# ਗਿਆਨ ਕੀ ਗੋਦੜੀ

## ਭਾਸ਼ਜ ਆਤਮਕ ਵਿਆਖਿਆ ਮਾਤ੍ਰਾ ਬਾਣੀ ਬਾਬਾ ਸ੍ਰੀ ਚੰਦ ਜੀ



## ਸਵਾਮੀ ਬ੍ਰਹਮ ਦੇਵ ਜੀ 'ਉਦਾਸੀ'

# ਗਿਆਨ ਕੀ ਗੋਦੜੀ

(ਭਾਸ਼ਯ ਆਤਮਕ ਵਿਆਖਿਆ ਮਾਤ੍ਰਾ ਬਾਣੀ ਬਾਬਾ ਸ੍ਰੀ ਚੰਦ ਜੀ)

<u>ਲੇਖਕ ਦੀਆਂ ਰਚਨਾਵਾਂ</u>

* ਸ੍ਰੀ ਦਸਮ ਗ੍ਰੰਥ ਸਾਹਬ ਅਤੇ ਚਰਿੱਤਰੋਪਖਿਆਨ
* ਝਨਾ ਦਾ ਨੂਰ
* ਨੂਰ ਦੇ ਨੇੜੇ

# ਗਿਆਨ ਕੀ ਗੋਦੜੀ

(ਭਾਸ਼ਯ ਆਤਮਕ ਵਿਆਖਿਆ ਮਾਤ੍ਰਾ ਬਾਣੀ ਬਾਬਾ ਸ੍ਰੀ ਚੰਦ ਜੀ)

ਲੇਖਕ

ਸਵਾਮੀ ਬ੍ਰਹਮ ਦੇਵ ਉਦਾਸੀ



ਸੰਗਮ ਪਬਲੀਕੇਸ਼ਨਜ਼, ਸਮਾਣਾ

Gian Ki Godri

by

Swami Braham Dev Udaasi

ਸਵਾਮੀ ਬ੍ਰਹਮ ਦੇਵ ਜੀ ਮਹਾਰਾਜ

ਨੇੜੇ ਪਾਵਰ ਹਾਊਸ, ਬੱਧਨੀ ਕਲਾਂ-142037 (ਪੰਜਾਬ)

ਜ਼ਿਲ੍ਹਾ: ਮੋਗਾ, ਫੋਨ: 01636-250486

ਮੋਬਾਇਲ: 94173-57552



ISBN 978-93-80085-42-5

ਪ੍ਰਕਾਸ਼ਕ : ਸੰਗਮ ਪਬਲੀਕੇਸ਼ਨਜ਼,
ਸੇਖੋਂ ਕਲੋਨੀ, ਨੇੜੇ ਬੱਸ ਸਟੈਂਡ,
ਸਮਾਣਾ-147101, ਜ਼ਿਲ੍ਹਾ: ਪਟਿਆਲਾ
ਫੋਨ : 01764-223047, 222347
ਮੋਬਾਈਲ: 98152-43917

ਪ੍ਰਿੰਟਰਜ਼ : ਸ਼ਿਵ ਸ਼ਕਤੀ ਪ੍ਰਿੰਟਰਜ਼, ਦਿੱਲੀ

ਮੁੱਲ : 300/- ਰੁਪੈ

ਸਮਰਪਣ!

ਕ੍ਰਾਂਤੀਕਾਰੀ ਯੁੱਗ ਦ੍ਰਸ਼ਟਾ,

ਯੋਗੀਰਾਜ ਉਦਾਸੀਨਾਚਾਰਯ, ਸ਼ਿਵ ਸਰੂਪ,

ਭਗਵਾਨ ਸ਼੍ਰੀ ਚੰਦਰ ਜੀ ਮਹਾਰਾਜ

ਦੇ

ਪੁਨੀਤ ਚਰਨ ਕੰਵਲਾਂ ਵਿੱਚ।

ਸਵਾਮੀ ਬ੍ਰਹਮਦੇਵ 'ਉਦਾਸੀ'

## ਤਰਤੀਬ

# ਵਚਨਾਰੰਭ

ਜਿਸ ਸੱਤ ਅਸੱਤ ਦਾ ਵਿਵੇਚਨ, ਅਨੁਸ਼ੀਲਨ ਅਤੇ ਵਿਆਖਿਆਨ ਸਭ ਤੋਂ ਪਹਿਲਾਂ ਵੈਦਿਕ ਰਿਸ਼ੀਆਂ ਨੇ ਕੀਤਾ ਸੀ ਜਿੰਨ੍ਹਾਂ ਵਿੱਚ ਮਧੂ ਛੰਦਾ, ਵਿਸ਼ਵਾਮਿੱਤਰ, ਮੇਧਾਤਿਥੀ, ਕਾਨਵ, ਆਜੀਗਰਤੀ, ਸ਼ੁਨ: ਸ਼ੇਪ, ਆਂਗਰਿਸ, ਪਰਾਸ਼ਰ, ਰਾਹੂਗਣ, ਦੀਰਘਤਮਾ, ਅਗਸਤ ਅਤੇ ਭ੍ਰਿਗੂ ਆਦਿਕ ਪ੍ਰਮੁੱਖ ਰਿਸ਼ੀ ਆਉਂਦੇ ਹਨ। ਏਸੇ ਪਰੰਪਰਾ ਨੂੰ ਅੱਗੇ ਸ਼ੁੱਧ ਸੰਖੇਪ ਅਤੇ ਸਾਰ ਰੂਪ ਵਿੱਚ ਵਿਚਾਰ ਕੇ ਪੇਸ਼ ਕੀਤਾ ਉਪਨਿਸ਼ਦ ਕਾਲ ਦੇ ਰਿਸ਼ੀਆਂ ਨੇ ਕਿ ਬ੍ਰਹਮ ਕੀ ਹੈ? ਉਸਦਾ ਰੰਗ, ਰੂਪ, ਚਿਹਨ ਚੱਕਰ ਕੀ ਹੈ ?ਮਾਇਆ ਕਿਸ ਸੱਤਾ ਨੂੰ ਆਖਿਆ ਜਾਂਦਾ ਹੈ ਅਤੇ ਉਸਦਾ ਸਹੀ ਜਾਂ ਸ਼ੁੱਧ ਸਰੂਪ ਕੀ ਹੈ? ਜੇ ਉਹ ਭਰਮ ਜਾਂ ਮਿੱਥਿਆ ਹੈ ਤਾਂ ਕਿਉਂ ਅਤੇ ਕਿਵੇਂ ?ਇਸਤੋਂ ਅੱਗੇ ਇਹਨਾਂ ਨੇ ਵਿਵੇਚਨ ਕੀਤਾ ਹੈ ਆਤਮਾ ਦਾ ਜਾਂ ਪਰਮਾਤਮਾ ਦਾ। ਉਸਦੇ ਅੰਗੀ ਜਾਂ ਅੰਗੀ ਸਰੂਪ ਜੀਵ ਦਾ। ਇਹਨਾਂ ਮਹਾਨ ਤਪੋਧਨ, ਬ੍ਰਹਮਗਿਆਨੀ, ਉੱਚ ਕੋਟੀ ਦੇ ਸਿੱਧ ਮਹਾਂਪੁਰਸ਼ਾਂ ਵਿੱਚ ਅਸੀਂ ਯੋਗੀ ਯਾਗਵਲਕ, ਆਰੁਨੀ, ਭ੍ਰਿਗੂ, ਆਂਗਰਿਸ, ਪਿੱਪਲਾਦਿ, ਉੱਦਾਲਕ, ਸੱਤਯਕਾਮ, ਸ਼ਵੇਤਕੇਤੂ, ਯਮ ਆਦਿਕ ਬ੍ਰਹਮਗਿਆਨੀ ਮੁਨੀਆਂ ਦੇ ਨਾਂ ਲੈ ਸਕਦੇ ਹਾਂ। ਅੱਗੇ ਏਸੇ ਹੀ ਕਰਨ, ਅਕਰਨ, ਤਿਆਗਣ ਜਾਂ ਗ੍ਰਹਿਣ ਕਰਨ ਯੋਗ ਮਨੁੱਖੀ ਧਰਮ ਸੰਸਕਾਰ ਜਾਂ ਆਚਰਣ ਸੰਹਿਤਾ ਦਾ ਵਿਵੇਚਨ ਕੀਤਾ ਹੈ ਸਮ੍ਰਿਤੀਕਾਰ ਰਿਸ਼ੀਆਂ ਨੇ। ਜਿੰਨ੍ਹਾਂ ਵਿੱਚੋਂ ਅਸੀਂ ਮਹਾਨ ਚਿੰਤਕ ਮਹਾਰਾਜ ਮਨੂ, ਯਾਗਵਲਕ ਆਦਿ ਸਤਿਪੁਰਸ਼ਾਂ ਦੇ ਨਾਮ ਲੈ ਸਕਦੇ ਹਾਂ। ਇਸਤੋਂ ਅੱਗੇ ਪੁਰਾਣ ਸਾਹਿਤ ਆਉਂਦਾ ਹੈ ਜਿਸਦੇ ਮੁੱਖ ਕਰਤਾ, ਲੇਖਕ ਅਤੇ ਸੰਪਾਦਕ ਇੱਕੋ ਇੱਕ ਮਹਾਂਰਿਸ਼ੀ ਵੇਦਵਿਆਸ ਜੀ ਹਨ ਜਿੰਨ੍ਹਾਂ ਦਾ ਪੂਰਾ ਨਾਮ **महर्षि श्री कृष्णद्वैपायन वेदव्यास** ਸੀ ਤੇ ਉੱਪਰ ਲਿਖੇ ਸਮੁੱਚੇ ਸਿਧਾਂਤਾਂ ਦੀ ਤਰਕ ਸੰਗਤ ਪੜਚੋਲ ਕਰਦੇ ਹਨ ਸਾਡੇ ਦਰਸ਼ਨ ਸ਼ਾਸਤਰੀ। ਜਿੰਨ੍ਹਾਂ ਵਿੱਚ ਮਹਾਂਮੁਨੀ ਵਿਆਸ, ਭਗਵਾਨ ਕਪਿਲ, ਮਹਾਂਮੇਧਾ ਸੰਪੰਨ ਅਚਾਰੀਆ ਪਤੰਜਲੀ, ਤਾਰਕਿਕ ਸ਼ਿਰੋਮਣੀ ਰਿਸ਼ੀ ਗੌਤਮ,ਤਿਆਗ ਮੂਰਤੀ ਮਹਾਤਮਾ ਕਨਾਦ ਅਤੇ ਕਰਮਕਾਂਡ ਜਾਂ ਯੋਗ ਵਿੱਦਿਆ ਦੇ ਮਹਾਨ ਮਰਮੱਗ, ਅਨੇਕ ਵਿੱਦਿਆ ਵਿਸ਼ਾਰਦ ਮਹਾਂਰਿਸ਼ੀ ਜੈਮਿਨੀ। ਪਰ ਇੱਕ ਅਜਿਹਾ ਸਮਾਂ ਵੀ ਭਾਰਤ ਉੱਪਰ ਆਇਆ ਕਿ ਹਿੰਦੂ ਜਾਂ ਹਿੰਦੁਸਤਾਨੀ ਸੰਤਾਨਾਂ ਸੰਸਕ੍ਰਿਤ ਭਾਸ਼ਾ ਤੋਂ ਉੱਕਾ ਹੀ ਅਨਜਾਣ ਹੋ ਗਈਆਂ। ਉਸ ਵੇਲੇ ਸਾਡੇ ਦੇਸ਼ ਦੇ ਮਹਾਂਪੁਰਖਾਂ ਨੇ ਸਾਡੇ ਪਰਮ ਪੂਜਯ ਮਹਾਂਰਿਸ਼ੀਆਂ ਦੇ ਉੱਤਮ ਵਿਚਾਰਾਂ ਨੂੰ ਆਮ ਲੋਕਾਂ ਦੀ ਬੋਲੀ ਵਿੱਚ

ਪ੍ਰਚਾਰਨਾ ਸ਼ੁਰੂ ਕੀਤਾ ।ਕਿਸੇ ਨੇ ਬੰਗਲਾ ਵਿੱਚ ਤੇ ਕੋਈ ਗੁਜਰਾਤੀ ਵਿੱਚ ਪਦ ਗਾ ਕੇ ਲੋਕਾਂ ਦੇ ਰਾਹ ਰੌਸ਼ਨ ਕਰਨ ਲੱਗ ਪਿਆ। ਉਸ ਵੇਲੇ ਹੀ ਸੰਤ ਗਿਆਨੇਸ਼ਵਰ ਜੀ ਨੇ ਮਰਾਠੀ ਵਿੱਚ ਅਭੰਗ ਲਿਖ ਕੇ ਗੀਤਾ ਦਾ ਉੱਚ ਕੋਟੀ ਦਾ ਭਾਸ਼ਯ ਲਿਖਿਆ ਜੋ ਕੇਵਲ ਮਹਾਂਰਾਸ਼ਟਰ ਹੀ ਨਹੀਂ ,ਭਾਰਤ ਵਰਸ਼ ਦੇ ਕੋਨੇ ਕੋਨੇ ਵਿੱਚ ਗੂੰਜਿਆ। ਜਿਸਨੂੰ "ਗਿਆਨੇਸ਼ਵਰੀ ਗੀਤਾ" ਆਖਿਆ ਜਾਂਦਾ ਹੈ। ਏਸੇ ਪ੍ਰਕਾਰ ਪੰਜਾਬੀ ਵਿੱਚ ਬਾਬਾ ਸ਼ੇਖ ਫਰੀਦ, ਸ਼੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਾ ਬੁੱਲ੍ਹੇ ਸ਼ਾਹ ਆਦਿ ਸਤਿਪੁਰਖਾਂ ਨੇ ਮਹਾਨ ਸਾਹਿਤ ਸਿਰਜਿਆ। ਪਰ ਸਭ ਤੋਂ ਵੱਧ ਮਾਣ ਮਿਲਿਆ ਉਸ ਵੇਲੇ ਦੀ ਜਨ ਗਣ ਭਾਸ਼ਾ ਜਾਂ ਸਾਧੂ ਭਾਸ਼ਾ ਅਤੇ ਅੱਜ ਦੀ ਰਾਸ਼ਟਰ ਭਾਸ਼ਾ ਹਿੰਦੀ ਨੂੰ। ਜਿਸਨੂੰ ਸ਼ਿੰਗਾਰਨ, ਸੰਵਾਰਨ, ਪ੍ਰਚਾਰਨ ਅਤੇ ਪ੍ਰਸਾਰਨ ਲਈ ਸੰਤ ਕਬੀਰ, ਭਗਤ ਸੂਰਦਾਸ, ਗੋਸਵਾਮੀ ਤੁਲਸੀਦਾਸ, ਭਗਤ ਰਵੀਦਾਸ, ਮੀਰਾਬਾਈ, ਗੋਰਖਨਾਥ, ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਇਲਾਵਾ ਸਤਿਗੁਰੂ ਤੇਗ ਬਹਾਦੁਰ ਜੀ, ਸ਼ਹੀਦ ਸ਼ਿਰੋਮਣੀ, ਮਹਾਨ ਵਿਚਾਰਕ, ਲੇਖਕ ਅਤੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰਯੋਗ ਸੰਪਾਦਕ ਸ਼੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਦਿ ਨੇ ਵੱਡਾ ਯੋਗਦਾਨ ਪਾਇਆ। ਇਹਨਾਂ ਤੋਂ ਬਿਨਾਂ ਅਸੀਂ ਬਿਹਾਰੀ, ਕੇਸ਼ਵ, ਘਨਾਨੰਦ, ਭੂਸ਼ਣ,ਮਤੀਰਾਮ, ਮਹਾਂਕਵੀ ਗੰਗ, ਸੈਨਾਪਤੀ, ਖਾਨ ਖਾਨਾ ਰਹੀਮ, ਰਸਖਾਨ, ਦੇਵ ਅਤੇ ਭਿਖਾਰੀਦਾਸ ਆਦਿ ਹਿੰਦੀ ਕਵੀਆਂ ਨੂੰ ਵੀ ਨਹੀਂ ਭੁੱਲ ਸਕਦੇ। ਭਾਵੇਂ ਇਹਨਾਂ ਵਿੱਚੋਂ ਕੁਝ ਇੱਕ ਨੇ ਅਧਿਆਤਮ ਵਾਦ ਵਿੱਚੋਂ ਹਿੰਦੀ ਭਾਸ਼ਾ ਨੂੰ ਕੱਢ ਕੇ ਅੱਯਾਸ਼ ਰਾਜਿਆਂ ਜਾਂ ਨਵਾਬਾਂ ਦੇ ਦਰਬਾਰਾਂ ਦੀ ਰੌਣਕ ਵੀ ਬਣਾਇਆ ਪਰ ਇਹ ਤਾਂ ਮੰਨਣਾ ਹੀ ਪਵੇਗਾ ਕਿ ਅੱਜ ਦੀ ਅੰਬਰਾਂ ਨੂੰ ਛੂੰਹਦੀ ਤੇ ਚੰਦ ਸੂਰਜਾਂ ਨੂੰ ਮਾਤ ਪਾਉਂਦੀ ਹਿੰਦੀ ਭਾਸ਼ਾ ਨੂੰ ਇਸ ਅਸਥਾਨ ਉੱਪਰ ਪਹੁੰਚਾਉਣ ਵਿੱਚ ਇਹਨਾਂ ਮਹਾਂਕਵੀਆਂ ਦਾ ਪਰੀਸ਼ਰਮ ਵੀ ਕਿਸੇ ਪੱਖੋਂ ਘੱਟ ਨਹੀਂ ਅਤੇ ਏਥੇ ਅਸੀਂ ਉਸ ਮੁਸਲਮਾਨ ਕਵੀ ਮਲਿਕ ਮੁਹੰਮਦ ਜਾਯਸੀ ਅਤੇ ਕੁਤਬਨ ਨੂੰ ਯਾਦ ਕੀਤੇ ਬਿਨਾਂ ਵੀ ਅੱਗੇ ਨਹੀਂ ਲੰਘ ਸਕਦੇ ਜਿੰਨ੍ਹਾਂ ਨੂੰ ਇਸ ਭਾਸ਼ਾ ਦੇ ਆਦਿ ਪ੍ਰਵਰਤਕ ਆਖਿਆ ਜਾਂਦਾ ਹੈ। ਏਸੇ ਹੀ ਹਿੰਦੀ ਭਾਸ਼ਾ ਨੂੰ ਅਲੰਕ੍ਰਿਤ ਕੀਤਾ ਹੈ ਮਹਾਨ ਯੋਗਵੇਤਾ, ਤਪੱਸਵੀ, ਪਰਉਪਕਾਰੀ, ਦੀਨ ਦਿਆਲ, ਕ੍ਰਿਪਾਸਾਗਰ, ਗਿਆਨ ਰਤਨਾਗਰ, ਭਗਵਾਨ ਸ਼੍ਰੀ ਚੰਦਰ ਜੀ ਮਹਾਰਾਜ ਨੇ। ਉਹਨਾਂ ਨੇ ਭਾਵੇਂ ਸੰਸਕ੍ਰਿਤ ਭਾਸ਼ਾ ਵਿੱਚ ਵੀ ਬਹੁਤ ਕੰਮ ਕੀਤਾ। ਪਰ ਆਪ ਜੀ ਨੇ ਆਪਣੇ ਪ੍ਰਚਾਰ ਦਾ ਮਾਧਿਅਮ ਹਿੰਦੀ ਭਾਸ਼ਾ ਨੂੰ ਹੀ ਬਣਾਇਆ। ਜਿਸ ਵਿੱਚ ਆਪ ਦੀ ਰਚਨਾ 'ਸਿਧਾਂਤ ਸਾਗਰ' ਇੱਕ ਵੱਡ ਅਕਾਰੀ ਵਿਸ਼ਾਲ ਕ੍ਰਿਤੀ ਹੈ। ਪਰ ਸਾਡੇ ਵਿਚਾਰ ਦਾ ਵਿਸ਼ਾ ਹੈ ਉਹਨਾਂ ਦੀ ਰਚਨਾ "ਮਾਤਰਾ ਬਾਣੀ ਜਾਂ ਮਾਤਰਾ

ਸ਼ਾਸਤਰ"। ਜਿਸਨੂੰ ਅਸੀਂ ਕਵਿਤਾ ਵਜੋਂ ਜਾਂ ਕਾਵਿ ਦੀਆਂ ਅਲੰਕਾਰ, ਵਿਅੰਜਨਾਂ, ਲਕਸ਼ਣਾ ਆਦਿ ਸ਼ੈਲੀਆਂ ਦੇ ਪੱਖੋਂ ਤਾਂ ਬਹੁਤ ਹੀ ਛੋਟੀ ਰਚਨਾ ਆਖ ਸਕਦੇ ਹਾਂ। ਪਰ ਜਦੋਂ ਅਸੀਂ ਉਸਦਾ ਸੂਤਰ ਰੂਪ ਵਿੱਚ ਸੂਖਮ ਅਧਿਐਨ ਕਰਦੇ ਹਾਂ ਤਾਂ ਉਹ ਭਾਰਤ ਦੇ ਵੈਦਿਕ ਯੁੱਗ, ਸਮ੍ਰਿਤੀ ਕਾਲ, ਪੁਰਾਣ ਅਤੇ ਦਰਸ਼ਨ ਸਾਹਿਤ ਦੇ ਸਮੁੱਚੇ ਅਧਿਐਨ ਦੀ ਉੱਚ ਕੋਟੀ ਦੀ ਵਿਆਖਿਆ ਸਿੱਧ ਹੁੰਦੀ ਹੈ। ਜਿਵੇਂ ਜੇ ਗੁਲਾਬ ਜਲ ਦੇ ਗਰਮ ਕੁੰਡਾਂ ਵਿੱਚ ਇਸ਼ਨਾਨ ਕਰਨਾ ਹੋਵੇ ਤਾਂ ਗੁਲਾਬ ਦੇ ਫੁੱਲਾਂ ਦੇ ਅਰਕ ਨਾਲ ਹੀ ਇਤਨੇ ਵਿਸ਼ਾਲ ਜਲ ਨੂੰ ਖੁਸ਼ਬੂਦਾਰ ਕੀਤਾ ਜਾ ਸਕਦਾ ਹੈ। ਟੋਕਰਿਆਂ ਦੇ ਟੋਕਰੇ ਫੁੱਲ ਉਬਾਲ ਕੇ ਨਹੀਂ। ਏਸੇ ਪ੍ਰਕਾਰ ਸਾਡੇ ਮਹਾਨ ਚਿੰਤਕ,ਦਾਰਸ਼ਨਿਕ, ਸਮੁੰਦਰਾਂ ਸਮਾਨ ਗਹਿਰ ਗੰਭੀਰ ਵਿਚਾਰਕ ਬਾਬਾ ਸ਼੍ਰੀ ਚੰਦ ਜੀ ਨੇ ਸ਼ਰੁਤੀ, ਸਿਮ੍ਰਤੀ, ਪੁਰਾਣ, ਦਰਸ਼ਨ ਸ਼ਾਸਤਰ, ਤੰਤਰ ਆਗਮ ਆਦਿ ਅਨੇਕ ਪ੍ਰਕਾਰ ਦੇ ਮਹਿਕਦੇ ਗੁਲ ਗੁਲਿਸਤਾਨ ਜਾਂ ਪੁਸ਼ਪਾਂ ਦੇ ਸਾਰ ਅੰਸ਼ ਮਕਰੰਦ ਕੱਢਕੇ ਸਾਡੇ ਸਾਹਮਣੇ 'ਮਾਤਰਾ ਸ਼ਾਸਤਰ' ਵਰਗਾ ਮਹਾਨ ਉੱਚਤਮ ਗਿਆਨ ਰੂਪੀ ਅਰਕ ਹਾਜ਼ਰ ਕੀਤਾ ਹੈ। ਜਿਸਦੇ ਇੱਕ ਇੱਕ ਦੋਪਦੇ ਵਿੱਚ ਏਡੇ ਏਡੇ ਉਚ ਕੋਟੀ ਦੇ ਯਥਾਰਥ ਅਤੇ ਪ੍ਰਮਾਰਥ ਨਾਲ ਭਰੇ ਸਿਧਾਂਤ ਅੰਕਿਤ ਕੀਤੇ ਹਨ ਜਿੰਨ੍ਹਾਂ ਨੂੰ ਪੜ੍ਹਕੇ ਅਤੇ ਵਿਚਾਰ ਕੇ ਵੱਡੇ ਵੱਡੇ ਮੂਰਧੱਨਯ ਵਿਦਵਾਨ ਵੀ ਮੰਤਰਮੁਗਧ ਹੋ ਜਾਂਦੇ ਹਨ। ਉਹਨਾਂ ਦੀ ਇਸ ਮਾਤਰਾ ਬਾਣੀ ਵਿੱਚ ਸੰਨਿਆਸੀ, ਉਦਾਸੀ ਜਾਂ ਘਰ ਬਾਰ ਤਿਆਗੀ ਪਰਮਹੰਸਾਂ ਨੂੰ ਤੇ ਕਰਮਕਾਂਡ ਵਿੱਚ ਪ੍ਰਪੱਕ ਗ੍ਰਹਿਸਥੀਆਂ ਨੂੰ, ਸਾਧਾਰਣ ਜਨਤਾ ਨੂੰ ਉਹ ਉਚੱਤਮ ਉਪਦੇਸ਼ ਦਿੱਤੇ ਹਨ ਜਿਸ ਨਾਲ ਹਰ ਵਰਗ ਦਾ ਹੀ ਪਰਮ ਕਲਿਆਣ ਹੋ ਸਕਦਾ ਹੈ। ਸਭ ਤੋਂ ਪਹਿਲਾਂ ਉਹ ਉਦਾਸੀ ਸਾਧੂਆਂ ਨੂੰ ਉਪਦੇਸ਼ ਕਰਦੇ ਹਨ ਕਿ ਤੁਹਾਡੇ ਪਾਸ ਗਿਆਨ ਦੀ ਗੋਦੜੀ,ਖਿਮਾ ਦੀ ਟੋਪੀ, ਯਮ ਨਿਯਮ ਆਦਿ ਦਾ ਪਾਲਣ ਕਰਨ ਦੀ ਆੜਬੰਦ(ਕਟੀਬੰਧ),ਸ਼ੀਲ ਬਿਰਤੀ ਦੀ ਲੰਗੋਟੀ, ਅਕਾਲ ਆਤਮ ਭਾਵ ਦੀ ਕੰਥਾ ਭਾਵ ਕੱਪੜਾ, ਇੱਛਾਵਾਂ ਦੇ ਤਿਆਗ ਦੀ ਝੋਲੀ, ਓਮਕਾਰ ਰੂਪ ਗੁਰੂ ਬਾਣੀ, ਧਰਮ ਦਾ ਚੋਲਾ, ਸੱਤ ਦੀ ਸੇਲ੍ਹੀ,ਭਰੂਣ ਹੱਤਿਆ, ਬ੍ਰਹਮ ਹੱਤਿਆ, ਪਰ ਨਾਰੀ ਗਮਨ, ਝੂਠਾ ਭਾਸ਼ਣ, ਮਦਿਰਾਪਾਨ, ਚੋਰੀ ਤੇ ਪਾਪ ਕਰਮ ਤੋਂ ਬਚਣ ਦੀ ਮਰਯਾਦਾ ਦੀ ਮੇਖਲਾ,ਧਿਆਨ ਦਾ ਬਟੂਆ, ਉੱਚ ਆਚਰਣ ਰੂਪ ਸੂਈਦਾਨ, ਸੁਰਤ ਸ਼ਬਦ ਦੇ ਸੰਜੋਗ ਦੀ ਅੰਚਲਾ, ਨਿਰਲੇਪ ਬਿਰਤੀ ਦਾ ਮੋਰਛੜ ਆਦਿ ਉੱਚ ਆਚਰਣ ਦੇ ਸਾਧਨ ਹੋਣੇ ਚਾਹੀਦੇ ਹਨ ਤਾਂ ਹੀ ਤੁਸੀਂ ਸੱਚੇ ਉਦਾਸੀ ਬਣਕੇ ਸੰਸਾਰ ਦਾ ਕਲਿਆਣ ਕਰ ਸਕਦੇ ਹੋਂ। ਏਸੇ ਪ੍ਰਕਾਰ ਗ੍ਰਹਿਸਥੀ ਨੂੰ ਉਪਦੇਸ਼ ਕਰਦੇ ਹਨ ਕਿ ਮਨ ਦੀ ਨਿਰਮਲਤਾ ਤੁਹਾਡੀ ਧੋਤੀ ਹੋਵੇ, ਅਖੰਡ ਅਨੰਦ ਦੇ ਪ੍ਰਵਾਹ ਦਾ ਜਨੇਊ ਧਾਰਨ ਕੀਤਾ ਜਾਵੇ, ਸੋਹੰ ਦੇ ਜਾਪ ਦੀ

ਮਾਲਾ ਫੇਰੀ ਜਾਵੇ, ਗੁਰੂ ਮੰਤਰ ਨੂੰ ਹੀ ਸ਼ਿਖਾ ਜਾਂ ਚੋਟੀ ਸਮਝਿਆ ਜਾਵੇ, ਭਗਵਾਨ ਦੇ ਨਾਮ ਜਾਪ ਕੀਰਤਨ ਨੂੰ ਹੀ ਤੁਸੀ ਗਾਇਤਿਰੀ ਮੰਨੋ, ਪੂਰਨ ਬ੍ਰਹਮ ਅਨੰਦ ਦੀ ਪ੍ਰਾਪਤੀ ਹੀ ਤੁਹਾਡਾ ਨਿਸ਼ਚਿਲ ਆਸਨ ਬਣੇ, ਘਟ ਘਟ ਵਿੱਚ ਬ੍ਰਹਮ ਦਰਸ਼ਨ ਦਾ ਅਨੁਭਵ ਹੀ ਤਿਲਕ ਹੈ, ਅਤੇ ਕਣ ਕਣ ਵਿੱਚ ਹਰੀ ਦਾ ਨਿਵਾਸ, ਸੁੰਦਰ, ਲੁਭਾਵਣੀ, ਸੁਹਾਵਣੀ, ਸੁਗੰਧ ਹੋਵੇ, ਅਤਿਥੀ, ਮਾਤਾ, ਪਿਤਾ, ਗੁਰੂ ਅਤੇ ਆਏ ਗਏ ਸਾਧੂ ਮੱਤ ਦੀ ਸੇਵਾ ਨੂੰ ਪਿਤ੍ਰੀ ਤਰਪਣ ਸਮਝੋ, ਪ੍ਰਾਣੀ ਮਾਤਰ ਨਾਲ ਸੱਚੀ ਮੁਹੱਬਤ ਅਤੇ ਆਤਮਿਕ ਸਨੇਹ ਨੂੰ ਪੂਜਾ ਬਣਾਓ। ਨਿਰਵੈਰ ਭਾਵ ਸੰਧਿਆ ਕਰਮ ਹੈ। ਸਰਵੱਤਰ ਪ੍ਰਮਾਤਮ ਦਰਸ਼ਨ ਹੀ ਛਾਪ ਹੈ। ਜਿਵੇਂ ਕਿ ਭਗਵਾਨ ਸ਼੍ਰੀ ਕ੍ਰਿਸ਼ਨ ਗੀਤਾ ਵਿੱਚ ਆਖਦੇ ਹਨ :"ਵਿੱਦਿਆ ਵਿਨਯ ਸੰਪੰਨ ਬ੍ਰਾਹਮਣ ਵਿੱਚ, ਗਊ ਵਿੱਚ ਤੇ ਹਾਥੀ ਵਿੱਚ, ਕੁੱਤੇ ਵਿੱਚ ਤੇ ਕੁੱਤੇ ਦਾ ਮਾਸ ਖਾਣ ਵਾਲੇ ਚੰਡਾਲ ਵਿੱਚ ਜਿਸਦੀ ਇੱਕ ਦ੍ਰਿਸ਼ਟੀ ਹੈ ਉਹੋ ਹੀ ਸੱਚਾ ਪੰਡਤ ਹੈ"।

*(ਸ਼੍ਰੀਮਦ ਭਾਗਵਤ ਗੀਤਾ ਅਧਿ:੫ ਸ਼ਲੋਕ ੧੮:)*

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਭਗਵਾਨ ਸ਼੍ਰੀ ਚੰਦਰ ਸੰਸਾਰ ਦੇ ਹਰ ਵਰਗ ਨੂੰ ਹੀ ਸੱਚੇ ਮਾਰਗ ਉੱਪਰ ਚੱਲਣ ਦੀ ਪ੍ਰੇਰਨਾ ਕਰਦੇ ਹਨ। ਉਹਨਾਂ ਦੇ ਸਾਹਮਣੇ ਪੰਡਤ ਪਾਧੇ, ਗਰੀਬ ਅਤੇ ਸ਼ਹਿਜ਼ਾਦੇ, ਕੋਤਵਾਲ ਤੇ ਪਿਆਦੇ, ਸੁਧੀ, ਸੁਹਿਰਦ, ਸੁਭੱਟ, ਵਿਚੱਖਣ, ਵੈਦਰਾਜ ਤੇ ਯੋਗੀਰਾਜ, ਕਲਾਕਾਰ ਅਤੇ ਕਵੀਰਾਜ, ਰੋਗੀ, ਸੋਗੀ, ਯੋਗੀ, ਵਿਜੋਗੀ, ਸੰਨਿਆਸੀ, ਉਦਾਸੀ, ਗ੍ਰਿਹਸਥੀ, ਬਨਵਾਸੀ, ਝੋਪੜੀ ਵਿੱਚ ਰਹਿਣ ਵਾਲੇ ਅਤੇ ਉੱਚਿਆਂ ਮਹਿਲਾਂ ਦੇ ਬਾਸ਼ਿੰਦੇ, ਗੋਇਆ ਹਰ ਸ਼੍ਰੇਣੀ ਦੇ ਲੋਕ ਉਹਨਾਂ ਦੀ ਕ੍ਰਿਪਾ ਦੇ ਪਾਤਰ ਸਨ। ਕਿਉਂਕਿ ਜਿਸ ਵੇਲੇ ਆਪ ਜੀ ਨੇ ਅਵਤਾਰ ਧਾਰਨ ਕੀਤਾ ਉਸ ਸਮੇ ਦੇਸ਼ ਦੀ ਦਸ਼ਾ ਬਹੁਤ ਹੀ ਦਯਨੀਯ,ਮਾੜੀ ਜਾਂ ਤਰਸਯੋਗ ਸੀ। ਜਿਵੇਂ ਵਾੜ ਹੀ ਖੇਤੀ ਨੂੰ ਖਾਣ ਲੱਗ ਪਵੇ ਤਾਂ ਉਸਦੀ ਰਾਖੀ ਕੌਣ ਕਰ ਸਕਦਾ ਹੈ ?ਇਸੇ ਤਰ੍ਹਾਂ ਉਸ ਵੇਲੇ ਦੇ ਲੋਧੀ ਸੁਲਤਾਨ, ਅੱਯਾਸ਼ ਨਵਾਬ, ਵਿਗੜੇ ਹਾਕਮ ਆਪਣੇ ਆਪਣੇ ਰੰਗਾਂ ਵਿੱਚ ਮਸਤ ਸੀ। ਸੁਰਾ ਸੁੰਦਰੀ ਭਾਵ ਸ਼ਰਾਬ ਅਤੇ ਨੱਚਣ ਵਾਲੀਆਂ ਦਾ ਬੋਲ ਬਾਲਾ ਸ਼ਿਖਰਾਂ ਉੱਪਰ ਪਹੁੰਚਿਆ ਹੋਇਆ ਸੀ। ਕਾਮ ਦਾ ਵਿਨਾਸ਼ਕਾਰੀ ਭਿਅੰਕਰ ਰੂਪ ਜਨ ਜਨ ਵਿੱਚ ਵਿਆਪਿਆ ਹੋਇਆ ਸੀ। ਨਿੱਤ ਨਵੇਂ ਦਿਨ ਦੇ ਵਿਦੇਸ਼ੀ ਆਕਰਮਣਕਾਰੀਆਂ ਤੋਂ ਹਿੰਦੂ ਜਨਤਾ ਡਰੀ, ਸਹਿਮੀ, ਭੈ ਭੀਤ, ਨਿਰਬਲ, ਨਿਸਤੇਜ ਤੇ ਸਾਹਸਤਹੀਣ ਹੋਈ ਹੋਈ ਸੀ। ਉਹਨਾਂ ਦਾ ਧੀਰਜ, ਵਿਵੇਕ, ਸ਼ਸਤਰ ਅਸਤਰ ਗਿਆਨ, ਸਭ ਕੁਝ ਖਤਰੇ ਵਿੱਚ ਪੈਂਦਾ ਜਾ ਰਿਹਾ ਸੀ ਕਿਉਂਕਿ ਬਾਹਰੋਂ ਆਏ ਲੁਟੇਰੇ ਅਤੇ ਧਾੜਵੀ ਸ਼ਾਸਕਾਂ ਵਿੱਚੋਂ ਜਦੋਂ ਬਾਬਰ ਆਇਆ ਤਾਂ ਉਸਦੀ ਬਰਬਰਤਾ ਨੂੰ ਵੇਖਕੇ ਹੀ ਸਾਰੀ ਜਨਤਾ ਕੰਬ

ਉੱਠੀ ਸੀ। ਹਿੰਦੂ ਰਾਜਪੂਤ ਰਾਜੇ ਚੂਚਾ ਦਿਲ, ਥੋਥਾ ਦਿਮਾਗ,ਸ਼ਕਤੀ ਹੀਣ, ਭੋਗਾਂ ਵਿੱਚ ਲਿਪਤ ਹੋਕੇ ਮੁੱਢੋਂ ਹੀ ਨਿਕੰਮੇ ਹੋ ਚੁੱਕੇ ਸਨ। ਚਾਰੋਂ ਤਰਫ ਹਨੇਰਾ ਹੀ ਹਨੇਰਾ ਨਜ਼ਰ ਆਉਂਦਾ ਸੀ। ਪੰਜਾਬ ਉਹਨਾਂ ਵਿਦੇਸ਼ੀ ਦਮਨਕਾਰੀਆਂ ਦੀ ਵਿਨਾਸ਼ ਲੀਲ੍ਹਾ ਦਾ ਮੁੱਖ ਕੇਂਦਰ ਬਣਦਾ ਸੀ। ਕਿਉਂਕਿ ਜੋ ਵੀ ਹਮਲਾਵਰ ਭਾਰਤ ਉੱਪਰ ਚੜ੍ਹ ਕੇ ਆਇਆ ਉਸਦਾ ਮੁੱਖ ਰਸਤਾ ਦੱਰਾ ਖੈਬਰ ਦੀ ਘਾਟੀ ਹੀ ਸੀ ਤੇ ਪੰਜਾਬ ਉਸਦਾ ਪਹਿਲਾ ਪਾਇਦਾਨ ਬਣਦਾ ਸੀ। ਜੋ ਵੀ ਕੁਕਰਮ ਵਿਦੇਸ਼ੀ ਸ਼ੁਰੂ ਕਰਦੇ ਸਨ ਉਹ ਪੰਜਾਬ ਰੂਪੀ ਪਾਇਦਾਨ ਉੱਪਰ ਪੈਰ ਝਾੜ ਕੇ ਹੀ ਕਰਦੇ ਸਨ। ਕਿਉਂਕਿ ਇਹ ਸਾਰੇ ਦੁਸ਼ਟ ਪ੍ਰਕਿਰਤੀ ਦੇ ਸ਼ਾਸਕ ਜਿਵੇਂ ਆਪ ਜਾਬਰ, ਪਾਪ ਆਤਮਾ, ਜ਼ੁਲਮ ਅਤੇ ਤਸ਼ੱਦਦ ਪਸੰਦ ਹਠਧਰਮੀ  ਮਲੇਛ ਲੋਕ ਸਨ ਏਂਵੇਂ ਇਹਨਾਂ ਦੀ ਸੈਨਾ ਵਿੱਚ ਵੀ ਭੂਤਰੇ ਹੋਏ ਅਫਗਾਨ, ਉਜ਼ਬੇਕ, ਮੰਗੋਲ ਤੇ ਹੋਰ ਅੱਡ ਅੱਡ ਕਬੀਲਿਆਂ ਦੇ ਰਾਕਸ਼ਸ਼ ਪ੍ਰਵਿਰਤੀ ਦੇ ਚੋਰ ਚਕਾਰ, ਬੱਟ ਮਾਰ ਤੇ ਉਦੰਡ ਲੋਕ ਸ਼ਾਮਿਲ ਸਨ। ਇਹਨਾਂ ਦੀ ਕਾਮ ਤੇ ਪੈਸੇ ਦੀ ਭੁੱਖ ਨੇ ਇਹਨਾਂ ਨੂੰ ਪਾਗਲ ਬਣਾਇਆ ਹੋਇਆ ਸੀ।ਇਸ ਅਤਿਅੰਤ ਭਿਅੰਕਰ ਦੈਂਤ ਰੂਪ ਅੱਗ ਦੇ ਦਰਿਆ ਦਾ ਮੁਕਾਬਲਾ ਕੋਈ ਵੀ ਹਿੰਦੁਸਤਾਨੀ ਰਾਜਪੂਤ, ਠਾਕੁਰ ਜਾਂ ਸੂਰਜ ਤੇ ਚੰਦਰਵੰਸ਼ੀ ਵੀਰ ਨਾਇਕ ਨਾ ਕਰ ਸਕਿਆ। ਇਸ ਵੇਲੇ ਦੀ ਭਾਰਤ ਦੀ ਤਰਸਯੋਗ ਹਾਲਤ ਨੂੰ ਵੇਖਕੇ ਹੀ ਧੰਨ ਧੰਨ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਹ ਆਖਣਾ ਪਿਆ:

*"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥*
*(ਪੰਨਾ ੩੬੦)*

ਅਤੇ ਸਤਿਗੁਰੂ ਸੱਚੇ ਪਾਤਸ਼ਾਹ ਨੇ ਉਸ ਵੇਲੇ ਦੇ ਭਾਰਤੀ ਹਿੰਦੂ ਵੀਰਾਂ ਨੂੰ ਤੇ ਪਠਾਣਾਂ ਨੂੰ ਵਿਅੰਗ ਤੇ ਵਿਨੋਦਕਾਰੀ ਸ਼ੈਲੀ ਵਿੱਚ ਜੋ ਝਾੜ ਪਾਈ ਉਹ ਪੜ੍ਹਨ ਯੋਗ ਹੈ। ਜਦੋਂ ਉਹ ਆਖਦੇ ਹਨ ਕਿ ਓਇ ਹਿੰਦੁਸਤਾਨੀ ਬਹਾਦੁਰੋ! ਮਾਨਧਾਤਾ, ਮਹਾਰਾਜਾ ਰਘੂ, ਦਲੀਪ, ਭੀਮਸੈਨ, ਦ੍ਰੋਣਾਚਾਰੀਆ, ਭੀਸ਼ਮ ਪਿਤਾਮਾ ਦੇ ਵੰਸ਼ਧਰੋ! ਹੁਣ ਤੁਹਾਡੇ ਉਹ ਹੱਸਣ, ਖੇਡਣ ਦੇ ਚਾਅ ਤੇ ਚੋਹਲਬਾਜ਼ੀਆਂ ਦੇ ਸੁਹਾਵਣੇ ਖੇਲ ਕਿੱਧਰ ਚਲੇ ਗਏ?ਅਰਜੁਨ ਤੇ ਕਰਨ ਵਾਲੇ ਤੀਰ ਕਿੱਥੇ ਛੁਪ ਗਏ? ਅੱਗੇ ਇੱਕ ਹੋਰ ਚੁਟਕੀ ਲੈਂਦੇ ਹਨ ਕਿ ਚਿੱਟੇ ਰੰਗਾਂ ਵਾਲੇ, ਕਾਲੇ ਕੰਨਾਂ ਵਾਲੇ

ਮਹਾਨ ਰਤਨ ਸਰੂਪ ਸ਼ਿਆਮ ਕਰਨ ਘੋੜੇ ਕਿਧਰ ਚਲੇ ਗਏ ?ਇਹ ਤੁਹਾਡੀਆਂ ਭੇਰੀਆਂ ਤੇ ਸ਼ਹਿਨਾਈਆਂ ਕਿਉਂ ਚੁੱਪ ਕਰ ਗਈਆਂ ?ਤਲਵਾਰਾਂ ਦੀਆਂ ਧਾਰਾਂ ਕਿਉਂ ਮੁੜ ਗਈਆਂ ?ਹੁਣ ਤੁਹਾਡੇ ਭਾਲੇ ਬਿਜਲੀਆਂ ਚਮਕਾਉਣੋ, ਦੁਸ਼ਮਣ ਦਲਾਂ ਦੇ ਲਹੂ ਪੀਣੋ ਕਿਉਂ ਹਟ ਗਏ ?ਓਇ ਜੋਧਿਓ! ਰਣ ਬਾਂਕੇ ਬਹਾਦੁਰੋ! ਅਣਖੀ ਰਾਜਪੂਤੋ! ਤੁਹਾਡੀਆਂ ਲਾਲ ਵਰਦੀਆਂ ਕਿੱਧਰ ਗਈਆਂ?ਚੰਨ ਮੁੱਖ ਮੱਖਣੋ! ਤੁਹਾਡੇ ਉਹ ਸੁੰਦਰ ਆਰਸੀ ਭਾਵ ਸ਼ੀਸ਼ੇ ਤੇ ਸੋਹਣੇ ਮੁਖੜੇ ਕਿੱਧਰ ਛੁਪ ਗਏ ?

*"ਆਸਾ ਮਹਲਾ ੧॥*
*ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥*
*ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥*
*ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥੧॥*

*(ਪੰਨਾ ੪੧੭)*

ਏਸੇ ਪ੍ਰਕਾਰ ਦੇਸ਼ ਦੀ ਦੁਰਦਸ਼ਾ ਨੂੰ ਡਾ:ਇੰਦੂਭੂਸ਼ਣ ਬੈਨਰਜੀ ਨੇ "ਇਵੈਲੂਏਸ਼ਨ ਆਫ ਦਾ ਖਾਲਸਾ" ਵਿੱਚ ਲਿਖਿਆ ਹੈ ਕਿ ਮੁਸਲਮਾਨ ਸ਼ਾਸਕ ਹਿੰਦੂ ਧਰਮ ਨੂੰ ਮਿਟਾਉਣ ਵਾਸਤੇ ਨਿੱਤ ਨਵੇਂ ਤਰੀਕੇ ਬਣਾਉਂਦੇ ਸਨ। ਉਹਨਾਂ ਨੇ ਵੱਡੇ ਵੱਡੇ ਕਾਜ਼ੀ ਤੇ ਮੌਲਵੀ ਵਿਦਵਾਨ ਰੱਖੇ ਹੋਏ ਸੀ ਜਿਹੜੇ ਕੁਰਾਨ ਦੀ ਸ਼ਰ੍ਹਾ ਦੀ ਰੌਸ਼ਨੀ ਵਿੱਚ ਕਾਫਰਾਂ ਲਈ ਦੰਡ ਦਾ ਵਿਧਾਨ ਕਰਦੇ ਸਨ ਜਿਵੇਂ ਕਿ ਹਿੰਦੂ ਲੋਕਾਂ ਨੂੰ ਤੀਰਥਾਂ ਉੱਪਰ ਜਾਣ ਤੋਂ ਰੋਕਣ ਲਈ ਟੈਕਸ ਲਗਾਇਆ ਜਾਵੇ। ਇਹਨਾਂ ਦੇ ਧਾਰਮਿਕ ਉਤਸਵ, ਵਰਤ, ਅਵਤਾਰਾਂ ਮਹਾਂਪੁਰਖਾਂ ਦੀਆਂ ਜਯੰਤੀਆਂ ਭਾਵ ਜਨਮ ਦਿਹਾੜੇ ਮਨਾਉਣ ਆਦਿ ਉੱਪਰ ਕਠੋਰ ਤੋਂ ਵੀ ਕਠੋਰ ਦੰਡ ਨਿਸ਼ਚਿਤ ਕੀਤੇ ਜਾਣ ਤਾਂ ਕਿ ਉਹ ਕਾਫਰ ਲੋਕ ਇਸ ਝੂਠੇ ਹਿੰਦੂ ਮੱਤ ਨੂੰ ਛੱਡ ਕੇ ਸੱਚੇ ਸੁੱਚੇ ਮਾਰਗ ਇਸਲਾਮ ਵਿੱਚ ਦਾਖਲ ਹੋਣ। ਇਹਨਾਂ ਨੂੰ ਨਵੇਂ ਮੰਦਰਾਂ ਦਾ ਨਿਰਮਾਣ ਨਾ ਕਰਨ ਦਿੱਤਾ ਜਾਵੇ ਅਤੇ ਪੁਰਾਣਿਆਂ ਦੀ ਮੁਰੰਮਤ ਤੋਂ ਵੀ ਰੋਕਿਆ ਜਾਵੇ। ਜੇ ਕੋਈ ਹਿੰਦੂ ਮੁਸਲਮਾਨ ਬਣਦਾ ਹੈ ਤਾਂ ਉਸਦਾ ਰੱਜਕੇ ਸਵਾਗਤ ਕੀਤਾ ਜਾਵੇ ਅਤੇ ਜੋ ਲੋਕ ਇਸਲਾਮ ਕਬੂਲਣ ਤੋਂ ਜਵਾਬ ਦੇਣ ਉਹਨਾਂ ਦਾ ਘਰ ਬਾਰ ਉਜਾੜ ਕੇ ਤੇ ਹੋਰ ਅਨੇਕਾਂ ਤਰ੍ਹਾਂ ਦੇ ਤਸੀਹੇ ਦੇਕੇ ਉਹਨਾਂ ਦਾ ਉਤਪੀੜਨ ਕੀਤਾ ਜਾਵੇ ਇਸ ਪ੍ਰਕਾਰ ਦੇ ਆਦੇਸ਼ ਕਾਜ਼ੀ ਲੋਕ ਨਿੱਤ ਨਵੇਂ ਦਿਨ ਜਾਰੀ ਕਰਦੇ ਸਨ। ਜੇ ਕੋਈ ਹਿੰਦੂਆਂ ਦੀ ਸੋਹਣੀ ਸੁਨੱਖੀ ਗੁਣਵਾਨ ਜਾਂ ਰੂਪਵਤੀ ਲੜਕੀ ਹੁੰਦੀ ਸੀ ਤਾਂ ਉਸਨੂੰ ਹਰ ਪ੍ਰਕਾਰ ਦਾ ਛਲ ਬਲ ਕਰਕੇ ਅੱਯਾਸ਼ ਅਤੇ ਵਿਭਚਾਰੀ ਨਵਾਬਾਂ ਦੇ ਪੇਸ਼ ਕੀਤਾ ਜਾਂਦਾ ਸੀ। ਜੇ ਮੁਸਲਮਾਨ ਸੜਕ ਉੱਪਰ ਜਾ ਰਿਹਾ ਹੈ ਤਾਂ ਹਿੰਦੂ ਉਸ ਪਾਸੇ ਤੁਰੇ ਜਿੱਧਰ ਉਸ ਮੌਮਿਨ ਦੀ ਛਾਂ ਪੈਂਦੀ ਹੈ ਬਲਕਿ ਤੁਰੇ ਵੀ ਨਾ ਖੜ੍ਹ ਜਾਵੇ ਅਤੇ ਓਨਾ

ਚਿਰ ਖੜ੍ਹਾ ਰਹੇ ਜਦ ਤੱਕ ਉਹ ਰਾਜ ਅਧਿਕਾਰੀ ਜਾਂ ਚੌਧਰੀ ਅੱਗੇ ਨਹੀਂ ਲੰਘ ਜਾਂਦਾ। ਗਰੀਬ ਕਿਸਾਨਾਂ ਦੀਆਂ ਪੱਕੀਆਂ ਹੋਈਆਂ ਫਸਲਾਂ ਨੂੰ ਉਹ ਮੱਛਰੇ ਮਲੇਛ ਆਪ ਹੀ ਵੱਢ ਕੇ ਜਾਂ ਵਢਵਾ ਕੇ ਲੈ ਆਉਂਦੇ ਸਨ ਅੱਗੋਂ ਜੇ ਕੋਈ ਕਿਸਾਨ ਆਨਾ ਕਾਨੀ ਕਰਦਾ ਸੀ ਤਾਂ ਉਸਦੀ ਖੜ੍ਹੀ ਖੜੋਤੀ ਫਸਲ ਉਜਾੜ ਦਿੱਤੀ ਜਾਂਦੀ ਸੀ। ਉਹਨਾਂ ਅਤਿਤਾਈ ਜਾਲਮਾਂ ਦੇ ਜ਼ੁਲਮ ਦਾ ਕਿੱਥੋਂ ਤੱਕ ਵਰਨਣ ਕਰੀਏ ਜਿੰਨ੍ਹਾਂ ਨੇ ਇਹ ਕਾਨੂੰਨ ਬਣਾਏ ਹੋਏ ਸਨ ਕਿ ਮੁਸਲਮਾਨ ਜੇ ਹਿੰਦੂ ਤੋਂ ਚਾਂਦੀ ਮੰਗੇ ਤਾਂ ਉਹ ਉਸਨੂੰ ਸੋਨਾ ਦੇਵੇ ਆਦਿ ।ਭਾਵ ਤੀਰਥ ਯਾਤਰਾ ਕਰਨਾ, ਵੇਦ ਪੜ੍ਹਨਾ ਤੇ ਪੜ੍ਹਾਉਣਾ, ਹਵਨ ਯੱਗ ਕਰਨਾ, ਪਰਮਾਤਮ ਪੂਜਨ ਤੇ ਗਊ ਸੇਵਾ ਆਦਿ ਉੱਪਰ ਪੂਰਨ ਪਾਬੰਦੀ ਲੱਗੀ ਹੋਈ ਸੀ। ਅਜਿਹੇ ਦਰਦਨਾਕ ਅਤੇ ਭਿਆਨਕ ਸਮੇਂ ਵਿੱਚ ਦੇਸ਼ ਦੀ ਇਸ ਅਧੋਗਤੀ ਵਾਲੀ ਹਾਲਤ ਨੂੰ ਜਦੋਂ ਭਗਵਾਨ ਸ਼੍ਰੀ ਚੰਦਰ ਜੀ ਨੇ ਆਪਣੀ ਅੱਖੀਂ ਤੱਕਿਆ ਤਾਂ ਉਹਨਾਂ ਦੇ ਅੰਦਰੋਂ ਉਹਨਾਂ ਦੀ ਜਵਾਨੀ ਅਤੇ੧ਪਤਪ ਸਾਧਨਾ ਕਰੋੜਾਂ ਕਰੋੜਾਂ ਬਿਜਲੀਆਂ ਬਣਕੇ ਚਮਕ ਉੱਠੀ ਅਤੇ ਹਜ਼ੂਰ ਨੇ ਸਭ ਤੋਂ ਪਹਿਲਾਂ ਪ੍ਰਤਿੱਗਿਆ ਹੀ ਇਹ ਕੀਤੀ ਕਿ ਅਸੀਂ ਦੇਸ਼ ਦੇ ਜਨ ਗਣ ਵਿੱਚ ਜ਼ੁਲਮ ਦੇ ਖਿਲਾਫ ਅਤੇ ਧਰਮ ਦੇ ਹੱਕ ਵਿੱਚ ਆਪਣਾ ਅਭਿਯਾਨ ਚਲਾਵਾਂਗੇ। ਇਸ ਗੱਲ ਨੂੰ ਲੈ ਕੇ ਉਹਨਾਂ ਨੇ ਸਭ ਤੋਂ ਪਹਿਲਾਂ ਸੁਰਾ ਸੁੰਦਰੀ ਵਿੱਚ ਲਿਪਤ, ਮਾਸ ਮਦਿਰਾ ਤੇ ਮਾਇਆ ਵਿੱਚ ਗਲਤਾਨ ਸ਼ਹਿਨਸ਼ਾਹਾਂ, ਆਪਣੇ ਆਚਰਨ ਤੋਂ ਗਿਰੇ ਹੋਏ ਸੁਲਤਾਨਾਂ ਦੇ ਇਸ ਘਿਨਾਉਣੇ ਚਿੱਤਰ ਨੂੰ ਮੂਰਤੀਮਾਨ ਕਰਦਿਆਂ ਇਸ ਪ੍ਰਕਾਰ ਦੀ ਸਖ਼ਤ ਝਾੜ ਪਾਈ।

*"ਬਾਦਸ਼ਾਹ ਸਿਰ ਛਤਰ ਧਰਾਇਆ।*
*ਪਾਰਬ੍ਰਹਮ ਪ੍ਰਭੁ ਹਿਰਦਿਓਂ ਭੁਲਾਇਆ॥ ਰਹਾਉ॥*
*ਨਗਨ ਅੰਗ ਗਨ ਨਾਰੀ ਚਿੱਤਰ,ਮੰਦਿਰ ਸਾਜੇ ਚਿੱਤਰ ਵਿਚਿੱਤਰ।*
*ਸੀਸ ਮਹਲ ਨਿਸਿ ਸੋਇ ਬਿਤਾਵੈ,ਮਦਿਰਾ ਆਮਿਸ਼ ਭੋਜ ਹਿਤਾਵੈ।*
*ਸੇਜ ਸਵਾਰੀ ਗੰਧਿਤ ਫੂਲਾ, ਪਟ ਰੇਸ਼ਮ ਪਹਰੈ ਅਨੁਕੂਲਾ॥*
*ਭੋਗ ਭੋਗ ਬਹੁ ਸੁੰਦਰ ਨਾਰੀ,ਕੰਦ੍ਰਪ ਦਰਪ ਨਿਵਾਰਿਓ ਝਾਰੀ।*
*ਸਭਾ ਸਿੰਗਾਰ ਸਭਾਯੁਤ ਬੈਠਾ,ਨ੍ਰਿਪ ਗਣ ਸੀਸ ਨਿਆਵਤ ਏਠਾ॥*
*ਕਾਲ ਨਗਾਰਾ ਸੀਸ ਬਜਾਇਓ, ਸ਼੍ਰੀਚੰਦਰ ਉਠ ਨਾਂਗ ਸਿਧਾਇਓ॥*
*(ਸ਼੍ਰੀ ਚੰਦਰ ਸਿਧਾਂਤ ਸਾਗਰ)*

ਭਾਵ ਉਸ ਵਕਤ ਦੇ ਛਤਰਧਾਰੀ ਬਾਦਸ਼ਾਹ ਪਰਮਪਿਤਾ ਪ੍ਰਮਾਤਮਾ ਨੂੰ ਭੁੱਲੇ ਹੋਏ ਸਨ।ਉਹਨਾਂ ਦੇ ਸੇਜ ਮੰਦਰਾਂ ਵਿੱਚ ਨਿਰਵਸਤਰ ਜਾਂ ਅਲ਼ਫਨਗਨ ਨਾਰੀਆਂ ਦੇ ਚਿੱਤਰ ਲਟਕਦੇ ਸਨ। ਉਹਨਾਂ ਦੇ ਸੀਸ ਮਹੱਲ ਮਾਸ ਤੇ ਸ਼ਰਾਬ ਦੇ

ਅੱਡੇ ਬਣੇ ਹੋਏ ਸਨ। ਉਹ ਲੋਕ ਸੁਗੰਧਿਤ ਫੁੱਲਾਂ ਨਾਲ ਸਜੀਆਂ ਸੇਜਾਂ ਉੱਪਰ ਆਨੰਦ ਮਾਣਦੇ ਸਨ। ਰੇਸ਼ਮ ਦੇ ਕੂਲੇ ਚਮਕੀਲੇ ਤੇ ਚਟਕੀਲੇ ਬਸਤਰ ਪਹਿਰਨ ਦੇ ਉਹ ਲੋਕ ਸ਼ੌਕੀਨ ਸਨ। ਅਨੇਕ ਪ੍ਰਕਾਰ ਦੀਆਂ ਖੂਬਸੂਰਤ ਔਰਤਾਂ ਨਾਲ ਸੰਭੋਗ ਕਰਕੇ ਉਹ ਮੂਰਖ ਕਾਮ ਦੀ ਤ੍ਰਿਪਤੀ ਕਰਨਾ ਲੋਚਦੇ ਸਨ। ਓਸੇ ਤਰ੍ਹਾਂ ਜਿਵੇਂ ਕੋਈ ਆਦਮੀ ਪਾਣੀ ਦੀ ਬਾਲਟੀ ਲੈ ਕੇ ਸਮੁੰਦਰ ਨੂੰ ਭਰਨਾ ਚਾਹੇ। ਆਪਣੀ ਸਭਾ ਵਿੱਚ ਬੈਠਕੇ ਉਹ ਆਪ ਤੋਂ ਛੋਟੇ ਰਾਜੇ ਤੇ ਸਾਮੰਤਾਂ ਤੋਂ ਮੱਥਾ ਟਿਕਵਾਉਂਦੇ ਸਨ। ਪਰ ਬਾਬਾ ਜੀ ਆਖਦੇ ਹਨ ਕਿ ਉਹਨਾਂ ਮੰਦ ਬੁੱਧੀ ਭੋਗੀ ਬਾਂਦਰਾਂ ਨੂੰ ਇਹ ਗਿਆਨ ਹੀ ਨਹੀਂ ਕਿ ਕਾਲ ਦਾ ਨਗਾਰਾ ਉਹਨਾਂ ਦੇ ਸੀਸ ਉੱਪਰ ਵੱਜ ਰਿਹਾ ਹੈ ਤੇ ਉਹਨਾਂ ਨੇ ਬਿਲਕੁਲ ਨੰਗੇ ਹੋ ਕੇ ਇਸ ਸੰਸਾਰ ਤੋਂ ਕੂਚ ਕਰਨਾ ਹੈ ਅਤੇ ਇਸਤੋਂ ਅੱਗੇ ਉਹ ਆਪਣੇ ਪ੍ਰਸਿੱਧ ਗ੍ਰੰਥ ਸ਼੍ਰੀ ਚੰਦਰ ਸਿਧਾਂਤ ਸਾਗਰ ਵਿੱਚ ਹੋਰ ਲਿਖਦੇ ਹਨ ਕਿ:

*"ਰੱਤ ਪੀਣੇ ਰਾਜੇ ਭਵ ਹੋਇ।*
*ਦੰਡ ਦੇਤ ਲਖ ਨਿਰਧਨ ਪ੍ਰਾਣੀ ਬਾਟ ਪਾਰ ਨਹੀਂ ਮਾਰਤ ਕੋਇ॥ ਰਹਾਉ॥*
*ਸਾਧੂ ਦੁਖੀ ਨਿਜ ਗ੍ਰਿਹਿ ਦੁਰਿ ਬੈਠੇ ਨਿਆਏ ਨਾਮ ਗਤਿ ਹੋਏ ਲੋਇ।*
*ਬਢੀ ਦੇਯ ਨਾ ਖੂਨ ਸਜਾਲਹਿੰ ਧਰਮ ਗਯੋ ਧਨ ਅੱਗ੍ਰ ਪਲੋਇ॥*
*ਲਬਰੇ ਵਿਚਰਤ ਨਿਡਰ ਹੋਇ ਕਰ ਹਿੰਸਾ ਰਤ ਪਥ ਮਹਾ ਖਲੋਇ।*
*ਦੇਵ ਸਥਾਪਨ ਪ੍ਰਵਿਸ਼ੀ ਮਾਯਾ ਸੱਤਯ ਵਾਦ ਧਰਿ ਪੰਖ ਉਡੋਇ॥*
*ਕੂੜ ਵਾਕਯ ਬਿਨ ਠਉਰ ਨਾ ਕਾਈ ਪਾਪ ਵਿਕਾਰ ਪ੍ਰਚੁਰੈ ਭੋਇ।*
*ਕਾਲ ਰਾਤਰੀ ਵਿਆਪੀ ਸਭ ਦੁਨੀਆਂ ਸ਼੍ਰੀ ਚੰਦਰ ਸਸਿ ਹਰਿ ਹਰਿ ਓਇ॥*
*(ਸ਼੍ਰੀ ਚੰਦਰ ਸਿਧਾਂਤ ਸਾਗਰ)*

ਅਰਥਾਤ ਰਾਜੇ ਰਕਤ ਪੀਣੇ ਬਣੇ ਹੋਏ ਸਨ। ਨਿਰਧਨ ਦਲਿਤ ਕਿਸਾਨਾਂ ਨੂੰ ਦੰਡ ਦੇਕੇ ਉਹਨਾਂ ਤੋਂ ਜਬਰਨ ਟੈਕਸ ਵਸੂਲਣ ਵਾਲੇ ਹੋ ਗਏ ਸਨ। ਸਮਰੱਥਾਵਾਨ ਸਾਧੂ, ਸੰਤ, ਜੋਗੀ ਜਨ ਲੋਕਾਂ ਦੇ ਘਰਾਂ ਵਿੱਚ ਛਿਪ ਕੇ ਦਿਨਕਟੀ ਕਰ ਰਹੇ ਸਨ। ਇਨਸਾਫ ਸਿਰਫ ਨਾ ਮਾਤਰ ਹੀ ਰਹਿ ਗਿਆ ਸੀ ਭਾਵ ਨਿਆਇ ਰਾਜਿਆਂ ਦੀ ਸਭਾ ਵਿੱਚ ਨਾ ਰਹਿ ਕੇ ਨਿਆਇ ਸ਼ਾਸਤਰੀਆਂ ਦੀਆਂ ਪੰਗਤੀਆਂ ਵਿੱਚ ਹੀ ਸ਼ੋਭਦਾ ਸੀ। ਧਰਮ ਪਤਾ ਨਹੀਂ ਕਿਧਰ ਚਲਾ ਗਿਆ। ਧਨ ਦੀ ਖਿੱਚ, ਪਕੜ, ਲਾਲਸਾ ਤੇ ਭੁੱਖ ਸ਼ਿਖਰਾਂ ਤੱਕ ਵਧ ਗਈ ਸੀ। ਝੂਠੇ ਲੋਕ ਨਿਰਭੈ ਹੋ ਕੇ ਘੁੰਮ ਫਿਰ ਰਹੇ ਸਨ। ਦੁਸਟ ਤੇ ਹਿੰਸਕ ਖਲ ਮਨੁੱਖ ਦਿਨ ਰਾਤ ਹਿੰਸਾ ਵਿੱਚ ਲੱਗੇ ਹੋਏ ਸਨ।ਦੇਵ ਅਸਥਾਨਾਂ ਵਿੱਚ ਮਾਇਆ ਦਾ ਹੀ ਬੋਲਬਾਲਾ ਸੀ। ਸੱਚਾਈ ਖੰਭ ਲਾਕੇ ਉੱਡ ਗਈ ਸੀ। ਮਿੱਥਿਆ ਭਾਸ਼ਣ ਤੋਂ ਬਿਨਾਂ ਕਿਧਰੇ ਵੀ

ਗੁਜ਼ਾਰਾ ਨਹੀਂ ਸੀ। ਚਾਰੀਂ ਪਾਸੀਂ ਪਾਪ ਦਾ ਹੀ ਬੋਲਬਾਲਾ ਸੀ। ਦੁਨੀਆਂ ਵਿੱਚ ਕਾਲਰਾਤਰੀ ਛਾਈ ਹੋਈ ਸੀ। ਧਰਮ ਦਾ ਚੰਦਰਮਾ ਕਿਤੇ ਕਿਤੇ ਚਮਕ ਤਾਂ ਦਿਖਾਉਂਦਾ ਸੀ ਪਰ ਆਮ ਤੌਰ ਉੱਪਰ ਚੰਦਾ ਮਾਮਾ ਵੀ ਅੰਡਰਗਰਾਊਂਡ ਹੀ ਰਹਿੰਦੇ ਸਨ। ਜਨਤਾ ਦਾ ਰਖਵਾਲਾ ਕੋਈ ਨਹੀਂ। ਸੋਚਣ ਵਿਚਾਰ ਦੀ ਕਿਸੇ ਨੂੰ ਫੁਰਸਤ ਨਹੀਂ। ਰਿਸ਼ਵਤ ਦੇਕੇ ਵਿਰੋਧੀ ਲੋਕ ਲੁੱਟ ਰਹੇ ਸਨ। ਇਸ ਸਾਰੇ ਕੁਝ ਤੋਂ ਖੁੰਨਸ ਖਾ ਕੇ ਹੀ ਬਾਬਾ ਜੀ ਨੇ ਇੱਕ ਮਹਾਨ ਵਿਰਕੱਤ ਸਾਧੂ ਹੁੰਦਿਆਂ ਹੋਇਆਂ ਇਹ ਨੀਚੇ ਲਿਖਿਆ ਪਦ ਪੜ੍ਹਿਆ :

*"ਨਿਯਮ ਥਾਪਿਓ ਆਪ ਪ੍ਰਭੁ ਦੁਸ਼ਟਨ ਹਨ ਮਾਰੋ।*
*ਨਾਸ਼ ਕੀਏ ਬਿਨ ਦੁਰਜਨਾ ਨਹਿੰ ਸੰਤ ਉਬਾਰੋ॥*
*ਸੰਤਨ ਬਿਨਾ ਨਹਿੰ ਧਰਮ ਥਿਤਿ ਰਹਹਿ ਸੰਸਾਰੋ।*
*ਧਰਮ ਬਿਨਾ ਨਰ ਅਧੋਗਤੀ ਸ਼ੁਭ ਕਰਮ ਬਿਸਾਰੋ॥ ਰਹਾਉ॥*
*ਜਤਿ ਸਤਿ ਬਿਨਾ ਨ ਸੂਰਮਾ ਜੰਗ ਰੰਗ ਅਖਾਰੋ।*
*ਬਿਨਾਂ ਯੁਧ ਨਹਿੰ ਰਾਜਯ ਲਹਿ ਕਾਤਰ ਕਤਰਾਰੋ॥*
*ਰਾਜੇ ਧਰਮੀ ਤੇ ਬਿਨਾਂ ਭਵ ਅਧਰਮ ਧਾਰੋ।*
*ਸ਼੍ਰੀਚੰਦਰ ਇਹ ਮੂਲ ਗਤਿ ਸਾਰੰਗਸਰ ਧਾਰੋ॥ "*

*(ਸ਼੍ਰੀਚੰਦਰ ਸਿਧਾਂਤ ਸਾਗਰ)*

ਭਾਵ ਖੁਦ ਪ੍ਰਮੇਸ਼ਵਰ ਨੇ ਹੀ ਇਹ ਨਿਯਮ ਥਾਪਿਆ ਹੈ ਕਿ ਹੈ ਕਿ ਜੋ ਲੋਕ ਆਪਣੀ ਦੁਸ਼ਟਤਾਈ ਨਾਲ ਨਿਰਅਪਰਾਧ ਜਨਤਾ ਨੂੰ ਅਤੇ ਸਾਧੂਆਂ ਨੂੰ ਦੁਖੀ ਕਰਦੇ ਹਨ ਉਹਨਾਂ ਦਾ ਵਿਨਾਸ਼ ਕਰ ਦੇਣਾ ਚਾਹੀਦਾ ਹੈ ਕਿਉਂਕਿ ਜੇ ਜਗਤ ਵਿੱਚ ਸਾਧੂ ਸੰਤ ਹੀ ਨਾ ਰਹੇ ਤਾਂ ਧਰਮ ਦੀ ਮਰਯਾਦਾ ਕਾਇਮ ਨਹੀਂ ਰਹਿ ਸਕਦੀ ਤੇ ਜੇ ਧਰਮ ਨਾ ਰਿਹਾ ਤਾਂ ਮਨੁੱਖ ਸ਼ੁੱਭ ਕਰਮਾਂ ਨੂੰ ਤਿਆਗ ਕੇ ਨਰਕ ਸਰੂਪੀ ਅਧੋਗਤੀ ਨੂੰ ਜ਼ਰੂਰ ਪ੍ਰਾਪਤ ਹੋਵੇਗਾ।ਤੀਜੇ ਪਦ ਵਿੱਚ ਉਹ ਬਹੁਤ ਹੀ ਚਮਤਕਾਰੀ ਗੱਲ ਆਖਦੇ ਹਨ ਕਿ ਜਤ ਸਤ ਤੋਂ ਬਗੈਰ ਕੋਈ ਸੂਰਮਾ ਜੰਗ ਦੇ ਅਖਾੜੇ ਨੂੰ ਨਹੀ ਜਿੱਤ ਸਕਦਾ ਤੇ ਯੁੱਧ ਕੀਤੇ ਬਿਨਾਂ ਕੋਈ ਕਾਇਰ ਪੁਰਸ਼ ਰਾਜ ਨਹੀਂ ਕਰ ਸਕਦਾ। ਅੱਗੇ ਚੌਥੇ ਤੇ ਆਖਰੀ ਪਦ ਵਿੱਚ ਆਪ ਫੁਰਮਾਉਂਦੇ ਹਨ ਕਿ ਜੇ ਰਾਜੇ ਧਰਮੀ ਨਾ ਹੋਣਗੇ ਤਾਂ ਸਾਰਾ ਸੰਸਾਰ ਹੀ ਅਧਰਮੀ ਹੋ ਜਾਵੇਗਾ। ਅੰਤ ਵਿੱਚ ਭਗਵਾਨ ਵਿਸ਼ਨੂੰ ਜੀ ਨੂੰ ਪ੍ਰਾਰਥਨਾ ਕਰਦੇ ਹਨ ਕਿ ਹੇ ਮਹਾਰਾਜ! ਹੁਣ ਸਮਾਂ ਆ ਗਿਆ ਹੈ ਕਿ ਆਪ ਆਪਣੇ ਪ੍ਰਸਿੱਧ ਸ਼ਾਰੰਗ ਨਾਮ ਦੇ ਧਨੁਸ਼ ਨੂੰ ਧਾਰਨ ਕਰਕੇ ਇਹਨਾਂ ਮਲੇਛਾਂ ਦਾ ਨਾਸ਼ ਕਰੋ।

ਸੋ ਇਸ ਪ੍ਰਕਾਰ ਦੇ ਮਹਾਨ ਸੁਧਾਰਕ, ਦਾਰਸ਼ਨਿਕ, ਯੋਗੀਰਾਜ, ਯੁੱਗਚਿੰਤਕ, ਰਾਜਸੀ, ਧਾਰਮਿਕ ਤੇ ਸਾਮਾਜਿਕ ਤੱਤਾਂ ਦੇ ਪੂਰਨ ਗਿਆਤਾ, ਝੂਠੇ ਆਡੰਬਰਾਂ ਦੇ ਮੁੱਢ ਤੋਂ ਹੀ ਵਿਰੋਧੀ, ਦੁਸ਼ਟ, ਸ਼ਾਸਕ ਤੇ ਸ਼ੋਸ਼ਕ ਲੋਕਾਂ ਨੂੰ ਝਾੜ ਪਾਉਣ ਵਾਲੇ, ਝੂਠੇ ਧਰਮ ਆਚਾਰੀਆਂ ਨੂੰ ਵੀ ਸੱਚੀਆਂ ਚਿਤਾਵਨੀਆਂ ਦੇਣ ਵਾਲੇ, ਰਾਣਾ ਪ੍ਰਤਾਪ, ਭਾਮਾ ਸ਼ਾਹ, ਸਮਰਥ ਗੁਰੂ ਰਾਮਦਾਸ, ਤੇ ਮੀਰੀ ਪੀਰੀ ਦੇ ਸੁਆਮੀ ਦਲ ਭੰਜਨ ਸੂਰਮਾ ਛੇਂਵੇਂ ਪਾਤਸ਼ਾਹ ਸ਼੍ਰੀ ਗੁਰੂ ਹਰਗੋਬਿੰਦ ਸਾਹਿਬ ਆਦਿ ਨੂੰ ਹਥਿਆਰਬੰਦ ਲੜਾਈ ਦੀ ਪ੍ਰੇਰਨਾ ਕਰਨ ਵਾਲੇ, ਸੱਚੀਆਂ ਸੁੱਚੀਆਂ ਕਰਾਂਤੀਆਂ ਦੇ ਜਨਮ ਦਾਤਾ, ਭਗਵਾਨ ਸ਼੍ਰੀ ਚੰਦਰ ਜੀ ਮਹਾਰਾਜ ਦੀ ਬਾਣੀ ਇਹ 'ਮਾਤਰਾ ਸ਼ਾਸਤਰ' ਹੈ। ਜਿਸ ਵਿੱਚ ਦਾਰਸ਼ਨਿਕ,ਸਾਮਾਜਿਕ, ਸੱਭਿਆਚਾਰਕ,ਰਾਜਨੀਤਿਕ, ਸਾਂਸਕ੍ਰਿਤਿਕ ਆਦਿ ਸਮੂਹ ਵਿਸ਼ਿਆਂ ਨੂੰ ਲੈ ਕੇ ਤਿੱਖੀ ਤਰਕ ਸ਼ੈਲੀ ਅਤੇ ਪ੍ਰਸ਼ਨ ਉੱਤਰ ਆਤਮਕ ਵਿਧੀ ਨਾਲ ਪਰਖ ਤੇ ਪੜਚੋਲ ਕੀਤੀ ਗਈ ਹੈ। ਇਹ 'ਮਾਤਰਾ ਬਾਣੀ' ਆਪਣੇ ਆਪ ਵਿੱਚ ਇੱਕ ਮੰਤਰ ਦ੍ਰਸ਼ਟਾ ਰਿਸ਼ੀ ਦੀਆਂ ਉੱਤਮ ਰਿਚਾ ਹਨ। ਜਿੰਨ੍ਹਾਂ ਦੀ ਭਾਵ ਆਤਮਕਤਾ ਇਤਨੀ ਗਹਿਰ ਗੰਭੀਰ, ਗੂੜ੍ਹ ਅਤੇ ਰਹੱਸ ਆਤਮਕ ਹੈ ਜਿਸਦੀ ਵਿਆਖਿਆ ਕਰਨਾ ਮੇਰੇ ਵਰਗੇ ਅਨਜਾਣ ਆਦਮੀ ਲਈ ਇੱਕ ਬਾਲ ਸੁਲਭ ਕੌਤਕ ਤੋਂ ਵੱਧ ਹੋਰ ਕੁਝ ਵੀ ਨਹੀਂ। ਪਰ ਜਿਵੇਂ ਆਪਣੇ ਅਬੋਧ ਬੱਚੇ ਦੀਆਂ ਤੋਤਲੀਆਂ ਗੱਲਾਂ ਉਸਦੇ ਮਾਤਾ ਪਿਤਾ ਨੂੰ ਦਿਲ ਦਿਮਾਗ ਤੋਂ ਪਿਆਰੀਆਂ, ਮਿੱਠੀਆਂ ਤੇ ਲੁਭਾਵਣੀਆਂ ਲੱਗਦੀਆਂ ਹਨ ਸ਼ਾਇਦ ਏਸੇ ਤਰ੍ਹਾਂ ਮੇਰੇ ਮਨ ਮਾਨਸ ਦੇ ਪਰਮਹੰਸ ਬਾਬਾ ਜੀ ਆਪਣੇ ਚਰਨਾਂ ਉੱਪਰ ਭੇਟ ਕੀਤੇ ਮੇਰੇ ਇਹ ਸ਼ਰਧਾ ਸੁਮਨ ਵੀ ਸਵੀਕਾਰ ਕਰ ਲੈਣ। ਇਸ ਅਨੁਵਾਦ ਦੀ ਪ੍ਰੇਰਨਾ ਦਾਸ ਨੂੰ ਵਰਤਮਾਨ ਯੁੱਗ ਦੇ ਪਰਉਪਕਾਰੀ ਸਾਧੂ, ਉੱਤਮ ਸ਼੍ਰੇਣੀ ਦੇ ਗੁਰੂ ਸਿੱਖ, ਗੁਰੂ ਭਗਤ ਤੇ ਬਾਬਾ ਸ਼੍ਰੀ ਚੰਦ ਜੀ ਨੂੰ ਤਨ, ਮਨ ਤੇ ਧਨ ਤੋਂ ਸਮਰਪਿਤ ਸੱਚੇ ਸੇਵਕ, ਉਦਾਸੀ ਭੇਖ ਦੇ ਅਨਮੋਲ ਰਤਨ, ਕਰਮਠ ਸ਼ਿਰੋਮਣੀ, ਪ੍ਰਸੰਨ ਚਿੱਤ, ਭਗਤ ਹਿਰਦੇ, ਨਿਮਰਤਾ ਦੀ ਮੂਰਤ, ਸਾਧੂ ਮਾਤਰ ਦੇ ਪ੍ਰੇਮੀ, ਸਮ ਦ੍ਰਿਸ਼ਟੀ ਦੇ ਸੁਆਮੀ ਸ਼੍ਰੀਮਾਨ ਸੰਤ ਬਾਬਾ ਗੁਰਵਿੰਦਰ ਸਿੰਘ ਜੀ ਸ਼੍ਰੀ ਬ੍ਰਹਮ ਅਖਾੜਾ ਮਾਂਡੀ ਦੇ ਸੰਸਥਾਪਕ ਤੇ ਸੰਚਾਲਕ ਹੋਰਾਂ ਨੇ ਕੀਤੀ ਹੈ।ਧੰਨ ਧੰਨ ਬਾਬਾ ਸ਼੍ਰੀ ਚੰਦਰ ਜੀ ਆਪਣੇ ਭਗਤਾਂ ਉੱਪਰ ਅਜਿਹੀ ਕ੍ਰਿਪਾ ਦੀ ਰੂਹਾਨੀ ਵਰਖਾ ਕਰਨ ਕਿ ਉਹਨਾਂ ਦੀ ਇਸ ਮਹਾਨ ਰਤਨਾਕਰ ਸਰੂਪ ਰਚਨਾ 'ਮਾਤ੍ਰਾ ਸ਼ਾਸਤਰ' ਦੀ ਵਿਆਖਿਆ ਦੇ ਲਿਖਣ, ਵਿਚਾਰਨ, ਪੜ੍ਹਨ, ਸ਼ਰਵਣ ਕਰਨ ਤੇ ਜੀਵਨ ਵਿੱਚ ਧਾਰਨ ਦੇ ਅਸੀਂ ਯੋਗ ਹੋ ਸਕੀਏ ਤੇ ਸਾਡੇ ਲੋਕ ਤੇ ਪ੍ਰਲੋਕ ਦੋਵੇਂ ਸੁਹੇਲੇ ਹੋ ਜਾਣ। ਜਿਸ ਲਈ ਮੈਨੂੰ ਸਾਰੇ ਹੀ

ਸਾਧੂ, ਵਿਚਾਰਕ, ਸਾਧਕ, ਵਿਦਵਾਨ ਸਮਾਜ ਤੇ ਉਦਾਸੀ ਪੰਥ ਦੇ ਤੱਤਵੇਤਾ, ਤਪੱਸਵੀ ਮਹਾਂਪੁਰਸ਼ਾਂ ਦੀ ਅਸੀਸ ਦੀ ਲੋੜ ਹੈ

ਮੈਨੂੰ ਇਹ ਗੱਲ ਸਵੀਕਾਰ ਕਰਨ ਵਿੱਚ ਬਹੁਤ ਹੀ ਮਾਣ ਮਹਿਸੂਸ ਹੋ ਰਿਹਾ ਹੈ ਕਿ ਪਰਮ ਸਤਿਕਾਰ ਯੋਗ ਸ਼੍ਰੀਮਾਨ ਮਹੰਤ ਸਵਾਮੀ ਅਨੰਤਾਨੰਦ ਜੀ ਅਖਾੜਾ ਸੰਗਲ ਵਾਲਾ ਅੰਮ੍ਰਿਤਸਰ ਅਤੇ ਪਰਮ ਆਦਰਨੀਯ ਸ਼੍ਰੀਮਾਨ ਸਵਾਮੀ ਸ਼ਾਂਤਾਨੰਦ ਜੀ **M.A B.L** ਮਹਾਂਮੰਡਲੇਸ਼ਵਰ ਜਲੰਧਰ ਹੋਰੀਂ ਜੇ ਮੈਨੂੰ ਇਸ ਮਾਤਰਾ ਬਾਣੀ ਸੰਬੰਧੀ ਆਪਣੇ ਪਾਸੋਂ ਉੱਚ ਕੋਟੀ ਦੀ ਸਾਹਿਤ ਸਮੱਗਰੀ ਨਾ ਪ੍ਰਦਾਨ ਕਰਦੇ ਤਾਂ ਇਹ ਮਾਤਰਾ ਬਾਣੀ ਦੀ ਵਿਆਖਿਆ ਇਤਨੀ ਖੂਬਸੂਰਤ ਨਾ ਬਣ ਸਕਦੀ ਜਿਸ ਪ੍ਰਕਾਰ ਦੀ ਅੱਜ ਇਹ ਆਪ ਦੇ ਹੱਥਾਂ ਵਿੱਚ ਹੈ। ਇਸਤੋਂ ਬਿਨਾਂ ਮੈਂ ਇਸ ਵਿਸ਼ੇ ਦੇ ਧੁਰੰਦਰ ਵਿਦਵਾਨ ਅਤੇ ਵਿਆਖਿਆਕਾਰ ਸਵਾਮੀ ਯੋਗਿੰਦਰਾਨੰਦ ਜੀ ਸ਼ਾਸਤਰੀ ਕਾਸ਼ੀ, ਸ਼੍ਰੀਮਾਨ ਮਹਾਂਮੰਡਲੇਸ਼ਵਰ ਸਵਾਮੀ ਰਾਮ ਸਰੂਪ ਜੀ ਗੁਰੂ ਮੰਡਲ ਹਰੀਦੁਆਰ, ਸਤਿਕਾਰਯੋਗ ਮਹਾਂਮੰਡਲੇਸ਼ਵਰ ਸਵਾਮੀ ਈਸ਼ਵਰ ਦਾਸ ਜੀ ਸ਼ਾਸਤਰੀ ਜਲੰਧਰ, ਡਾ. ਮਨਮੋਹਣ ਸਹਿਗਲ ਜੀ, ਡਾ. ਵਿਸ਼ਨੂੰ ਦੱਤ ਜੀ ਰਾਕੇਸ਼, ਪਰਮ ਸਨਮਾਨ ਯੋਗ ਮਹਾਂਮੰਡਲੇਸ਼ਵਰ ਸਵਾਮੀ ਗੋਪਾਲ ਮੁਨੀ ਜੀ ਉਦਾਸੀਨ, ਸ਼੍ਰੀ ਜੀਵਨ ਪ੍ਰਕਾਸ਼ ਜੀ ਜੀਵਨ, ਸ਼੍ਰੀ ਕ੍ਰਿਸ਼ਨ ਲਾਲ ਜੀ ਸ਼ਰਮਾ ਸੂਦਨ ਆਦਿ ਮਹਾਂਨੁਭਾਵ ਸੱਜਣਾਂ ਦਾ ਧੰਨਵਾਦ ਕਰਨਾ ਵੀ ਆਪਣਾ ਪਰਮ ਕਰਤੱਵਯ ਸਮਝਦਾ ਹਾਂ ਜਿੰਨ੍ਹਾਂ ਦੇ ਲਿਖੇ ਪਰਮ ਉੱਜਲ ਗ੍ਰੰਥਾਂ ਨੇ ਮੇਰਾ ਥਾਂ ਪੁਰ ਥਾਂ ਮਾਰਗ ਦਰਸ਼ਨ ਕੀਤਾ।

ਜਿਵੇਂ ਕਿ ਆਪ ਸਭ ਨੂੰ ਪਤਾ ਹੈ ਕਿ ਇਸ ਸੰਸਾਰ ਵਿੱਚ ਕੋਈ ਵੀ ਕਾਰਜ ਕਿਸੇ ਮਾਧਯਮ ਜਾਂ ਵਿਚੋਲੇ ਤੋਂ ਬਿਨਾਂ ਨਹੀਂ ਹੋ ਸਕਦਾ। ਏਸੇ ਪ੍ਰਕਾਰ ਇਸ ਗ੍ਰੰਥ ਰਚਨਾ ਦੇ ਸੰਪਰਕ ਸੂਤਰਧਾਰ ਸ਼੍ਰੀਮਾਨ ਸੰਤ ਬਾਬਾ ਗੁਰਮੇਲ ਸਿੰਘ ਜੀ ਨਾਨਕਸਰ ਵਾਲੇ ਜੇ ਸੰਤ ਗੁਰਵਿੰਦਰ ਸਿੰਘ ਹੋਰਾਂ ਨੂੰ ਮੇਰੀ ਦੱਸ ਨਾ ਪਾਉਂਦੇ ਤਾਂ ਹੋ ਸਕਦਾ ਸੀ ਮੈਨੂੰ ਇਹ ਸੇਵਾ ਕਰਨ ਦਾ ਮੌਕਾ ਹੀ ਨਾ ਮਿਲਦਾ।

ਇਸਤੋਂ ਬਿਨਾਂ ਜਿੰਨ੍ਹਾਂ ਮਹਾਂਪੁਰਖਾਂ ਨੇ ਇਸ ਕਾਰਜ ਵਿੱਚ ਮੈਨੂੰ ਹਰ ਪ੍ਰਕਾਰ ਨਾਲ ਉਤਸ਼ਾਹਿਤ ਕਰਨ ਦਾ ਮਹਾਨ ਉਪਰਾਲਾ ਕੀਤਾ ਉਹਨਾਂ ਦੇ ਪਵਿੱਤਰ ਨਾਮ ਲਿਖਣੇ ਵੀ ਮੇਰੇ ਲਈ ਸੁਭਾਗਸ਼ਾਲੀ ਹੋਣਗੇ। ਜਿਵੇਂ ਸ਼੍ਰੀਮਾਨ ਸਵਾਮੀ ਸੱਚਿਦਾਨੰਦ ਜੀ ਗੁਰਮਾਂ ਵਾਲੇ, ਮੇਰੇ ਅਭਿੰਨ ਆਤਮ ਸਰੂਪ ਸ਼੍ਰੀਮਾਨ ਸੰਤ ਜਗਰੂਪ ਸਿੰਘ ਜੀ ਠਾਠ ਬੇਗਮਪੁਰਾ ਨਾਨਕਸਰ, ਸ਼੍ਰੀਮਾਨ ਸੰਤ ਅਰਜੁਨ ਸਿੰਘ ਜੀ ਗਿਆਰਵੀਂ ਵਾਲੇ ਦੌਧਰ, ਬਾਬਾ ਲਖਵੀਰ ਸਿੰਘ ਜੀ ਵੱਡਾ ਡੇਰਾ ਦੌਧਰ ਅਤੇ ਮੈਨੂੰ ਵੱਡੇ ਭਾਈ ਦੇ ਸਨਮਾਨ ਨਾਲ ਸੰਬੋਧਨ ਕਰਨ ਵਾਲੇ ਸੰਤ ਜਗਜੀਤ ਸਿੰਘ ਜੀ

ਲੋਧੋ। ਇਸ ਨਾਚੀਜ਼ ਨੂੰ ਸਾਡੇ ਸਵਾਮੀ ਜੀ ਆਖਣ ਵਾਲੇ ਪਰਮ ਪੂਜਨੀਕ ਸ਼੍ਰੀਮਾਨ ਸਵਾਮੀ ਪਰਮਾਨੰਦ ਜੀ ਜੰਡਿਆਲਾ ਗੁਰੂ ਕਾ।

ਇਹਨਾਂ ਸਾਰਿਆਂ ਤੋਂ ਬਿਨਾਂ ਮੈਨੂੰ ਪੰਥ ਖਾਲਸਾ ਵਿੱਚ ਸਭ ਤੋਂ ਵੱਧ ਮਾਣ ਸਨਮਾਣ ਦੇਣ ਵਾਲੇ ਸ਼੍ਰੀਮਾਨ ਸੰਤ ਹਰਨਾਮ ਸਿੰਘ ਜੀ ਖਾਲਸਾ ਮੁਖੀ ਦਮਦਮੀ ਟਕਸਾਲ ਚੌਂਕ ਮਹਿਤਾ ਅਤੇ ਗਿਆਨੀ ਗੁਰਮੀਤ ਸਿੰਘ ਜੀ ਖੋਸਾ ਕੋਟਲਾ ਆਦਿ ਸਾਰੇ ਹੀ ਸਤਿਪੁਰਖ ਮੇਰੇ ਆਦਰ ਅਤੇ ਸਨਮਾਨ ਦੇ ਯੋਗ ਹਨ।

ਇਸਤੋਂ ਅੱਗੇ ਮੈਂ ਆਪਣੇ ਹੋਣਹਾਰ ਨਵਯੁਵਕ, ਵਿਦਵਾਨ ਸਪੁੱਤਰ ਗੁਰੂਦੱਤ ਸਿੰਘ ਕੌਸ਼ਲ ਨੂੰ ਵੀ ਉਸਦਾ ਬਣਦਾ ਆਸ਼ੀਰਵਾਦ ਜ਼ਰੂਰ ਦੇਣਾ ਚਾਹਾਂਗਾ ਕਿਉਂਕਿ ਉਸਨੇ ਆਪਣੀ ਉੱਚ ਵਿੱਦਿਆ ਪ੍ਰਾਪਤੀ ਦੇ ਸਮੇਂ ਵਿੱਚੋਂ ਸਮਾਂ ਕੱਢਕੇ, ਆਪਣੇ ਸੁੱਖ ਅਰਾਮ ਨੂੰ ਤਿਆਗ ਕੇ ਜਿੱਥੇ ਮੇਰੇ ਲਈ ਡੰਗੋਰੀ ਦਾ ਕੰਮ ਕੀਤਾ ਓਥੇ ਇਸ ਰਚਨਾ ਦੇ ਲਿਖਣ, ਸੰਸ਼ੋਧਨ ਅਤੇ ਟਾਈਪ ਕਰਨ ਵਿੱਚ ਵੀ ਉਸਨੇ ਅਣਥੱਕ ਮਿਹਨਤ ਕੀਤੀ ਹੈ। ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਉਸਨੂੰ ਲੰਬੀ ਉਮਰ ਤੇ ਮਹਾਂਮੇਧਾ ਸੰਪੰਨ ਗਿਆਨ ਪ੍ਰਦਾਨ ਕਰਨ।

ਅੰਤ ਵਿੱਚ ਮੈਂ ਮੇਰੇ ਪਿਆਰੇ ਅਜ਼ੀਜ਼ ਸ਼੍ਰੀ ਅਸ਼ੋਕ ਗਰਗ ਮਾਲਕ ਸੰਗਮ ਪਬਲੀਕੇਸ਼ਨਜ਼ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ 'ਚੋਂ ਅਸੀਸਾਂ ਆਖਦਾ ਹਾਂ ਕਿ ਜਿਵੇਂ ਉਹਨਾਂ ਨੇ ਹੁਣ ਤੱਕ ਮਾਂ ਬੋਲੀ ਪੰਜਾਬੀ ਦੇ ਗੁਲਸ਼ਨ ਨੂੰ ਅਨੇਕ ਕੀਮਤੀ ਗੁਲਦਸਤਿਆਂ ਨਾਲ ਸਜਾਇਆ ਹੈ। ਏਸੇ ਤਰ੍ਹਾਂ ਪ੍ਰਮਾਤਮਾ ਕਰੇ ਉਹ ਅੱਗੇ ਤੋਂ ਵੀ ਇਸ ਸੇਵਾ ਨੂੰ ਵਧੇਰੇ ਪਿਆਰ ਅਤੇ ਲਗਨ ਨਾਲ ਕਰਦੇ ਰਹਿਣ।

ਮੇਰੇ ਪਿਆਰੇ ਪਾਠਕ ਗਣ! ਜੇ ਸੱਚ ਪੁੱਛੋਂ ਤਾਂ ਸਭ ਤੋਂ ਵੱਧ ਪਿਆਰ ਸਤਿਕਾਰ ਤਾਂ ਮੈਂ ਆਪ ਸਾਰਿਆਂ ਦਾ ਹੀ ਕਰਨਾ ਚਾਹੁੰਦਾ ਹਾਂ ਪਰ ਸ਼ਬਦਾਂ ਦੀ ਆਪਣੀ ਸੀਮਾ ਹੈ। ਇਸ ਕਰਕੇ ਮੈਂ ਆਪਣੀਆਂ ਸਾਰੀਆਂ ਦਿਲੀ ਭਾਵਨਾਵਾਂ ਨੂੰ ਇਸ ਲੇਖਨੀ ਦੇ ਘੇਰੇ ਵਿੱਚ ਲੈ ਕੇ ਆਉਣ ਤੋਂ ਅਸਮਰੱਥ ਹਾਂ। ਆਸ ਹੈ ਆਪ ਦਾ ਸਨੇਹ, ਸੁਹਿਰਦਤਾ ਏਸੇ ਤਰ੍ਹਾਂ ਇਸ ਸੇਵਕ ਲਈ ਬਣਿਆ ਰਹੇਗਾ।

ਬਾਬਾ ਜੀ ਦੇ ਚਰਨਾਂ ਦੀ ਧੂੜ,
ਸਵਾਮੀ ਬ੍ਰਹਮਦੇਵ 'ਉਦਾਸੀ'
ਮੋਬ:**94173-57552**

ਮਿਤੀ:-**21-6-2009**

"ਕਹੋ ਰੇ ਬਾਲ!"
"ਕਿਸ ਨੇ ਮੁੰਡਿਆ ਕਿਸ ਨੇ ਮੁੰਡਾਇਆ।
ਕਿਸ ਕਾ ਭੇਜਿਆ ਨਗਰੀ ਆਇਆ॥
ਸਤਿਗੁਰੂ ਮੁੰਡਿਆ ਲੇਖ ਮੁੰਡਾਇਆ।
ਗੁਰੂ ਕਾ ਭੇਜਿਆ ਨਗਰੀ ਆਇਆ॥ "

ਭਗਵਾਨ ਸ਼੍ਰੀ ਚੰਦਰ ਜੀ ਮਹਾਰਾਜ ਦੀ ਗਤੀ ਸਰਵ ਤੰਤਰ ਸੁਤੰਤਰ ਸੀ। ਹੱਥ ਉੱਪਰ ਰੱਖੇ ਹੋਏ ਔਲੇ ਸਮਾਨ ਉਹਨਾਂ ਨੂੰ ਸਮੂਹ ਸ਼ਾਸਤਰਾਂ ਦੇ ਭਾਵ ਹਰ ਵੇਲੇ ਸਪੱਸ਼ਟ ਹਾਜ਼ਰ ਰਹਿੰਦੇ ਸਨ ਇਸ ਤੋਂ ਬਿਨਾਂ ਉਹ ਜਲ ਥਲ ਧਰਤੀ ਆਕਾਸ਼ ਜਿੱਥੇ ਚਾਹੁਣ ਜਦੋਂ ਚਾਹੁਣ ਆ ਜਾ ਸਕਦੇ ਸਨ ਸਿੱਖ ਧਰਮ ਦੇ ਪ੍ਰਸਿੱਧ ਗ੍ਰੰਥ ਸ਼੍ਰੀ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਦੀ ਜਿਲਦ ੫ ਦੇ ਅੰਸੂ ੬ ਦੇ ਪੰਨਾ ੩੨੯ ਉੱਪਰ ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਲਿਖਦੇ ਸਨ ਕਿ ਆਪ ਜੀ ਦੀ ਬਿਰਤੀ ਨਿੱਤ ਨਿਰੰਤਰ ਜੋਗ ਅਰੂੜ ਰਹਿੰਦੀ ਸੀ। ਜਿਸਦਾ ਆਸ਼ਯ ਗੂੜ੍ਹ ਤੇ ਰਸ ਅਗੰਮੀ ਸੀ। ਉਹਨਾਂ ਨੂੰ ਉਸ ਦੁਨੀਆਂ ਵਿੱਚ ਚਮਕਾਂ ਚਮਕਾਉਂਦੀ ਤੇ ਕਾਮ ਕ੍ਰੋਧ ਦੀਆਂ ਲਹਿਰਾਂ ਲਹਿਰਾਉਂਦੀ ਜੜ੍ਹ ਚੇਤਨ ਮਾਇਆ ਦਾ ਕੋਈ ਵਿਕਾਰ ਸਪਰਸ਼ ਨਹੀਂ ਕਰ ਸਕਦਾ ਸੀ ਉਹ ਭੀਸ਼ਮ ਪਿਤਾਮਾ ਸਮਾਨ ਅਖੰਡ ਬ੍ਰਮਚਾਰੀ ਤੇ ਅਨੰਤ ਸ਼ਕਤੀਆਂ ਦੇ ਸੁਆਮੀ ਸਨ ਮਿਰਤੂ ਉਹਨਾਂ ਦੇ ਅਧੀਨ ਸੀ। ਆਯੂ ਵਿਸ਼ਾਲ ਤੇ ਚੰਦਰਮਾ ਵਰਗੀ ਦੁੱਧ ਚਿੱਟੀ ਚਾਨਣੀ ਵਰਗੀ ਸਰੀਰ ਦੀ ਛਟਾ ਕਰੋੜਾਂ ਕਰੋੜਾਂ ਸੂਰਜਾਂ ਵਰਗਾ ਪ੍ਰਕਾਸ਼ ਉਹਨਾਂ ਦੇ ਮੱਥੇ ਉੱਪਰ ਚਮਕਦਾ ਸੀ ਭਾਵ ਉਹ ਨੂਰੋ ਨੂਰ ਕਿਸੇ ਮਹਾਂਨੂਰ ਦੇ ਮੁਜੱਸਮੇ ਸਨ। ਇਸ ਪ੍ਰਖਾਰ ਦੇ ਦਿੱਬ ਰੂਪ ਧਾਰੀ ਬਾਬਾ ਜੀ ਇੱਕ ਦਿਨ ਹਿਮਾਚਲ ਪਹਾੜ ਦੀਆਂ ਬਰਫੀਲੀਆਂ ਚੋਟੀਆਂ ਦੇ ਮਨੋਹਾਰੀ ਦ੍ਰਿਸ਼ਾਂ ਦੇ ਦਰਸ਼ਨ ਕਰਦੇ ਗਗਨ ਮੰਡਲਾਂ ਵਿੱਚ ਵਿਚਰ ਰਹੇ ਸਨ ਅਤੇ ਵੇਖ ਰਹੇ ਸਨ ਕਿ ਕਿਸੇ ਪਾਸੇ ਦੇਵ ਨਦੀ ਗੰਗਾ ਧਰਤੀ ਨੂੰ ਪਵਿੱਤਰ ਕਰਨ ਵਾਸਤੇ ਅਤੇ ਆਪਣੇ ਪਰਮ ਪ੍ਰੀਤਮ ਸਾਗਰ ਨੂੰ ਮਿਲਣ ਵਾਸਤੇ ਵਹਿ ਰਹੀ ਹੈ। ਹੰਸ ਵਾਹਿਨੀ ਵਿੱਦਿਆ

ਦਾਤਾ ਸਰਸਵਤੀ ਨਦੀ ਉਸਦਾ ਸਾਥ ਦੇ ਰਹੀ ਹੈ। ਕ੍ਰਿਸ਼ਨ ਪਿਆਰੀ ਸੂਰਜ ਕੰਨਿਆ ਕਾਲਿੰਦੀ ਭਾਵ ਯਮੁਨਾ ਵੀ ਪ੍ਰਿਥਵੀ ਨੂੰ ਸਰਸਬਜ਼ ਕਰਨ ਵਾਸਤੇ ਧਰਾਤਲ ਦੇ ਸਨਮੁਖ ਹੋਈ ਮਥੁਰਾ ਗੋਕੁਲ ਵ੍ਰਿੰਦਾਵਣ ਦੇ ਚਰਨ ਪਰਸਣ ਲਈ ਨੱਠੀ ਜਾ ਰਹੀ ਹੈ। ਇਹਨਾਂ ਪਵਿੱਤਰ ਨਦੀਆਂ ਦਾ ਹੇਠਾਂ ਵੱਲ ਵਹਿੰਦਾ ਪ੍ਰਵਾਹ ਇੱਹ ਸਿੱਧ ਕਰ ਰਿਹਾ ਸੀ ਕਿ ਜਿਵੇਂ ਜਲ ਨੀਂਵੇ ਪਾਸੇ ਨੂੰ ਵਗ ਰਿਹਾ ਹੈ ਏਂਵੇ ਜਤ ਸਤ ਧੀਰਜ ਸੰਜਮ, ਬੁੱਧ ਵਿਵੇਕ,ਖਿਮਾ ਸੰਤੋਖ ਆਦਿ ਗੁਣ ਵੀ ਨਿਮਰਤਾ ਸੰਪੰਨ ਮਹਾਂਪੁਰਖਾਂ ਵੱਲ ਸੁਭਾਵਿਕ ਹੀ ਦੌੜੇ ਜਾਂਦੇ ਹਨ। ਭਗਵਾਨ ਸ਼੍ਰੀ ਚੰਦਰ ਜੀ ਦੇਖ ਰਹੇ ਸਨ ਕਿ ਮੁਨੀਆਂ ਦੇ ਮਨ ਵਰਗੇ ਦਿੱਬ ਮੋਤੀਆਂ ਦੇ ਪੁੰਜ ਸਮਾਨ ਪੁੰਨਾਂ ਦੇ ਚਿੱਟੇ ਰੰਗ ਵਰਗੇ ਸਰੋਵਰਾਂ ਦੇ ਜਲ ਪਹਾੜੀ ਧਰਤੀ ਦੇ ਵਿਹੜੇ ਨੂੰ ਅਲੰਕ੍ਰਿਤ ਕਰ ਰਹੇ ਸਨ। ਅੰਬਰਾਂ ਨੂੰ ਚੁੰਮਦੇ ਦੇਵਦਾਰ ਤੇ ਬ੍ਰਿਖ ਸ਼ੋਭਾ ਪਾ ਰਹੇ ਹਨ। ਚੱਕਰਵਰਤੀ ਸਮਰਾਟਾਂ ਨੂੰ ਵੀ ਦੁਰਲਭ ਹਰੇ ਹਰੇ ਘਾਹ ਦੀ ਕੂਲੀ ਕੋਮਲ ਰੇਸ਼ਮੀ ਸੇਜ ਦਰਸ਼ਕਾਂ ਦਾ ਮਨ ਖਿੱਚ ਰਹੀ ਸੀ। ਇਹਨਾਂ ਕੁਦਰਤੀ ਨਜ਼ਾਰਿਆਂ ਨੂੰ ਤੱਕਦਿਆਂ ਬਾਲ ਯਤੀ ਭਗਵਾਨ ਨੇ ਵੇਖਿਆ ਕਿ ਪਹਾੜੀ ਉੱਪਰ ਇੱਕ ਬਹੁਤ ਹੀ ਸੁੰਦਰ ਸੰਤ ਆਸ਼ਰਮ ਸ਼ੋਭ ਰਿਹਾ ਹੈ। ਜਿਸ ਵਿੱਚੋਂ ਹਵਨ ਕੁੰਡ ਦੀ ਅਗਨੀ ਦੀਆਂ ਰਕਤ ਮੁੱਖ ਲਾਟਾਂ ਨਿੱਕਲ ਰਹੀਆਂ ਹਨ ਜਿਵੇਂ ਸਾਖਿਆਤ ਹੀ ਅਗਨੀ ਦੇਵ ਦੀਆਂ ਜੀਭਾਂ ਹੋਣ। ਸੁਗੰਧਿਤ ਸਮੱਗਰੀ ਦਾ ਧੂੰਆਂ ਸਾਰੇ ਅਰਸ਼ਾਂ ਨੂੰ ਖੁਸ਼ਬੂ ਨਾਲ ਭਰ ਰਿਹਾ ਹੈ। ਵੇਦ ਮੰਤਰਾਂ ਦੀਆਂ ਸੁਰੀਲੇ ਸੁਰਾਂ ਵਿੱਚ ਭਰੀਆਂ ਧੁਨੀਆਂ ਸਵਰਗਾਂ ਦੇ ਗੰਧਰਵਾਂ ਦਾ ਮਨ ਮੋਹ ਰਹੀਆਂ ਹਨ। ਕਿਸੇ ਪਾਸੇ ਕੋਈ ਸ਼ਾਧੂ ਲੋਮ ਵਿਲੋਮ ਕਪਾਲ ਭਾਤੀ ਅਤੇ ਭ੍ਰਸੜ੍ਰਿਕਾ ਦੀ ਯੋਗ ਸਾਧਨਾ ਕਰ ਰਿਹਾ ਹੈ। ਕੋਈ ਨੇਤੀ-ਧੋਤੀ, ਲੌਲਾਟਿਕ ਤ੍ਰਾਟਿਕ ਕਰਕੇ ਛੇ ਚੱਕਰਾਂ ਦਾ ਵੇਧ ਕਰਕੇ ਕੁਲ ਕੁੰਡਲਿਨੀ ਨਾਗ ਮਾਤਾ ਨੂੰ ਜਾਗ੍ਰਿਤ ਕਰ ਰਿਹਾ ਹੈ। ਕੋਈ ਸਾਧੂ ਇੱਕ ਲੱਤ ਦੇ ਭਾਰ ਖੜ੍ਹਾ ਆਪਣੀ ਸ਼ਾਧਨਾ ਵਿੱਚ ਲਿਵਲੀਨ ਹੈ। ਕੋਈ ਪਦਮ ਆਸਣ ਤੇ ਕੋਈ ਸਿੱਧ ਆਸਣ ਲਗਾ ਕੇ ਤਾੜੀ ਮਾਰ ਕੇ ਤ੍ਰਿਕੁਟੀ ਵਿੱਚ ਧਿਆਨ ਕੇਂਦਿਰਤ ਕਰ ਰਿਹਾ ਹੈ। ਕਿਸੇ ਬੰਨੇ ਨਿਆਇ ਵੇਦਾਂਤ ਆਦਿ ਸ਼ਾਸਤਰਾਂ ਦੀ ਚਰਚਾ ਹੋ ਰਹੀ ਹੈ। ਕੋਈ ਸਾਧੂ ਇਤਿਹਾਸ ਅਤੇ ਪੁਰਾਣਾਂ ਦੇ ਕਥਾਨਿਕਾਂ ਦੇ ਗੂੜ੍ਹ ਭਾਵਾਂ ਨੂੰ ਸਮਝ ਅਤੇ ਸਮਝਾ ਰਹੇ ਹਨ। ਕੋਈ ਰਿਸ਼ੀ ਪਾਨਿਨੀ ਦਾ ਵਿਆਕਰਨ ਤੇ ਕੋਈ ਪਤੰਜਲੀ ਮਹਾਂਭਾਸ਼ ਨੂੰ ਵਿਚਾਰ ਰਿਹਾ ਹੈ। ਇੱਕ ਹੋਰ ਅਸਚਰਜ ਨਜ਼ਾਰਾ ਬਾਬਾ ਜੀ ਨੇ ਵੇਖਿਆ ਕਿ ਮੁਨੀਆਂ ਦੇ ਅਹਿੰਸਾ ਦੀ ਸਾਧਨਾ ਦੇ ਫਲ ਸਰੂਪ ਸੁੱਤੀ ਪਈ ਸ਼ੇਰਨੀ ਦੇ ਪੇਟ ਨੂੰ ਮ੍ਰਿਗ ਦਾ ਬੱਚਾ ਆਪਣੇ ਸਿੰਗ ਨਾਲ ਖੁਜਲਾ ਰਿਹਾ ਹੈ। ਮੋਰ ਦੇ ਨ੍ਰਿਤ ਨੂੰ ਮੰਤਰ ਮੁਗਧ ਹੋਏ ਨਾਗ ਇੱਕ ਟਕ ਤੱਕ ਰਹੇ ਹਨ। ਨੇਵਲਾ ਵਿਚੋਲਗਿਰੀ ਵਜੋਂ

ਵਿਚਾਲੇ ਖੜ੍ਹਾ ਹਾਮੀਆਂ ਭਰ ਰਿਹਾ ਹੈ। ਅਤਿਅੰਤ ਚੰਚਲ ਬਾਂਦਰਾ ਦਾ ਸਮੂਹ ਇਕਗਰ ਮਨ ਨਾਲ ਸ਼੍ਰੀਮਦ ਭਾਗਵਤ ਦੀ ਕਥਾ ਸ਼੍ਰਵਣ ਕਰ ਰਿਹਾ ਹੈ। ਦਿੱਬ ਸਰੋਵਰ ਨੀਲੇ ਚਿੱਟੇ ਕਮਲਾਂ ਨਾਲ ਭਰੇ ਹੋਏ ਹਨ। ਸਾਰਸ ਮੁਰਗਾਬੀਆਂ ਅਤੇ ਹੰਸ ਉਹਨਾਂ ਵਿੱਚ ਤਾਰੀਆਂ ਮਾਰ ਕੇ ਜਲ ਵਿਹਾਰ ਕਰਨ ਦਾ ਅਨੰਦ ਲੈ ਰਹੇ ਹਨ। ਗੇਂਦੇ ਗੁਲਾਬ ਦੇ ਫੁੱਲਾਂ ਨਾਲ ਮਦ ਮਸਤ ਹੋਏ ਭੌਂਵਰੇ ਕਿਸੇ ਅਗੰਮੀ ਅਨੰਦ ਵਿੱਚ ਗੁੰਜਾਰ ਰਹੇ ਹਨ। ਉਸ ਆਸ਼ਰਮ ਦੇ ਮੱਧ ਭਾਗ ਵਿੱਚ ਇੱਕ ਪਰਮ ਮਨੋਹਰ ਸਭਾ ਗੋਸ਼ਟੀ ਸਜੀ ਹੋਈ ਹੈ ਜਿੱਥੇ ਵੱਡੀਆਂ ਵੱਡੀਆਂ ਉਮਰਾਂ ਵਾਲੇ ਸਿੱਧ ਗਣ ਬੈਠੇ ਬ੍ਰਹਮ ਵਿਚਾਰਾਂ ਕਰ ਰਹੇ ਸਨ। ਉਹਨਾਂ ਦੀ ਇਸ ਗਿਆਨ ਗੋਸ਼ਟੀ ਨੂੰ ਹੋਰ ਵੀ ਰਸ ਮਈ ਬਣਾਉਣ ਵਾਸਤੇ ਸਾਡੇ ਬਾਲ ਗੰਗਾਧਰ ਸ਼ਿਵ ਸਰੂਪ ਬਾਬਾ ਜੀ ਨੇ ਓਮ ਨਮੋ ਬ੍ਰਾਹਮਣੇ ਦਾ ਵੇਦ ਮੰਤਰ ਆਤਮਕ ਅਭਿਵਾਦਨ ਸਾਰੇ ਮਹਾਂਪੁਰਖਾਂ ਨੂੰ ਹੱਥ ਜੋੜ ਕੇ ਕੀਤਾ। ਹਜ਼ੂਰ ਦਾ ਨਵ ਜੋਬਨ ਨਾਲ ਭਰਿਆ ਦਿੱਬ ਸਰੀਰ ਪਰਮ ਪ੍ਰਕਾਸ਼ ਮਈ ਚਿਹਰੇ ਦੀ ਗਿਆਨ ਰੌਸ਼ਨੀ ਨੂੰ ਵੇਖਕੇ ਇੱਕ ਵਾਰ ਤਾਂ ਸਾਰੇ ਹੀ ਸਾਧੂ ਵਿਸਮਾਦ ਵਿਸਮਾਦ ਹੋ ਉੱਠੇ। ਉਪਰੰਤ ਥੋੜ੍ਹਾ ਜਿਹਾ ਸਾਵਧਾਨ ਹੋਕੇ ਕਿਸੇ ਪ੍ਰਮੁੱਖ ਨਾਥ ਨੇ ਬਾਬਾ ਜੀ ਨੂੰ ਬੈਠਣ ਦਾ ਇਸ਼ਾਰਾ ਕੀਤਾ ਅਤੇ ਨਾਲ ਹੀ ਪ੍ਰਸ਼ਨਾਂ ਦੀ ਝੜੀ ਵੀ ਲਗਾ ਦਿੱਤੀ। ਅੰਦਰੋਂ ਭਾਵੇਂ ਉਹ ਉਹਨਾਂ ਦੀ ਸਮਰੱਥਾ ਨੂੰ ਸਮਝ ਚੁੱਕੇ ਸਨ। ਪਰ ਫਿਰ ਵੀ ਆਪਣੀ ਫੋਕੀ ਹਉਮੈ ਦੇ ਵੱਸ ਹੋਕੇ ਪ੍ਰਸ਼ਨ ਕੀਤਾ।

*"ਕਹੋ ਰੇ ਬਾਲ!"*

*"ਕਿਸ ਨੇ ਮੁੰਡਿਆ ਕਿਸ ਨੇ ਮੁੰਡਾਇਆ।*
*ਕਿਸ ਕਾ ਭੇਜਿਆ ਨਗਰੀ ਆਇਆ॥ "*

ਭਾਵ ਉੱਪਰ ਅੰਕਿਤ ਸਿੱਧ ਮੰਡਲੀ ਦੇ ਪ੍ਰਮੁੱਖ ਯੋਗ ਵਿੱਦਿਆ ਵਿਸ਼ਾਰਦ ਸਾਧੂ ਨੇ ਆਪ ਜੀ ਨੂੰ ਥੋੜ੍ਹੀ ਜਿਹੀ ਰੁੱਖੀ ਭਾਸ਼ਾ ਵਿੱਚ ਸੰਬੋਧਨ ਕੀਤਾ ਕਿ ਤੁਹਾਡੀ ਉਮਰ ਛੋਟੀ ਹੈ। ਅਨੁਭਵ ਥੋੜ੍ਹਾ ਸਰੀਰ ਦੇ ਅੰਗ ਕੱਚੇ ਅਤੇ ਦੰਦ ਅਜੇ ਦੁੱਧ ਵਾਲੇ ਹੀ ਹਨ। ਫਿਰ ਇਸ ਯੋਗ ਦੇ ਕਠਿਨ ਮਾਰਗ ਉੱਪਰ ਕਿਵੇਂ ਤੁਰ ਪਏ? ਕਿਉਂਕਿ ਇਹ ਬਹੁਤ ਹੀ ਸੂਖਮ ਵਿਸ਼ਾ ਹੈ। ਇੱਕ ਨਦੀ ਵਿੱਚੋਂ ਰਾਤ ਨੂੰ ਲੰਘੇ ਸੱਪ ਦੀ ਪੈੜ ਤਾਂ ਪਛਾਣੀ ਜਾ ਸਕਦੀ ਹੈ ਪਰ ਯੋਗ ਦੇ ਮਾਰਗ ਨੂੰ ਸਮਝਣਾ ਬਹੁਤ ਹੀ ਔਖਾ ਹੈ।

*"ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥*
*ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ॥ ੨॥*
*(ਪੰਨਾ ੬੨੨)"*

ਇਸ ਹਾਲਤ ਵਿੱਚ ਤੁਹਾਨੂੰ ਕਿਹੜੇ ਸਾਧੂ ਨੇ ਗੁਰਦੀਖਿਆ ਦਿੱਤੀ ਹੈ ਅਤੇ ਯੋਗ ਧਾਰਨ ਦੀ ਪ੍ਰੇਰਨਾ ਕਰਨ ਵਾਲਾ ਕੌਣ ਹੈ ?ਤੁਹਾਡੀ ਚੋਟੀ ਕਿਸਨੇ ਕੱਟੀ ਹੈ ? ਫਿਰ ਸਾਧੂ ਹੋ ਕੇ ਉਹ ਵੀ ਯੁਵਾ ਅਵਸਥਾ ਵਿੱਚ ਤੁਸੀਂ ਜੰਗਲਾਂ ਨੂੰ ਛੱਡਕੇ ਨਗਰ ਨਗਰੀਆਂ ਵਿੱਚ ਕਿਉਂ ਘੁੰਮ ਰਹੇ ਹੋ? ਸਿੱਧਾਂ ਦਾ ਇਹ ਪ੍ਰਸ਼ਨ ਸੁਣ ਕੇ ਬਾਬਾ ਜੀ ਬੋਲੇ ਕਿ ਨਾਥ ਜੀ ਪਹਿਲਾਂ ਤੁਸੀਂ ਆਪਣਾ ਪ੍ਰਸ਼ਨ ਦੁਰਸਤ ਕਰੋ ਕਿ ਬਾਲਕ ਕਿਸਨੂੰ ਆਖਿਆ ਜਾਂਦਾ ਹੈ? ਬਾਲਕ ਉਹ ਹੈ ਜਿਸਨੂੰ ਖੇਡਣਾ ਖਾਣਾ, ਕੁੱਦਣਾ ਟੱਪਣਾ, ਲੜਨਾ ਰੌਲਾ ਪਾਉਣਾ, ਖਿਝਣਾ, ਖੜਕਣਾ,ਚੰਚਲਤਾਈਆਂ ਵਿੱਚ ਲਿਵਲੀਨ ਰਹਿਣਾ ਪਸੰਦ ਹੋਵੇ। ਜਿਸਨੂੰ ਨਵੇਂ ਨਵੇਂ ਕੱਪੜੇ ਪਹਿਰਨ ਦਾ, ਖੇਡਾਂ ਅਤੇ ਖਿਡੌਣਿਆਂ ਦਾ ਖੱਟੇ ਮਿੱਠੇ ਵਿਅੰਜਨਾਂ ਦਾ ਫਲ ਫਰੂਟ ਛਕਣ ਛਕਾਉਣ ਦਾ ਚਾਅ ਹੋਵੇ। ਜਿਹੜਾ ਜਦੋਂ ਵੀ ਬਾਹਰੋਂ ਆਵੇ ਉਸਦੇ ਆਉਣ ਤੋਂ ਪਹਿਲਾਂ ਘਰ ਦੇ ਅੰਦਰ ਦੋ ਚਾਰ ਉਲਾਂਭੇ ਪਹੁੰਚੇ ਹੋਣ। ਕਿਸੇ ਦੀ ਵਸਤੂ ਵਿਗਾੜਨ ਦੇ ਕਿਸੇ ਦੇ ਬੱਚੇ ਨੂੰ ਕੁੱਟਣ ਦੇ ਕਿਸੇ ਬਜ਼ੁਰਗ ਦੀ ਨਕਲ ਉਤਾਰਣ ਦੇ ਤੇ ਕਿਸੇ ਦਾ ਅਪਮਾਨ ਕਰਨ ਦੇ। ਇਸਤੋਂ ਬਿਨਾਂ ਜਿਸਨੂੰ ਆਪਣੇ ਮਾਤਾ-ਪਿਤਾ, ਭੈਣ-ਭਾਈ, ਮਾਸੀ-ਤਾਈ, ਚਾਚਾ-ਚਾਚੀ, ਭੂਆ-ਫੁੱਫੜ ਆਦਿ ਚੰਗੇ ਲੱਗਦੇ ਹੋਣ। ਜਿਹੜਾ ਇਸ਼ਨਾਨ ਕਰਨ ਤੋਂ ਨੱਠੇ ਤੇ ਹਰ ਵੇਲੇ ਖਾਣ ਪੀਣ ਨੂੰ ਤਿਆਰ ਰਹੇ। ਜਿਸਨੂੰ ਪੜ੍ਹਨਾ ਲਿਖਣਾ ਘੱਟ ਚੰਗਾ ਲੱਗੇ ਅਤੇ ਹੁੜਦੰਗਬਾਜ਼ੀ ਨੂੰ ਵੱਧ ਪਸੰਦ ਕਰਦਾ ਹੋਵੇ ਉਹ ਬਾਲਕ ਹੁੰਦਾ ਹੈ। ਇਸਤੋਂ ਉਲਟ ਮੈਂ ਸਿੱਖਿਆ, ਕਲਪ, ਜੋਤਿਸ਼, ਨਿਰੁਕਤ, ਵਿਆਕਰਣ, ਛੰਦ ਸ਼ਾਸਤਰ ਛੀਆਂ ਅੰਗਾਂ ਸਹਿਤ ਚਾਰਾਂ ਵੇਦਾਂ ਦਾ ਗਿਆਤਾ ਹਾਂ ਭਾਰਤ ਦੇ ਮਹਾਂਮੇਧਾ ਸੰਪੰਨ ਮਹਾਂਰਿਸ਼ੀਆਂ ਦੇ ਰਚੇ ਦਰਸ਼ਨ ਸ਼ਾਸਤਰ ਸਮ੍ਰਿਤੀਆਂ ਅਤੇ ਪੁਰਾਣ ਸਾਰੇ ਮੈਨੂੰ ਕੰਠਸਥ ਹਨ। ਇਸ ਲਈ ਤੁਹਾਡਾ ਮੈਨੂੰ ਬਾਲਕ ਆਖਣਾ ਉਚਿਤ ਨਹੀਂ। ਬਾਕੀ ਗੱਲ ਹੈ ਮੇਰੇ ਸਾਧੂ ਬਣਨ ਦੀ ਉਸਦਾ ਉੱਤਰ ਇਹ ਹੈ :

"ਸਤਿਗੁਰੂ ਮੁੰਡਿਆ ਲੇਖ ਮੁੰਡਾਇਆ।
ਗੁਰੂ ਕਾ ਭੇਜਿਆ ਨਗਰੀ ਆਇਆ॥ "

ਮੇਰੇ ਮਨ ਵਿੱਚ ਨਿੱਤ ਨਿਰੰਤਰ ਕੁਝ ਪ੍ਰਸ਼ਨ ਉੱਠਿਆ ਕਰਦੇ ਸਨ ਕਿ ਮੈਂ ਕੌਣ ਹਾਂ ਕਿਥੋਂ ਆਇਆਂ ਹਾਂ? ਇਸ ਪ੍ਰਿਥਵੀ ਉੱਪਰ ਮੇਰੇ ਆਉਣ ਦਾ ਕੀ ਕਾਰਨ ਹੈ ਮਨੁੱਖੀ ਜੀਵਨ ਕੀ ਹੈ ਇਸ ਮ੍ਰਿਤੂ ਮੰਡਲ ਦੇ ਲੋਕ ਦੁਖੀ ਕਿਉਂ ਹਨ? ਮਨੁੱਖ ਬੁੱਢਾ ਕਿਉਂ ਹੋ ਜਾਂਦਾ ਹੈ। ਇਸਨੂੰ ਰੋਗ ਕਿਉਂ ਲੱਗਦੇ ਹਨ। ਇਸਦੀ ਇਹ ਦੀਨ ਹੀਨ ਦਸ਼ਾ ਕਿਉਂ ਹੈ? ਇਹ ਕਿਉਂ ਮਰਦਾ ਹੈ ?ਫਿਰ ਇਹ ਮਰਕੇ ਕਿੱਥੇ ਜਾਂਦਾ ਹੈ? ਜਿਸਦਾ ਉੱਤਰ ਪ੍ਰਾਪਤ ਕਰਨ ਵਾਸਤੇ ਮੈਂ ਆਪਣੇ ਪਰਮ ਸਤਿਗੁਰੂ ਦੀ ਸ਼ਰਨ ਵਿੱਚ ਗਿਆ। ਸ਼ਾਇਦ ਆਪ ਜੀ ਨੂੰ ਗਿਆਨ ਹੋਵੇਗਾ ਕਿ ਸਤਿਗੁਰੂ ਸਦਾ

ਕ੍ਰਿਪਾ ਦੇ ਘਰ ਪੂਰਨ ਪਰਮੇਸ਼ਵਰ ਅਵਿਨਾਸ਼ੀ ਪੁਰਖ ਹੁੰਦੇ ਹਨ। ਉਹ ਜਿਸਨੂੰ ਚਾਹੁਣ ਇੱਕ ਨਿਮਖ ਵਿੱਚ ਨਿਹਾਲ ਨਿਹਾਲ ਕਰ ਸਕਦੇ ਹਨ। ਉਹ ਸੂਖਮ ਤੋਂ ਸੂਖਮ ਬ੍ਰਹਮ ਦੇ ਮਰਮ ਨੂੰ ਸਮਝਾਉਣ ਤੇ ਦਰਸ਼ਨ ਕਰਵਾਉਣ ਦੇ ਸਮਰੱਥ,ਗੁਣਾਂ ਦੇ ਨਿਧਾਨ ਹੁੰਦੇ ਹਨ। ਉਹਨਾਂ ਦੇ ਦਰਸ਼ਨ ਕਰਨ ਨਾਲ ਹੀ ਹਉਮੈ ਦਾ ਨਿਵਾਰਨ ਹੋ ਜਾਂਦਾ ਹੈ। ਚੰਚਲ ਤਰੰਗ ਰੰਗ ਮਨ ਰੂਪੀ ਭੂਤ ਸਦਾ ਲਈ ਸ਼ਾਂਤ ਹੋ ਜਾਂਦਾ ਹੈ ਉਹ ਕਾਮ ਕ੍ਰੋਧ ਆਦਿ ਭਿਅੰਕਰ ਦੁਸ਼ਟਾਂ ਦੇ ਵਿਨਾਸ਼ ਕਰਤਾ ਹੁੰਦੇ ਹਨ। ਉਹਨਾਂ ਦੀ ਜਗਤ ਵਿਲੱਖਣ ਹੱਟ ਉੱਪਰ ਗਿਆਨ ਧਿਆਨ ਆਦਿਕ ਪਰਮ ਪਦਾਰਥ ਮਿਲਦੇ ਹਨ।

ਉਹ ਮਨ ਦਿੱਤਿਆਂ ਪ੍ਰਸੰਨ ਹੁੰਦੇ ਹਨ। ਕਿਉਂਕਿ ਜੇ ਉਹ ਸਿਉਨੇ ਨਾਲ ਜਾਂ ਹੀਰੇ ਮੋਤੀ ਜਵਾਹਰਾਂ ਨਾਲ ਪ੍ਰਾਪਤ ਹੁੰਦੇ ਤਾਂ ਰਾਵਣ ਨੂੰ ਦਸ ਸੀਸ ਕੱਟ ਕੇ ਭੇਟਾ ਚੜ੍ਹਾਉਣ ਦੀ ਕੋਈ ਲੋੜ ਨਹੀਂ ਸੀ।

*"ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥*
*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥ (ਪੰਨਾ ੧੩੬੩)"*

ਉਹ ਦੀਨ ਦਿਆਲ ਸਤਿਗੁਰੂ ਮਾਇਆ ਦੇ ਬੰਧਨ ਅਤੇ ਅਗਿਆਨ ਦੇ ਅੰਧਕਾਰ ਇਸਤਰੀ ਪੁੱਤਰ ਆਦਿਕ ਦੇ ਸਰਵ ਜੰਜਾਲਾਂ ਨੂੰ ਕੱਟ ਕੇ ਸੇਵਕ ਦੇ ਹਿਰਦੇ ਵਿੱਚ ਪਰਮ ਬ੍ਰਹਮ ਦਾ ਪ੍ਰਕਾਸ਼ ਕਰ ਦਿੰਦੇ ਹਨ।

*"ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ॥*
*ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ॥੧॥*
*॥ਰਹਾਉ॥*
*ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ॥*
*ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ॥੨॥*
*(ਪੰਨਾ ੩੮੩)"*

ਕਿਉਂਕਿ ਪ੍ਰਮਾਤਮਾ ਨੂੰ ਜਾਨਣ ਵਾਲਾ ਅਤੇ ਸਿੱਖ ਦਾ ਭਵਸਾਗਰ ਤੋਂ ਉਧਾਰ ਕਰਨ ਵਾਲਾ ਹੀ ਸੱਚਾ ਸਤਿਗੁਰੂ ਹੁੰਦਾ ਹੈ।

*"ਸਲੋਕੁ॥*
*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥*
*ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥੧॥*
*(ਪੰਨਾ ੨੮੬)"*

ਜਿੰਨ੍ਹਾਂ ਦੀ ਸੰਗਤ ਨਾਲ ਭਾਣੇ ਵਿੱਚ ਰਹਿਣ ਦਾ ਰਸ ਆ ਜਾਵੇ ਹਰ ਪ੍ਰਕਾਰ ਦਾ ਭਰਮ ਨਸ਼ਟ ਹੋ ਜਾਵੇ ਪ੍ਰਾਣੀ ਮਾਤਰ ਦੇ ਕਲਿਆਣ ਕਰਨ ਦੇ ਸਮਰੱਥ ਹੋਵੇ ਉਹ ਸੱਚਾ ਸਤਿਗੁਰੂ ਹੁੰਦਾ ਹੈ।

*"ਜਿਨਾ ਭਾਣੇ ਕਾ ਰਸੁ ਆਇਆ॥*
*ਤਿਨ ਵਿਚਹੁ ਭਰਮੁ ਚੁਕਾਇਆ॥*
*ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥੧੦॥*
*(ਪੰਨਾ ੭੨)"*

ਜਿੰਨ੍ਹਾਂ ਦੇ ਮਿਲਣ ਨਾਲ ਮਨੁੱਖ ਨੂੰ ਪਰਮ ਅਨੰਦ ਪ੍ਰਾਪਤ ਹੋ ਜਾਵੇ ਉਹ ਸਤਿਗੁਰੂ ਹੁੰਦਾ ਹੈ। ਏਥੇ ਤੁਸੀਂ ਸ਼ੰਕਾ ਵੀ ਕਰ ਸਕਦੇ ਹੋਂ ਕਿ ਅਨੰਦ ਤਾਂ ਕਈ ਵਾਰੀ ਮਿੱਤਰ ਪੁੱਤਰ ਧਨ ਆਦਿਕ ਦੇ ਮਿਲਣ ਨਾਲ ਵੀ ਪ੍ਰਾਪਤ ਹੋ ਜਾਂਦਾ ਹੈ ਪਰ ਉਹਨਾਂ ਨਾਲ ਮਨ ਦੀ ਦੁਬਿਧਾ ਨਹੀਂ ਬਿਨਸਦੀ ਤੇ ਪਰਮ ਪਦ ਦੀ ਪ੍ਰਾਪਤੀ ਨਹੀਂ ਹੁੰਦੀ।

*"ਗਉੜੀ ਬੈਰਾਗਣਿ ਮਹਲਾ॥ ੪॥*
*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥*
*(ਪੰਨਾ ੧੬੮)"*

ਜਿਸਦੇ ਹਿਰਦੇ ਦੇ ਅੰਦਰਲੇ ਹਿੱਸੇ ਵਿੱਚ ਰਾਮ ਨਾਮ ਰੱਤਿਆ ਹੋਵੇ ਉਹ ਸਤਿਗੁਰੂ ਬਾਵਨ ਚੰਦਨ ਸਮਾਨ ਹੁੰਦਾ ਹੈ ਪਰ ਉਸ ਵਿੱਚ ਵੀ ਕਈ ਇੱਕ ਸ਼ੰਕਾ ਕਰਦੇ ਹਨ ਕਿ ਬਾਵਨ ਚੰਦਨ ਵੀ ਸਾਰੀ ਬਨਸਪਤੀ ਨੂੰ ਚੰਦਨਮਯ ਨਹੀਂ ਬਣਾ ਸਕਦਾ।

*"ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥*
*ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥ ੧੨॥(ਪੰਨਾ ੧੩੬੫)"*

ਪਰ ਜੇ ਓਸੇ ਬਾਂਸ ਨੂੰ ਕੱਟ ਵੱਢ ਕੇ ਇੱਕ ਮਹੀਨਾ ਪਾਣੀ ਵਿੱਚ ਭਿਉਂ ਕੇ ਰੱਖਿਆ ਜਾਵੇ ਤੇ ਫਿਰ ਜਿੱਥੇ ਚੰਦਨ ਉੱਗਿਆ ਹੈ ਉਸ ਧਰਤੀ ਉੱਪਰ ਰੱਖਿਆ ਜਾਵੇ ਤਾਂ ਉਸ ਬਾਂਸ ਵਿੱਚ ਵੀ ਖੁਸ਼ਬੂ ਪੈਦਾ ਹੋ ਜਾਂਦੀ ਹੈ। ਭਾਵ ਜਦੋਂ ਬਾਂਸ ਦੇ ਤਿੰਨੇ ਔਗੁਣ ਨਸ਼ਟ ਹੋ ਜਾਣ ਪਹਿਲਾਂ ਉਸਦੀ ਛਿੱਲ ਸਖ਼ਤ ਹੁੰਦੀ ਹੈ ਉਹ ਨਰਮ ਹੋ ਜਾਵੇ। ਫਿਰ ਉਸ ਵਿੱਚ ਅਗਨੀ ਹੁੰਦੀ ਹੈ ਜਿਸਨੂੰ ਤਵਾਸ਼ੀਰ ਆਖਿਆ ਜਾਂਦਾ ਹੈ ਉਹ ਨਿੱਕਲ ਜਾਵੇ ਤੇ ਫਿਰ ਉਸ ਵਿੱਚ ਰਸ ਪੈਦਾ ਜਾਵੇ ਕਿਉਂਕਿ ਬਾਂਸ ਜੜ ਵਾਲੇ ਪਾਸਿਓਂ ਸੁੱਕਦਾ ਹੈ ਏਸੇ ਤਰ੍ਹਾਂ ਜਿਸ ਜਿਗਿਆਸੂ ਵਿੱਚੋਂ ਅਸ਼ਰਧਾ ਨਾਸਤਿਕਤਾ ਕੁਤਰਕ ਦੀ ਕਠੋਰਤਾ ਨਿੱਕਲ ਜਾਵੇ ਹਉਮੈ ਮਮਤਾ ਅਹੰਕਾਰ ਦੀ

ਅੱਗ ਦਾ ਨਿਵਾਰਣ ਹੋ ਜਾਵੇ ਅਤੇ ਭਗਤੀ, ਪ੍ਰੇਮ, ਮਨੁੱਖੀ ਪਿਆਰ ਮੁਹੱਬਤ ਦਾ ਰਸ ਪੈਦਾ ਹੋ ਜਾਵੇ ਤਾਂ ਉਹ ਸਤਿਗੁਰੂ ਦੀ ਸ਼ਰਨ ਵਿੱਚ ਆਕੇ ਚੰਦਨ ਮਯ ਭਾਵ ਬ੍ਰਹਮ ਸਰੂਪ ਹੋ ਜਾਂਦਾ ਹੈ।

*"ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥*
*ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥ ੩॥*
*(ਪੰਨਾ ੧੩੨੯)"*

ਇਸ ਪ੍ਰਕਾਰ ਜੋ ਕੁਲੀਨ, ਸਦਾਚਾਰੀ ਹੋਵੇ, ਜਿਸਦੀਆਂ ਭਾਵਨਾਵਾਂ ਸ਼ੁੱਧ ਹੋਣ, ਇੰਦਰੀਆਂ ਵੱਸ ਵਿੱਚ ਹੋਣ, ਜੋ ਸਮੂਹ ਸ਼ਾਸਤਰਾਂ ਦੇ ਸਾਰ ਨੂੰ ਜਾਣਦਾ ਹੋਵੇ, ਜਿਸਦਾ ਹਿਰਦਾ ਪਰਉਪਕਾਰੀ ਹੋਵੇ, ਜਿਸਦੀ ਬਾਣੀ ਅਮੋਘ ਹੋਵੇ, ਜੋ ਜਪ ਅਤੇ ਪੂਜਾ ਵਿੱਚ ਸੰਲਗਨ ਹੋਵੇ, ਜਿਸਨੂੰ ਸ਼ਾਂਤੀ ਕਦੇ ਤਿਆਗਦੀ ਨਾ ਹੋਵੇ, ਜੋ ਵੇਦ ਤੇ ਵੇਦਾਂ ਦੇ ਅਰਥਾਂ ਦਾ ਪਾਰਦਰਸ਼ੀ ਹੋਵੇ, ਜਿਸਨੂੰ ਯੋਗ ਮਾਰਗ ਦਾ ਪੂਰਨ ਗਿਆਨ ਹੋਵੇ, ਜਿਸਦਾ ਹਿਰਦਾ ਦੇਵਤਿਆਂ ਸਮਾਨ ਸੁੱਖ ਦਾਤਾ ਹੋਵੇ, ਐਸੇ ਸ਼ੁਭ ਗੁਣ ਸੰਪੰਨ ਮਹਾਂਪੁਰਖ ਹੀ ਸਤਿਗੁਰੂ ਹੁੰਦੇ ਹਨ। ਸੋ ਇਸ ਤਰ੍ਹਾਂ ਦੇ ਗੁਣਾਂ ਵਾਲੇ ਸਤਿਗੁਰੂ ਨੇ ਮੇਰੇ ਉੱਪਰ ਕ੍ਰਿਪਾ ਕਰਕੇ ਮੈਨੂੰ ਗੁਰਦੀਖਿਆ ਦਿੱਤੀ ਹੈ। ਜਿਹੜਾ ਤੁਸੀਂ ਮੁੰਡਨ ਸ਼ਬਦ ਵਰਤਿਆ ਹੈ ਇਸਦਾ ਅਰਥ ਅਸੀਂ ਵਾਲ ਕਟਵਾਉਣਾ ਨਹੀਂ ਸਮਝਦੇ। ਮੁੰਡਨ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ।'ਮੁੰਡ' ਧਾਤੂ ਆਤਮਨੇ ਪਦ ਵਿੱਚ ਵਰਤੀਦੀ ਹੈ। ਜਿਸਦਾ ਅਰਥ ਹੁੰਦਾ ਹੈ ਡੁੱਬਣਾ ਕੁਚਲਣਾ ਅਤੇ ਪੀਸੇ ਜਾਣਾ। ਅਰਥਾਤ ਜੋ ਵਿਅਕਤੀ ਬ੍ਰਹਮਗਿਆਨ ਦੇ ਸਾਗਰ ਵਿੱਚ ਡੁੱਬ ਗਿਆ ਭਾਵ ਲਿਵਲੀਨ ਹੋ ਗਿਆ ਜਾਂ ਜਿਸਨੇ ਆਪਣੇ ਮਨ ਦੀਆਂ ਸਾਰੀਆਂ ਮੰਦ ਭਾਵਨਾਵਾਂ ਨੂੰ ਕੁਚਲ ਦਿੱਤਾ ਹਉਮੈ ਨੂੰ ਪੀਸ ਦਿੱਤਾ। ਜਿਸਨੇ ਕਾਮ ਆਦਿਕ ਪੰਜਾਂ ਸੂਰਬੀਰਾਂ ਨੂੰ ਮਾਰ ਕੇ ਬਿਦਾਰ ਕੇ ਗੁਦਾਰ ਦਿੱਤਾ।

*"ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥*
*(ਪੰਨਾ ੪੦੪)"*

ਜਿਵੇਂ ਸ਼ੇਰ ਨੂੰ ਤੀਰ ਤਲਵਾਰ ਗੋਲੀ ਨਾਲ ਮਾਰਨਾ ਉਸਨੂੰ ਮੌਤ ਦੇਣਾ ਹੁੰਦਾ ਹੈ ਉਸਨੂੰ ਜਖ਼ਮੀ ਕਰਕੇ ਸੰਗਲ ਮਾਰਕੇ ਬੰਨ੍ਹਣਾ ਬਿਦਾਰਨਾ ਹੁੰਦਾ ਹੈ। ਅਤੇ ਸ਼ੇਰ ਦੇ ਨੱਕ ਵਿੱਚ ਨਕੇਲ ਪਾਕੇ ਉਸਨੂੰ ਮਨ ਮਰਜ਼ੀ ਨਾਲ ਨਚਾਉਣਾ ਟਪਾਉਣਾ ਘੁਮਾਉਣਾ ਤੇ ਫਿਰਾਉਣਾ ਬਿਦਾਰਨਾ ਹੁੰਦਾ ਹੈ। ਇਸ ਪ੍ਰਕਾਰ ਦੇ ਸਾਧੂ ਨੂੰ ਹੀ ਮੁੰਡਿਆ ਆਖਿਆ ਜਾਂਦਾ ਹੈ। ਜਿਸਦਾ ਭਾਵ ਹੈ ਉਹ ਜਿਗਿਆਸੂ ਪੁਰਖ ਜਿਸਨੇ ਨਿਸ਼ਕਾਮ ਕਰਮ ਕਰਕੇ ਆਪਣੇ ਅੰਤ੍ਹਕਰਨ ਨੂੰ ਪਵਿੱਤਰ ਕੀਤਾ ਹੈ, ਜੋ ਸ਼ੁੱਧ

ਸਤੋਗੁਣੀ ਭਾਵ ਨਾਲ ਆਪਣੇ ਇਸ਼ਟ ਦੇਵ ਦੇ ਪੂਜਨ ਸਿਮਰਨ ਧਿਆਨ ਵਿੱਚ ਨਿਮਗਨ ਹੈ, ਜਿਸਨੇ ਆਪਣੇ ਹਿਰਦੇ ਦੀ ਚੰਚਲਤਾ ਨੂੰ ਦੂਰ ਕਰ ਲਿਆ ਹੈ, ਜਿਸਨੂੰ ਵਿਵੇਕ ਵੈਰਾਗ ਸ਼ਮ ਦਮ ਆਦਿ ਖਟ ਸੰਪੱਤੀਆਂ ਅਤੇ ਮੁਕਤੀ ਦੀ ਇੱਛਾ ਆਦਿ ਚਾਰੋਂ ਸਾਧਨ ਪ੍ਰਾਪਤ ਹੋ ਗਏ ਹਨ ਉਸ ਸਾਧਨ ਸੰਪੰਨ ਸਾਧਕ ਨੂੰ ਮੁੰਡਿਆ ਹੋਇਆ ਜਾਨਣਾ ਚਾਹੀਦਾ ਹੈ। ਇਸ ਤੋਂ ਬਿਨਾਂ ਜੋ ਮਨੁੱਖ ਆਲਸੀ, ਪ੍ਰਮਾਦੀ, ਕਰਨ ਅਕਰਨ ਦੇ ਵਿਵੇਕ ਤੋਂ ਹੀਣ, ਮੰਦ ਬੁੱਧੀ, ਅਸੰਜਮੀ, ਪਰ ਦੋਸ਼ ਦਰਸ਼ਨ ਵਿੱਚ ਚਤੁਰ ਅਤੇ ਆਪਣੇ ਔਗੁਣਾਂ ਨੂੰ ਨਾ ਵੇਖਣ ਵਾਲਾ, ਕੁਤਰਕੀ, ਪਰ ਨਿੰਦਕ ਤੇ ਸ਼ਰਧਾਹੀਣ, ਸਹਿਣਸ਼ੀਲਤਾ ਤੋਂ ਰਹਿਤ, ਚੰਚਲ ਚਿੱਤ, ਏਧਰ ਓਧਰ ਭਟਕਣ ਵਾਲਾ, ਰਜਗੁਣ ਤੇ ਤਪਗੁਣ ਤੋਂ ਪ੍ਰਭਾਵਿਤ ਹੋਇਆ ਮੂੜ੍ਹ ਮੱਤ, ਚਮਤਕਾਰ ਨੂੰ ਗਿਆਨ ਦਾ ਅੰਗ ਸਮਝਣ ਵਾਲਾ ਅਤੇ ਚਮਤਕਾਰੀਆਂ ਨੂੰ ਬ੍ਰਹਮਗਿਆਨੀ ਮੰਨਣ ਵਾਲਾ, ਆਪਣੇ ਧਰਮ ਦਾ ਯਥਾ ਯੋਗ ਪਾਲਣ ਨਾ ਕਰਨ ਵਾਲਾ, ਧੀਰਜ ਅਤੇ ਸਾਵਧਾਨੀ ਤੋਂ ਰਹਿਤ, ਬਿਨਾਂ ਜਪ ਤਪ ਕੀਤਿਆਂ ਜਲਦੀ ਸਿੱਧ ਬਣਨ ਦੀ ਇੱਛਾ ਵਾਲਾ, ਦੁਰਵਿਅਸਨੀ ਤੇ ਦੇਹ ਅਭਿਮਾਨੀ, ਆਪਣੇ ਗੁਰੂ ਦੀ ਆਗਿਆ ਵਿੱਚ ਨਾ ਰਹਿਣ ਵਾਲਾ ਵਿਅਕਤੀ ਜੇ ਆਪਣਾ ਮੂੰਹ ਸਿਰ ਮੁੰਡਵਾ ਕੇ ਗੇਰੂਏ ਕੱਪੜੇ ਪਾਕੇ ਸੰਨਿਆਸੀ ਹੋਣ ਦੀਆਂ ਡੀਂਗਾਂ ਮਾਰੇ ਤਾਂ ਉਸਨੂੰ ਅਸੀਂ ਮੁੰਡਿਆ ਹੋਇਆ ਨਹੀਂ ਸਮਝਦੇ। ਦੂਜਾ ਤੁਸੀਂ ਪ੍ਰਸ਼ਨ ਕਰਦੇ ਹੋਂ ਕਿ ਮੈਨੂੰ ਸਾਧੂ ਹੋਣ ਦੀ ਪ੍ਰੇਰਨਾ ਦੇਣ ਵਾਲਾ ਕੌਣ ਹੈ ਤਾਂ ਉਸਦਾ ਉੱਤਰ ਇਹ ਹੈ ਕਿ ਜਦੋਂ ਜੀਵ ਦੇ ਜਨਮਾਂ ਜਨਮਾਂ ਦੇ ਸੱਤ ਸੰਸਾਕਰ ਜਾਗਦੇ ਹਨ ਅਤੇ ਉਹ ਆਪਣੀ ਪ੍ਰਪੱਕ ਅਵਸਥਾ ਵਿੱਚ ਆ ਜਾਂਦੇ ਹਨ ਉਸ ਵੇਲੇ ਉਸ ਮਨੁੱਖ ਦੇ ਉੱਪਰ ਭਗਵਾਨ ਦੀ ਕ੍ਰਿਪਾ ਦਾ ਪ੍ਰਭਾਵ ਪੈਂਦਾ ਹੈ ਅਤੇ ਓਦੋਂ ਹੀ ਉਹ ਆਪਣੇ ਲਕਸ਼ ਨੂੰ ਪ੍ਰਾਪਤ ਕਰਨ ਵਾਸਤੇ ਸਾਧਨਾ ਰਤ ਹੁੰਦਾ ਹੈ। ਸਤਸੰਗ ਸੱਤ ਵਿਚਾਰ ਅਤੇ ਸਤ ਸ਼ਾਸਤਰ ਦੇ ਆਧਾਰ ਤੇ ਉਸਦੀ ਉਹ ਭਾਵਨਾ ਹੋਰ ਤੇਜ਼ ਹੁੰਦੀ ਹੈ। ਉਸ ਵੇਲੇ ਉਸਦੇ ਅੰਦਰ ਆਪਣੇ ਸ਼ੁੱਧ ਸਰੂਪ ਨੂੰ ਜਾਨਣ ਦੀ ਜੋ ਇੱਛਾ ਹੁੰਦੀ ਹੈ ਓਸੇ ਨੂੰ ਅਸੀਂ ਲੇਖ ਮੁੰਡਾਇਆ ਆਖਦੇ ਹਾਂ। ਕਿਸੇ ਦੇ ਕਹਿਣ ਨਾਲ ਕੋਈ ਮਨੁੱਖ ਸੰਸਾਰ ਵਿਹਾਰੀ, ਜੁਆਰੀ ਜਾਂ ਵਿਭਚਾਰੀ ਤਾਂ ਬਣ ਸਕਦਾ ਹੈ ਪਰ ਪ੍ਰਮਾਰਥ ਦੇ ਪੰਥ ਦਾ ਪੰਥੀ ਨਹੀਂ। ਇਸ ਲਈ ਮੈਨੂੰ ਮੇਰੇ ਸੱਤ ਕਰਮਾਂ ਨੇ ਇਸ ਰਾਹ ਪਾਇਆ ਹੈ ਹੋਰ ਮੈਂ ਕਿਸੇ ਦੇ ਆਖਣ ਉੱਪਰ ਇਹ ਰਾਹ ਨਹੀਂ ਚੁਣਿਆ। ਮੈਂ ਗਰੀਬੀ ਦਾ ਮਾਰਿਆ ਵੀ ਸਾਧੂ ਨਹੀਂ ਹੋਇਆ ਕਿਉਂਕਿ ਮੈਂ ਇਹੋ ਜਿਹੇ ਮਹਾਨ ਬਾਪ ਦਾ ਬੇਟਾ ਹਾਂ ਜਿੰਨ੍ਹਾਂ ਦੇ ਦਰ ਉੱਪਰ ਰਿੱਧੀਆਂ ਸਿੱਧੀਆਂ ਅਤੇ ਚਾਰ ਪਦਾਰਥ ਹਰ ਵੇਲੇ ਹੱਥ ਬੰਨ੍ਹੀਂ ਖੜ੍ਹੇ ਰਹਿੰਦੇ ਹਨ। ਨਾ ਮੈਂ ਕੰਮ ਤੋਂ ਡਰਦਾ ਸਾਧ ਬਣਿਆਂ ਹਾਂ ਤੇ ਨਾ ਇਸ ਲਈ ਕਿ ਮੇਰਾ ਵਿਆਹ

ਨਹੀਂ ਹੁੰਦਾ ਸੀ ਮੈਂ ਪਰਮਪੰਥ ਪ੍ਰਮਾਰਥ ਨੂੰ ਜਾਨਣ ਵਾਸਤੇ ਸਾਧੂ ਹੋਇਆ ਹਾਂ। ਬਾਕੀ ਨਗਰੀ ਵਿੱਚ ਆਉਣ ਦਾ ਜਾਂ ਭ੍ਰਮਣ ਕਰਨ ਦਾ ਮੇਰਾ ਭਾਵ ਹੈ ਗ੍ਰਾਮੀਣ ਜਨਤਾ ਨੂੰ ਅਨਪੜ੍ਹਤਾ, ਗਰੀਬੀ, ਭੁੱਖਮਰੀ ,ਬੇਬੱਸੀ, ਦਰਿੱਦਰਤਾ ਆਦਿ ਦੇ ਚੱਕਰਾਂ ਵਿੱਚੋਂ ਕੱਢਣਾ। ਪੇਂਡੂ ਲੋਕਾਂ ਨੂੰ ਗਿਆਨ,ਭਗਤੀ,ਸੁੱਖ ਅਤੇ ਸਿਮਰਿੱਧੀ ਸ਼ਾਲੀ ਬਣਾਉਣਾ ਅਤੇ ਸਾਡੀ ਸੋਚ ਮੁਤਾਬਿਕ ਹਰ ਇੱਕ ਸਾਧੂ ਨੂੰ ਹੀ ਇਹ ਕਰਨਾ ਚਾਹੀਦਾ ਹੈ। ਅਗਿਆਨ ਵਿੱਚ ਫਸੀ ਭੋਲੀ ਭਾਲੀ ਜਨਤਾ ਨੂੰ ਚੇਤੰਨਤਾ ਦੇ ਪ੍ਰਕਾਸ਼ ਵਿੱਚ ਲੈ ਕੇ ਆਉਣਾ ਹੀ ਸੱਚੇ ਸੰਤ ਦਾ ਸ਼ੁੱਧ ਧਰਮ ਹੈ। ਅਤੇ ਇਹ ਹੀ ਮੈਨੂੰ ਮੇਰੇ ਗੁਰੂ ਦਾ ਆਦੇਸ਼ ਹੈ। ਬਾਕੀ ਨਗਰੀ ਸ਼ਬਦ ਦਾ ਅਰਥ ਕੇਵਲ ਪਿੰਡ ਜਾਂ ਸ਼ਹਿਰ ਹੀ ਨਹੀਂ ਇਸਦੇ ਪ੍ਰਮਾਰਥ ਹੋਰ ਵੀ ਹਨ। ਜਿਵੇਂ ਕਿ ਇਲਾਹੀ ਬਾਣੀ ਵਿੱਚ ਆਇਆ ਹੈ।

*"ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ॥੧॥*
*(ਪੰਨਾ ੮੨੭)"*

ਭਾਵ ਸਰੀਰ ਰੂਪੀ ਨਗਰ ਦੇ ਵਿੱਚ ਵੀ ਪ੍ਰਮੇਸ਼ਰ ਆਪ ਹੈ ਤੇ ਬਾਹਰ ਵੀ ਓਹੀ ਵਿਆਪਿਆ ਹੋਇਆ ਹੈ। ਇੱਕ ਹੋਰ ਹੁਕਮ ਹੈ :

*"ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ॥*
*ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ॥ ੨॥*
*(ਪੰਨਾ ੧੩੨੫)*

ਜਿਸਦਾ ਭਾਵ ਹੈ ਉਹ ਨੀਂਵੇ ਲੋਕ ਜਿੰਨ੍ਹਾਂ ਦਾ ਦੇਹ ਰੂਪੀ ਨਗਰ ਕਾਮ ਕ੍ਰੋਧ ਆਦਿ ਵਿਕਾਰਾਂ ਨਾਲ ਭਰਿਆ ਹੋਇਆ ਜਾਂ ਇਸ ਸੰਸਾਰ ਨੂੰ ਮਿੱਥਿਆ ਖਿਨ ਭੰਗੁਰ ਤੇ ਨਾਸ਼ਵਾਨ ਆਖਣ ਲਈ ਵੀ ਗੰਧਰਵ ਨਗਰ ਕਹਿਕੇ ਯਾਦ ਕੀਤਾ ਜਾਂਦਾ ਹੈ।

*"ਮ੍ਰਿਗ ਤ੍ਰਿਸਨਾ ਗੰਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ॥*
*ਤਤਹ ਕੁਟੰਬ ਮੋਹ ਮਿਥ੍ਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ॥੩੦॥*
*(ਪੰਨਾ ੧੩੫੬)"*

*ਅਤੇ*

*"ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ॥*
*ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ॥ ੨॥੨॥*
*(ਪੰਨਾ ੫੩੬)*

*ਗੁਰਬਾਣੀ ਦਾ ਹੋਰ ਪ੍ਰਮਾਣ:*

"ਬਸੰਤੁ ਹਿੰਡੋਲ ਮਹਲਾ ੧॥
ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥
ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥੧॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ॥
ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥ (ਪੰਨਾ ੧੧੭੧)"

ਭਾਵ ਇਸ ਕੱਚੀ ਖੁਰ ਜਾਣ ਵਾਲੀ ਨਗਰੀ ਦਾ ਰਾਜਾ ਬਾਲਕ ਹੈ ਭਾਵ ਮਨ। ਜਿਸਦਾ ਸਰੂਪ ਬਾਲਕ ਦਾ ਹੈ। ਅਤੇ ਜਿਵੇਂ ਅਸੀਂ ਪਿੱਛੇ ਆਖਕੇ ਆਏ ਹਾਂ ਬਾਲਕ ਚੰਚਲਤਾਈਆਂ ਇੱਛਾਵਾਂ ਅਗਿਆਨਮਈ ਖੇਡ ਤਮਾਸ਼ੇ ਤੇ ਮਿੱਥਿਆ ਅਨੰਦ ਵਿਨੋਦ ਦਾ ਪ੍ਰਤੀਕ ਹੈ। ਇਸਦੇ ਪ੍ਰਥਾਇ ਇੱਕ ਪ੍ਰਾਚੀਨ ਉਪਾਖਿਆਨ ਭਾਵ ਸਾਖੀ ਹੈ ਕਿ ਕਿਸੇ ਨਦੀ ਦੇ ਕਿਨਾਰੇ ਕੋਈ ਮਲਾਹ ਕਿਸੇ ਦੂਜੇ ਬੰਨ੍ਹੇ ਜਾਣ ਵਾਲੇ ਯਾਤਰੂ ਨੂੰ ਉਡੀਕ ਰਿਹਾ ਸੀ। ਸ਼ਾਮ ਦਾ ਵੇਲਾ ਸੀ। ਦਿਨ ਦਾ ਚੌਥਾ ਪਹਿਰ। ਸੂਰਜ ਅਸਤਾਚਲ ਦੇ ਕਿਨਾਰੇ ਪਹੁੰਚਿਆ ਹੋਇਆ ਸੀ। ਖਿਨ ਖਿਨ ਅੰਧੇਰਾ ਵਧ ਰਿਹਾ ਸੀ। ਮਲਾਹ ਕਾਹਲਾ ਪਿਆ ਹੋਇਆ ਸੀ। ਉਹ ਬੇੜੀ ਦਾ ਰੱਸਾ ਖੋਲ੍ਹਣ ਹੀ ਲੱਗਿਆ ਸੀ ਕਿ ਦੂਰੋਂ ਇੱਕ ਮਹਾਤਮਾ ਆਉਂਦੇ ਦ੍ਰਿਸ਼ਟੀ ਪਏ। ਸਾਧੂ ਮਲਾਹ ਦੇ ਪਾਸ ਪੁੱਜੇ। ਬੇੜੀ ਵਾਲੇ ਨੇ ਮੱਥਾ ਟੇਕਿਆ ਮਹਾਤਮਾ ਨੇ ਸੁਖੀ ਰਹਿਣ ਦੀ ਅਸੀਸ ਦਿੱਤੀ। ਨੌਕਾ ਚਾਲਕ ਨੇ ਬੇਨਤੀ ਕੀਤੀ ਕਿ ਆਉ ਭਗਵਾਨ! ਦਾਸ ਦੀ ਬੇੜੀ ਨੂੰ ਭਾਗ ਲਾਉ। ਸੁੱਕ`ਹਰੇ ਕਰੋ। ਤਾਂ ਸੰਤ ਜੀ ਬੋਲੇ ਕਿ ਸੱਜਣਾਂ ਤੇਰੀ ਇਹ ਬੇੜੀ ਪਾਰ ਨਹੀਂ ਲੱਗਣੀ ਕਿਉਂਕਿ ਇਸ ਵਿੱਚ ਜਿਹੜੇ ਪ੍ਰਾਣੀ ਤੂੰ ਬਿਠਾਈ ਬੈਠਾ ਏਂ ਇਹ ਇਕੱਲਾ ਇਕੱਲਾ ਤੇਰਾ ਬੇੜਾ ਡੋਬਣ ਲਈ ਕਾਫੀ ਹੈ ਤੇ ਤੇਰੇ ਪਾਸ ਤਾਂ ਇਹ ਤਿੰਨ ਆਫਤਾਂ ਹਨ। ਜਿਉਂਦੇ ਜਾਗਦੇ ਜਿੰਨ ਜਿੰਨਾਤ। ਪਹਿਲਾ ਬਾਂਦਰ,ਦੂਜਾ ਬਾਲਕ ਤੀਜਾ ਉਠ ਦਾ ਬੱਚਾ। ਇਸ ਲਈ ਮੈਂ ਤੇਰੀ ਬੇੜੀ ਵਿੱਚ ਸਵਾਰ ਨਹੀਂ ਹੋ ਸਕਦਾ। ਅੱਗੋਂ ਨਾਵਕ ਨੇ ਅਰਜ਼ ਕੀਤੀ ਕਿ ਬੱਚਾ ਮੇਰਾ ਇਕਲੌਤਾ ਪੁੱਤਰ ਹੈ ਬਾਂਦਰ ਮੇਰੇ ਮਨ ਪ੍ਰਚਾਵੇ ਦਾ ਸਾਧਨ ਹੈ ਤੇ ਇਸ ਊਠਣੀ ਦੇ ਬੱਚੇ ਦੀ ਮਾਂ ਇਸਨੂੰ ਜਨਮ ਦਿੰਦਿਆਂ ਹੀ ਮਰ ਗਈ ਤੇ ਮੈਂ ਇਸਤੇ ਤਰਸ ਖਾਕੇ ਆਪਣੇ ਘਰ ਲਿਜਾਕੇ ਰੱਖਣਾ ਪਾਲਣਾ ਚਾਹੁੰਦਾ ਹਾਂ। ਤੁਸੀਂ ਦਯਾ ਕਰੋ ਬੇੜੀ ਨੂੰ ਪਵਿੱਤਰ ਕਰੋ। ਪਰ ਸੰਤ ਜੀ ਨਾ ਮੰਨੇ ਆਖਿਰ ਮੱਲਾਹ ਨੇ ਬੇੜਾ ਦਰਿਆ ਵਿੱਚ ਠੇਲ੍ਹ ਦਿਤਾ। ਧਾਰ ਦੇ ਬਿਲਕੁੱਲ ਵਿਚਾਲੇ ਪਹੁੰਚਣ ਉੱਪਰ ਬੱਚੇ ਨੇ ਬਾਂਦਰ ਨੂੰ ਉਂਗਲ ਲਾ ਦਿੱਤੀ ਤੇ ਬਾਂਦਰ ਛਾਲ ਮਾਰਕੇ ਊਠ ਦੇ ਬੱਚੇ ਦੇ ਉੱਪਰ ਜਾ ਚੜ੍ਹਿਆ ਤੇ ਜਦੋਂ ਬੋਤੇ ਦਾ ਬੱਚਾ ਘਬਰਾ ਕੇ ਬੁੜ੍ਹਕਿਆ, ਉੱਛਲਿਆ ਤਾਂ ਬੇੜੀ ਡੋਲੀ, ਡਗਮਗਾਈ, ਗੇੜਾ ਖਾਧਾ ਤੇ ਪਲਟ ਗਈ। ਸਾਰੇ ਥੋਕ ਪਾਣੀ ਵਿੱਚ ਰੁੜ੍ਹ ਗਏ।

ਮਹਾਤਮਾ ਦਿਆਲੂ ਸਨ,ਦਰਿਆ ਨੂੰ ਤਰਨ ਜਾਣਦੇ ਸਨ। ਇਸ ਲਈ ਉਹਨਾਂ ਨੇ ਤੇਜ਼ੀ ਨਾਲ ਛਾਲ ਮਾਰਕੇ ਮੱਲਾਹ ਦੇ ਬੱਚੇ ਨੂੰ ਬਚਾ ਲਿਆ ਤੇ ਮੱਲਾਹ ਤਰਕੇ ਦੂਜੇ ਬੰਨੇ ਪਹੁੰਚ ਗਿਆ ਅਤੇ ਉਸਦੇ ਨਾਲ ਹੀ ਸੰਤ ਜੀ ਕਿਨਾਰੇ ਜਾ ਲੱਗੇ। ਅਤੇ ਉਸ ਆਕੁਲ ਵਿਆਕੁਲ ਹੋਏ ਪੁੱਤਰ ਦੇ ਮੋਹ ਅਤੇ ਵਿਛੋੜੇ ਵਿੱਚ ਰੋਂਦੇ ਪਿੱਟਦੇ ਨੂੰ ਉਸਦਾ ਬੱਚਾ ਸੌਂਪ ਦਿੱਤਾ। ਨੌਕਾ ਵਾਲੇ ਨੇ ਸੰਤਾਂ ਦੇ ਚਰਨ ਚੁੰਮੇ ਧੂੜ ਮੱਤੇ ਨੂੰ ਲਾਈ ਤੇ ਅਰਜ਼ ਕੀਤੀ ਕਿ ਮਹਾਰਾਜ ਮੈਨੂੰ ਨਹੀਂ ਪਤਾ ਸੀ ਕਿ ਤੁਸੀਂ ਏਡੇ ਵੱਡੇ ਜੋਤਸ਼ੀ ਹੋਂ ਜਿੰਨ੍ਹਾਂ ਨੂੰ ਅੱਗੋਂ ਘਟਨ ਵਾਲੀ ਘਟਨਾ ਦਾ ਪਹਿਲਾਂ ਹੀ ਪਤਾ ਲੱਗ ਜਾਂਦਾ ਹੈ ਤਾਂ ਮਹਾਂਪੁਰਖਾਂ ਨੇ ਹੱਸਕੇ ਆਖਿਆ ਨਹੀਂ ਓਇ ਭੋਲ਼ਿਆ ਭਗਤਾ! ਇਹ ਜੋਤਿਸ਼ ਦਾ ਚਮਤਕਾਰ ਨਹੀਂ ਇਹ ਅਕਲ ਦੀ ਖੇਡ ਹੈ ਕਿਉਂਕਿ ਤੇਰੀ ਬੇੜੀ ਵਿੱਚ ਬਿਰਾਜੇ ਹੋਏ ਇਹ ਤਿੰਨੇ ਥੋਕ ਹੀ ਚੰਚਲ ਸਨ ਤਾਂ ਉਸਨੇ ਪੁੱਛਿਆ ਕਿ ਮਹਾਰਾਜ ਜੀ ਜੇ ਇਹੋ ਜਿਹਾ ਸਮਾਨ ਬੰਨੇ ਲਗਾਉਣਾ ਹੀ ਹੋਵੇ ਤਾਂ ਕੀ ਉਪਰਾਲਾ ਕਰੀਏ? ਤਾਂ ਉਸਦਾ ਇਹ ਪ੍ਰਸ਼ਨ ਸੁਣਕੇ ਬਾਬਾ ਜੀ ਬੋਲੇ ਕਿ ਸੱਜਣਾਂ ਉਂਠ ਦੇ ਬੱਚੇ ਨੂੰ ਨਿਉਲ ਮਾਰਨਾ ਚਾਹੀਦਾ ਹੈ। ਬਾਂਦਰ ਦੇ ਗਲ ਵਿੱਚ ਇੱਕ ਸੰਗਲੀ ਪਾਕੇ ਜੋ ਕਿ ਬਹੁਤੀ ਲੰਬੀ ਨਾ ਹੋਵੇ ਉਸਨੂੰ ਇੱਕ ਬੰਨੇ ਬੰਨ੍ਹ ਦੇਣਾ ਚਾਹੀਦਾ ਹੈ ਤੇ ਬੱਚੇ ਨੂੰ ਆਪਣੀ ਦੇਖਰੇਖ ਵਿੱਚ ਪਾਸ ਬਿਠਾ ਕੇ ਰੱਖਣਾ ਚਾਹੀਦਾ ਹੈ ਇਸ ਪ੍ਰਕਾਰ ਇਹ ਚੰਚਲ ਚੀਜ਼ਾਂ ਪਾਰ ਉੱਤਰ ਵੀ ਸਕਦੀਆਂ ਹਨ। ਪਵਿੱਤਰ ਗੁਰਬਾਣੀ ਦਾ ਕਥਨ ਹੈ:

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨਉਘੜੈ ਅਵਰ ਨ ਕੁੰਜੀ ਹਥਿ॥੧॥*
*(ਪੰਨਾ ੧੨੩੭)"*

ਪਰ ਇਸ ਦ੍ਰਿਸ਼ਟਾਂਤ ਦਾ ਅੰਤਰੀਵ ਭਾਵ ਓਹੀ ਹੈ ਕਿ ਸਰੀਰ ਬੇੜੀ ਹੈ ਮਨ ਸੰਕਲਪਾਂ ਦਾ ਪੁੰਜ ਬਾਲਕ ਅਤੇ ਕਾਮ ਕ੍ਰੋਧ ਆਦਿਕ ਬਾਂਦਰ ਤੇ ਉਂਠ ਦੇ ਬੱਚੇ ਹਨ। ਭਗਵਾਨ ਸ਼੍ਰੀ ਕ੍ਰਿਸ਼ਨ ਏਸੇ ਵਿਸ਼ੇ ਦਾ ਵਿਸਥਾਰ ਕਰਦਿਆਂ ਕਹਿੰਦੇ ਹਨ ਕਿ ਸੰਗ ਦੋਸ਼ ਤੋਂ ਮਨ ਕਾਮ ਦੀ ਪੂਰਤੀ ਦਾ ਭਾਵ ਇਸਤਰੀ ਮਿਲਾਪ ਦਾ ਸੰਕਲਪ ਕਰਦਾ ਹੈ,ਉਸ ਵਿੱਚ ਵਿਘਨ ਪੈਣ ਉੱਪਰ ਕ੍ਰੋਧ ਜਨਮਦਾ ਹੈ ਕ੍ਰੋਧ ਨਾਲ ਮੂਢਤਾ ਜਾਂ ਸੰਮੋਹ ਪ੍ਰਾਪਤ ਹੁੰਦਾ ਹੈ,ਇਸ ਗੂੜ੍ਹ ਮੋਹ ਜਾਂ ਮੂਢਤਾ ਕਰਕੇ ਸਿਮ੍ਰਤੀ ਭਾਵ ਸਮਝਣ ਸੋਚਣ ਮਨ ਨੂੰ ਰੋਕਣ ਥੰਮਣ ਜਾਂ ਸੰਜਮ ਵਿੱਚ ਰੱਖਣ ਦੀ ਸਮਰੱਥਾ ਨਸ਼ਟ ਹੋ ਜਾਂਦੀ ਹੈ। ਇਸ ਸਿਮ੍ਰਤੀ ਦੇ ਭਟਕ ਜਾਣ ਨਾਲ ਚੰਗੇ ਮਾੜੇ ਦਾ ਵਿਸ਼ਲੇਸ਼ਣ ਕਰਨ ਵਾਲੀ ਬੁੱਧੀ ਨਸ਼ਟ ਹੋ ਜਾਂਦੀ ਹੈ। ਫਿਰ ਬੁੱਧੀ ਦੇ ਨਾਸ਼ ਹੋ ਜਾਣ ਨਾਲ ਮਨੁੱਖ ਅਨੇਕ ਅਨੇਕ ਜਨਮ ਜਨਮਾਂਤਰਾ ਦੇ ਚੱਕਰ ਵਿੱਚ ਫਸ ਜਾਂਦਾ ਹੈ ਸੋ ਜਿਵੇਂ ਇਹ

ਬੇੜੀ ਦਾ ਉਦਾਹਰਨ ਹੈ ਏਸੇ ਪ੍ਰਕਾਰ ਹੀ ਸ਼ਾਸਤਰਾਂ ਨੇ ਇਸ ਸਰੀਰ ਨੂੰ ਨਗਰੀ ਵੀ ਆਖਿਆ ਹੈ।

*"ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥*
*ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ॥ ੪॥੫॥*
*(ਪੰਨਾ ੧੨੫੬)"*

ਭਾਵ ਇਹ ਕਾਇਆ ਪ੍ਰਮੇਸ਼ਵਰ ਦਾ ਮੰਦਰ ਜਾਂ ਘਰ ਹੈ ਜਿਸ ਵਿੱਚ ਅਪਾਰ ਸ਼ਕਤੀਸ਼ਾਲੀ ਪ੍ਰਚੰਡ ਜੋਤ ਜਗ ਰਹੀ ਹੈ ਪਰ ਰਜੋਗੁਣ ਵਿੱਚ ਲਿਵਲੀਨ ਲੋਕਾਂ ਵਾਸਤੇ ਇਹ ਮਹਲ ਹੈ ਜਿੱਥੇ ਸੁੰਦਰ ਸੁਹਾਵਣੀਆਂ ਸੁਗੰਧਿਤ ਫੁੱਲਾਂ ਨਾਲ ਸ਼ਿੰਗਾਰੀਆਂ ਸੇਜਾਂ ਹਨ,ਅਤਿਅੰਤ ਰੂਪਵਾਨ ਸੁੰਦਰੀਆਂ ਨੱਚਣ ਵਾਲੀਆਂ ਨ੍ਰਿਤਾਂਯਗਣਾਂ, ਰਾਗ ਰੀਤ ਦੇ ਜਾਣੂੰ ਗੰਧਰਵ ਗਵੱਈਏ, ਦਰਵਾਜ਼ਿਆਂ ਉੱਪਰ ਝੂਲਦੇ ਮਦਮਸਤ ਹਾਥੀ ਅਤੇ ਪਵਨ ਦੇ ਵੇਗ ਦੇ ਸਮਾਨ ਚੰਚਲ ਤੁਰੰਗ ਭਾਵ ਘੋੜੇ, ਸ਼ਹਿਨਾਈਆਂ ਤੇ ਨਗਾਰੇ, ਚਤੁਰ ਵਜ਼ੀਰ ਤੇ ਆਗਿਆਕਾਰੀ ਅਹਿਲਕਾਰ ਇਹੋ ਜਿਹੀ ਸਮੱਗਰੀ ਵਿੱਚ ਵਸਣ ਵਾਲਿਆਂ ਲਈ ਇਹ ਮਹਿਲ ਹੈ।ਪ੍ਰਮਾਤਮ ਦੇਵ ਦੀ ਪੂਜਾ, ਤੁਲਸੀ ਚੰਦਨ ਦੇ ਉਪਹਾਰ, ਦਿੱਬ ਖੁਸ਼ਬੂ ਨਾਲ ਸਰਸ਼ਾਰ ਇਤਰ ਫਲੇਲ ਤੇ ਧੂਫਾਂ, ਅਖੰਡ ਮੰਡਲਾਕਾਰ ਘੁੰਮਦੀਆਂ ਦਮਕਦੀਆਂ ਤੇ ਚਮਕਦੀਆਂ ਆਰਤੀਆਂ, ਪ੍ਰੇਮ,ਨਿਮਰਤਾ,ਕਰੁਣਾ,ਬੇਨਤੀ,ਗਿਆਨ ਤੇ ਵੈਰਾਗ ਨਾਲ ਪਰਿਪੂਰਤ ਜਿਥੇ ਮਨੋਹਰ ਪਦ ਗਾਏ ਜਾਂਦੇ ਹੋਣ ਉਹਨਾਂ ਲਈ ਇਹ ਹਰੀ ਦਾ ਮੰਦਰ ਹੈ। ਤੇ ਜਿੰਨ੍ਹਾਂ ਨੇ ਖਾਣਾ ਪੀਣਾ ਤੇ ਪੇਟ ਪੂਰਤੀ ਲਈ ਟੇਢੇ ਵਿੰਗੇ ਢੰਗ ਨਾਲ ਧਨ ਇਕੱਠਾ ਕਰਨਾ, ਠੱਗੀ ਠੋਰੇ ਨਾਲ ਇਕੱਠੀ ਕੀਤੀ ਦੌਲਤ ਰਾਹੀਂ ਚਾਰ ਦਿਨਾਂ ਦੀ ਚਾਂਦਨੀ ਵਰਗੀ ਫੋਕੀ ਚੌਧਰ ਚਮਕਾਉਣੀ, ਨੱਚਣਾ, ਟੱਪਣਾ, ਹੱਸਣਾ, ਰੋਣਾ, ਫਜ਼ੂਲ ਜਿਹਾ ਭੜਥੂ ਪਾਕੇ ਦਿਨ ਬਤੀਤ ਕਰਨਾ ਤੇ ਝਖ ਮਾਰਦਿਆਂ ਰਾਤ ਅੱਧੀ ਜਾਗਦਿਆਂ ਤੇ ਅੱਧੀ ਸੌਂਦਿਆਂ ਕੱਟਣੀ। ਕਦੇ ਹਰਖ ਕਦੇ ਸੋਗ ਵਿੱਚ ਲਿਪਟੇ ਰਹਿਣਾ ਉਹਨਾਂ ਲਈ ਇਹ ਸਰੀਰ ਘਰ ਹੈ। ਜਿਸ ਵਾਸਤੇ ਗੁਰਬਾਣੀ ਦਾ ਪਵਿੱਤਰ ਆਦੇਸ਼ ਹੈ:

*"ਮਃ ੧॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥ ੩॥*
*(ਪੰਨਾ ੧੩੮)"*

ਇਸ ਲਈ ਨਾਥ ਜੀ ਜਿਸ ਨਗਰੀ ਦੀ ਤੁਸੀਂ ਗੱਲ ਕਰਦੇ ਹੋਂ ਅਸੀਂ ਉਸ ਨਗਰੀ ਨੂੰ ਵੀ ਭਾਵੇਂ ਸਮਝਦੇ ਹਾਂ ਪਰ ਅੰਦਰੋਂ ਅਸੀਂ ਜਿੱਥੇ ਨਿਵਾਸ ਰੱਖਦੇ ਹਾਂ ਉਸਦਾ ਗੁਰਬਾਣੀ ਵਿੱਚ ਕਥਨ ਹੈ

*"ਬੇਗਮ ਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥੧॥ (ਪੰਨਾ ੩੪੫)"*

ਲੇਖਕ ਵੱਲੋਂ:-ਸਤਿਗੁਰੂ ਇਸਨੂੰ ਦੇਹੀ ਅਤੇ ਮਿੱਟੀ ਦਾ ਮੇਲ ਵੀ ਕਹਿੰਦੇ ਹਨ। ਮਿੱਟੀ ਬਾਰੇ ਬਾਬਾ ਬੁੱਲ੍ਹੇ ਸ਼ਾਹ ਦੀ ਕਾਫੀ ਬਹੁਤ ਵਧੀਆ ਉਦਾਹਰਨ ਹੈ।

*"ਵਾਹ! ਵਾਹ! ਮਾਟੀ ਦੀ ਗੁਲਜ਼ਾਰ*
*ਮਾਟੀ ਘੋੜਾ, ਮਾਟੀ ਜੋੜਾ, ਮਾਟੀ ਦਾ ਅਸਵਾਰ*
*ਮਾਟੀ ਮਾਟੀ ਨੂੰ ਦੌੜਾਵੇ, ਮਾਟੀ ਦੀ ਖੜਕਾਰ*
*ਮਾਟੀ ਮਾਟੀ ਨੂੰ ਮਾਰਨ ਲੱਗੀ, ਮਾਟੀ ਦੇ ਹਥਿਆਰ*
*ਜਿਸ ਮਾਟੀ ਪਰ ਬਹੁਤੀ ਮਾਟੀ, ਸੋ ਮਾਟੀ ਹੰਕਾਰ*
*ਮਾਟੀ ਮਾਟੀ ਨੂੰ ਦੇਖਣ ਆਈ, ਮਾਟੀ ਦੀ ਏ ਬਹਾਰ*
*ਹੱਸ ਖੇਡ ਫਿਰ ਮਾਟੀ ਹੋਵੇ, ਪੈਂਦੀ ਪਾਉ ਪਸਾਰ।*
*ਬੁੱਲ੍ਹਾ ਇਹ ਬੁਝਾਰਤ ਬੁੱਝੇ, ਤਾਂ ਲਹਿ ਸਿਰੋਂ ਭੁਇੰ ਭਾਰ॥*
*(ਬੁੱਲ੍ਹਾ ਕਾਫ਼ੀਆਂ)"*

ਭਾਰਤੀ ਦਰਸ਼ਨ ਸ਼ਾਸਤਰ ਇਸ ਨਗਰੀ ਨੂੰ ਪੰਜ ਤੱਤਾਂ ਨਾਲ ਬਣੀ ਹੋਈ ਮੰਨਦੇ ਹਨ। ਪ੍ਰਿਥਵੀ, ਜਲ, ਵਾਯੂ,ਅਗਨੀ ਤੇ ਆਕਾਸ਼। ਇਹਨਾਂ ਪੰਜਾਂ ਦੇ ਮਿਸ਼ਰਣ ਨਾਲ ਹੀ ਸਰੀਰ ਦਾ ਢਾਂਚਾ ਬਣਦਾ ਹੈ।ਇਸ ਵਿੱਚ ਪੰਜ ਕਰਮ ਇੰਦਰੇ ਮੰਨੇ ਗਏ ਹਨ। ਹੱਥ, ਪੈਰ, ਮੁੱਖ, ਗੁਦਾ(ਮਲ ਦੁਆਰ) ਤੇ ਲਿੰਗ (ਮੂਤਰ ਦੁਆਰ)। ਇਹਨਾਂ ਦਾ ਕਾਰਜ-ਪਕੜਨਾ, ਚੱਲਣਾ, ਬੋਲਣਾ ਤੇ ਤਿਆਗਣਾ ਹੁੰਦਾ ਹੈ। ਵੇਦਾਂਤ ਸ਼ਾਸਤਰ ਅਨੁਸਾਰ ਆਤਮਾ ਪੰਜਾਂ ਕੋਸ਼ਾਂ ਵਿੱਚ ਲਿਪਟੀ ਹੋਈ ਹੈ। ਜਿੰਨ੍ਹਾਂ ਦੇ ਨਾਂ ਹਨ -ਅੰਨਮਯ,ਪ੍ਰਾਣਮਯ,ਮਨੋਮਯ, ਵਿਗਿਆਨਮਯ ਤੇ ਅਨੰਦਮਯ। ਅੰਨਮਯ- ਸਥੂਲ ਸ਼ਰੀਰ। ਪ੍ਰਾਣਮਯ- ਪੰਜ ਕਰਮ ਇੰਦਰੇ। ਮਨੋਮਯ-ਪੰਜ ਗਿਆਨ ਇੰਦਰੇ -ਵਿਗਿਆਨ ਮਯ -ਬੁੱਧੀ ਜਾਂ ਅਹੰਕਾਰ। ਅਨੰਦਮਯ-ਚਿੱਤ ਜਾਂ ਮਹਤ ਤੱਤ। ਇਸਤੋਂ ਬਿਨਾਂ ਇੱਕ ਸੂਖਮ ਸਰੀਰ ਵੀ ਇਸ ਵਿੱਚ ਵੱਸਦਾ ਹੈ। ਜਿਸਦਾ ਆਧਾਰ ਪੰਜ ਪ੍ਰਾਣ, ਪੰਜ ਗਿਆਨ ਇੰਦਰੇ,ਪੰਜ ਤਨ ਮਾਤਰਾ, ਮਨ ਬੁੱਧੀ

ਚਿੱਤ ਤੇ ਅਹੰਕਾਰ। ਦੇਹ ਨੂੰ ਗਤੀ ਸ਼ੀਲ ਰੱਖਣ ਵਾਸਤੇ ਪੰਜ ਪ੍ਰਾਣ ਜਰੂਰੀ ਹਨ। ਉਹਨਾਂ ਦੀ ਕ੍ਰਮਵਾਰ ਸੰਖਿਆ ਦੇ ਕਾਰਜ ਇਸ ਪ੍ਰਕਾਰ ਹੈ।

ਪ੍ਰਾਣ- ਫੇਫੜਿਆਂ ਨੂੰ ਗਤੀਸ਼ੀਲ ਰੱਖਣ ਵਾਲਾ।

ਅਪਾਨ -ਮਲ ਤਿਆਗਣ ਦਾ ਜ਼ਰੀਆ।

ਸਮਾਨ -ਅੰਨ ਪਚਨ ਦਾ ਜਾਂ ਪਚਾਉਣ ਦਾ ਮੁੱਖ ਕਾਰਨ

ਵਿਆਨ -ਸਾਰੇ ਸਰੀਰ ਵਿੱਚ ਵਿਆਪਕ ਹੈ

ਉਦਾਨ -ਕੰਠ ਤੋਂ ਚੱਲਕੇ ਗਲੇ ਵਿੱਚ ਦਾਖਲ ਹੁੰਦਾ ਹੈ।

ਅੱਖ, ਕੰਨ, ਨੱਕ, ਜੀਭ ਤੇ ਚਮੜੀ ਇਹ ਪੰਜੇ ਗਿਆਨ ਇੰਦਰੇ ਹਨ। ਅੱਖਾਂ ਨਾਲ ਵੇਖੀਦਾ ਹੈ। ਕੰਨ ਸ਼੍ਰਵਣ ਦਾ ਕਾਰਨ ਹਨ। ਰਸਨਾ ਜੀਭ ਨਾਲ ਸਵਾਦ ਦਾ ਪਤਾ ਚੱਲਦਾ ਹੈ। ਨੱਕ ਗੰਧ ਗਿਆਨ ਦਾ ਕਾਰਨ ਹੈ। ਤੇ ਚਮੜੀ ਤੋਂ ਸਪਰਸ਼ ਦਾ ਗਿਆਨ ਹੁੰਦਾ ਹੈ। ਇਹਨਾਂ ਨੂੰ ਹੀ ਸ਼ਬਦ,ਸਪਰਸ਼,ਰੂਪ,ਰਸ ਅਤੇ ਗੰਧ ਆਦਿ ਕਹਿ ਕੇ ਪੰਜ ਤਨ ਮਾਤਰਾ ਆਖਿਆ ਜਾਂਦਾ ਹੈ। ਮਨ ਬੁੱਧੀ ਚਿੱਤ ਤੇ ਅਹੰਕਾਰ ਇਹ ਚਾਰੇ ਅੰਤ੍ਰਾਕਰਨ ਅਖਵਾਉਂਦੇ ਹਨ। ਮਨ ਸੰਕਲਪ ਕਰਦਾ ਹੈ। ਮਨ ਹੀ ਅੱਖ ਨੱਕ ਤੇ ਕੰਨ ਆਦਿਕ ਨੂੰ ਗਤੀਸ਼ੀਲ ਰੱਖਦਾ ਹੈ। ਬੁੱਧੀ ਹਰ ਚੀਜ਼ ਦੇ ਚੰਗੇ ਮਾੜੇ ਪੱਖਾਂ ਨੂੰ ਵਿਚਾਰਨ ਵਾਲੀ ਵਸਤੂ ਹੈ। ਚਿੱਤ ਭਾਵੇਂ ਮਨ ਦਾ ਹੀ ਦੂਜਾ ਰੂਪ ਹੈ ਚਿੱਤ ਨੂੰ ਸਮਝਣ ਵਾਸਤੇ ਮਹਾਂਕਵੀ ਕਾਲੀਦਾਸ ਦੇ ਨਾਟਕ ਅਭਿਗਿਆਨ ਸ਼ਾਕੁੰਤਲ ਦਾ ਇੱਕ ਸ਼ਲੋਕ ਬਹੁਤ ਉੱਤਮ ਉਦਾਹਰਨ ਬਾਣਦਾ ਹੈ ਕਿ ਸ਼ਕੁੰਤਲਾ ਦੀ ਸਿਰਜਣਾ ਕਰਨ ਵਾਸਤੇ ਵਿਧਾਤਾ ਨੇ ਆਪਣੇ ਮਨ ਨੂੰ ਇਕਾਗਰ ਚਿੱਤ ਕਰਕੇ ਪਹਿਲਾਂ ਉਸਦੀ ਕਲਪਨਾ ਕੀਤੀ ਭਾਵ ਮਨ ਨਾਲ ਸੋਚਿਆ ਤੇ ਫਿਰ ਚਿੱਤ ਰਾਹੀਂ ਚਿੰਤਨ ਕਰਕੇ ਉਸਦੀ ਸੰਰਚਨਾ ਕੀਤੀ।

*"ਚਿਤੇ ਨਿਵੇਸ਼ਯ ਪਰਿਕਲਿਪਤ.. ਸਤਤਵਯੋਗਾਟ... ।*

*(ਅਭਿਗਿਆਨ ੨.੯)"*

ਸਵੈ ਅਭਿਮਾਨ ਜਾਂ ਅਣਖ ਆਦਿ ਬਿਰਤੀਆਂ ਦਾ ਕਾਰਨ ਅਹੰਕਾਰ ਹੈ। ਸਾਂਖ ਦਰਸ਼ਨ ਨੇ ਜਿਹੜੀਆਂ ਅੱਠ ਪ੍ਰਕਿਰਤੀਆਂ ਸੰਸਾਰ ਸਿਰਜਨਾ ਦਾ ਕਾਰਨ ਮੰਨੀਆਂ ਹਨ ਉਹਨਾਂ ਵਿੱਚ ਤੀਜੇ ਨੰਬਰ ਉੱਪਰ ਅਹੰਕਾਰ ਦਾ ਨਾਮ ਲਿਆ ਗਿਆ ਹੈ। ਬ੍ਰਿਹਦਾਰਨਿਕ ਉਪਨਿਸ਼ਦ ਵਿੱਚ ਇੱਕ ਕਥਨ ਹੈ ਕਿ ਬਾਪ ਆਪਣੇ ਬੇਟੇ ਨੂੰ ਪਤੀ ਪਤਨੀ ਨੂੰ ਜਾਂ ਪਤਨੀ ਪਤੀ ਨੂੰ ਪਿਆਰ ਨਹੀਂ ਕਰਦੇ ਬਲਕਿ ਸਾਰੇ ਆਪਣੀ ਆਤਮਾ ਨੂੰ ਪਿਆਰ ਕਰਦੇ ਹਨ ਕਿਉਂਕਿ ਜੇ ਪਤੀ ਪਤਨੀ ਨੂੰ ਪਿਆਰ ਕਰਦਾ ਹੋਵੇ ਤਾਂ ਲੜਨ ਝਗੜਨ ਜਾਂ ਖਿਝਣ ਚਿੜ ਜਾਣ ਤੋਂ ਬਾਅਦ ਵੀ ਉਸ ਵਿੱਚੋਂ ਉਤਨਾ ਹੀ ਪਿਆਰ ਆਉਣਾ ਚਾਹੀਦਾ ਹੈ ਅਥਵਾ ਜੇ ਮੈਡੀਕਲ ਸਾਇੰਸ

ਆਖ ਦੇਵੇ ਕਿ ਤੁਹਾਡੀ ਪਤਨੀ ਟੀ.ਬੀ. ਜਾਂ ਏਡਜ਼ ਦੀ ਸ਼ਿਕਾਰ ਹੈ ਤਾਂ ਪਤੀ ਓਸੇ ਪਰਮ ਸੁੰਦਰੀ ਪ੍ਰਾਣ ਪਿਆਰੀ ਦੇ ਕਮਰੇ ਵੱਲ ਵੀ ਨਹੀਂ ਝਾਕਦਾ। ਏਸ ਭਾਵਨਾ ਨੂੰ ਮਹਿਸੂਸ ਕਰਨ ਵਾਲੀ ਚੀਜ਼ ਦਾ ਨਾਂ ਅਹੰਕਾਰ ਮੰਨਿਆ ਗਿਆ ਹੈ।ਭਗਵਾਨ ਸ਼੍ਰੀ ਕ੍ਰਿਸ਼ਨ ਨੇ ਗੀਤਾ ਵਿੱਚ ਏਸੇ ਨਗਰੀ ਨੂੰ ਖੇਤਰ ਆਖਿਆ ਹੈ। ਤੇ ਇਸ ਵਿੱਚ ਵਸਣ ਵਾਲੇ ਆਤਮਾ ਨੂੰ ਖੇਤਰੱਗ ਦੀ ਸੰਗਯਾ ਦਿੱਤੀ ਹੈ। ਓਥੇ ਉਹਨਾਂ ਨੇ ਪੰਜ ਮਹਾਂਭੂਤ, ਅਹੰਕਾਰ, ਬੁੱਧੀ, ਮੂਲ ਪ੍ਰਕ੍ਰਿਤੀ, ਦਸ ਇੰਦਰੀਆਂ, ਮਨ, ਸ਼ਬਦ, ਸਪਰਸ਼, ਰੂਪ, ਰਸ, ਗੰਧ, ਇੱਛਾ, ਦਵੇਸ਼, ਸੁੱਖ, ਦੁੱਖ, ਸਥੂਲ ਦੇਹ, ਚੇਤਨਾ ਅਤੇ ਧੀਰਜ ਇਸਨੂੰ ਖੇਤਰ ਆਖਿਆ ਹੈ। ਹਰ ਤਰਫ ਹੱਥਾਂ ਪੈਰਾਂ ਵਾਲਾ ਨੇਤਰ ਸਿਰ ਮੁੱਖ ਤੇ ਕੰਨਾਂ ਵਾਲਾ ਸਮੂਹ ਇੰਦਰੀਆਂ ਦੇ ਵਿਸ਼ਿਆਂ ਨੂੰ ਜਾਨਣ ਵਾਲਾ ਸੰਸਾਰ ਦੇ ਧਾਰਨ ਤੇ ਪਾਲਨ ਵਾਲਾ ਨਿਰਗੁਣ ਹੋ ਕੇ ਵੀ ਗੁਣਾਂ ਨੂੰ ਭੋਗਣ ਵਾਲਾ ਸਾਰੇ ਚਰਾਚਰ ਪ੍ਰਾਣੀਆਂ ਦੇ ਅੰਦਰ ਬਾਹਰ ਚਰ ਅਤੇ ਅਚਰ ਸੂਖਮ ਅਤੇ ਅਵਿਗੇਯ ਨੇੜੇ ਤੋਂ ਵੀ ਨੇੜੇ ਤੇ ਦੂਰ ਤੋਂ ਵੀ ਦੂਰ ਰਹਿਣ ਵਾਲਾ ਜੋ ਪ੍ਰਮਾਤਮਾ ਹੈ ਜਿਸਦੀ ਹਿੱਸਿਆਂ ਵਿੱਚ ਵੰਡ ਨਾ ਕੀਤੀ ਜਾਵੇ। ਜਿਹੜਾ ਵਿਸ਼ਨੂੰ ਸ਼ਿਵਜੀ ਤੇ ਬ੍ਰਹਮਾ ਦੇ ਰੂਪ ਵਿੱਚ ਪਾਲਣ ਸੰਘਾਰਨ ਤੇ ਸਿਰਜਣਾ ਦਾ ਕਰਤਾ ਹੈ। ਜੋ ਜੋਤੀਆਂ ਦਾ ਵੀ ਜੋਤੀ ਬੋਧ ਸਰੂਪ ਸਭ ਦੇ ਹਿਰਦੇ ਵਿੱਚ ਰਹਿਣ ਵਾਲਾ ਘਟ ਘਟ ਵਾਸੀ ਬ੍ਰਹਮ ਹੈ ਉਸਨੂੰ ਖੇਤਰੱਗ ਆਖਦੇ ਹਨ। ਵੇਖੋ ਗੀਤਾ ਦੇ ਅਧਿਆਏ ੧੩ ਦੇ ਸ਼ਲੋਕ ੫ ਤੇ ੬, ੧੩, ੧੪, ੧੫,੧੬ ਅਤੇ ੧੭। ਇਸ ਨਗਰੀ ਵਿੱਚ ਵਸਣ ਵਾਲੇ ਆਤਮਾ ਬਾਰੇ ਮਹਾਂਰਿਸ਼ੀ ਗੌਤਮ ਦਾ ਮੱਤ ਹੈ ਕਿ ਆਤਮਾ ਗਿਆਨ ਦਾ ਅਧਿਕਰਨ(ਆਧਾਰ) ਹੈ। ਜਦੋਂ ਮੈਂ ਮੇਰੇ ਦੀ ਭਾਵਨਾ ਉਪਜਦੀ ਹੈ ਤਾਂ ਓਦੋਂ ਅਸੀਂ ਆਤਮਾ ਦੇ ਨੇੜੇ ਹੁੰਦੇ ਹਾਂ। ਇਹ ਮੱਤ ਨਿਆਇ ਸ਼ਾਸਤਰ ਦਾ ਹੈ। ਪਰਮ ਤਿਆਗੀ ਸਾਧੂ ਮਹਾਂਮੁਨੀ ਕਨਾਦ ਆਪਣੇ ਵਿਸ਼ੇਸ਼ ਦਰਸ਼ਨ ਵੈਸ਼ੇਸ਼ਿਕ ਵਿੱਚ ਆਖਦੇ ਹਨ ਕਿ ਦੇਹ ਦੇ ਕਾਰਜ ਨੂੰ ਵੇਖਕੇ ਜਿਸ ਚੇਤਨਾ ਦਾ ਅਨੁਮਾਨ ਹੁੰਦਾ ਹੈ ਜੋ ਸੁੱਖ ਦੁੱਖ ਦੇ ਅਨੁਭਵ ਨੂੰ ਵਿਸ਼ੇਸ਼ ਕਰਕੇ ਮਹਿਸੂਸ ਕਰਦਾ ਹੈ ਉਹ ਆਤਮਾ ਹੈ। ਮਹਾਂਮੁਨੀ ਜੈਮਿਨੀ ਆਪਣੇ ਦਰਸ਼ਨ ਮੀਮਾਂਸਾ ਵਿੱਚ ਕਹਿੰਦੇ ਹਨ ਕਿ ਮੈਂ ਤੇ ਮੇਰੇ ਦੀ ਭਾਵਨਾ ਹੀ ਆਤਮਾ ਹੈ ਤੇ ਇਸਦਾ ਟੁੱਟ ਜਾਣਾ ਜਾਂ ਮੁੱਕ ਜਾਣਾ ਹੀ ਮੁਕਤੀ ਹੈ। ਪੁਰਸ਼ ਪ੍ਰਕ੍ਰਿਤੀ ਵਾਦੀ ਸਾਂਖ ਦਰਸ਼ਨ ਦਾ ਮੱਤ ਹੈ ਕਿ ਪੁਰ ਅਰਥਾਤ ਦੇਹ ਸ਼ ਜਾਂ ਖ ਉਸ ਵਿੱਚ ਵਸਣ ਵਾਲਾ ਸਰੀਰ ਇੰਦਰੀਆਂ ਮਨ ਅਤੇ ਬੁੱਧੀ ਤੋਂ ਅਲੱਗ ਚੇਤਨ ਤੱਤ ਆਤਮਾ ਹੈ ਉਹਨਾਂ ਦਾ ਮੱਤ ਹੈ ਕਿ ਇਸਨੂੰ ਸੁੱਖ ਦੁੱਖ ਨਹੀਂ ਵਿਆਪਦੇ ਕਿਉਂਕਿ ਪ੍ਰਕ੍ਰਿਤੀ ਤੋਂ ਉੱਪਰ ਹੈ। ਉਦਾਸੀਨ ਤੇ ਕ੍ਰਿਆਰਹਿਤ ਹੈ। ਵੇਦਾਂਤ ਸ਼ਾਸਤਰ ਦਾ ਮੱਤ ਹੈ ਕਿ ਜੜ੍ਹ ਚੇਤਨ ਸੰਸਾਰ ਦਾ ਗਿਆਨ ਰੱਖਣ ਵਾਲਾ

ਪਰਮ ਸੱਤਾ ਸਰੂਪ ਗਿਆਤਾ ਰੂਪ ਆਤਮਾ ਹੈ। ਉਸਦੀ ਹੋਂਦ ਵਾਸਤੇ ਕਿਸੇ ਪ੍ਰਮਾਣ ਦੀ ਲੋੜ ਨਹੀਂ। ਇਸ ਪ੍ਰਕਾਰ ਛੇ ਦੇ ਛੇ ਸ਼ਾਸਤਰ ਇਸ ਦੇਹ ਰੂਪੀ ਨਗਰੀ ਵਿੱਚ ਵਸਣ ਵਾਲੇ ਤੱਤ ਨੂੰ ਆਤਮਾ ਆਖਦੇ ਹਨ। ਕਠ ਉਪਨਿਸ਼ਦ ਵਿੱਚ ਇਸ ਦੇਹੀ ਭਾਵ ਨਗਰੀ ਨੂੰ ਰਥ ਆਤਮਾ ਨੂੰ ਰਥੀ ਬੁੱਧੀ ਨੂੰ ਸਾਰਥੀ ਤੇ ਮਨ ਨੂੰ ਲਗਾਮ ਆਖਿਆ ਗਿਆ ਹੈ। ਸੋ ਭਗਵਾਨ ਸ਼੍ਰੀਚੰਦਰ ਜੀ ਨੇਂ ਸਿੱਧਾਂ ਨੂੰ ਹੈਰਾਨ ਕਰਦਿਆਂ ਆਖਿਆ ਕਿ ਨਾਥ ਜੀ ਤੁਸੀਂ ਜਿਸ ਨੂੰ ਇੱਕ ਸਾਧਾਰਨ ਬਾਲਕ ਸਮਝ ਰਹੇ ਹੋਂ ਉਹ ਇਸ ਪ੍ਰਕਾਰ ਦੀ ਨਗਰੀ ਦਾ ਵਾਸੀ ਹੈ। ਅਤੇ ਇਸ ਨਗਰੀ ਵਿੱਚ ਮੈਨੂੰ ਮੇਰੇ ਸਤਿਗੁਰੂ ਪ੍ਰਮਾਤਮ ਦੇਵ ਨੇ ਭੇਜਿਆ ਹੈ। ਇਸ ਸਰੀਰ ਨੂੰ ਨਗਰੀ ਜਾਂ ਗ੍ਰਾਮ ਨਾਲ ਆਖਣ ਦਾ ਰੂਪਕ ਭਗਤ ਕਬੀਰ ਜੀ ਨੇ ਬਹੁਤ ਖੂਬਸੂਰਤ ਚਿਤਰਿਆ ਹੈ। ਪਵਿੱਤਰ ਗੁਰਬਾਣੀ ਦੇ ਪੰਨਾ ੧੧੦੪ ਦੇ ਰਾਗ ਮਾਰੂ ਵਿੱਚ ਉਹਨਾਂ ਦਾ ਇਹ ਸ਼ਬਦ ਹੈ।

*"ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥*
*ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ॥੧॥*
*ਬਾਬਾ ਅਬ ਨ ਬਸਉ ਇਹ ਗਾਉ॥*
*ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥ ਰਹਾਉ॥*
*ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥*
*ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥*
*ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥*
*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥ ੩॥੭॥*
*(ਪੰਨਾ ੧੧੦੪)"*

ਇਸਦਾ ਭਾਵ ਹੈ ਕਿ ਇਹ ਸਰੀਰ ਗ੍ਰਾਮ ਜਾਂ ਇੱਕ ਪਿੰਡ ਦੇ ਸਮਾਨ ਹੈ। ਜਿਸਦੀ ਜ਼ਮੀਨ ਦਾ ਮਾਲਕ ਇੱਕ ਮੁੱਖ ਚੌਧਰੀ ਹੈ ਜੋ ਕਿ ਜੀਵ ਹੈ। ਉਸ ਜ਼ਮੀਨ ਉੱਪਰ ਖੇਤੀ ਕਰਨ ਵਾਲੇ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜ ਕਿਰਸਾਣ ਹਨ। ਸ਼ਬਦ ਸਪਰਸ਼ ਰੂਪ ਰਸ ਗੰਧ ਦੀ ਓਥੇ ਖੇਤੀ ਹੁੰਦੀ ਹੈ। ਜਿਸਨੂੰ ਅੱਖ ਨੱਕ ਕੰਨ ਜੀਹਭਾ ਅਤੇ ਤੁਚਾ ਰਾਹੀਂ ਭੋਗਿਆ ਚੱਖਿਆ ਜਾਂ ਮਹਿਸੂਸ ਕੀਤਾ ਜਾਂਦਾ ਹੈ ਪਰ ਇਹਨਾਂ ਮਿੱਥਿਆ ਰਸਾਂ ਕਸਾਂ ਨੂੰ ਭਗਤ ਜੀ ਕਹਿੰਦੇ ਹਨ ਕਿ ਮੈਂ ਹੁਣ ਤਿਆਗਣਾ ਚਾਹੁੰਦਾ ਹਾਂ ਕਿਉਂ ਕਿ ਇਹ ਬੰਧਨ ਪ੍ਰਪੰਚ ਜਾ ਦੁੱਖ ਦਾ ਕਾਰਨ ਹਨ। ਇਸ ਲਈ ਇਸ ਸਰੀਰ ਰੂਪੀ ਪਿੰਡ ਵਿੱਚ ਹੁਣ ਮੈਂ ਨਹੀਂ ਵਸਣਾ ਚਾਹੁੰਦਾ ਕਿਉਂਕਿ ਚਿੱਤਰ ਤੇ ਗੁਪਤ ਰੱਬ ਵੱਲੋਂ ਥਾਪੇ ਦੋ ਮੁੰਨਸ਼ੀ ਹਨ ਜਿਹੜੇ ਮੈਥੋਂ ਖਿਣਾਂ ਪਲਾਂ ਵਿਸੇ-ਚਸੇ ਅਤੇ ਘੜੀਆਂ ਪਲਾਂ ਦਾ ਲੇਖਾ ਮੰਗਦੇ ਹਨ। ਪੁਰਾਣਾਂ ਵਿੱਚ ਇਕ ਕਥਾ ਆਉਂਦੀ ਹੈ ਕਿ ਯਮ ਰਾਜਾ ਦੇ ਦਰਬਾਰ ਵਿੱਚ ਭਾਵ ਯਮਪੁਰੀ ਵਿੱਚ ਇੱਕ ਦਿਨ ਇੱਕ ਮੀਟਿੰਗ ਹੋਈ ਕਿ ਸਮੂਹ ਪ੍ਰਾਣੀਆਂ ਦੇ ਕਰਮਾਂ ਦਾ ਲੇਖਾ ਜੋਖਾ ਲਿਖਣ ਪੜ੍ਹਨ ਜਾਂ ਸਮਝਣ ਸਮਝਾਉਣ ਦਾ ਕੰਮ ਪੂਰੀ ਤੱਤਪਰਤਾ ਤੇ ਤਨ ਦੇਹੀ ਨਾਲ ਕਰ

ਸਕੇ ਇਹੋ ਜਿਹਾ ਕੋਈ ਆਦਮੀ ਹੈ? ਤਾਂ ਧਰਮ ਰਾਜ ਦੇ ਦਰਬਾਰੀਆਂ ਵਿੱਚੋਂ ਕਿਸੇ ਨੇ ਉੱਠ ਕੇ ਆਖਿਆ ਕਿ ਮਿਰਤੂ ਲੋਕ ਵਿੱਚ ਚਿੱਤਰ ਅਤੇ ਗੁਪਤ ਨਾਮ ਦੇ ਦੋ ਵਪਾਰੀ ਭਰਾ ਹਨ ਜਿੰਨ੍ਹਾਂ ਦੀ ਜਾਤ ਕਾਇਸਥ(ਕਾਇਥ) ਹੈ। ਸੋ ਉਹਨਾਂ ਦੋਹਾਂ ਨੂੰ ਮ੍ਰਿਤੂ ਲੋਕ ਤੋਂ ਬੁਲਾ ਕੇ ਜੀਵਾਂ ਦੇ ਚੰਗੇ ਮਾੜੇ ਕਰਮਾਂ ਦਾ ਲੇਖਾ ਜੋਖਾ ਅੰਕਿਤ ਕਰਨ ਲਈ ਸਦਾ ਸਦਾ ਲਈ ਧਰਮਰਾਜ ਨੇ ਨਿਯੁਕਤ ਕਰ ਦਿੱਤਾ। ਉਹਨਾਂ ਵੱਲ ਹੀ ਏਥੇ ਭਗਤ ਜੀ ਦਾ ਇਸ਼ਾਰਾ ਹੈ। ਜਿਹੜਾ ਉਹ 'ਕਾਇਥੁ ਚੇਤੂ' ਕਰਕੇ ਦੱਸਦੇ ਹਨ। ਇਸ ਨਾਲ ਉਹਨਾਂ ਲੋਕਾਂ ਨੂੰ ਵੀ ਸਿੱਖਿਆ ਮਿਲਦੀ ਹੈ ਜਿਹੜੇ ਆਖਦੇ ਹਨ 'ਇਹ ਜਗੁ ਮਿੱਠਾ ਤੇ ਅਗਲਾ ਕਿਨ ਡਿੱਠਾ"। ਇਸ ਸ਼ਬਦ ਦੇ ਅਖੀਰ ਵਿੱਚ ਭਗਤ ਜੀ ਉਪਦੇਸ਼ ਕਰਦੇ ਹਨ ਕਿ ਜਦੋਂ ਲੇਖਾ ਦੇਣਾ ਪਿਆ ਤਾਂ ਕਾਮ ਆਦਿਕ ਸਾਰੇ ਚੁੰਡੀ ਦੇ ਯਾਰ ਮੂੰਹ ਕੱਜ ਕੇ ਪਤਾ ਹੀ ਨਹੀਂ ਕਿੱਧਰ ਨੱਠ ਗਏ। ਅਤੇ ਧਰਮ ਰਾਜ ਦੇ ਦਰਬਾਰੀਆਂ ਨੇ ਇਸ ਜੀਵ ਨੂੰ ਬੰਨ੍ਹ ਲਿਆ। ਹੇ ਸਾਧੂਓ! ਚੰਗੀ ਉੱਤਮ ਜਾਂ ਸ਼੍ਰੇਸ਼ਠ ਬਾਤ ਇਹੋ ਹੀ ਹੈ ਕਿ ਇਸ ਖੇਤ ਵਿੱਚ ਰਹਿੰਦਿਆਂ ਹੀ ਲੇਖਾ ਨਿਬੇੜ ਲਵੋ ਕਿਉਂਕਿ ਮਨੁੱਖ ਦਾ ਜਨਮ ਇਸ ਭਵਸਾਗਰ ਨੂੰ ਪਾਰ ਕਰਨ ਦਾ ਆਖਰੀ ਉਪਰਾਲਾ ਹੈ। ਏਸੇ ਵਾਸਤੇ ਧੰਨ ਧੰਨ ਬਾਬਾ ਸ਼੍ਰੀ ਚੰਦਰ ਜੀ ਸਿੱਧਾਂ ਨੂੰ ਜਵਾਬ ਦਿੰਦੇ ਹਨ ਕਿ ਇਸ ਏਨੇ ਅਰਥਾਂ ਵਾਲੀ ਨਗਰੀ ਵਿੱਚ ਮੈਂ ਗੁਰੂ ਪ੍ਰਮੇਸ਼ਰ ਦੀ ਆਗਿਆ ਨਾਲ ਆਇਆ ਹਾਂ।

*"ਚੇਤਹੁ ਨਗਰੀ ਤਾਰਹੁ ਗਾਂਵ।*
*ਅਲਖ ਪੁਰਖ ਕਾ ਸਿਮਰਹੁ ਨਾਮ॥"*

ਨਗਰ ਜਾਂ ਨਗਰੀ ਸ਼ਬਦ ਦੀ ਵਿਆਖਿਆ ਅਸੀਂ ਪਿੱਛੇ ਕਰ ਆਏ ਹਾਂ। ਏਥੇ ਸਾਡੇ ਧਿਆਨ ਜਾਂ ਖਿੱਚ ਦਾ ਵਿਸ਼ਾ ਹੈ ਸ਼ਬਦ 'ਚੇਤਹੁ'। ਇਹ ਲਫ਼ਜ਼ ਚਿੱਤ ਧਾਤੂ ਨੂੰ ਲਯੁਟ ਪ੍ਰੱਤਯਯ ਲੱਗਣ ਨਾਲ ਬਣਦਾ ਹੈ। ਜਿਸਦਾ ਅਰਥ ਹੁੰਦਾ ਹੈ ਸਜੀਵ, ਜੀਵਤ, ਜੀਵ ਧਾਰੀ, ਸੁਚੇਤ ਅਥਵਾ ਸੰਵੇਦਨਸ਼ੀਲ। ਏਸੇ ਤੋਂ ਹੀ ਅੱਗੇ ਚੇਤਨ ਸ਼ਬਦ ਬਣਦਾ ਹੈ। ਚੇਤਨ ਸ਼ਬਦ ਦਾ ਪ੍ਰਯੋਗ ਮਹਾਂਕਵੀ ਕਾਲੀਦਾਸ ਨੇ ਆਪਣੇ ਜਗਤ ਪ੍ਰਸਿੱਧ ਗ੍ਰੰਥ ਮੇਘਦੂਤ ਦੇ ਪੂਰਵ ਮੇਘ ਦੇ ਪੰਜਵੇ ਸ਼ਲੋਕ ਵਿੱਚ ਬਹੁਤ ਹੀ ਖ਼ੂਬਸੂਰਤ ਕੀਤਾ ਹੈ। ਜਿੱਥੇ ਉਹ ਲਿਖਦੇ ਹਨ ਕਿੱਥੇ ਧੂੰਆ, ਪ੍ਰਕਾਸ਼, ਜਲ ਅਤੇ ਵਾਯੂ ਆਦਿ ਤੱਤਾਂ ਦਾ ਮਿਲਿਆ ਜੁਲਿਆ ਰੂਪ ਮੇਘ ਜਾਂ ਬੱਦਲ ਅਤੇ ਕਿੱਥੇ ਕਿਸੇ ਸਮਰੱਥਾਵਾਨ ਸਰੀਰ ਧਾਰੀ ਮਨੁਖ ਦੁਆਰਾ ਪਹੁੰਚਾਏ ਜਾਣ ਵਾਲਾ ਸੰਦੇਸ਼ ਵਰਗਾ ਕਾਰਜ। ਪਰ ਇਹ ਕਾਮ ਦੇ ਵਸ਼ੀਭੂਤ ਜਾਂ ਅਧੀਨ ਹੋਇਆ ਜੱਖ, ਚੇਤਨ ਅਚੇਤਨ ਦੇ ਗਿਆਨ ਨੂੰ ਭੁੱਲ ਕੇ ਆਤਮ ਰੂਪੀ ਚੇਤਨਾ ਹੀਣ ਮੇਘ ਨੂੰ ਸੁਨੇਹੇ ਦੇ ਰਿਹਾ ਹੈ।

**"*कामार्ता* हि प्रकृतिकृपणाश्चेतनाचेतनेषू" (ਮੇਘ: -1-5)**

ਅਸਲ ਵਿੱਚ ਜੇ ਗਹੁ ਨਾਲ ਵੇਖਿਆ ਜਾਵੇ ਤਾਂ ਇਸ ਦੁਨੀਆਂ ਰੂਪੀ ਨਗਰੀ ਦੇ ਗੁਹਜ ਤੱਤਾਂ ਨੂੰ ਜਾਂ ਰਹੱਸ ਨੂੰ ਜਾਨਣਾ ਬਹੁਤ ਹੀ ਮੁਸ਼ਕਿਲ ਹੈ। ਉਸਦੇ ਕਰਤਾ ਦੀ ਕਲਾ ਕੁਸ਼ਲਤਾ ਨੂੰ ਵੇਖਕੇ ਗਿਆਨ ਵਾਨ ਮਨੁੱਖ ਵਿਸਮਾਦ ਵਿਸਮਾਦ ਹੋ ਜਾਂਦਾ ਹੈ। ਮੋਰ ਵਰਗੀ ਮੁਸੱਵਰੀ ਮਨੁੱਖ ਅੱਜ ਤੱਕ ਕਰ ਹੀ ਨਹੀਂ ਸਕਿਆ। ਹੰਸ ਦੇ ਨੀਰ ਖੀਰ ਵਿਵੇਕ ਨੂੰ ਹਰ ਇੱਕ ਜਾਣਦਾ ਹੈ।ਪਰ ਫਿਰ ਵੀ ਜੋ ਨਹੀਂ ਜਾਣਦੇ ਉਹਨਾਂ ਜਿਗਿਆਸੂਆਂ ਨੂੰ ਅਰਜ਼ ਕਰਦਿਆਂ ਕਿ ਹੰਸ ਦੀ ਚੁੰਝ ਕੁਦਰਤ ਵੱਲੋਂ ਖਟਾਈ ਭਰਪੂਰ ਹੁੰਦੀ ਹੈ ਜਦੋਂ ਉਹ ਆਪਣੀ ਚੁੰਝ ਦੁੱਧ ਵਿੱਚ ਪਾਉਂਦਾ ਹੈ ਤਾਂ ਓਸੇ ਵੇਲੇ ਦੁੱਧ ਫਟ ਜਾਂਦਾ ਹੈ ਤੇ ਉਹ ਉਸ ਵਿੱਚੋਂ ਦੁੱਧ ਦੇ ਫੁੱਟਾਂ ਨੂੰ ਜਾਂ ਪੀਸਾਂ ਨੂੰ ਚੁੱਕ ਕੇ ਖਾ ਲੈਂਦਾ ਹੈ ਤੇ ਪਾਣੀ ਨੂੰ ਤਿਆਗ ਦਿੰਦਾ ਹੈ। ਬੱਸ ਏਸੇ ਨੂੰ ਹੀ ਹੰਸ ਦਾ ਨੀਰ ਖੀਰ ਵਿਵੇਕ ਆਖਦੇ ਹਨ। ਧਾਰਮਿਕ ਗ੍ਰੰਥਾਂ ਵਿੱਚ ਇਸਦਾ ਉਦਾਹਰਣ ਇਸ ਲਈ ਦਿੱਤਾ ਜਾਂਦਾ ਹੈ ਕਿ ਜਿੰਨ੍ਹਾਂ ਵਿਦਵਾਨ ਮਹਾਂਪੁਰਖਾਂ ਦੀ ਬੁੱਧੀ ਚੰਗੇ ਮਾੜੇ ਦੇ ਗਿਆਨਦੀ ਖਟਾਸ ਨਾਲ ਭਰਪੂਰ ਹੋ ਜਾਂਦੀ ਹੈ ਉਹ ਜਦੋਂ ਵੀ ਕਿਸੇ ਸੰਸਾਰ ਦੇ ਚਮਕਦੇ ਦਮਕਦੇ ਵਿਸ਼ੇ ਵਾਸਨਾ ਭਰਪੂਰ ਪਦਾਰਥ ਨੂੰ ਵੇਖਦੇ ਹਨ ਤਾਂ

ਉਹਨਾਂ ਦੀ ਬੁੱਧੀ ਉਸ ਵਿੱਚੋਂ ਤੁਰੰਤ ਗਿਆਨ ਆਤਮਕ ਅੰਸ਼ ਨੂੰ ਗ੍ਰਹਿਣ ਕਰਕੇ ਬਾਕੀ ਦੇ ਫੋਕਟ ਮਾਲ ਨੂੰ ਤਿਆਗ ਦਿੰਦੀ ਹੈ ਪਰ ਸਾਡਾ ਵਿਸ਼ਾ ਕਾਦਰ ਦੀਆਂ ਕੁਦਰਤਾਂ ਦੇ ਕਮਾਲ ਨੂੰ ਵਰਨਣ ਕਰਨ ਦਾ ਸੀ। ਏਸੇ ਲਈ ਅਰਜ਼ ਕਰ ਰਹੇ ਸਾਂ ਕਿ ਮਿਰਗ ਵਰਗੇ ਨੇਤਰ, ਕੋਇਲ ਸਮਾਨ ਮਧੁਰ ਬਾਣੀ, ਚਿਤਰੇ ਵਰਗੀ ਹੁਸ਼ਿਆਰੀ, ਸਿੰਘ ਸਮਾਨ ਬਹਾਦੁਰੀ, ਮਨੁੱਖ ਕਿਵੇਂ ਪੈਦਾ ਕਰ ਸਕਦਾ ਹੈ ?ਉਸ ਵੇਲੇ ਤਾਂ ਬੁੱਧੀ ਬਿਲਕੁਲ ਹੀ ਚੱਕਰਿਤ ਹੋ ਜਾਂਦੀ ਹੈ ਜਦੋਂ ਅਸੀਂ ਇੱਕ ਪੰਛੀ ਬਿਜੜੇ ਦਾ ਆਲ੍ਹਣਾ ਵੇਖਦੇ ਹਾਂ, ਜਿਸਦੇ ਬਾਕਾਇਦਾ ਦੋ ਕਮਰੇ ਤੇ ਤੀਜਾ ਪ੍ਰਵੇਸ਼ ਦੁਆਰ ਜਾਂ ਬਰਾਮਦਾ ਹੁੰਦਾ ਹੈ। ਫਿਰ ਉਸਨੂੰ ਇੱਕ ਪੇਡ ਦੀ ਸ਼ਾਖਾ ਦੇ ਨਾਲ ਇਤਨੀ ਮਜ਼ਬੂਤੀ ਨਾਲ ਲਪੇਟਿਆ ਹੁੰਦਿਆ ਹੈ ਕਿ ਲੱਖਾਂ ਤੂਫਾਨ ਆਉਣ ਉੱਪਰ ਵੀ ਉਹ ਆਲਣਾ ਆਪਣੀ ਥਾਂ ਤੋਂ ਇੰਚ ਮਾਤਰ ਵੀ ਪਾਸੇ ਨਹੀਂ ਹੁੰਦਾ। ਕਮਲ ਸੂਰਜ ਦੇ ਅਸਤ ਹੋਣ ਨਾਲ ਕਿਉਂ ਮੁਰਝਾ ਜਾਂਦੇ ਹਨ? ਰਾਤ ਦੀ ਰਾਣੀ ਦੇ ਫੁੱਲ ਰਾਤ ਨੂੰ ਕਿਸ ਪ੍ਰਕਾਰ ਖਿੜ ਜਾਂਦੇ ਹਨ? ਪਸ਼ੂਆਂ ਦੇ ਨੇਤਰ ਰਾਤ ਨੂੰ ਕਿਉਂ ਜਗਦੇ ਹਨ? ਮੱਖੀਆਂ ਸ਼ਹਿਦ ਕਿਸ ਢੰਗ ਨਾਲ ਇਕੱਠਾ ਕਰਦੀਆਂ ਹਨ ?ਸਾਰਸ ਹੰਸ ਜਾਂ ਮੁਰਗਾਬੀ ਜਲ ਵਿੱਚ ਕਿਸ ਤਰ੍ਹਾਂ ਤੈਰ ਲੈਂਦੇ ਹਨ ?ਪੰਜਾਹ ਮਣ ਦੀ ਲੱਕੜ ਪਾਣੀ ਵਿੱਚ ਕਿਉਂ ਨਹੀਂ ਡੁੱਬਦੀ ਤੇ ਮੁੱਠੀ ਭਰ ਲੋਹਾ ਪਾਣੀ ਵਿੱਚ ਸੁੱਟਣਸਾਰ ਕਿਵੇਂ ਡੁੱਬ ਜਾਂਦਾ ਹੈ ?ਭੋਜਨ ਕਰਨ ਵੇਲੇ ਸਾਹ ਨਾਲੀ ਨੂੰ ਕੌਣ ਬੰਦ ਕਰਦਾ ਹੈ ? ਕੇਸਰ ਕਸ਼ਮੀਰ ਵਿੱਚ ਹੀ ਕਿਉਂ ਪੈਦਾ ਹੁੰਦਾ ਹੈ ਆਦਿ ਅਨੇਕਾਂ ਹੈਰਾਨ ਕਰਨ ਵਾਲੇ ਕ੍ਰਿਸ਼ਮੇ ਹਨ। ਏਥੇ ਇੱਕ ਆਪਣੀ ਹੱਡ ਬੀਤੀ ਘਟਨਾ ਦਰਜ ਕਰਾਂ ਕਿ ਸੰਨ ੧੯੭੮ ਵਿੱਚ ਦਾਸ ਸਵਾਮੀ ਗੰਗੇਸ਼ਵਰਾ ਨੰਦ ਦੀ ਮੰਡਲੀ ਨਾਲ ਸ੍ਰੀ ਲੰਕਾ ਅਦਿ ਦੇਸ਼ਾਂ ਵਿੱਚ ਵੇਦਾਂ ਦੇ ਪ੍ਰਚਾਰ ਹਿੱਤ ਗਿਆ ਸੀ। ਲੰਕਾ ਦੇ ਕੈਟਾਣੀ ਸ਼ਹਿਰ ਵਿੱਚ ਅਸੀਂ ਇੱਕ ਫੁੱਲ ਵੇਖਿਆ ਜਿਸਦਾ ਆਕਾਰ ਭਗਵਾਨ ਸ਼ਿਵਜੀ ਦੇ ਮੰਦਰ ਵਿੱਚ ਸ਼ਿਵਕਾ ਅਤੇ ਸ਼ਿਵਲਿੰਗ ਵਰਗਾ ਹੂਬਹੂ ਸੀ। ਅਸੀਂ ਓਥੋਂ ਦੇ ਮਾਲੀ ਨੂੰ ਪੁੱਛਿਆ ਕਿ ਕੀ ਸਾਨੂੰ ਇਸ ਫੁੱਲ ਦਾ ਬੀਜ ਜਾਂ ਪਨੀਰੀ ਮਿਲ ਸਕਦੀ ਹੈ ਤਾਂ ਉਹ ਸਾਡੀ ਗੱਲ ਸੁਣਕੇ ਪਹਿਲਾਂ ਹੱਸਿਆ ਤੇ ਫਿਰ ਆਖਣ ਲੱਗਿਆ ਕਿ ਬਾਬਾ ਜੀ ਤੁਸੀਂ ਹੀ ਨਹੀਂ ਇਹ ਗੱਲ ਦੁਨੀਆਂ ਭਰ ਦੇ ਸੈਲਾਨੀ ਹੀ ਚਾਹੁੰਦੇ ਹਨ ਕਿ ਇਹ ਫੁੱਲ ਅਸੀਂ ਆਪਣੇ ਦੇਸ਼ ਲੈ ਜਾਈਏ ਪਰ ਇਹ ਸਿਵਾਏ ਲੰਕਾ ਤੋਂ ਹੋਰ ਕਿਧਰੇ ਪੈਦਾ ਨਹੀਂ ਹੋ ਸਕਦਾ। ਕਿਉਂਕਿ ਇਹ ਲੰਕਾਪਤੀ ਰਾਵਣ ਨੇ ਭਗਵਾਨ ਸ਼ਿਵਜੀ ਦੇ ਚਰਨਾਂ ਵਿੱਚ ਆਪਣੇ ਦਸ ਸਿਰ ਭੇਟ ਕਰਕੇ ਪ੍ਰਾਪਤ ਕੀਤਾ ਹੈ। ਸਾਡੇ ਪਾਸ ਸਿਵਾਏ ਚੁੱਪ ਰਹਿਣ ਤੋਂ ਅਤੇ ਹੈਰਾਨ ਹੋਣ ਤੋਂ ਹੋਰ ਕੋਈ ਵੀ ਉੱਤਰ ਨਹੀਂ ਸੀ। ਏਸੇ ਲਈ ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਸਿਰਜਣਹਾਰ ਦੀ ਸਾਜੀ ਇਸ ਨਗਰੀ ਦੀ

ਕਮਾਲ ਦੀ ਕਾਰੀਗਰੀ ਨੂੰ ਸਮਝਣ ਦੀ ਗੱਲ ਹੀ ਭਗਵਾਨ ਸ੍ਰੀ ਚੰਦਰ ਜੀ ਕਰ ਰਹੇ ਹਨ। ਅੱਗ ਦੇ ਧਰਮ- ਗਰਮੀ ਤੇ ਪ੍ਰਕਾਸ਼ ਨੂੰ ਹੁਣ ਤੱਕ ਕੋਈ ਵਿਗਿਆਨਕ ਨਹੀਂ ਬਦਲ ਸਕਿਆ। ਵਿਚਾਰ ਕੇ ਦੇਖੋ ਇਹ ਸਾਰੀ ਰਚਨਾ ਹੀ ਇੱਕ ਦੂਜੇ ਦੇ ਵਿਰੋਧੀ ਤੱਤਾਂ ਨਾਲ ਬਣੀ ਹੋਈ ਹੈ। ਗੁਰਬਾਣੀ ਦਾ ਕਥਨ ਹੈ :

*"ਲਖੀ ਨ ਜਾਈ ਨਾਨਕ ਲੀਲਾ॥ ੧॥*
*ਕਰਿ ਕਿਰਪਾ ਪ੍ਰਭ ਦੀਨ ਦਇਆਲਾ॥*
*ਤੇਰੇ ਸੰਤਨ ਕੀ ਮਨੁ ਹੋਇ ਰਵਾਲਾ॥ (ਪੰਨਾ ੨੫੦)"*

ਸੁਭਾਵਿਕ ਰੂਪ ਵਿੱਚ ਅੱਗ ਪਾਣੀ ਨੂੰ ਸੁਕਾ ਦਿੰਦੀ ਹੈ ਤੇ ਪਾਣੀ ਅੱਗ ਨੂੰ ਬੁਝਾ ਦਿੰਦਾ ਹੈ। ਪਰ ਆਕਸੀਜਨ ਅਤੇ ਹਾਈਡਰੋਜਨ ਦੇ ਮਿਲਣ ਨਾਲ ਜਲ ਪੈਦਾ ਹੋ ਜਾਂਦਾ ਹੈ। ਜਦੋਂ ਕਿ ਹਾਈਡ੍ਰੋਜਨ ਇਕੱਲਾ ਜਲ ਦਾ ਵਿਰੋਧੀ ਹੈ ਪਰ ਜਦੋਂ ਆਕਸੀਜਨ ਉਸਦੀ ਸਹਾਇਤਾ ਕਰਦਾ ਹੈ ਤਾਂ ਦੋਵੇਂ ਇਕੱਠੇ ਰਲਕੇ ਸਾਰੀ ਦੁਨੀਆਂ ਦੇ ਜੀਵਨ ਦਾ ਕਾਰਨ ਠੰਢਾ ਮਿੱਠਾ ਜਲ ਬਣ ਜਾਂਦੇ ਹਨ। ਇਸ ਪ੍ਰਕਾਰ ਅਦਭੁਤ ਤੱਤਾਂ ਨੂੰ ਸਮਝਣਾ ਹੀ ਇਸ ਕਾਇਆ ਰੂਪ ਨਗਰੀ ਨੂੰ 'ਚੇਤਨਾ' ਹੈ। ਏਸੇ ਵਾਸਤੇ ਅਥਰਵਵੇਦ ਨੇ ਇਸ ਦੁਨੀਆਂ ਨੂੰ ਪ੍ਰਮਾਤਮਾ ਦਾ ਸਿਰਜਿਆ ਹੋਇਆ ਕਾਵਿ ਆਖਿਆ ਹੈ। ਭਾਵ ਜਿਵੇਂ ਇੱਕ ਸ਼ਾਇਰ ਆਪਣੀ ਕਾਵਿ ਰਚਨਾ ਵਿੱਚ ਅਨੇਕਾਂ ਪ੍ਰਕਾਰ ਦੇ ਰਸ, ਸ਼ਬਦ, ਚਿੱਤਰ, ਨਾਦ, ਧੁਨੀਆਂ, ਅਲੰਕਾਰ, ਬਿੰਬ ਆਦਿ ਦੇ ਮਿਲਾਉਣ ਨਾਲ ਇੱਕ ਅਦਭੁਤ ਰਸਦਾਈ ਰਚਨਾ ਪ੍ਰਗਟ ਕਰਦਾ ਹੈ।

*"देवस्य पशय काव्यम्। (अ.10/8/32)"*

ਏਸੇ ਪ੍ਰਕਾਰ ਇਹ ਸੰਸਾਰ ਵੀ ਉਸ ਕਵੀਆਂ ਦੇ ਕਵੀ ਪ੍ਰਮਾਤਮਾ ਰੂਪੀ ਮਹਾਂਕਵੀ ਦੀ ਕਵਿਤਾ ਚਾਤੁਰੀ ਹੀ ਹੈ। ਏਸੇ ਨੂੰ ਬਾਬਾ ਫਰੀਦ ਜੀ ਨੇ ਸੁਹਾਵਣਾ ਬਾਗ ਆਖਿਆ ਹੈ।

*"ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥*
*ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥੭੯॥*
*(ਪੰਨਾ ੧੩੮੨)"*

ਕਿਹੋ ਜਿਹੀ ਵਿਲੱਖਣ ਰਚਨਾ ਹੈ ਓਸ ਦੀ। ਇੱਕ ਪ੍ਰਦੇਸ਼ ਮੇਘਾਲਿਆ ਹੈ ਜਿੱਥੇ ਹਰ ਸਮੇਂ ਵਰਖਾ ਪੈਂਦੀ ਹੈ, ਦੂਜਾ ਮਾਰੂਥਲ ਰਾਜਸਥਾਨ ਚਿਤੌੜਗੜ੍ਹ ਦਾ ਇਲਾਕਾ ਹੈ ਜਿੱਥੇ ਨਾ ਵਰਖਾ ਪੈਂਦੀ ਹੈ ਨਾ ਕੋਈ ਹੋਰ ਜਲ ਦਾ ਸਾਧਨ ਹੈ। ਪਰ ਸ੍ਰਿਸ਼ਟੀ ਉਥੇ ਵੀ ਵੱਸਦੀ ਹੈ। ਮਾਊਂਟ ਆਬੂ ਜਾਂ ਆਬੂ ਪਰਬਤ ਨਾਮ ਦਾ ਇੱਕ ਸਥਾਨ ਹੈ ਰਾਜਸਥਾਨ ਜੈਪੁਰ ਅਜਮੇਰ ਦੇ ਏਰੀਏ ਵਿੱਚ ਜਿੱਥੇ ੩੦-੩੦ ਕਿਲੋਮੀਟਰ ਹੇਠਾਂ ਤਾਂ ਜੇਠ ਹਾੜ੍ਹ ਦੇ ਮਹੀਨੇ ਅੱਗ ਵਰ੍ਹਦੀ ਹੈ। ਪਰ ਉਥੇ ਹੀ ਇਸ ਪਰਬਤ ਦੇ ਬਿਲਕੁਲ ਉੱਪਰ ਜਾਕੇ ਉਸਦੇ ਹੇਠਲੇ ਤਲ ਵਿੱਚ ਇੱਕ ਸੁੰਦਰ ਝੀਲ ਹੈ ਜਿੱਥੇ ਪੋਹ ਮਾਘ ਵਰਗੀ ਠੰਢ ਪੈਂਦੀ ਹੈ। ਉਸ ਨਜ਼ਾਰੇ ਨੂੰ ਤੱਕ ਕੇ ਮਨੁੱਖੀ ਮਨ ਹੈਰਾਨ ਹੋ ਜਾਂਦਾ ਹੈ। ਕਿਸੇ ਪਾਸੇ ਬਾਘ ਜਾਂ ਬਘਿਆੜ ਵਰਗੇ ਚੁਸਤ, ਚਲਾਕ,

ਖੂੰਖਾਰ, ਬਹਾਦੁਰ, ਨਰ ਭਕਸ਼ੀ ਜਾਨਵਰ ਅਤੇ ਦੂਜੇ ਬੰਨੇ ਅੱਤ ਡਰਾਕਲ ਮਾਸੂਮ ਜਿਹਾ ਸਹਾ ਜਾਨਵਰ। ਏਸੇ ਕਰਕੇ ਇਸ ਨਗਰੀ ਦੀ ਰਚਨਾ ਨੂੰ ਅਤੇ ਰਚਨਹਾਰ ਨੂੰ ਜਾਨਣ ਦੀ ਜ਼ਰੂਰਤ ਉੱਪਰ ਜ਼ੋਰ ਪਾਉਂਦੀ ਹੈ ਇਹ ਪੰਗਤੀ:

*"ਚੇਤਹੁ ਨਗਰੀ ਤਾਰਹੁ ਗਾਂਵ। ਅਲਖ ਪੁਰਖ ਕਾ ਸਿਮਰਹੁ ਨਾਮ॥"*

ਜਿਵੇਂ ਕਿਸੇ ਕਵੀ ਦੀ ਕਾਵਿ ਕ੍ਰਿਤੀ ਨੂੰ ਪਰਖਣ ਵਾਸਤੇ ਕਿਸੇ ਸੁਘੜ ਸਿਆਣੇ, ਕੋਮਲ ਕਲਾ ਗਿਆਤਾ, ਕਵੀ ਦਿਲ ਦੀ ਜ਼ਰੂਰਤ ਹੈ, ਏਸੇ ਤਰ੍ਹਾਂ ਇਸ ਸੰਸਾਰ ਰੂਪੀ ਨਗਰੀ ਦੀ ਆਤਮਾ ਨੂੰ ਵੀ ਸਮਝਣ ਦੀ ਲੋੜ ਹੈ। ਬਾਹਰਲੀ ਨਜ਼ਰ ਰੱਖਣ ਵਾਲਾ ਭਾਵੇਂ ਬੋਰੀ ਵਿੱਚ ਪਏ ਤਿਲਾਂ ਨੂੰ ਦੇਖਦਾ ਹੈ। ਪਰ ਇੱਕ ਤੇਲੀ ਨੂੰ ਉਸ ਵਿੱਚੋਂ ਤੇਲ ਦਿਸਦਾ ਹੈ। ਉਹਨਾਂ ਹੀ ਤਿਲਾਂ ਵਿੱਚੋਂ ਇੱਕ ਵੈਦ ਨਮਰਦੀ ਨਾਸ਼ਕ ਜਾਂ ਵਾਯੂ ਰੋਗ ਹਰਣਕਰਤਾ ਔਸ਼ਧੀ ਸਮਝਦਾ ਹੈ।ਜੋ ਤੁਹਾਨੂੰ ਇੱਕ ਕਾਲੇ ਰੰਗ ਦੀ ਟਾਹਲੀ ਦੀ ਲੱਕੜ ਪਈ ਦਿਸਦੀ ਹੈ ਓਸੇ ਵਿੱਚੋਂ ਹੀ ਇੱਕ ਸੁਘੜ ਤਰਖਾਣ ਪਊਏ, ਪਾਵੇ, ਚਰਖਾ, ਰੇਹਲ, ਪੇਟੀ, ਸੰਦੂਕ, ਮੇਜ਼ ਕੁਰਸੀ, ਚੌਂਕੀ ਆਦਿ ਪਤਾ ਨਹੀਂ ਕੀ ਕੁਝ ਵੇਖ ਰਿਹਾ ਹੁੰਦਾ ਹੈ। ਇੱਕ ਕਹਾਵਤ ਹੈ ਕਿ ਪਹਾੜੀ ਯਾਤਰਾ ਕਰਦਿਆਂ ਇੱਕ ਯਾਤਰੂਆਂ ਦੇ ਜੱਥੇ ਵਿੱਚੋਂ ਇਕ ਸੱਜਣ ਨੇ ਇੱਕ ਕਾਲਾ ਪੱਥਰ ਵੇਖਿਆ ਤਾਂ ਉਹ ਉਸਨੂੰ ਇਉਂ ਚੁੰਬੜ ਗਿਆ ਜਿਵੇਂ ਕੋਈ ਆਪਣੇ ਮਿੱਤਰ, ਪੁੱਤਰ, ਇਸਤਰੀ ਜਾਂ ਪ੍ਰੇਮਿਕਾ ਨੂੰ ਘੁੱਟ ਘੁੱਟ ਕੇ ਆਲਿੰਗਨ ਕਰਦਾ ਹੈ। ਉਸਨੇ ਉਸ ਪੱਥਰ ਨੂੰ ਨਮਸਕਾਰ ਕੀਤੀ, ਚੁੰਮਿਆ, ਚੱਟਿਆ ਅਤੇ ਸੀਨੇ ਨਾਲ ਲਾਇਆ। ਪਰ ਜਦੋਂ ਦੂਜੇ ਯਾਤਰੀਆਂ ਨੇ ਵੇਖਿਆ ਤੇ ਉਸਨੂੰ ਪੁੱਛਿਆ ਕਿ ਤੂੰ ਇਸ ਬੇਜਾਨ ਪੱਥਰ ਨੂੰ ਏਨਾ ਪਿਆਰ ਕਿਉਂ ਕਰਨ ਲੱਗ ਪਿਆ ਤਾਂ ਉਸਨੇ ਪੂਰੇ ਜ਼ੋਰ ਅਤੇ ਜੋਸ਼ ਨਾਲ ਆਖਿਆ ਕਿ ਖਬਰਦਾਰ! ਜੇ ਕਿਸੇ ਨੇ ਇਸਤੋਂ ਅੱਗੇ ਕੋਈ ਵੀ ਸ਼ਬਦ ਬੋਲਿਆ ਕਿਉਂਕਿ ਤੁਹਾਨੂੰ ਨਹੀਂ ਪਤਾ ਕਿ ਇਸ ਵਿੱਚ ਮੇਰੀ ਮਾਂ ਕਾਲੀ ਕਾਲਿਕਾ ਸੁੱਤੀ ਪਈ ਹੈ। ਬੱਸ ਆਪਣਾ ਆਪਣਾ ਨਜ਼ਰੀਆ ਹੈ ਵੇਖਣ ਦਾ। ਕਾਲੇ ਰੰਗ ਦੀ ਸ਼ਹਿਜ਼ਾਦੀ ਲੈਲਾ, ਮਜਨੂੰ ਲਈ ਇੱਕ ਅਤਿਅੰਤ ਰੂਪਵਤੀ ਅਪਸਰਾ ਤੋਂ ਵੀ ਵੱਧ ਖ਼ੂਬਸੂਰਤ ਸੀ। ਗਰੀਬ ਅਤੇ ਅਨਪੜ੍ਹ ਘੁਮਿਆਰਾਂ ਦੀ ਕੁੜੀ ਸੋਹਣੀ, ਇੱਕ ਅਤਿਅੰਤ ਗੁਣਵਾਨ, ਅਰਬਪਤੀ ਸੁਦਾਗਰ ਮਹੀਵਾਲ ਲਈ ਕਰੋੜਾਂ ਕਰੋੜਾਂ ਕੋਹੇਨੂਰਾਂ ਤੋਂ ਵੱਧ ਕੀਮਤੀ ਕੰਚਨ ਕਾਇਆ ਅਨੁਪਮ ਸੁੰਦਰ ਹੂਰਾਂ ਦੀ ਵੀ ਹੂਰ ਸੀ। ਏਸੇ ਲਈ ਮਹਾਂਮਤੀ ਲੋਕਾਂ ਨੇ ਸਾਨੂੰ ਸਮਝਾਇਆ ਹੈ ਕਿ ਇਸ ਦੁਨੀਆਂ ਰੂਪੀ ਅਥਾਹ ਸਾਗਰ ਵਿੱਚ ਤੁਸੀਂ ਆਪਣੇ ਜਿਸਮ ਰੂਪੀ ਬੇੜੀ ਨੂੰ ਸਮੁੰਦਰਾਂ ਦਾ ਰਹੱਸ ਜਾਣਕੇ ਹੀ ਦੂਜੇ ਬੰਨੇ ਲਿਜਾ ਸਕਦੇ ਹੋਂ। ਬਾਬਾ ਜੀ ਸਾਡੇ ਉੱਪਰ ਕ੍ਰਿਪਾ ਕਰਕੇ ਆਖਦੇ ਹਨ ਕਿ ਇਸ ਫਾਨੀ ਤੂਫਾਨੀ ਦੁਨੀਆਂ ਨੂੰ ਅਤੇ ਇਸਦੇ ਨਿਯਮਾਂ ਨੂੰ ਸਮਝ ਕੇ ਚੱਲੋ। ਇਹ ਕੋਈ ਸਾਧਾਰਣ ਖੇਡ ਤਮਾਸ਼ਾ ਨਹੀਂ। ਇਹ ਇੱਕ ਬਾਜ਼ੀਗਰਾਂ ਦੇ ਵੀ ਬਾਜ਼ੀਗਰ ਮਹਾਨ ਮਾਇਆਪਤੀ ਦੀ ਸਾਜੀ ਮਾਇਆ ਨਗਰੀ ਹੈ। ਜਿਸਨੂੰ ਉਹ 'ਚੇਤਹੁ ਨਗਰੀ' ਆਖਦੇ ਹਨ।

ਦੂਜਾ ਪੱਖ ਇਥੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਭਗਵਾਨ ਸ੍ਰੀ ਚੰਦਰ ਜੀ ਇੱਕ ਤਿਆਗ ਵੈਰਾਗ ਦੀ ਮੂਰਤ ਵਿਰੱਕਤ ਸੰਤ ਹੁੰਦਿਆਂ ਹੋਇਆਂ ਸੱਚੇ ਦੇਸ਼ ਭਗਤ ਵੀ ਸਨ। ਜਿਸ ਕਰਕੇ ਉਹਨਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਹਿੰਦੋਸਤਾਨੀ ਜਨਤਾ ਨੂੰ ਇਸ ਉਪਦੇਸ਼ ਰਾਹੀਂ ਜਾਗਰਿਤ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ। ਜਿਵੇਂ ਕਿ ਪਵਿੱਤਰ ਗੁਰਬਾਣੀ ਦਾ ਕਥਨ ਹੈ :

*"ਸਲੋਕ ਮਃ ੫॥*
*ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥*
*ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ॥੧॥"*

*(ਪੰਨਾ ੩੧੮)*

ਭਾਵ ਦੇਸ ਦੀ ਸੁਤੰਤਰਤਾ ਵਾਸਤੇ ਦੇਸ ਵਾਸੀਆਂ ਦਾ ਸੰਗਠਨ ਕਰਨਾ ਵੀ ਜ਼ਰੂਰੀ ਸੀ। ਕਿਉਂਕਿ ਸਾਧੂ ਦਾ ਸੱਚਾ ਧਰਮ ਹੈ ਕਿ ਪਰਮ ਪਿਤਾ ਪਰਮਾਤਮਾ ਦੀ ਸਾਜੀ ਸ੍ਰਿਸ਼ਟੀ ਨੂੰ ਰਾਸ਼ਟਰ ਤੇ ਮਾਤਭੂਮੀ ਦੀ ਸੁਰੱਖਿਆ ਵਾਸਤੇ ਦੇਸ਼ਵਾਸੀਆਂ ਨੂੰ ਚੇਤੰਨ ਕਰੇ ਜਾਂ ਜਾਗਦੇ ਰਹਿਣ ਦਾ ਹੋਕਾ ਦਿੰਦਾ ਰਹੇ। 'ਤਾਰਹੁ ਗਾਮ' ਦਾ ਅਰਥ ਇਹੋ ਹੀ ਹੈ ਕਿ ਸਾਧੂ ਸਿੱਧੀ ਸਾਦੀ ਗ੍ਰਾਮੀਣ ਜਨਤਾ ਨੂੰ ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਦੀ ਜਾਣਕਾਰੀ ਨਾਲ ਸਿੱਧੇ ਰਾਹ ਪਾਉਂਦਾ ਰਹੇ। ਹਰ ਵੇਲੇ ਜਾਗਦੇ ਰਹਿਣ ਦਾ ਹੋਕਾ ਦੇਵੇ। ਰਿਗਵੇਦ ਦੇ ਪਹਿਲੇ ਮੰਡਲ ਵਿੱਚ ਹੀ ਇਹ ਮੰਤਰ ਆਉਂਦਾ ਹੈ।

*विश्वं पुष्टं ग्रामे अस्मिन्ननातुरम्। (ऋ.1/114/1)*

ਏਸੇ ਮੰਡਲ ਵਿੱਚ ਇਹ ਵੀ ਲਿਖਿਆ ਹੈ ਕਿ ਬੁੱਧੀਮਾਨ ਲੋਕ ਗ੍ਰਾਮ ਜਾਣੀ ਪਿੰਡਾਂ ਦੀ ਰਾਖੀ ਤੱਤਪਰਤਾ ਨਾਲ ਕਰਨ।

*ग्रामस्यावितासी-(ऋ.1/44/10)*

ਇਹ ਗੱਲ ਅੱਜ ਵੀ ਬੜੇ ਦੁੱਖ ਨਾਲ ਲਿਖਣੀ ਪੈ ਰਹੀ ਹੈ ਕਿ ਸਾਡਾ ਦੇਸ਼ ਗ੍ਰਾਮ ਪ੍ਰਧਾਨ ਹੁੰਦਿਆਂ ਹੋਇਆਂ ਵੀ ਗ੍ਰਾਮੀਣ ਜਨਤਾ ਦੀ ਦਸ਼ਾ ਅਜੇ ਚੰਗੀ ਨਹੀਂ। ਉਹਨਾਂ ਦੀ ਸਿੱਖਿਆ ਦਾ ਇੰਤਜ਼ਾਮ ਸਹੀ ਢੰਗ ਨਾਲ ਨਹੀਂ ਹੋ ਰਿਹਾ। ਸਰਕਾਰਾਂ ਬਣਾਉਣ ਵਾਲੇ ਪਾਖੰਡੀ ਰਾਜਨੇਤਾ ਪਹਿਲਾਂ ਉਹਨਾਂ ਨੂੰ ਝੂਠੇ, ਮਿੱਠੇ ਤੇ ਲੁਭਾਵਣੇ ਸੁਪਨੇ ਵਿਖਾ ਕੇ ਆਪਣੇ ਚਲਾਕੀ ਨਾਲ ਭਰੇ ਧੂੰਆ ਧਾਰ ਭਾਸ਼ਣਾਂ ਰਾਹੀਂ ਹਰ ਸਾਲ ਵੋਟਾਂ ਬਟੋਰ ਕੇ ਲੈ ਜਾਂਦੇ ਹਨ। ਪਰ ਗ੍ਰਾਮੀਣ ਲੋਕਾਂ ਦੀਆਂ ਅੱਜ ਵੀ ਸੜਕਾਂ ਟੁੱਟੀਆਂ ਹੋਈਆਂ, ਗਲੀਆਂ ਕੱਚੀਆਂ ਅਤੇ ਪਿੰਡਾਂ ਦੇ ਗੰਦੇ ਪਾਣੀ ਦੇ ਬਾਹਰ ਜਾਣ ਦਾ ਕੋਈ ਇੰਤਜ਼ਾਮ ਨਹੀਂ। ਉਥੇ ਹਸਪਤਾਲਾਂ ਦੀਆਂ ਬਿਲਡਿੰਗਾਂ ਤਾਂ ਹਨ ਪਰ ਉਹਨਾਂ ਵਿੱਚ ਕੋਈ ਡਾਕਟਰ ਨਹੀਂ। ਜੇ ਡਾਕਟਰ ਹੈ ਤਾਂ ਦਵਾਈ ਨਹੀਂ ਮਿਲਦੀ। ਡਾਕਟਰ ਲੋਕ ਪਿੰਡਾਂ ਵਿੱਚ ਰਹਿਣਾ ਪਸੰਦ ਨਹੀਂ ਕਰਦੇ। ਬਾਬਾ ਸ੍ਰੀ ਚੰਦ ਜੀ ਕਿਉਂਕਿ ਯੁੱਗ ਦ੍ਰਸ਼ਟਾ ਕ੍ਰਾਂਤੀਕਾਰੀ ਮਹਾਂਪੁਰਖ ਸਨ। ਉਹਨਾਂ ਨੇ ਇਹ ਸਪੱਸ਼ਟ ਆਦੇਸ਼ ਜਾਂ ਉਪਦੇਸ਼ ਦਿੱਤਾ ਹੈ ਕਿ ਗ੍ਰਾਮ ਭਾਵ ਪਿੰਡਾਂ ਦੀ ਤਰੱਕੀ ਬਿਨਾਂ ਇਹ ਦੇਸ਼ ਤਰੱਕੀ ਨਹੀਂ ਕਰ ਸਕਦਾ। ਬਾਬਾ ਜੀ ਦੇ ਸਿਰਜੇ ਉਦਾਸੀ ਪੰਥ ਨੇ

ਉਹਨਾਂ ਦੇ ਇਸ ਹੁਕਮ ਨੂੰ ਇਸ ਹੱਦ ਤੱਕ ਸਵੀਕਾਰ ਕੀਤਾ ਹੈ ਕਿ ਅੱਜ ਪੰਜਾਬ, ਹਰਿਆਣਾ, ਰਾਜਸਥਾਨ ਜਾਂ ਹਿਮਾਚਲ ਆਦਿ ਦਾ ਕੋਈ ਵੀ ਪਿੰਡ ਨਹੀਂ ਜਿੱਥੇ ਉਦਾਸੀ ਸਾਧੂਆਂ ਨੇ ਧੂਣੀ ਨਾ ਰਮਾਈ ਹੋਵੇ। ਡੇਰਾ ਨਾ ਬੰਨ੍ਹਿਆ ਹੋਵੇ। ਪੰਜਾਬ ਵਿੱਚ ਤਾਂ ਇਹ ਸਿਧਾਂਤ ਇੱਕ ਸੌ ਇੱਕ ਪ੍ਰਤੀਸ਼ਤ ਲਾਗੂ ਹੋਇਆ।ਏਥੋਂ ਦੇ ਪਿੰਡਾਂ ਵਿੱਚ ਉਦਾਸੀਆਂ ਦੇ ਇੱਕ ਇੱਕ ਨਗਰ ਵਿੱਚ ਤਿੰਨ ਤਿੰਨ ਅਸਥਾਨ ਵੇਖੇ ਜਾਂਦੇ ਹਨ। ਇੱਕ ਵਿਦਵਾਨ ਵਿਰੱਕਤ ਵੀਤਰਾਗ ਸਾਧੂਆਂ ਦੀ ਕੁਟੀਆ, ਦੂਜਾ ਦਵਾਈ ਬੂਟੀ ਨਾਲ ਜਨਤਾ ਦਾ ਭਲਾ ਕਰਨ ਵਾਲੇ ਉਦਾਸੀ ਵੈਦਾਂ ਦਾ ਦਵਾਖਾਨਾ, ਤੀਜਾ ਗੁਰਮੁਖੀ ਅੱਖਰ ਜਾਂ ਗੁਰਬਾਣੀ ਪੜ੍ਹਾ ਕੇ ਲੋਕਾਂ ਨੂੰ ਜਿਸਮਾਨੀ ਤੰਦਰੁਸਤੀ ਅਤੇ ਮਾਨਸਿਕ ਚੇਤਨਾ ਦੇਣ ਵਾਲੇ ਪਿੰਡ ਦੇ ਅੰਦਰ ਵਾਰ ਡੇਰੇ ਅਤੇ ਪਿੰਡ ਤੋਂ ਦੂਰ ਖੇਤਾਂ ਵਿੱਚ ਝਿੜੀਆਂ ਦੀ ਸ਼ਕਲ ਵਿੱਚ ਸਿੱਧ ਯੋਗੀ ਰਾਜ ਨਾਂਗੇ ਬਾਬਿਆਂ ਦੇ ਅਸਥਾਨ ਵੇਖਣ ਨੂੰ ਮਿਲਦੇ ਹਨ। ਜਿਸਦਾ ਭਾਵ ਇਹ ਹੈ ਕਿ ਬਾਬਾ ਜੀ ਦੇ ਇਸ ਉਪਦੇਸ਼ ਨੂੰ ਚਰਿਤਾਰਥ ਕਰਨ ਵਾਸਤੇ ਉਹਨਾਂ ਦੇ ਪੈਰੋਕਾਰ ਉਦਾਸੀਨ ਸਾਧੂਆਂ ਨੇ ਪੂਰਾ ਪੂਰਾ ਜ਼ੋਰ ਲਗਾਇਆ। ਅੱਗੇ ਇਸ ਮਾਤਰੇ ਦੀ ਚੌਪਾਈ ਵਿੱਚ ਜਿਹੜਾ 'ਗਾਮ' ਸ਼ਬਦ ਵਰਤਿਆ ਹੈ, ਇਹ ਵੀ ਬਹੁਤ ਮਹੱਤਵਪੂਰਨ ਸ਼ਬਦ ਹੈ। ਨੀਤੀ ਦੇ ਪ੍ਰਸਿੱਧ ਗ੍ਰੰਥ ਹਿਤਉਪਦੇਸ਼ ਵਿੱਚ ਆਇਆ ਹੈ ਕਿ ਕੁਲ ਦੀ ਮਰਯਾਦਾ ਨੂੰ ਰੱਖਣ ਵਾਸਤੇ ਕੁਲ ਦੇ ਇੱਕ ਦੁਸ਼ਟ ਵਿਅਕਤੀ ਨੂੰ ਤਿਆਗ ਦੇਵੇ ਅਤੇ ਗ੍ਰਾਮ ਦੀ ਸੁਰੱਖਿਆ ਲਈ ਆਪਣੀ ਸਾਰੀ ਕੁਲ ਨੂੰ ਹੀ ਤਿਆਗ ਦੇਵੇ।

*त्यजेदेकं कुलस्यार्थे ग्रामस्यार्थे कुलं त्यजेत।*
*ग्रामं जनपदस्यार्थे स्वात्मार्थे पृथिवीं त्यजेत। ।*

ਅੱਗੇ ਗ੍ਰਾਮ ਸ਼ਬਦ ਦਾ ਪ੍ਰਯੋਗ ਮਹਾਂਕਵੀ ਕਾਲੀਦਾਸ ਨੇ ਆਪਣੇ ਮਹਾਂਕਾਵਿ ਰਘੂਵੰਸ਼ ਵਿੱਚ ਬਹੁਤ ਹੀ ਖੂਬਸੂਰਤੀ ਨਾਲ ਕੀਤਾ ਹੈ ਕਿ ਜਦੋਂ ਮਹਾਰਾਜਾ ਦਲੀਪ ਅਤੇ ਮਹਾਰਾਣੀ ਸੁਲੱਕਸ਼ਣਾ ਰਿਸ਼ੀ ਵਾਸਿਸ਼ਠ ਦੇ ਆਸ਼ਰਮ ਵੱਲ ਜਾ ਰਹੇ ਸਨ ਤਾਂ ਉਸਨੇ ਆਪਣੇ ਦੁਆਰਾ ਦਾਨ ਵਿੱਚ ਦਿੱਤੇ ਹੋਏ ਯੱਗ ਦੇ ਖੰਭਿਆਂ ਦੇ ਚਿੱਤਰਾਂ ਨਾਲ ਸਜੇ ਹੋਏ ਅਤੇ ਯੱਗ ਕਰਤਾ ਬ੍ਰਾਹਮਣਾਂ ਦੇ ਕਦੇ ਨਿਸ਼ਫਲ ਨਾ ਜਾਣ ਵਾਲੇ ਆਸ਼ੀਰਵਾਦਾਂ ਨੂੰ ਸਵੀਕਾਰ ਕਰਦੇ ਉਹਨਾਂ ਪਿੰਡਾਂ ਵਿੱਚੋਂ ਲੰਘ ਕੇ ਮੁਨੀ ਆਸ਼ਰਮ ਵੱਲ ਰੁਖ ਕੀਤਾ।

*ग्रामेष्वात्मविसृष्टेषु यूपचिह्नेषु यज्वनाम्।*
*अमोघा: प्रतिगृहन्तावर्घ्यानुपदमाशिष:। ।(रघुवंश 1/44)*

ਫਿਰ ਭਗਤ ਕਬੀਰ ਜੀ ਨੇ ਵੀ ਗ੍ਰਾਮ ਸ਼ਬਦ ਦਾ ਪ੍ਰਯੋਗ ਬਹੁਤ ਹੀ ਭਾਵਪੂਰਤ ਢੰਗ ਨਾਲ ਕੀਤਾ ਹੈ।

*"ਕਬੀਰ ਸੁੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*
*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥ ੧੧੦॥ "*

(ਪੰਨਾ ੧੩੭੦)

ਜਿਹੜੇ ਸ਼ਹਿਰਾਂ ਦੇ ਵਾਸੀ ਪਿੰਡ ਵਾਲਿਆਂ ਨੂੰ ਜਾਂ ਗ੍ਰਾਮੀਣ ਲੋਕਾਂ ਨੂੰ ਹੀਣ ਭਾਵਨਾ ਨਾਲ ਦੇਖਦੇ ਹਨ ਉਹਨਾਂ ਲਈ ਇਹ ਸ਼ਲੋਕ ਬੇਹੱਦ ਸਿੱਖਿਆਦਾਤਾ ਹੈ ਕਿ ਏਥੇ ਭਗਤ ਜੀ ਨੇ ਸ਼ਹਿਰ ਨਹੀਂ ਵਡਿਆਇਆ। ਸਗੋਂ ਇੱਕ ਗ੍ਰਾਮ ਦੀ ਪ੍ਰਸ਼ੰਸਾ ਕੀਤੀ ਹੈ। ਗ੍ਰਾਮ ਸ਼ਬਦ ਦਾ ਇੱਕ ਅਰਥ ਸਮੂਹ ਵੀ ਹੁੰਦਾ ਹੈ ਭਾਵ ਇਕੱਠ ਜਿਸ ਵਾਸਤੇ ਸੰਸਕ੍ਰਿਤ ਵਿੱਚ "ਇੰਦਰੇਗ੍ਰਾਮ" ਸ਼ਬਦ ਵਰਤਿਆ ਜਾਂਦਾ ਹੈ। ਜਿਵੇਂ ਕਿ ਸਾਡੇ ਦੇਸ਼ ਦੇ ਮਹਾਨ ਚਿੰਤਕ ਮਹਾਰਾਜ ਮਨੂ ਦਾ ਕਥਨ ਹੈ ਕਿ ਨੌਜਵਾਨ ਮਾਤਾ, ਭੈਣ ਅਤੇ ਪੁੱਤਰੀ ਦੇ ਪਾਸ ਵੀ ਇਕਾਂਤ ਵਿੱਚ ਨਹੀਂ ਬੈਠਣਾ ਚਾਹੀਦਾ ਕਿਉਂਕਿ ਇੰਦਰੇ ਗ੍ਰਾਮ ਅਤਿਅੰਤ ਬਲਵਾਨ ਹੁੰਦਾ ਹੈ ਅਤੇ ਉਹ ਵਿਦਵਾਨਾਂ ਦੇ ਮਨ ਨੂੰ ਵੀ ਆਪਣੇ ਵੱਲ ਖਿੱਚ ਲੈਂਦਾ ਹੈ।

*मात्रा स्वस्त्रा दुहित्रा वा न विविक्तासनो भवेत्।*

*बलवानिन्द्रियग्रामो विद्वांसमपि कर्षति।।(मनु: 2/215)*

ਏਸੇ ਗੱਲ ਦਾ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਉਪਦੇਸ਼ ਕੀਤਾ ਹੈ ਕਿ ਆਸਕਤੀ ਦਾ ਨਾਸ਼ ਨਾ ਹੋਣ ਦੇ ਕਾਰਨ ਇਹ ਮਥਨ(ਰਿੜਕਣ) ਦੇ ਸੁਭਾਅ ਵਾਲੀਆਂ ਇੰਦਰੀਆਂ ਬੁੱਧੀਮਾਨ ਮਨੁੱਖ ਦੇ ਮਨ ਨੂੰ ਵੀ ਹਰਨ ਕਰ ਲੈਂਦੀਆਂ ਹਨ।

*यततो ह्यपि कौन्तेय पुरुषस्य विपश्चित:।*

*इन्द्रियाणि प्रमाथीनि हरन्ति प्रसभं मन:। ।(गीता 2/60)*

ਏਸੇ ਪ੍ਰਕਾਰ ਮਹਾਂਕਵੀ ਮਾਘ ਆਪਣੇ ਵਿਸ਼ਵ ਵਿਖਿਆਤ ਮਹਾਂਕਾਵਿ ਸ਼ਿਸ਼ੂਪਾਲ ਵਧ ਦੇ ਸਰਗ ੧੦ ਦੇ ਸ਼ਲੋਕ ੩ ਵਿੱਚ ਲਿਖਦਾ ਹੈ ਕਿ ਯਾਦਵ ਇਸਤਰੀਆਂ ਨੇ ਜਦੋਂ ਇੱਕ ਪਹਾੜੀ ਪਿੰਡ ਦੇ ਵਿੱਚ ਬੈਠ ਕੇ ਸ਼ਹਿਦ ਮਿਲਿਆ ਸ਼ਰਬਤ ਪੀਤਾ ਤਾਂ ਉਹਨਾਂ ਨੂੰ ਉਸ ਵਿੱਚੋਂ ਪ੍ਰੀਤਮ ਦੇ ਮੁੱਖ ਦੀ ਛਬੀ ਵੇਖਣ ਨੂੰ ਮਿਲੀ। ਨਵੇਂ ਅੰਬਾਂ ਦੇ ਪੌਦਿਆਂ ਵਿੱਚ ਨਿੱਕਲਦੇ ਬੂਰ ਦੀ ਖੁਸ਼ਬੂ ਆਈ। ਭੌਰਿਆਂ ਦੀ ਗੂੰਜਾਰ ਨੇ ਸੰਗੀਤ ਸਮਾਗਮ ਦਾ ਕੰਮ ਕੀਤਾ। ਠੰਢੀ ਸੀਤਲ ਧੀਮੀ ਗਤੀ ਵਿੱਚ ਵਗਦੀ ਹਵਾ ਨੇ ਸਪਰਸ਼ ਦਾ ਸੁਖ ਪ੍ਰਦਾਨ ਕੀਤਾ ਅਤੇ ਮਧੂ ਮਿਸ਼ਰਤ ਸਵਾਦਿਸ਼ਟ ਰਸਪਾਨ ਕਰਕੇ ਆਪਣੀਆਂ ਨੇਤਰ, ਨਾਸਿਕਾ, ਜੀਭ, ਕੰਨ ਅਤੇ ਤੁਚਾ(ਚਮੜੀ) ਪੰਜਾਂ ਗਿਆਨ ਇੰਦਰੀਆਂ ਦਾ ਰਸ ਇੱਕੋ ਸਮੇਂ ਪ੍ਰਾਪਤ ਕੀਤਾ।

*कान्तकान्तवदनप्रतिबिम्बे भग्नबालसहकारसुगन्धौ।*

*स्वादुनि प्रणदितालिनि शीते निर्ववार मधुनीन्द्रियवर्ग:।।*

*(शिशुपालवधम् 10/3)*

ਇਸ ਪ੍ਰਕਾਰ 'ਚੇਤਹੁ ਨਗਰੀ ਤਾਰਹੁ ਗਾਂਵ' ਦੇ 'ਗਾਓਂ' ਸ਼ਬਦ ਵਿੱਚ ਵੀ ਬਹੁਤ ਵੱਡੇ ਵੱਡੇ ਅਰਥ ਛੁਪੇ ਹੋਏ ਹਨ। ਇਸ ਪ੍ਰਕਾਰ ਇਸ ਪਦ ਰਾਹੀਂ ਬਾਬਾ ਜੀ ਉਪਦੇਸ਼ ਕਰਦੇ ਹਨ ਕਿ ਇੱਕ ਜਗਤ ਕਲਿਆਣ ਕਰਤਾ ਪੂਰਨ ਪੁਰਖ ਮਹਾਤਮਾ ਨੂੰ ਸਮੂਹ ਸ਼ਹਿਰ ਅਤੇ ਪਿੰਡ ਵਾਸੀ ਸਮਾਜ ਨੂੰ ਆਪਣੇ ਜਪ ਤਪ ਦੇ

ਬਲ ਨਾਲ ਚਿਤਾ ਕੇ ਆਪਣੇ ਸ਼ਰਧਾਲੂ ਸਿੱਖ ਸੰਗੀ ਬਣਾ ਕੇ ਉਹਨਾਂ ਦੇ ਜਿੱਥੇ ਹਰ ਪ੍ਰਕਾਰ ਦੇ ਤਨ, ਮਨ ਅਤੇ ਧਨ ਦੇ ਦੁੱਖਾਂ ਦਾ ਨਾਸ਼ ਕਰਨਾ ਚਾਹੀਦਾ ਹੈ ਉਥੇ ਉਹਨਾਂ ਨੂੰ ਮਾਤਰੀ ਭੂਮੀ ਦੇਸ਼ ਦੀ ਅਜ਼ਾਦੀ, ਉੱਨਤੀ, ਤਰੱਕੀ ਅਤੇ ਚੜ੍ਹਦੀ ਕਲਾ ਲਈ ਵੀ ਕਾਰਜਸ਼ੀਲ ਜਾਂ ਸੰਘਰਸ਼ ਰਤ ਰਹਿਣ ਦਾ ਉਪੇਦਸ਼ ਚਾਹੀਦਾ ਹੈ। ਔਰ ਇਸਦੇ ਨਾਲ ਨਾਲ ਮਨ ਦੇ ਵਿਕਾਰਾਂ ਤੋਂ ਵੀ ਸਾਵਧਾਨ ਰਹਿ ਕੇ ਸੱਚੇ ਸੁੱਚੇ ਸੰਜਮੀ ਜੀਵਨ ਵਾਲੇ ਸਾਫ ਸੁਥਰੇ ਨਾਗਰਿਕ ਬਣਨ ਦੀ ਲੋੜ ਹੈ। ਉਹ ਆਪਣੀਆਂ ਚੰਚਲ ਹੋਈਆਂ ਇੰਦਰੀਆਂ ਜਾਂ ਝੂਠੀਆਂ ਖਾਹਿਸ਼ਾਂ ਨੂੰ ਸਦਾ ਵੱਸ ਵਿੱਚ ਰੱਖਣ ਅਤੇ ਅਗਲਾ ਉਪਦੇਸ਼ ਭਗਵਾਨ ਸ੍ਰੀ ਚੰਦਰ ਜੀ ਇਹ ਕਰਦੇ ਹਨ ਕਿ ਰਾਸ਼ਟਰ ਦੀ ਸੁਰੱਖਿਆ ਅੰਦਰਲੀ ਅਤੇ ਬਾਹਰਲੀ ਚੇਤਨਤਾ ਭਾਵ ਸਾਵਧਾਨੀ ਦੇ ਨਾਲ ਨਾਲ ਸਾਨੂੰ ਸਾਰਿਆਂ ਨੂੰ ਉਸ ਪਰਮ ਪਿਤਾ ਪ੍ਰਮਾਤਮਾ ਦੇ ਨਾਮ ਨੂੰ ਵੀ ਨਹੀਂ ਭੁੱਲਣਾ ਚਾਹੀਦਾ।

ਏਸੇ ਵਾਸਤੇ ਉਹ ਅਗਲੀ ਪੰਗਤੀ ਪੜ੍ਹਦੇ ਹਨ "ਅਲਖ ਪੁਰਖ ......"

ਪਰਮੇਸ਼ਵਰ ਵਾਸਤੇ 'ਅਲਖ' ਸ਼ਬਦ ਪਵਿਤਰ ਗੁਰਬਾਣੀ ਵਿੱਚ ਵੀ ਬਹੁਤ ਵਾਰ ਵਰਤਿਆ ਗਿਆ ਹੈ।

*"ਅਗਮ ਅਗੋਚਰੁ ਅਲਖ ਅਪਾਰੇ॥*
*ਨਾਨਕੁ ਸਿਮਰੈ ਦਿਨੁ ਰੈਨਾਰੇ॥੩॥੯॥੧੫॥ (ਪੰਨਾ ੭੪੦)"*

ਅਤੇ ਨਾਮ ਸਿਮਰਨ ਦੇ ਰਸ ਦਾਈ ਸ਼ਬਦਾਂ ਦਾ ਤਾਂ ਗੁਰਬਾਣੀ ਇੱਕ ਪ੍ਰਕਾਰ ਨਾਲ ਰਤਨਾਗਰ ਸਾਗਰ ਹੀ ਹੈ। ਸਿਮਰਨ ਸੰਬੰਧੀ ਗੁਰਬਾਣੀ ਵਿੱਚ ਅਨੇਕ ਪੰਗਤੀਆਂ ਆਉਂਦੀਆਂ ਹਨ।

*"ਸਿਮਰੈ ਧਰਤੀ ਅਰੁ ਆਕਾਸਾ॥*
*ਸਿਮਰਹਿ ਚੰਦ ਸੂਰਜ ਗੁਣਤਾਸਾ॥*
*ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥੧॥*
*ਸਿਮਰਹਿ ਖੰਡ ਦੀਪ ਸਭਿ ਲੋਆ॥*
*ਸਿਮਰਹਿ ਪਾਤਾਲ ਪੁਰੀਆ ਸਚੁ ਸੋਆ॥*
*ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ॥੨॥*
*ਸਿਮਰਹਿ ਬ੍ਰਹਮੇ ਬਿਸਨ ਮਹੇਸਾ॥*
*ਸਿਮਰਹਿ ਦੇਵਤੇ ਕੋੜਿ ਤੇਤੀਸਾ॥*
*ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ॥੩॥*
*ਸਿਮਰਹਿ ਪਸੁ ਪੰਖੀ ਸਭਿ ਭੂਤਾ॥*
*ਸਿਮਰਹਿ ਬਨ ਪਰਬਤ ਅਉਧੂਤਾ॥ (ਪੰਨਾ ੧੦੭੮)*

ਭਾਵ ਉਸ ਪ੍ਰਮੇਸ਼ਰ ਨੂੰ ਧਰਤੀ, ਆਕਾਸ਼, ਚੰਦ, ਸੂਰਜ, ਜਲ, ਅਗਨੀ ਸਾਰੀ ਸ੍ਰਿਸ਼ਟੀ ਹੀ ਸਿਮਰ ਰਹੀ ਹੈ। ਖੰਡ, ਦੀਪ, ਲੋਕ, ਪਾਤਾਲ ਪੁਰੀਆਂ, ਅੰਡਜ, ਜੇਰਜ ਆਦਿ ਖਾਣੀਆਂ .ਬ੍ਰਹਮਾ ਅਤੇ ਸ਼ਿਵਜੀ ਵਰਗੇ ੩੩ ਕਰੋੜ ਦੇਵਤੇ, ਜੱਖ ਅਤੇ ਦੈਂਤ ਅਤੇ ਅਣਗਿਣਤ ਲੋਕ ਸਿਮਰ ਰਹੇ ਹਨ। ਪਸ਼ੂ ਪੰਛੀ, ਸਮੂਹ ਭੂਤ

ਗਣ ਭਾਵ ਹਸਤੀਆਂ, ਪਰਬਤ ਅਤੇ ਨਗਨ ਸਾਧੂ ਅਤੇ ਬਲੀ ਲੋਕ, ਨਾਥ, ਬ੍ਰਿਖ ਅਤੇ ਪੱਤੇ ਉਸ ਸਰਵ ਵਿਆਪਕ ਸੁਆਮੀ ਦਾ ਭਜਨ ਕਰ ਰਹੇ ਹਨ। ਅਣਥੱਕ ਅਤੇ ਸੂਖਮ ਯੋਗ ਸਾਧਨਾ ਸਾਧ ਚੁੱਕੇ ਸਾਧੂ ਅਤੇ ਸਾਧਨਾ ਕਰਨ ਵਾਲੇ ਜਿਗਿਆਸੂ, ਸਮੂਹ ਵੇਦਾਂ ਦੇ ਮੰਤਰ ਉਸਦਾ ਸਿਮਰਨ ਕਰ ਰਹੇ ਹਨ। ਗੁਪਤ ਅਤੇ ਪ੍ਰਗਟ ਉਸ ਜਗਤ ਦੇ ਧਨੀ ਦਾ ਨਾਮ ਜਪ ਰਹੇ ਹਨ। ਇਸਤਰੀ ਪੁਰਖ, ਬ੍ਰਹਮਚਰਜ, ਗ੍ਰਿਹਿਸਤ, ਬਾਣਪ੍ਰਸਥ ਆਦਿ ਚਾਰੇ ਆਸ਼ਰਮਾਂ ਦੇ ਲੋਕ, ਸਮੂਹ ਜਾਤੀਆਂ ਅਤੇ ਜੋਤਾਂ, ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ, ਚਾਰ ਵਰਨ, ਉਸਦਾ ਹਰ ਘੜੀ ਸਿਮਰਨ ਕਰ ਰਹੇ ਹਨ। ਗੁਣੀ, ਚਤੁਰ ਭਾਵ ਬੁੱਧੀਮਾਨ ਲੋਕ, ਦਿਨ ਰਾਤ, ਘੜੀ ਮਹੂਰਤ, ਪਲ, ਨਿਮੇਸ਼ (ਅੱਖ ਦਾ ਫੁਰਨਾ)ਕਾਲ ਦੇ ਅਧੀਨ ਅਤੇ ਕਾਲ ਅਤੀਤ, ਸੁੱਚ ਸੋਧ ਦੇ ਧਾਰਨੀ, ਸ਼ਗਨ ਸ਼ਾਸਤਰ ਦੇ ਮਰਮੱਗ, ਸੰਜੋਗ ਅਤੇ ਵਿਯੋਗ, ਉਸ ਨਾ ਲਖੇ ਜਾਣ ਵਾਲੇ ਅਲਖ ਪੁਰਖ ਨੂੰ ਯਾਦ ਕਰ ਰਹੇ ਹਨ। ਉਸ ਕਰਨ ਕਰਾਵਣਹਾਰ, ਸਗਲ ਘਟਾ ਦੇ ਸੁਆਮੀ ਨੂੰ ਸਭ ਸਿਮਰ ਰਹੇ ਹਨ। ਜਿੰਨ੍ਹਾ ਉੱਪਰ ਉਸਦੀ ਕ੍ਰਿਪਾ ਦਾ ਅੰਮ੍ਰਿਤ ਵਰਸਦਾ ਹੈ ਉਹ ਉਸਦੀ ਭਗਤੀ ਵਿੱਚ ਲੱਗ ਕੇ ਜਨਮ ਪਦਾਰਥ ਨੂੰ ਜਿੱਤ ਲੈਂਦੇ ਹਨ। ਜਿੰਨ੍ਹਾਂ ਦੇ ਮਨ ਵਿੱਚ ਉਹ ਪਿਆਰਾ ਪ੍ਰਭੂ ਵਸਿਆ ਹੈ, ਜੋ ਭਾਗਾਂ ਵਾਲੇ ਲੋਕ ਹਨ, ਜਿੰਨ੍ਹਾਂ ਦੀ ਆਪਣੇ ਦੱਸੇ ਗੁਰੂ ਦੇ ਜਪ ਉੱਪਰ ਪੂਰਨ ਸ਼ਰਧਾ ਹੈ। ਉਹ ਸਭ ਦੇ ਅੰਦਰ ਵਸਣ ਵਾਲੇ ਪ੍ਰਭੂ ਨੂੰ ਯਾਦ ਕਰਦੇ ਹਨ। ਉਹਨਾਂ ਦਾ ਮੁੜ ਕੇ ਜਨਮ ਵੀ ਨਹੀਂ ਹੁੰਦਾ ਅਤੇ ਉਹਨਾਂ ਨੂੰ ਚੁਰਾਸੀ ਲੱਖ ਜੋਨੀਆਂ ਵਿੱਚ ਭ੍ਰਮਣਾ ਵੀ ਨਹੀਂ ਪੈਂਦਾ ਅਤੇ ਨਾ ਉਹ ਯਮਾਂ ਦੀ ਮਾਰ ਖਾ ਕੇ ਰੋਂਦੇ ਹਨ। ਸਤਿਗੁਰੂ ਦਾ ਸ਼ਬਦ ਜਿੰਨ੍ਹਾਂ ਦੇ ਮਨ ਵਿੱਚ ਵਸਿਆ ਹੈ ਉਹਨਾਂ ਦੇ ਦੁੱਖ, ਦਰਿੱਦਰ ਅਤੇ ਭਰਮ ਸਭ ਨੱਠ ਜਾਂਦੇ ਹਨ। ਉਹਨਾਂ ਨੂੰ ਸੁਖ ਸਹਿਜ ਅਤੇ ਮਹਾਨ ਅਨੰਦ ਦਾਤਾ ਨਾਮ ਦਾ ਰਸ ਆ ਜਾਂਦਾ ਹੈ। ਉਹ ਅਨਹਦ ਬਾਣੀ ਦਾ ਸ਼੍ਰਵਣ ਕਰਦੇ ਸਹਿਜ ਧੁਨੀ ਦਾ ਰਸ ਮਾਣਦੇ ਹਨ। ਉਹੀ ਲੋਕ ਧਨਵੰਤ ਜਾਂ ਪਤਵੰਤ ਹਨ ਜਿੰਨ੍ਹਾਂ ਨੇ ਸਾਧੂ ਸੰਗ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਜਿੰਨ੍ਹਾਂ ਉੱਪਰ ਪਾਰਬ੍ਰਹਮ ਪ੍ਰਸੰਨ ਹੋ ਗਿਆ ਹੈ। ਉਹਨਾਂ ਵਡਭਾਗੀਆਂ ਲਈ ਉਹ ਪਰਮਾਤਮਾ ਸਦਾ ਪ੍ਰਤੱਖ ਰਹਿੰਦਾ ਹੈ। ਉਹਨਾਂ ਲਈ ਉਹ ਪ੍ਰੀਤਮ ਪਿਆਰਾ ਜਲਾਂ ਥਲਾਂ ਅਤੇ ਮਹੀਅਲਾਂ ਵਿੱਚ ਵਿਆਪਿਆ ਹੋਇਆ ਹੈ। ਉਹਨਾਂ ਨੂੰ ਹੀ ਗੁਰੂ ਦੇ ਗਿਆਨ ਦਾ ਅਜਿਹਾ ਅੰਜਨ ਭਾਵ ਸੁਰਮਾ ਮਿਲਦਾ ਹੈ ਕਿ ਉਹ ਫਿਰ ਆਪਣੇ ਉਸ ਮਾਹੀ ਤੋਂ ਬਿਨਾ ਕਿਸੇ ਹੋਰ ਨੂੰ ਕਿਧਰੇ ਵੇਖਦੇ ਹੀ ਨਹੀਂ। ਜਿਸਦਾ ਦਰਬਾਰ ਉੱਚੇ ਤੋਂ ਉੱਚਾ ਹੈ। ਜੋ ਕਹਿਣ ਕਥਨ ਤੋਂ ਉੱਪਰ ਹੈ। ਜੋ ਗਹਿਰ, ਗੰਭੀਰ, ਅਤੁਲ, ਅਥਾਹ ਅਤੇ ਗਿਣਤੀਆਂ ਮਿਣਤੀਆਂ ਤੋਂ ਉੱਪਰ ਹੈ ਓਸੇ ਦੀ ਸ਼ਰਨ ਵਿੱਚ ਖੜ੍ਹਕੇ ਉਹ ਅਰਜ਼ਾਂ ਕਰਦੇ ਹਨ ਕਿ ਐ ਮੇਰੇ ਦਿਲ ਦੇ ਮਹਿਰਮ! ਪ੍ਰੀਤਮ ਪਿਆਰੇ! ਤੂੰ ਸਾਰੀ ਖੇਡ ਦਾ ਰਚਨਹਾਰ ਹੈਂ। ਤੈਥੋਂ ਬਿਨਾਂ ਹੋਰ ਕੋਈ ਨਹੀਂ। ਇਸ ਜਗਤ ਪਸਾਰੇ ਦੇ ਆਦਿ, ਮੱਧ ਤੇ ਅੰਤ ਵਿੱਚ ਤੂੰ ਹੀ ਸਮਾਇਆ ਹੋਇਆਂ ਹੈਂ। ਸਾਧੂ ਦੀ ਸੰਗਤ ਤੇ ਹਰੀ ਦਾ ਕੀਰਤਨ ਕਰਨ ਵਾਲਿਆਂ ਦੇ ਜਮਦੂਤ ਨੇੜੇ ਵੀ ਨਹੀਂ ਆਉਂਦੇ। ਉਹਨਾਂ ਦੇ

ਸਗਲ ਮਨੋਰਥ ਪੂਰਨ ਹੋ ਜਾਂਦੇ ਹਨ ਜੋ ਤੇਰਾ ਜਸ ਸੁਣਦੇ ਹਨ। ਉਹ ਭਗਤ ਪਿਆਰੇ ਆਖਦੇ ਹਨ ਕਿ ਤੂੰ ਸਾਰਿਆਂ ਦਾ ਹੈ ਤੇ ਸਾਰੇ ਤੇਰੇ ਹਨ। ਤੂੰ ਹੀ ਗਹਿਰ ਗੰਭੀਰ ਸੱਚਾ ਸਾਹਿਬ ਹੈਂ ਅਤੇ ਇਸ ਪਦ ਦੇ ਅੰਤ ਵਿੱਚ ਪੰਜਵੇ ਗੁਰੂ ਨਾਨਕ ਕਿਰਪਾ ਕਰਦੇ ਹਨ ਕਿ ਉਹ ਲੋਕ ਹੀ ਅਸਲ ਵਿੱਚ ਗੁਰਮੁਖਿ ਜਨ, ਸੰਤ, ਭਗਤ ਅਤੇ ਉੱਤਮ ਲੋਕ ਹਨ ਜਿੰਨ੍ਹਾਂ ਦੇ ਹਿਰਦੇ ਵਿੱਚ ਸਵਾਮੀ ਵੱਸਦਾ ਹੈ। ਜਿੰਨ੍ਹਾਂ ਨੂੰ ਹੋਰ ਕੁਝ ਵੀ ਚੰਗਾ ਨਹੀਂ ਲੱਗਦਾ।ਏਸੇ ਪ੍ਰਕਾਰ ਗੋਸਵਾਮੀ ਤੁਲਸੀਦਾਸ ਆਪਣੀ ਰਾਮਾਇਣ ਵਿੱਚ ਨਾਮ ਸਿਮਰਨ ਦਾ ਪ੍ਰਤਾਪ ਲਿਖਦੇ ਹਨ।

*"ਬ੍ਰਹ ਰਾਮ ਤੇ ਨਾਮ ਵੜ ਵਰ ਦਾਯਕ ਵਰ ਦਾਨਿ।*
*ਰਾਮ ਚਰਿਤ ਸ਼ਤ ਕੋਟਿ ਮਹ ਲਿਯ ਮਹੇਸ਼ ਜੀਯ ਜਾਨਿ।।*

ਭਾਵ ਸਰਗੁਣ ਰੂਪ ਧਾਰੀ ਅਵਤਾਰੀ ਸ੍ਰੀ ਰਾਮ ਨਾਲੋਂ ਉਹਨਾਂ ਦੇ ਨਾਮ ਦੀ ਵਡਿਆਈ ਵੱਡੀ ਹੈ। ਉਹ ਇਸ ਕਰਕੇ ਕਿ ਸੌ ਕਰੋੜ ਸ਼ਲੋਕਾਂ ਦੀ ਬਣੀ ਰਾਮ ਕਥਾ ਰਾਮਾਇਣ ਵਿੱਚੋਂ ਭਗਵਾਨ ਸ਼ਿਵ ਜੀ ਨੇ ਰਾਮ ਨਾਮ ਦੇ ਦੋ ਅੱਖਰ ਸਵੀਕਾਰ ਕੀਤੇ ਸਨ। ਜਿਸਦੀ ਕਥਾ ਇਸ ਪ੍ਰਕਾਰ ਹੈ ਕਿ ਇੱਕ ਵਾਰ ਧਰਤੀ ਪਾਤਾਲ ਅਤੇ ਸਵਰਗ ਦੇ ਪ੍ਰਾਣੀਆਂ ਨੇ ਇਕੱਠਿਆਂ ਹੋ ਕੇ ਭਗਵਾਨ ਸ਼ਿਵ ਜੀ ਨੂੰ ਪ੍ਰਾਰਥਨਾ ਕੀਤੀ ਕਿ ਸਾਨੂੰ ਇਸ ਰਾਮ ਕਥਾ ਦੇ ਰਤਨ ਜਵਾਹਰ ਜੋ ਕਿ ਗਿਣਤੀ ਵਿੱਚ ਸੌ ਕਰੋੜ ਹਨ ਉਹਨਾਂ ਵਿੱਚੋਂ ਸਾਡੇ ਸਭ ਦੇ ਹਿੱਸੇ ਆਉਂਦੇ ਵੰਡ ਕੇ ਦੇ ਦਿਉ ਤਾਂ ਭਗਵਾਨ ਨੇ ਉਹਨਾਂ ਤਿੰਨਾਂ ਧਿਰਾਂ ਨੂੰ ਦਸ ਦਸ ਕਰੋੜ ਸ਼ਲੋਕ ਪਹਿਲਾਂ ਵੰਡ ਕੇ ਦੇ ਦਿੱਤਾ। ਬਾਕੀ ਬਚੇ ਦਸ ਕਰੋੜ ਵਿੱਚੋਂ ਤਿੰਨ ਤਿੰਨ ਕਰੋੜ ਹੋਰ ਦੇ ਦਿੱਤਾ। ਬਾਕੀ ਰਹੇ ਇੱਕ ਕਰੋੜ ਵਿੱਚੋਂ ੩੩-੩੩ ਲੱਖ ਤੀਜੀ ਵਾਰੀ ਵੰਡ ਕੇ ਦੇ ਦਿੱਤਾ। ਪਿੱਛੇ ਇੱਕ ਲੱਖ ਸ਼ਲੋਕਾਂ ਵਿੱਚੋਂ ੩੩-੩੩ ਹਜ਼ਾਰ ਹੋਰ ਉਹਨਾਂ ਦੀ ਝੋਲੀ ਪਾ ਦਿੱਤੇ ਅਤੇ ਫਿਰ ਪਿੱਛੋਂ ਬਚਿਆ ਇੱਕ ਹਜ਼ਾਰ ਤੇ ਉਸ ਵਿੱਚੋਂ ਫਿਰ ੩-੩ ਸੌ ਫਿਰ ਦੇ ਦਿੱਤੇ। ਲੇਕਿਨ ਸੌ ਸ਼ਲੋਕ ਫਿਰ ਬਚ ਗਿਆ। ਹੁਣ ੩੩-੩੩ ਸ਼ਲੋਕ ਹੋਰ ਵੰਡ ਦਿੱਤੇ ਅਤੇ ਅੰਤ ਵਿੱਚ ਬਚੇ ਇੱਕ ਸ਼ਲੋਕ ਦੇ ਬੱਤੀ ਅੱਖਰਾਂ ਵਿੱਚੋਂ ੧੦-੧੦ ਅੱਖਰ ਦਾ ਵਰਤਾਰਾ ਵਰਤਾ ਦਿੱਤਾ ਕਿਉਂਕਿ ਅਨੁਸ਼ਟਪ ਛੰਦ ਦੇ ਅੱਖਰ ਹੀ ਬੱਤੀ ਹੁੰਦੇ ਹਨ।ਆਖਿਰ ਵਿੱਚ ਬਚ ਗਏ ਦੋ ਅੱਖਰ ਇਹਨਾਂ ਨੂੰ ਵੰਡਣ ਲੱਗਿਆਂ ਨੀਲਕੰਠ ਮਹਾਂਦੇਵ ਜੀ ਬੋਲੇ ਕਿ ਸੱਜਣੋਂ! ਦੋ ਨੂੰ ਤਿੰਨ ਤੇ ਭਾਗ ਨਹੀਂ ਆ ਸਕਦਾ ਇਸ ਲਈ ਤੁਸੀਂ ਇਹ ਦੋ ਅੱਖਰ ਮੈਨੂੰ ਵਰਤਾਉਣ ਜਾਂ ਵੰਡਣ ਦੀ ਮਿਹਨਤ ਵਜੋਂ ਦੇ ਦਿਉ। ਆਖਿਰ ਮੇਰਾ ਵੀ ਤਾਂ ਕੋਈ ਹੱਕ ਬਣਦਾ ਹੈ। ਤਾਂ ਤਿੰਨਾਂ ਲੋਕਾਂ ਦੇ ਪ੍ਰਾਣੀਆਂ ਨੇ ਇੱਕੋ ਸੁਰ ਵਿੱਚ ਆਖਿਆ ਕਿ ਹਾਂ ਮਹਾਰਾਜ ਤੁਸੀਂ ਇਹਨਾਂ ਬੱਤੀ ਅੱਖਰਾਂ ਵਿੱਚੋਂ ਕੋਈ ਵੀ ਦੋ ਅੱਖਰ ਲੈ ਲਵੋ ਤਾਂ ਭੋਲੇ ਸ਼ੰਭੂ ਬੋਲੇ ਕਿ ਤੁਸੀਂ ਮੈਨੂੰ 'ਰ' ਅਤੇ 'ਮ' ਰਾਮ ਦੇ ਦੋ ਅੱਖਰ ਦੇ ਦਿਉ। ਉਹਨਾਂ ਦੀ ਇਹ ਗੱਲ ਸਾਰਿਆਂ ਨੇ ਖੁਸ਼ੀ -ਖੁਸ਼ੀ ਸਵੀਕਾਰ ਕਰ ਲਈ। ਪਰ ਦੇਵ ਰਿਸ਼ੀ ਨਾਰਦ ਆਪਣੇ ਸੁਭਾਅ ਤੋਂ ਮਜ਼ਬੂਰ ਹੋ ਕੇ ਨਾਲੇ ਤਾਂ ਹੱਸ ਪਏ ਤੇ ਨਾਲੇ ਉੱਚੀ ਉੱਚੀ ਗਾਉਣ ਲੱਗ ਪਏ :

*"ਸੌਦਾ ਲੈਣਗੇ ਨਸੀਬਾਂ ਵਾਲੇ ਲੁੱਟ ਪੈ ਗਈ ਰਾਮ ਨਾਮ ਦੀ॥ "*

ਲੇਕਿਨ ਉਹਨਾਂ ਦੀ ਇਸ ਵਿਅੰਗ ਮਈ ਭਾਸ਼ਾ ਨੂੰ ਹੋਰ ਕੋਈ ਨਾ ਸਮਝ ਸਕਿਆ ਇੱਕ ਭਗਵਾਨ ਸ਼ਿਵ ਜੀ ਤੋਂ ਸਿਵਾਏ। ਅਗਲੀਆਂ ਪੰਗਤੀਆਂ ਦੇ ਅਰਥ ਇਸ ਪ੍ਰਕਾਰ ਹਨ ਕਿ ਨਾਮ ਦੀ ਕ੍ਰਿਪਾ ਨਾਲ ਸ਼ਿਵਜੀ ਸਦਾ ਅਬਿਨਾਸ਼ੀ ਭਾਵ ਮ੍ਰਿਤੂ ਰਹਿਤ ਰਹਿੰਦੇ ਹਨ। ਉਹ ਸ਼ਮਸ਼ਾਨਾਂ ਦੀ ਅਮੰਗਲਕਾਰੀ ਭਸਮ ਨੂੰ ਰਮਾ ਕੇ ਨਰ ਮੁੰਡਾਂ ਦੀ ਗਲ ਵਿੱਚ ਮਾਲਾ ਪਾਕੇ, ਭੂਤਾਂ ਪ੍ਰੇਤਾਂ ਦੀ ਸਭਾ ਸਜਾ ਕੇ, ਕੰਠ ਵਿੱਚ ਮਹਾਨ ਵਿਸ਼ਧਰ ਸਰਪ ਲਟਕਾ ਕੇ ਵੀ ਮੰਗਲਕਾਰੀ ਸੁਖਦਾਤਾ ਮਹਾਂਦੇਵ ਸਦਵਾਉਂਦੇ ਹਨ। ਸਵਾਮੀ ਸ਼ੁਕਦੇਵ, ਸਨਕ, ਸਨੰਦਨ, ਸਨਾਤਨ ਤੇ ਸੰਤ ਕੁਮਾਰ ਆਦਿ, ਬ੍ਰਹਮਾ ਦੀ ਆਦਿ ਸ੍ਰਿਸ਼ਟੀ, ਕਪਿਲ ਆਦਿ ਸਿੱਧ, ਵਸਿਸ਼ਠ ਵਰਗੇ ਮੁਨੀ, ਯਾਗਵਲਕ ਜੈਸੇ ਯੋਗੀ, ਨਾਮ ਦੀ ਕ੍ਰਿਪਾ ਨਾਲ ਸਦਾ ਬ੍ਰਹਮ ਸੁਖ ਦਾ ਅਨੁਭਵ ਕਰਦੇ ਹਨ। ਨਾਮ ਦੇ ਪ੍ਰਤਾਪ ਨੂੰ ਨਾਰਦ ਰਿਸ਼ੀ ਵੀ ਜਾਣਦੇ ਹਨ ਕਿਉਂਕਿ ਹੋਰ ਲੋਕ ਤਾਂ ਜੱਗ ਨੂੰ ਪਿਆਰ ਕਰਦੇ ਹਨ ਪਰ ਉਹ ਜਗਤ ਦੇ ਪਤੀ ਦਾ ਨਾਮ ਜਫਦੇ ਹਨ। ਨਾਮ ਦੇ ਪ੍ਰਤਾਪ ਨਾਲ ਹੀ ਦੈਂਤ ਕੁਲ ਵਿੱਚ ਜਨਮੇ ਪ੍ਰਹਿਲਾਦ ਜੀ ਭਗਤ ਸ਼ਿਰੋਮਣੀ ਅਖਵਾਉਂਦੇ ਹਨ। ਜਿੰਨ੍ਹਾਂ ਨੇ ਮਤਰੇਈ ਮਾਤਾ ਦੇ ਵਚਨਾਂ ਤੋਂ ਗਿਲਾਨੀ ਮੰਨ ਕੇ ਹਰੀ ਨਾਮ ਨੂੰ ਜਪਿਆ ਉਹ ਧਰੁਵ ਜੀ ਅਨੁਪਮ ਅਤੇ ਅਚੱਲ ਜਾਂ ਅਟਲ ਪਦਵੀ ਦੇ ਅਧਿਕਾਰੀ ਬਣੇ। ਨਾਮ ਦੇ ਪ੍ਰਤਾਪ ਨਾਲ ਹੀ ਪਵਨ ਪੁੱਤਰ ਹਨੂਮਾਨ ਨੇ ਭਗਵਾਨ ਰਾਮ ਨੂੰ ਆਪਣੇ ਵੱਸ ਕਰਕੇ ਰੱਖਿਆ। ਅਜਾਮਲ ਵਰਗੇ ਪਾਪੀ, ਗਜੇਂਦਰ ਜੈਸੇ ਪਸ਼ੂ ਅਤੇ ਪਿੰਗਲਾ ਜੈਸੀਆਂ ਗਨਿਕਾ ਹਰੀ ਨਾਮ ਜਪ ਕੇ ਹੀ ਮੋਖ ਪਦਵੀ ਦੇ ਅਧਿਕਾਰੀ ਬਣੇ। ਇਹਨਾਂ ਨਾਮ ਦੇ ਰਸੀਏ ਪਾਵਨ ਪੁਰਖਾਂ ਦੇ ਪਵਿੱਤਰ ਜ਼ਿਕਰ ਗੁਰਬਾਣੀ ਵਿੱਚ ਵੀ ਅਨੇਕ ਥਾਂਵੀਂ ਆਉਂਦੇ ਹਨ। ਜਿਵੇਂ ਪੰਨਾ ੧੧੯੨ ਉੱਪਰ ਆਉਂਦਾ ਹੈ :

*"ਬਸੰਤੁ ਮਹਲਾ ੫ ਘਰੁ ੧ ਦੁਤੁਕੀਆ ੧ੳ ਸਤਿਗੁਰ ਪ੍ਰਸਾਦਿ॥*
*ਸੁਣਿ ਸਾਖੀ ਮਨ ਜਪਿ ਪਿਆਰ॥*
*ਅਜਾਮਲੁ ਉਧਰਿਆ ਕਹਿ ਏਕ ਬਾਰ॥*
*ਬਾਲਮੀਕੈ ਹੋਆ ਸਾਧਸੰਗੁ॥*
*ਧ੍ਰੂ ਕਉ ਮਿਲਿਆ ਹਰਿ ਨਿਸੰਗ॥੧॥ (ਪੰਨਾ ੧੧੯੨)"*

ਜਿਸਦਾ ਭਾਵ ਅਰਥ ਹੈ ਕਿ ਹੇ ਗੁਰਮੁਖੋ, ਪ੍ਰਭੂ ਪਿਆਰਿਓ ਮਨ ਨੂੰ ਇਕਾਗਰ ਕਰਕੇ ਹਰੀ ਨਾਮ ਨੂੰ ਜਪਦਿਆਂ ਹੋਇਆਂ ਹਰੀ ਭਗਤਾਂ ਦੀਆਂ ਸਾਖੀਆਂ ਸੁਣੋ।

ਜਿਵੇਂ ਅਜਾਮਲ ਨਾਮ ਦਾ ਇੱਕ ਰਾਹੋਂ ਭੁੱਲਿਆ ਬ੍ਰਾਹਮਣ ਇੱਕ ਵਾਰ ਪ੍ਰਮੇਸ਼ਰ ਦਾ ਨਾਮ ਉਚਾਰਨ ਕਰਕੇ ਭਵਸਾਗਰ ਤੋਂ ਪਾਰ ਹੋ ਗਿਆ। ਬਾਲਮੀਕ ਡਕੈਤ ਜਾਂ ਚੰਡਾਲ ਹੁੰਦਿਆਂ ਹੋਇਆਂ ਨਾਰਦ ਆਦਿਕ ਸਾਧੂਆਂ ਦੀ ਸੰਗਤ ਕਰਕੇ ਸੰਸਾਰ ਦਾ ਆਦਿ ਕਵੀ ਤੇ ਮਹਾਂਮੁਨੀ ਹੋਇਆ। ਭਗਤ ਧਰੂੰ ਜੀ ਨੂੰ ਸੰਦੇਹ ਰਹਿਤ ਪ੍ਰਭੂ ਮਿਲਾਪ ਹੋਇਆ। ਨਿਮਰਤਾ ਦੇ ਪੁੰਜ ਪੰਜਵੇਂ ਸਤਿਗੁਰੂ ਆਖਦੇ ਹਨ ਕਿ ਮੈਂ ਬੇਨਤੀ ਕਰਦਾ ਹਾਂ ਕਿ ਉਹ ਸਤਿਪੁਰਖ ਕ੍ਰਿਪਾ ਕਰਕੇ ਮੈਨੂੰ ਆਪਣੀ ਚਰਨ

ਧੂੜ ਪ੍ਰਦਾਨ ਕਰਨ ਤਾਂ ਕਿ ਮੈਂ ਮੱਥੇ ਨੂੰ ਲਾ ਸਕਾਂ।ਅੱਗੇ ਕ੍ਰਿਪਾ ਕਰਦੇ ਹਨ ਕਿ ਇੱਕ ਪਿੰਗਲਾ ਨਾਮ ਦੀ ਗਨਿਕਾ ਭਾਵ ਵੇਸਵਾ ਤੋਤੇ ਤੋਂ ਹਰੀ ਦਾ ਨਾਮ ਜਪਾਉਂਦਿਆਂ ਪਰਮ ਪਦ ਦੀ ਅਧਿਕਾਰੀ ਬਣੀ। ਜਦੋਂ ਗਜੇਂਦਰ ਨਾਮ ਦੇ ਹਾਥੀ ਨੇ ਉਸ ਸਿਰਜਨਹਾਰ ਨੂੰ ਸਿਮਰਿਆ ਤਾਂ ਮਹਾਨ ਮੁਕਤੀ ਨੂੰ ਪ੍ਰਾਪਤ ਹੋਇਆ। ਦਰਿੱਦਰੀ ਭਗਤ ਸੁਦਾਮੇ ਨੇ ਜਦੋਂ ਆਪਣੇ ਬਾਲ ਸਖਾ ਦਰਿੱਦਰ ਭੰਜਨ, ਦਾਮੋਦਰ ਨੂੰ ਯਾਦ ਕੀਤਾ ਤਾਂ ਚਾਰ ਪਦਾਰਥਾਂ ਦਾ ਸਵਾਮੀ ਬਣਿਆ। ਇਸ ਲਈ ਹਜ਼ੂਰ ਫੁਰਮਾਉਂਦੇ ਹਨ ਕਿ ਐ ਮੇਰੇ ਮਨ! ਤੂੰ ਵੀ ਉਸ ਗੋਬਿੰਦ ਦਾ ਭਜਨ ਕਰ। ਅਗਲਾ ਫੁਰਮਾਨ ਹੈ ਕਿ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਸੁੱਤੇ ਪਿਆਂ ਦੇ ਚਰਨਾਂ ਵਿੱਚ ਚਮਕਦੇ ਪਦਮ ਨੂੰ ਮ੍ਰਿਗ ਦੀ ਅੱਖ ਸਮਝ ਕੇ ਤੀਰ ਮਾਰਨ ਵਾਲਾ ਸ਼ਿਕਾਰੀ ਵੀ ਓਦੋਂ ਬਖ਼ਸ਼ਿਆ ਗਿਆ ਸੀ ਜਦ ਉਸਨੇ ਪਛਤਾਵੇ ਵਜੋਂ ਖਿਮਾ ਮੰਗ ਲਈ ਸੀ। ਤਾਂ ਦਇਆ ਨਿਧਾਨ ਦੀਨ ਦਿਆਲ ਸ਼੍ਰੀ ਕ੍ਰਿਸ਼ਨ ਜੀ ਨੇ ਸਿਰਫ ਉਸਨੂੰ ਮੁਆਫ ਹੀ ਨਹੀਂ ਕੀਤਾ ਸੀ ਸਗੋਂ ਉਸਨੂੰ ਆਪਣਾ ਬੈਕੁੰਠ ਲੋਕ ਵੀ ਪ੍ਰਦਾਨ ਕਰ ਦਿੱਤਾ। ਪਾਪੀ ਕੰਸ ਵਾਸਤੇ ਫੁੱਲਾਂ ਦੇ ਹਾਰ ਗੁੰਦ ਕੇ ਲਿਜਾਣ ਵਾਲੀ ਕੁਬੜੀ ਦਾਸੀ ਨੂੰ ਉਸਦੇ ਪੈਰ ਦੇ ਅੰਗੂਠੇ ਉੱਪਰ ਚਰਨ ਰੱਖਕੇ ਠੋਡੀ ਤੋਂ ਉਤਾਂਹ ਚੁੱਕਕੇ ਕੁੱਬ ਕੱਢਣ ਵਾਲੇ ਉਸਨੂੰ ਪਰਮ ਸੁੰਦਰੀ ਗਜਗਾਮਿਨੀ ਹੋਣ ਦਾ ਮਾਣ ਬਖਸ਼ਣ ਵਾਲੇ ਭਗਵਾਨ ਨੇ ਆਪਣੇ ਪਰਮ ਧਾਮ ਦੀ ਅਧਿਕਾਰੀ ਬਣਾਇਆ। ਕੌਰਵਾਂ ਦੇ ਪਾਸ ਮਹਾਂਭਾਰਤ ਦਾ ਜੰਗ ਰੋਕਣ ਲਈ ਤੇ ਸੰਧੀ ਦਾ ਪ੍ਰਸਤਾਵ ਲੈ ਕੇ ਗਏ ਭਗਵਾਨ ਸ਼੍ਰੀ ਕ੍ਰਿਸ਼ਨ ਜਦੋਂ ਦੁਰਯੋਧਨ ਦੇ ਮੇਵੇ ਤਿਆਗ ਕੇ ਭਗਤ ਸ਼ਿਰੋਮਣੀ, ਮਹਾਨ ਨੀਤੀਵੇਤਾ ਬਿਦਰ ਜੀ ਦੇ ਘਰ ਪਧਾਰੇ ਤਾਂ ਉਹਨਾਂ ਦਾ ਦਾਸ ਭਾਵ ਦੇਖ ਕੇ ਮੁਕਤੀ ਪਦ ਦਾ ਅਧਿਕਾਰੀ ਬਣਾਇਆ। ਇਸ ਲਈ ਹੇ ਮਨ! ਤੂੰ ਵੀ ਉਸ ਨਰਹਰੀ ਨਾਰਾਇਣ ਦਾ ਧਿਆਨ ਧਾਰ। ਅੱਗੇ ਮਹਾਰਾਜ ਲਿਖਦੇ ਹਨ ਕਿ ਜਿਸ ਪ੍ਰਹਿਲਾਦ ਨੂੰ ਦੁਸ਼ਟ ਹਰਨਾਖਸ਼ ਨੇ ਨਾਗਾਂ ਤੋਂ ਡੰਗਵਾਇਆ, ਸਮੁੰਦਰਾਂ ਵਿੱਚ ਸੁਟਵਾਇਆ, ਅੱਗਾਂ ਵਿੱਚ ਸਾੜਿਆ, ਤੀਰਾਂ ਨਾਲ ਬਿੰਨ੍ਹਿਆ ਉਸ ਪ੍ਰਹਿਲਾਦ ਦੀ ਪੈਜ ਵੀ ਨਰ ਸਿੰਘ ਰੂਪ ਧਾਰਨ ਕਰਕੇ ਪਿਆਰੇ ਠਾਕੁਰ ਜੀ ਨੇ ਆਪ ਰੱਖੀ। ਦੁਸ਼ਟ ਦੁਸ਼ਾਸਨ ਵੱਲੋਂ ਦਰੋਪਦੀ ਸਤੀ ਦੀ ਹੁੰਦੀ ਬੇਪੱਤ ਨੂੰ ਵੀ ਆਪ ਨੇ ਬਸਤਰ ਰੂਪ ਧਾਰਨ ਕਰਕੇ ਬਚਾਇਆ ਭਾਵ ਉਸਦੀ ਲਾਜ ਰੱਖੀ। ਜਿਸ ਜਿਸ ਨੇ ਇੱਕ ਵਾਰ ਜਾਂ ਅੰਤ ਵਾਰ ਉਸ ਭਗਵਾਨ ਦਾ ਸਿਮਰਨ ਕੀਤਾ ਉਹਨਾਂ ਦਾ ਪਾਰ ਨਿਸਤਾਰਾ ਹੋਇਆ। ਇਸ ਲਈ ਹੇ ਮਨ ਤੂੰ ਵੀ ਉਸਨੂੰ ਸੇਵ, ਭਾਵ ਉਸਨੂੰ ਪੂਜ, ਉਸਦੀ ਅਰਚਣਾ ਕਰ, ਬੰਦਨ ਕਰ, ਪੂਜਾ ਕਰ ਤਾਂ ਕਿ ਤੂੰ ਵੀ ਭਵਸਾਗਰ ਤੋਂ ਪਾਰ ਹੋ ਜਾਵੇਂ।

ਅੱਗੇ ਕਹਿੰਦੇ ਹਨ ਮਾਰਵਾੜ ਦੇ ਭਗਤ ਧੰਨਾ ਜੀ ਨੇ ਬਾਲਬੁੱਧੀ ਨਾਲ ਭਾਵੇਂ ਭੋਲੇਪਣ ਨਾਲ ਹੀ ਭਗਵਾਨ ਨੂੰ ਭਜਿਆ ਸੀ ਪਰ ਗੁਰੂ ਤ੍ਰਿਲੋਚਨ ਦੀ ਕ੍ਰਿਪਾ ਨਾਲ ਉਹ ਸਿੱਧੀ, ਸਫਲਤਾ ਅਤੇ ਕਾਮਯਾਬੀ ਨੂੰ ਪ੍ਰਾਪਤ ਹੋਇਆ। ਬੇਣੀ ਭਗਤ ਨੂੰ ਵੀ ਗੁਰੂ ਕ੍ਰਿਪਾ ਨਾਲ ਹੀ ਉਸ ਨੂਰੋ ਨੂਰ ਦੇ ਦਰਸ਼ਨ ਹੋਏ ਸਨ।ਹੇ ਮਨ ਤੂੰ ਵੀ ਆਪਣੇ ਹਉਮੈ ਭਾਵ ਨੂੰ ਤਿਆਗ ਕੇ ਦਾਸਨ ਦਾਸ ਦਾ ਰਾਹ ਅਖਤਿਆਰ ਕਰ।

ਇਸ ਮਿੱਥਿਆ ਹੰਕਾਰ ਨੂੰ ਛੱਡਦੇ। ਵੇਖ ਜੈਦੇਵ ਭਗਤ ਨੂੰ ਵੀ ਉਹ ਨਟ ਨਟਨਾਗਰ ਓਦੋਂ ਮਿਲਿਆ ਜਦੋਂ ਉਹਨਾਂ ਨੇ ਵਿਦਿਆ ਅਭਿਮਾਨ ਨੂੰ ਤਿਆਗ ਦਿੱਤਾ। ਸੈਣ ਨਾਮਕ ਨਾਈ ਜਾਤੀ ਦੇ ਭਗਤ ਦਾ ਉੱਧਾਰ ਵੀ ਪ੍ਰਭੂ ਦਾ ਨਾਮ ਜਪਣ ਤੇ ਸੇਵਾ ਕਰਨ ਨਾਲ ਹੋਇਆ। ਹੇ ਮਨ! ਇਸ ਰਾਹ ਉੱਪਰ ਚੱਲਦਿਆਂ ਕਿਸੇ ਪ੍ਰਕਾਰ ਦੇ ਡਿੱਗਣ ਡੋਲਣ ਦੀ ਜ਼ਰੂਰਤ ਨਹੀਂ ਸਗੋਂ ਤੂੰ ਮਨ ਦੀ ਤੜਪ ਨਾਲ ਉਸਦੀ ਸ਼ਰਨ ਪ੍ਰਾਪਤ ਕਰ। ਜਿੰਨ੍ਹਾਂ ਉੱਪਰ ਉਸਦਾ ਅਨੁਗ੍ਰਹ ਭਾਵ ਕ੍ਰਿਪਾ ਹੁੰਦੀ ਹੈ ਉਹਨਾਂ ਭਗਤਾਂ ਨੂੰ ਉਹ ਆਪ ਰੱਖਿਆ ਪ੍ਰਦਾਨ ਕਰਦਾ ਹੈ। ਉਹ ਉਸ ਮਾਂ ਵਾਂਗ ਆਪਣੇ ਬੱਚੇ ਦੇ ਗੁਣ ਔਗੁਣ ਨਹੀਂ ਚਿਤਾਰਦਾ ਜਿਹੜੀ ਚਿੱਕੜ ਜਾਂ ਗੰਦਗੀ ਵਿੱਚ ਲਿੱਬੜੇ ਤਿੱਬੜੇ ਬਾਲ ਦਾ ਇਸ਼ਨਾਨ ਕਰਵਾਕੇ ਉਸਨੂੰ ਆਪਣੀ ਗੋਦੀ ਵਿੱਚ ਲੈ ਕੇ ਛਾਤੀ ਦਾ ਅੰਮ੍ਰਿਤ ਪਿਲਾਉਂਦੀ ਹੈ। ਸੋ ਏਸੇ ਵਿਧੀ ਨਾਲ ਮੇਰੇ ਮਨ ਤੂੰ ਉਸ ਦਿਆਲੂ ਕ੍ਰਿਪਾਲੂ ਦੀ ਸੇਵਾ ਵਿਚ ਲੱਗ ਜਾ। ਉਹ ਕ੍ਰਿਪਾ ਦਾ ਸਾਗਰ ਓਹੀ ਦੀਨਾ ਨਾਥ ਦਿਆਲ ਦਾਮੋਦਰ ਹੈ ਜਿਸਨੂੰ ਭਗਤ ਕਬੀਰ ਜੀ ਨੇ ਇੱਕ ਰਸ ਪਿਆਰ ਨਾਲ ਸਿਮਰਿਆ ਅਤੇ ਜਿਹੜਾ ਭਗਤ ਨਾਮਦੇਵ ਜੀ ਦੇ ਨਾਲ ਨਾਲ ਵਿਚਰਿਆ। ਜਿਸ ਉਪਮਾ ਰਹਿਤ ਅਨੂਪ ਰੂਪ ਕਰਤਾ ਪੁਰਖ ਨੂੰ ਭਗਤ ਰਵੀਦਾਸ ਜੀ ਨੇ ਧਿਆਇਆ, ਮਨਾਇਆ ਤੇ ਪਾਇਆ ਉਹ ਮੇਰਾ ਗੋਬਿੰਦ ਗੁਰੂ ਨਾਨਕ ਦੇਵ ਜੀ ਦਾ ਹੀ ਰੂਪ ਹੈ। ਇਹ ਸਾਰਾ ਸ਼ਬਦ ਭਗਵਾਨ ਸ਼੍ਰੀ ਚੰਦਰ ਜੀ ਦੀ ਉਚਾਰਨ ਕੀਤੀ ਬਾਣੀ "ਅਲਖ ਪੁਰਖ..." ਦੀ ਹੀ ਵਿਸਥਾਰ ਸਹਿਤ ਵਿਆਖਿਆ ਕਰਦਾ ਹੈ ਕਿ ਪ੍ਰਮਾਤਮਾ ਦੇ ਕਿੰਨ੍ਹਾਂ ਕਿੰਨ੍ਹਾਂ ਪਿਆਰਿਆਂ ਨੇ ਉਸਦਾ ਸਿਮਰਨ ਕਰਕੇ ਉਸ ਜੋਤੀਆਂ ਦੇ ਜੋਤੀ ਮਹਾਂਜੋਤ ਨੂੰ ਪ੍ਰਾਪਤ ਕੀਤਾ।

ਦੂਜੀ ਵਿਚਾਰਨ ਵਾਲੀ ਗੱਲ ਇਹ ਹੈ ਕਿ ਇਸ ਸ਼ਬਦ ਵਿੱਚੋਂ ਉਹਨਾਂ ਕੱਟੜ ਪੰਥੀਆਂ ਨੂੰ ਵੀ ਬਹੁਤ ਸਿੱਖਿਆ ਮਿਲਦੀ ਹੈ ਜਿਹੜੇ ਪੁਰਾਤਨ ਸਨਾਤਨ ਹਿੰਦੂ ਗ੍ਰੰਥਾਂ ਨਾਲੋਂ ਗੁਰਬਾਣੀ ਨੂੰ ਅਲੱਗ ਕਰਕੇ ਵੇਖਦੇ ਹਨ ਕਿਉਂਕਿ ਇਸ ਸ਼ਬਦ ਵਿੱਚ ਆਏ ਭਗਤ ਅਜਾਮਲ, ਬਾਲਮੀਕੀ,ਧਰੂੰ, ਗਨਿਕਾ, ਗਜੇਂਦਰ, ਸੁਦਾਮਾ, ਬਧਿਕ, ਕੁਬਜਾ, ਬਿਦਰ, ਪ੍ਰਹਿਲਾਦ, ਦ੍ਰੋਪਦੀ ਆਦਿ ਸਾਰੇ ਹੀ ਪੁਰਾਣਾਂ ਵਿੱਚੋਂ ਆਏ ਮਹਾਂਪੁਰਖ ਹਨ। ਇਸਤੋਂ ਬਿਨਾਂ ਧੰਨਾ, ਤ੍ਰਿਲੋਚਨ,ਬੇਣੀ,ਜੈਦੇਵ ਭਗਤ ਵੀ ਸਨਾਤਨ ਧਰਮ ਹਿੰਦੂ ਫਿਰਕੇ ਨਾਲ ਹੀ ਸੰਬੰਧ ਰੱਖਦੇ ਸਨ। ਭਗਤ ਸ਼੍ਰੀ ਨਾਮਦੇਵ,ਸੈਣ, ਕਬੀਰ ਤੇ ਰਵੀਦਾਸ ਆਦਿ ਦਾ ਸੰਬੰਧ ਵੀ ਓਸੇ ਧਾਰਾ ਨਾਲ ਹੈ। ਭਾਵੇਂ ਉਸ ਵੇਲੇ ਦੇ ਕੁਝ ਭੁੱਲੜ ਹਿੰਦੂ ਆਗੂਆਂ ਨੇ ਉਹਨਾਂ ਦਾ ਅਪਮਾਨ ਕੀਤਾ ਸੀ। ਇਸ ਲਈ ਇਹ ਗੁਰਬਾਣੀ ਦੇ ਮਹਾਨ ਉਪਦੇਸ਼ ਸਾਡੇ ਲਈ ਇੱਕ ਸਾਂਝੇ ਪੁਲ ਦਾ ਕੰਮ ਕਰਦੇ ਹਨ। ਤੇ ਦੱਸਦੇ ਹਨ ਕਿ ਸਿਧਾਂਤ ਜਾਂ ਮੁੱਖ ਮਾਰਗ ਕਦੇ ਵੀ ਨਹੀਂ ਬਦਲਿਆ ਕਰਦੇ ਪਰ ਪਾਰ ਕਰਨ ਦੀਆਂ ਵਿਧੀਆਂ ਜਾਂ ਤੌਰ ਤਰੀਕਿਆਂ ਵਿੱਚ ਥੋੜ੍ਹਾ ਬਹੁਤ ਅੰਤਰ ਆ ਸਕਦਾ ਹੈ। ਸਾਡਾ ਚੱਲ ਰਿਹਾ ਵਿਸ਼ਾ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਵੱਲੋਂ ਅਲਖ ਪੁਰਖ ਦੇ ਨਾਮ ਸਿਮਰਨ ਦਾ ਹੈ। ਸਿਮਰਨਾ ਜਾਂ ਯਾਦ ਕਰਨਾ ਇੱਕ ਬਹੁਤ ਹੀ ਵੱਡੀ ਮਨੁੱਖੀ ਸ਼ਕਤੀ ਹੈ। ਸਿਮਰਨ ਦੇ ਆਸਰੇ

ਮਾਨਵ ਉੱਚੇ ਤੋਂ ਉੱਚੇ ਰੁਤਬੇ ਨੂੰ ਪ੍ਰਾਪਤ ਕਰ ਸਕਦਾ ਹੈ। ਪਰ ਵਿਸ਼ਾ ਇਸਦੀ ਧਾਰਾ ਦਾ ਹੈ। ਅਗਨੀ ਨਾਲ ਰੋਟੀ ਵੀ ਪਕਾਈ ਜਾਂਦੀ ਹੈ ਤੇ ਮੀਟ ਵੀ। ਸ਼ਰਾਬ ਵੀ ਕੱਢੀ ਜਾ ਸਕਦੀ ਹੈ ਤੇ ਯੱਗ ਵੀ ਕੀਤਾ ਜਾਂਦਾ ਹੈ। ਇਹੋ ਤਰੀਕਾ ਜਲ ਦੀ ਵਰਤੋਂ ਦਾ ਹੈ। ਏਸੇ ਤਰ੍ਹਾਂ ਸਾਡੀ ਵੇਖਣ ਸ਼ਕਤੀ ਹੈ ਅਸੀਂ ਉਸ ਨਾਲ ਸਤਿਗ੍ਰੰਥਾਂ ਦਾ ਅਧਿਐਨ ਵੀ ਕਰ ਸਕਦੇ ਹਾਂ ਤੇ ਅਧਿਐਨ ਨਾਲ ਮਨੁੱਖ ਦਾਰਸ਼ਨਿਕ, ਵਿਗਿਆਨਕ, ਕਵੀ ਤੇ ਕਲਾਕਾਰ ਆਦਿ ਬਹੁਤ ਕੁਝ ਬਣ ਸਕਦਾ ਹੈ। ਉਹਨਾਂ ਨੈਣਾਂ ਨਾਲ ਹਰੀ ਦਰਸ਼ਨ ਵੀ ਕੀਤੇ ਜਾਂਦੇ ਹਨ ਅਤੇ ਰੱਬ ਦੇ ਪਿਆਰੇ ਸਾਧੂਆਂ ਦੇ ਦਰਸ਼ਨਾਂ ਦੀ ਵਜ੍ਹਾ ਵੀ ਇਹ ਨੇਤਰ ਹੀ ਬਣਦੇ ਹਨ। ਪਰ ਜਦੋਂ ਇਸਦਾ ਦੁਰਉਪਯੋਗ ਹੁੰਦਾ ਹੈ ਤਾਂ ਇਸ ਨਾਲ ਪਰ ਇਸਤਰੀ ਤੱਕਣ ਆਦਿ ਦੇ ਕੋਝੇ ਕੰਮ ਵੀ ਹੋ ਜਾਂਦੇ ਹਨ। ਇਹੀ ਮਸਲਾ ਹੱਥਾਂ ਦਾ ਹੈ ਕਿ ਉਹਨਾਂ ਨਾਲ ਕਿਸੇ ਗਰੀਬ, ਅਨਾਥ, ਕੁਸ਼ਟੀ, ਰੋਗੀ, ਬਿਰਧ ਆਦਿਕ ਦੀ ਸੇਵਾ ਵੀ ਹੋ ਸਕਦੀ ਹੈ। ਸੱਚੀ ਸੁੱਚੀ ਮਿਹਨਤ ਕਰਕੇ ਧਰਮ ਅਰਥ ਪੁੰਨ ਦਾਨ ਵੀ ਕੀਤਾ ਜਾ ਸਕਦਾ ਹੈ ਤੇ ਉਹੀ ਹੱਥ ਕਿਸੇ ਨੂੰ ਖੋਹਣ, ਖਿੰਝਣ, ਮਾਰਨ ਆਦਿ ਦੇ ਕੁਕਰਮਾਂ ਦਾ ਕਾਰਨ ਬਣਦੇ ਹਨ।ਏਸੇ ਪ੍ਰਕਾਰ ਬਾਣੀ ਦਾ ਬੋਲਣਾ ਤੇ ਪੈਰਾਂ ਦਾ ਚੱਲਣਾ ਆਦਿ ਸਮਝ ਲੈਣੇ ਚਾਹੀਦੇ ਹਨ ਕਿ ਤੁਸੀਂ ਆਪਣੀ ਰਸਨਾ ਨਾਲ ਹਰੀ ਗੁਣ ਗਾਏ ਕਿ ਗੰਦੇ ਗੀਤਾਂ ਨਾਲ ਜ਼ੁਬਾਨ ਨੂੰ ਗੰਦੀ ਕੀਤਾ। ਕੰਨਾਂ ਨਾਲ ਰਾਮਾਇਣ, ਗੁਰਬਾਣੀ, ਗੀਤਾ, ਪੁਰਾਨ ਆਦਿ ਸੁਣੇ ਕਿ ਨਿੰਦਕਾਂ, ਕੁਕਰਮੀਆਂ, ਆਲਸੀ, ਅਸੰਜਮੀ, ਦਰਿੱਦਰੀ ਤੇ ਕੁਤਰਕੀ ਲੋਕਾਂ ਦੇ ਬਚਨ ਸੁਣੇ। ਪੈਰਾਂ ਨਾਲ ਤੁਸੀਂ ਤੀਰਥਾਂ ਉੱਪਰ ਚੱਲਕੇ ਗਏ ਕਿ ਮੰਦੇ ਕੰਮਾਂ ਦੇ ਘਰ ਬਾਜ਼ਾਰਾਂ ਵਿੱਚ ਘੁੰਮੇ। ਭਾਵ ਤੁਹਾਡਾ ਸਾਰਾ ਸਰੀਰ ਹੀ ਸਤਿ ਤੇ ਅਸੱਤ ਦਾ ਕਾਰਨ ਬਣਦਾ ਹੈ। ਜਿਸ ਕਰਕੇ ਬਾਬੇ ਫਰੀਦ ਨੂੰ ਲਿਖਣਾ ਪਿਆ :

*"ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ ੫੯॥ (ਪੰਨਾ ੧੩੮੧)"*

ਸੋ ਇਹੋ ਹਾਲਤ ਜੀਵ ਦੀ ਸਿਮਰਨ ਸ਼ਕਤੀ ਦੀ ਹੈ। ਇੱਕ ਉਹ ਯਾਦ ਹੈ ਜਿਸ ਨਾਲ ਨੇਕੀ, ਪਵਿੱਤਰਤਾ, ਮੈਤਰੀ, ਉਪਕਾਰ, ਸੱਚਾਈ, ਚੰਗਿਆਈ ਤੇ ਮੁਹੱਬਤ ਦੀਆਂ ਲਹਿਰਾਂ ਉਪਜਦੀਆਂ ਹਨ ਤੇ ਦੂਜੀ ਯਾਦ ਨਾਲ ਨਿੰਦਾ, ਵਾਦ ਵਿਵਾਦ, ਈਰਖਾ, ਦਵੈਸ਼, ਘ੍ਰਿਣਾ, ਨਫਰਤ ਤੇ ਗਿਲਾਨੀ ਫੈਲਦੀ ਹੈ। ਸੋ ਸਮੂਹ ਵੇਦ ਸ਼ਾਸਤਰ ਸਾਨੂੰ ਇਹ ਉਪਦੇਸ਼ ਕਰਦੇ ਹਨ ਕਿ ਐ ਮਨੁੱਖ! ਤੂੰ ਹੋਰ ਨੀਂਵੀਆਂ ਮੰਦੀਆਂ ਮਨੋਬਿਰਤੀਆਂ ਨੂੰ ਤਿਆਗ ਕੇ ਇੱਕ ਨਾਮ ਸਿਮਰਨ ਵਾਲੇ ਪਾਸੇ ਧਿਆਨ ਦੇ। ਉਪੱਰ ਲਿਖੇ ਭਗਤਾਂ ਵਿੱਚੋਂ ਅਜਾਮਲ ਦੀ ਕਥਾ ਵਿੱਚ ਯਮਦੂਤਾਂ ਤੇ ਵਿਸ਼ਨੂੰ ਦੂਤਾਂ ਦਾ ਇੱਕ ਬਹੁਤ ਹੀ ਅਦਭੁਤ ਸੰਵਾਦ ਆਉਂਦਾ ਹੈ। ਜਿਸਦਾ ਵਰਨਣ ਇਸ ਪ੍ਰਕਾਰ ਹੈ।

ਇਹ ਕਥਾ ਕਾਫੀ ਪ੍ਰਸਿੱਧ ਹੈ ਕਿ ਇੱਕ ਨੌਜਵਾਨ ਵੇਦ ਪਾਠੀ ਬ੍ਰਾਹਮਣ ਪਹਿਲਾਂ ਆਪਣੇ ਗੁਰੂ ਦੀ ਆਗਿਆ ਦਾ ਉਲੰਘਣ ਕਰਕੇ ਮੰਦੇ ਕਰਮ

ਕਰਨ ਵਾਲੀਆਂ ਗਨਿਕਾਵਾਂ ਦੇ ਬਾਜ਼ਾਰ ਗਿਆ। ਜਿਸ ਰਸਤੇ ਜਾਣ ਤੋਂ ਉਸਨੂੰ ਉਸਦੇ ਪੂਰਨ ਬ੍ਰਹਮਗਿਆਨੀ ਸਰਵੱਗ ਸਤਿਗੁਰੂ ਨੇ ਰੋਕਿਆ ਸੀ ਜਿੰਨ੍ਹਾਂ ਦੀ ਕ੍ਰਿਪਾ ਸਦਕਾ ਉਹ ਓਥੋਂ ਦੇ ਰਾਜੇ ਦੇ ਰਾਜ ਪੁਰੋਹਿਤ ਦੀ ਉੱਚ ਪਦਵੀ ਤੱਕ ਪਹੁੰਚ ਗਿਆ ਸੀ ਪਰ ਉਸਨੇ ਆਪਣੇ ਮਾਤਾ ਪਿਤਾ, ਆਪਣੀ ਸਤੀ ਸਾਧਵੀ ਪਤਨੀ ਦੀ ਅਵਹੇਲਣਾ ਕਰਕੇ ਇੱਕ ਕੁਲਟਾ ਨੂੰ ਆਪਣੀ ਜੀਵਨ ਸੰਗਣੀ, ਮਨ ਕੀ ਮੀਤ ਜਾਂ ਰਾਣੀ ਪਟਰਾਣੀ ਬਣਾ ਲਿਆ। ਜਿਸਦੀ ਵਜ੍ਹਾ ਕਰਕੇ ਉਸਨੂੰ ਵੇਦ ਮਰਯਾਦਾ ਅਤੇ ਪ੍ਰੋਹਿਤ ਦੀ ਪਦਵੀ ਦਾ ਅਪਮਾਨ ਕਰਨ ਦੇ ਦੋਸ਼ ਵਿੱਚ ਰਾਜੇ ਵੱਲੋਂ ਦੇਸ ਨਿਕਾਲਾ ਮਿਲਿਆ ਅਤੇ ਉਹ ਘੋਰ ਜੰਗਲ ਵਿੱਚ ਉਸ ਸ਼ਿਨਾਲ ਔਰਤ ਨੂੰ ਨਾਲ ਲੈ ਕੇ ਰਹਿਣ ਲੱਗ ਪਿਆ। ਲੋਕਾਂ ਨੂੰ ਲੁੱਟ ਪੁੱਟ ਕੇ ਨਿਆਇ ਅਨਿਆਇ ਨਾਲ ਧਨ ਇਕੱਠਾ ਕਰਕੇ ਉਹ ਉਸ ਪਾਪਣ ਦਾ ਪੇਟ ਭਰਨ ਲੱਗ ਪਿਆ। ਉਸਦੇ ਕਈ ਇੱਕ ਬੱਚੇ ਹੋਏ। ਇੱਕ ਦਿਨ ਅਚਾਨਕ ਉਸਦੇ ਪਾਸ ਇੱਕ ਸਾਧੂਆਂ ਦੀ ਮੰਡਲੀ ਆਈ ।ਜਿੰਨ੍ਹਾਂ ਦੀ ਸੰਗਤ ਕਰਕੇ ਉਸਨੇ ਆਪਣੇ ਅਖੀਰਲੇ ਬੱਚੇ ਦਾ ਨਾਮ "ਨਾਰਾਇਣ" ਰੱਖਿਆ ਤੇ ਅੱਜ ਜਦੋਂ ਉਹ ਪਾਪੀ ਅਜਾਮਲ ਮੌਤ ਦੇ ਕਿਨਾਰੇ ਪਹੁੰਚਿਆ ਹੋਇਆ ਸੀ ਤਾਂ ਉਸਨੇ ਮਰਦੇ ਵਕਤ ਆਪਣੇ ਛੋਟੇ ਪੁੱਤਰ ਨੂੰ ਉੱਚੇ ਸੁਰ ਵਿੱਚ 'ਨਾਰਾਇਣ' -'ਨਾਰਾਇਣ' ਆਖਕੇ ਪੁਕਾਰਿਆ। ਏਨੇ ਵਿੱਚ ਉਸਨੂੰ ਯਮਦੂਤ ਲੈਣ ਆ ਗਏ ਕਿਉਂਕਿ ਉਹ ਇੱਕ ਪਾਪ ਆਤਮਾ ਸੀ। ਇਸ ਵਾਸਤੇ ਉਸਨੂੰ ਲੈਣ ਆਏ ਯਮਦੂਤਾਂ ਦੀ ਸ਼ਕਲ ਬੜੀ ਭਿਅੰਕਰ ਤੇ ਡਰਾਵਣੀ ਸੀ। ਉਹਨਾਂ ਨੇ ਉਸਦੇ ਸੂਖਮ ਦੇਹ ਨੂੰ ਰੱਸੇ ਨਾਲ ਨੂੜ ਕੇ ਯਮਪੁਰੀ ਵੱਲ ਤੋਰ ਲਿਆ ਤਾਂ ਇਤਨੇ ਵਿੱਚ ਵਿਸ਼ਨੂੰ ਪਾਰਸ਼ਿਦ ਵਿਸ਼ਨੂੰਦੂਤ ਆ ਗਏ ਤੇ ਉਹ ਯਮਦੂਤਾਂ ਉਪਰ ਟੁੱਟ ਕੇ ਪੈ ਗਏ। ਉਹਨਾਂ ਦੇ ਅੱਗੇ ਧਰਮਰਾਜ ਦੇ ਸੇਵਕਾਂ ਦੀ ਕੋਈ ਪੇਸ਼ ਨਾ ਗਈ। ਵਿਸ਼ਨੂੰ ਸੇਵਕਾਂ ਨੇ ਅਜਾਮਲ ਦੇ ਰੱਸੇ ਖੋਲ੍ਹ ਦਿੱਤੇ। ਉਹਨਾਂ ਤੋਂ ਹਾਰ ਜਾਂ ਮਾਰ ਖਾ ਕੇ ਇੱਕ ਪਾਸੇ ਖੜ੍ਹੇ ਯਮਦੂਤਾਂ ਨੇ ਪੁੱਛਿਆ ਕਿ ਤੁਸੀਂ ਕੌਣ ਹੋਂ? ਕਿਉਕਿ ਤੁਸੀਂ ਬਹੁਤ ਹੀ ਤੇਜੱਸਵੀ, ਧਰਮਾਤਮਾ, ਦੇਵਤਾ ਸਰੂਪ ਪ੍ਰਤੀਤ ਹੁੰਦੇ ਹੋ। ਅਸੀਂ ਧਰਮ ਰਾਜ ਦੇ ਸੇਵਕ ਹਾਂ। ਆਪਣੇ ਕਰਤੱਵ ਦਾ ਪਾਲਣ ਕਰ ਰਹੇ ਹਾਂ। ਪਰ ਤੁਸੀਂ ਧਰਮਾਤਮਾ ਹੁੰਦੇ ਹੋਇਆਂ ਵੀ ਇਸ ਧਰਮ ਦੇ ਕੰਮ ਵਿੱਚ ਅੜਿੱਚਣ ਕਿਉਂ ਲਾਉਂਦੇ ਹੋ ?ਵਿਸ਼ਨੂੰਦੂਤਾਂ ਨੇ ਪੁੱਛਿਆ ਕਿ ਤੁਸੀਂ ਧਰਮ ਦੇ ਦੂਤ ਹੋਂ ਤਾਂ ਸਾਨੂੰ ਧਰਮ ਦਾ ਅਰਥ ਸਮਝਾਓ। ਯਮਦੂਤਾਂ ਨੇ ਹੇਠ ਲਿਖਿਆ ਸ਼ਲੋਕ ਪੜ੍ਹਿਆ।

*वेदप्रणिहितो धर्म : हयधर्मस्तद्विपयय:।*
*वेदो नारायण: साक्षत्स्वयम्भूरिति शुश्रम्।।*

*(ਸ਼੍ਰੀ ਮਦ ਭਾਗਵਤ ੬/੧/੪੦)*

ਜਿਸਦਾ ਅਰਥ ਹੈ ਵੇਦਾਂ ਵਿੱਚ ਜਿੰਨ੍ਹਾਂ ਸਤਿ ਕਰਮਾਂ ਦੇ ਕਰਨ ਦਾ ਵਿਧਾਨ ਹੈ ਉਹਨਾਂ ਤੋਂ ਉਲਟ ਕਰਮ, ਅਧਰਮ ਜਾਂ ਪਾਪ ਹਨ। ਵੇਦ ਖ਼ੁਦ ਨਾਰਾਇਣ ਰੂਪ ਹਨ ਅਜਿਹਾ ਅਸੀਂ ਮਹਾਂਪੁਰਖਾਂ ਤੋਂ ਸੁਣਿਆ ਹੈ। ਕਿਉਂਕਿ ਇਸ ਬੰਦੇ ਨੇ ਵੇਦ ਦੇ ਵਿਧਾਨ ਨੂੰ ਜਾਣਦਿਆਂ ਹੋਇਆਂ ਪਾਪ ਦਾ ਰਸਤਾ ਅਖਤਿਆਰ

ਕੀਤਾ ਹੈ। ਇਸ ਲਈ ਇਸਨੂੰ ਦੰਡ ਦੇਣਾ ਜ਼ਰੂਰੀ ਹੈ। ਯਮਰਾਜ ਦਾ ਦੰਡ ਪਾਪੀ ਦੇ ਪਾਪ ਦੀ ਸ਼ੁੱਧੀ ਵਾਸਤੇ ਹੈ ਕਿਸੇ ਬਦਲੇ ਦੀ ਜਾਂ ਕ੍ਰੋਧ ਦੀ ਭਾਵਨਾ ਕਰਕੇ ਨਹੀਂ। ਕਿਉਂਕਿ ਮਨੁੱਖ ਦੇ ਹਰ ਕਰਮ ਦੇ ਇਹ ਚੌਦਾਂ ਲੋਕ ਗਵਾਹ ਹਨ।

*सूर्योग्नि: खं मरुदाव: सोम: संध्याहनि दिशः।*

*कं कु: कालो धर्म इति  ते दैहस्य साक्षिण :।।*

*(ਸ਼੍ਰੀ ਮਦ ਭਾਗਵਤ ੬/੧/੪੨)*

(ਸੂਰਜ,ਚੰਦਰਮਾ,ਅਗਨੀ,ਦਿਨ,ਰਾਤ,,ਸੰਧਿਆ,ਦਿਸ਼ਾ,ਆਕਾਸ਼,ਵਾਯੂ,ਪ੍ਰਿਥਵੀ,ਇੰਦਰੀਆਂ,ਕਾਲ,ਧਰਮ ਆਦਿ)

ਸੂਰਜ ਰਾਤ ਨੂੰ ਨਹੀਂ ਰਹਿੰਦਾ, ਚੰਦਰਮਾ ਦਿਨ 'ਚ ਨਹੀਂ ਰਹਿੰਦਾ ਅਗਨੀ ਵੀ ਹਰ ਵੇਲੇ ਸਾਹਮਣੇ ਨਹੀਂ ਰਹਿੰਦੀ ਲੇਕਿਨ। ਰਾਤ, ਦਿਨ, ਸੰਧਿਆ ਦਾ ਸਮਾਂ ਤਾਂ ਹਰ ਵੇਲੇ ਹੀ ਹਾਜ਼ਰ ਰਹਿੰਦਾ ਹੈ। ਦਿਸ਼ਾ, ਆਕਾਸ਼, ਵਾਯੂ ਤੇ ਪ੍ਰਿਥਵੀ ਨੂੰ ਛੱਡ ਕੇ ਤਾਂ ਤੁਸੀਂ ਕਿਤੇ ਜਾ ਨਹੀਂ ਸਕਦੇ। ਤੁਹਾਡੀਆਂ ਆਪਣੀਆਂ ਇੰਦਰੀਆਂ ਕਾਲ ਤੇ ਧਰਮ ਤਾਂ ਜਹਾਜ਼ ਵਿੱਚ ਬੈਠਿਆਂ ਵੀ ਨਾਲ ਰਹਿਣਗੇ। ਪਰ ਯਮਦੂਤਾਂ ਦੀ ਇਹ ਸਾਰੀ ਵਿਆਖਿਆ ਸੁਣਕੇ ਵਿਸ਼ਨੂੰਦੂਤ ਬੋਲੇ ਕਿ ਕੀ ਤੁਸੀਂ ਪਰਮ ਧਰਮ ਨੂੰ ਵੀ ਜਾਣਦੇ ਹੋ? ਤਾਂ ਯਮਦੂਤਾਂ ਨੇ ਆਖਿਆ ਅਸੀਂ ਪਰਮ ਧਰਮ ਦਾ ਅਰਥ ਨਹੀਂ ਜਾਣਦੇ ਤਾਂ ਵਿਸ਼ਨੂੰ ਦੂਤ ਆਖਣ ਲੱਗੇ:

**सांकेत्यं परिहास्यं वा: स्तोभं हेलनमेव वा।**

**वैकुण्ठनामग्रहणमशेषाघहरं विदु :। ।**

**पतित: स्खलितो भग्न: संदष्टस्तप्त आहत:।......**

(ਸ਼੍ਰੀ ਮਦ ਭਾਗਵਤ ੬/੨/੧੪-੧੫)

ਇਸ਼ਾਰੇ ਨਾਲ ਹੱਸਦਿਆਂ ਜਾਂ ਮਜ਼ਾਕ ਕਰਦਿਆਂ, ਕਿਸੇ ਗੀਤ ਸੰਗੀਤ ਦਾ ਤਾਨ ਭਰਨ ਲੱਗਿਆਂ ਜਾਂ ਆਦਰ ਜਾਂ ਅਨਾਦਰ ਰੂਪ ਨਾਲ ਹੀ ਜੇ ਕੋਈ ਪ੍ਰਮਾਤਮਾ ਦਾ ਨਾਮ ਲੈ ਲਵੇ ਤਾਂ ਉਸਦੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ। ਇਸਤੋਂ ਬਿਨਾ ਡਿੱਗਦੇ ਸਮੇਂ, ਪੈਰ ਤਿਲ੍ਹਕਣ, ਅੰਗ ਟੁੱਟਣ ਸਮੇਂ, ਜਲ ਜਾਣ ਉੱਪਰ, ਚੋਟ ਲੱਗ ਜਾਣ ਨਾਲ, ਮਜ਼ਬੂਰੀ ਵੱਸ ਵੀ ਜੇ ਕੋਈ ਹਰੀ ਨਾਮ ਦਾ ਉਚਾਰਨ ਕਰਦਾ ਹੈ ਤਾਂ ਉਸਨੂੰ ਯਮ ਯਾਤਨਾ ਨਹੀਂ ਸਹਿਣੀ ਪੈਂਦੀ। ਇਸਤੋਂ ਅੱਗੇ ਵਿਸ਼ਨੂੰਦੂਤਾਂ ਨੇ ਯਮਦੂਤਾਂ ਨੂੰ ਸਮਝਾਇਆ ਕਿ ਭਾਵੇਂ ਪੁੱਤਰ ਦੇ ਬਹਾਨੇ ਹੀ ਸਹੀ ਪਰ ਇਸਨੇ ਮਰਨ ਵੇਲੇ 'ਨਾਰਾਇਣ' ਨਾਮ ਦਾ ਉਚਾਰਨ ਕੀਤਾ ਹੈ। ਇਸ ਲਈ ਪਰਮ ਧਰਮ ਦੇ ਤਹਿਤ ਇਸਨੂੰ ਨਰਕਾਂ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ। ਸ਼੍ਰੀ ਨਾਰਾਇਣ ਦੇ ਪਰਮ ਪਿਆਰੇ ਪਾਰਸ਼ਿਦ ਗਣਾਂ ਦੀ ਇੱਹ ਗੱਲ ਸੁਣਕੇ ਯਮਦੂਤ ਉਹਨਾਂ ਨੂੰ ਨਮਸਕਾਰ ਕਰਕੇ ਚਲੇ ਗਏ ਵਿਸ਼ਨੂੰਦੂਤਾਂ ਦੀ ਇਸ ਗੱਲ ਦੀ ਪੁਸ਼ਟੀ ਪਵਿੱਤਰ ਗੁਰਬਾਣੀ ਵੀ ਕਰਦੀ ਹੈ

*"ਸਲੋਕੁ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥੧॥
(ਪੰਨਾ ੨੫੬)"*

ਤੇ ਅਜਾਮਲ ਦੀ ਸੂਖਮ ਦੇਹ ਨੂੰ ਵਿਸ਼ਨੂੰਦੂਤ ਬੈਕੁੰਠ ਧਾਮ ਲੈ ਗਏ। ਇਹ ਨਾਮ ਸਿਮਰਨ ਦਾ ਇੱਕ ਵਿਲੱਖਣ ਮਹਾਤਮ ਹੈ। ਇਸਦੇ ਪ੍ਰਥਾਇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਹੋਰ ਫੁਰਮਾਨ ਇਸ ਪ੍ਰਕਾਰ ਹੋਇਆ ਹੈ।

*"ਹਰਿ ਕੋ ਨਾਮੁ ਸਦਾ ਸੁਖਦਾਈ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥੧॥
॥ਰਹਾਉ॥ ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥੧॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥੨॥੧॥
(ਪੰਨਾ ੧੦੦੮)"*

ਏਸੇ ਸ਼ਬਦ ਵਿੱਚ ਗਨਿਕਾ ਦਾ ਨਾਮ ਵੀ ਆਉਂਦਾ ਹੈ। ਜਿਸਦੀ ਕਥਾ ਦੇ ਵਿਸਥਾਰ ਵਿੱਚ ਨਾ ਜਾਂਦਿਆਂ ਉਸਦਾ ਸਾਰ ਅੰਸ਼ ਬਿਆਨ ਕਰਨਾ ਏਥੇ ਜ਼ਰੂਰੀ ਹੈ।ਕਥਾ ਇਸ ਪ੍ਰਕਾਰ ਹੈ।ਗਨਿਕਾ ਜਾਂ ਵੇਸਵਾ ਦਾ ਨਾਮ ਸੁਣਕੇ ਹਰ ਇੱਕ ਮਨੁੱਖ ਦੇ ਮਨ ਵਿੱਚ ਨਫਰਤ, ਘ੍ਰਿਣਾ ਜਾਂ ਗਲਾਨੀ ਭਰ ਜਾਂਦੀ ਹੈ। ਫਿਰ ਜਦੋਂ ਉਸਨੂੰ ਗੁਰਬਾਣੀ ਵਰਗੇ ਪਵਿੱਤਰ ਕਰਤਾਰ ਰੂਪ ਗ੍ਰੰਥ ਵਿੱਚ ਉਦਾਹਰਣ ਦੇ ਤੌਰ ਉੱਪਰ ਵਰਤਿਆ ਗਿਆ ਹੋਵੇ ਤਾਂ ਹੋਰ ਵੀ ਅਸਚਰਜ ਹੁੰਦਾ ਹੈ ਕਿ ਇੱਕ ਵੇਸਵਾ ਦਾ ਕਲਿਆਣ ਕਿਵੇਂ ਤੇ ਕਿਸ ਪ੍ਰਕਾਰ ਹੋ ਸਕਦਾ ਹੈ ?ਉਸ ਸੰਬੰਧ ਵਿੱਚ ਬੇਨਤੀ ਹੈ ਕਿ ਜੇ ਮਨੁੱਖ ਸਿੱਖਿਆ ਗ੍ਰਹਿਣ ਕਰਨੀ ਚਾਹੇ ਤਾਂ ਉਸਨੂੰ ਹਰ ਇੱਕ ਕੀਟ ਪਤੰਗ, ਪਸ਼ੂ ਪੰਛੀ ਵਿੱਚੋਂ ਵੀ ਸਿੱਖਿਆ ਮਿਲ ਸਕਦੀ ਹੈ। ਨਾਰਾਇਣ ਦੀ ਸਾਜੀ ਪ੍ਰਕ੍ਰਿਤੀ ਵਿੱਚ ਅਜਿਹੀ ਕੋਈ ਵਸਤੂ ਨਹੀਂ ਜਿਸ ਵਿੱਚ ਗੁਣ ਤੇ ਦੋਸ਼ ਦੋਵੇਂ ਨਾ ਹੋਣ।ਏਸੇ ਲਈ ਸਿਆਣੇ ਕਹਿੰਦੇ ਹਨ ਕਿ ਸੰਸਾਰ ਵਿੱਚ ਗੁਣ ਗ੍ਰਾਹੀ ਬਣ ਕੇ ਵਿਚਰੋ ਦੋਸ਼ ਦ੍ਰਿਸ਼ਟੀ ਧਾਰਨ ਕਰਨੀ ਚੰਗੀ ਆਦਤ ਨਹੀ। ਜਿਸਦੀ ਵਿਆਖਿਆ ਗੋਸਵਾਮੀ ਤੁਲਸੀਦਾਸ ਜੀ ਆਪਣੇ ਵਿਸ਼ਵ ਪ੍ਰਸਿੱਧ ਮਹਾਂਕਾਵਿ 'ਸ਼੍ਰੀ ਰਾਮ ਚਰਿਤ ਮਾਨਸ' ਵਿੱਚ ਇਉਂ ਵਰਨਣ ਕਰਦੇ ਹਨ।

*जड़ चेतन गुन दोषमय बिस्व कीन्ह करतार।
संत हंस गुन गहहिं पय परिहरि बारि बिकार।*

*(ਸ਼੍ਰੀ ਰਾਮ ਚਰਿਤ ਮਾਨਸ ਬਾਲਕਾਂਡ ੬)*

ਭਾਵ ਕਿ ਇਸ ਜੜ੍ਹ ਅਤੇ ਚੇਤਨ ਸ੍ਰਿਸ਼ਟੀ ਨੂੰ ਕਰਤਾ ਪੁਰਖ ਕਰਤਾਰ ਨੇ ਸਾਜਿਆ ਹੈ। ਉਸਦੇ ਵਿੱਚੋਂ ਜਿਹੜੇ ਹੰਸ ਬਿਰਤੀ ਪ੍ਰਧਾਨ ਸਾਧੂ ਹਨ ਉਹ ਦੁੱਧ ਰੂਪੀ ਅੰਮ੍ਰਿਤ ਨੂੰ ਗ੍ਰਹਿਣ ਕਰਕੇ ਬਾਕੀ ਬਚੇ ਪਾਣੀ ਨੂੰ ਬੇਅਰਥਾ ਸਮਝ ਕੇ ਤਿਆਗ ਦਿੰਦੇ ਹਨ।

ਇਸ ਲਈ ਜੇ ਮਨੁੱਖ ਕੁਝ ਸਿੱਖਣ ਦੀ ਭਾਵਨਾ ਨਾਲ ਦੁਨੀਆਂ ਵਿੱਚ ਵਿਚਰੇ ਤਾਂ ਉਸਨੂੰ ਹਰ ਜਗ੍ਹਾ ਉੱਪਰੋਂ ਕੁਝ ਨਾ ਕੁਝ ਸਿੱਖਣ ਲਈ ਮਿਲ ਸਕਦਾ ਹੈ। ਇਸ ਪਿੰਗਲਾ ਨਾਮ ਦੀ ਗਨਿਕਾ ਨੂੰ ਹੀ ਲੈ ਲਉ ਕਿ ਉਸਨੂੰ ਇੱਕ ਦਿਨ ਕਿਸੇ ਧਨਵਾਨ ਆਦਮੀ ਨੇ ਉਸਦੇ ਪਾਸ ਰਾਤ ਨੂੰ ਆਉਣ ਦਾ ਬਚਨ ਦੇ ਦਿੱਤਾ ਤੇ ਪਿੰਗਲਾ ਨੇ ਆਪਣੇ ਮਕਾਨ ਨੂੰ ਚੰਗੀ ਤਰ੍ਹਾਂ ਝਾੜਿਆ, ਸੰਵਾਰਿਆ ਤੇ ਸਜਾਇਆ। ਪਲੰਘ ਉੱਪਰ ਫੁੱਲਾਂ ਦੀ ਸੇਜ ਵਿਛਾਈ। ਆਪਣੇ ਆਪ ਨੂੰ ਬਹੁਤ ਰੀਝ ਨਾਲ ਤਿਆਰ ਕੀਤਾ। ਸੋਲਾਂ ਸ਼ਿੰਗਾਰ ਕਰਕੇ ਸਜ ਧਜ ਕੇ ਬੈਠ ਗਈ ਅਤੇ ਉਸ ਆਪਣੇ ਪ੍ਰੀਤਮ ਨੂੰ ਉਡੀਕਣ ਲੱਗ ਗਈ। ਬਾਜ਼ਾਰ ਵੱਲੋਂ ਆਉਂਦਾ ਹਰ ਇੱਕ ਵਿਅਕਤੀ ਉਸਨੂੰ ਆਪਣੇ ਦਿਲ ਦਾ ਮਹਿਰਮ ਪ੍ਰਤੀਤ ਹੁੰਦਾ ਸੀ। ਪਰ ਜਦੋਂ ਉਹ ਕਿਸੇ ਹੋਰ ਦੇ ਚੁਬਾਰੇ ਚੜ੍ਹ ਜਾਂਦਾ ਤਾਂ ਉਸਨੂੰ ਬੜੀ ਨਿਰਾਸ਼ਾ ਹੁੰਦੀ ਸੀ। ਇਸ ਤਰ੍ਹਾਂ ਉਡੀਕਦਿਆਂ ਤੇ ਭੁਲੇਖੇ ਖਾਂਦਿਆਂ ਰਾਤ ਦੇ ਬਾਰਾਂ ਵੱਜ ਗਏ। ਪਿੰਗਲਾ ਪ੍ਰਤੀਕਸ਼ਾ ਕਰਦੀ ਕਰਦੀ ਵਿਆਕੁਲ ਹੋ ਉੱਠੀ। ਉਸਦਾ ਹਿਰਦਾ ਤਪਣ ਲੱਗਾ, ਫੁੱਲਾਂ ਦੀ ਸੇਜ ਉਸ ਲਈ ਅੰਗਿਆਰਾਂ ਜਾਂ ਕੰਡਿਆਂ ਸਮਾਨ ਦੁੱਖਦਾਈ ਪ੍ਰਤੀਤ ਹੋਣ ਲੱਗ ਪਈ। ਜਦੋਂ ਉਸਦਾ ਬਿਰਹਾ ਆਪਣੇ ਸਿਖਰ ਤੇ ਪਹੁੰਚਿਆ ਤਾਂ ਉਸਦੇ ਪਾਸ ਇੱਕ ਵੀਤਰਾਗ ਤਿਆਗੀ ਵੈਰਾਗੀ ਸਾਧੂ ਮਹਾਤਮਾ ਪਹੁੰਚ ਗਏ ਤੇ ਉਹਨਾਂ ਨੇ ਬਹੁਤ ਹੀ ਪਿਆਰ ਨਾਲ ਆਖਿਆ ਕਿ ਬੇਟਾ! ਕੁਝ ਖਾਣ ਲਈ ਦੇਂਵੇਂਗੀ ਅੱਜ ਦਿਨ ਭਰ ਕਿਧਰੋਂ ਭੋਜਨ ਨਹੀਂ ਮਿਲਿਆ ਅਤੇ ਹੁਣ ਭੁੱਖਿਆਂ ਨੂੰ ਨੀਂਦ ਨਹੀਂ ਆਉਂਦੀ ਤਾਂ ਪਿੰਗਲਾ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਮਹਾਰਾਜ ਖਾਣ ਪੀਣ ਦਾ ਸਮਾਨ ਤਾਂ ਖੁੱਲ੍ਹਾ ਹੈ ਪਰ ਅਸੀਂ ਚੰਗੇ ਕਰਮ ਕਰਨ ਵਾਲੇ ਲੋਕ ਨਹੀਂ ਹਾਂ। ਇਸ ਲਈ ਆਪ ਜੀ ਦੀ ਇੱਛਾ ਪੂਰੀ ਨਾ ਕਰ ਸਕਣਾ ਮੇਰੀ ਮਜ਼ਬੂਰੀ ਹੈ। ਅੱਗੋਂ ਉਹ ਬ੍ਰਹਮਗਿਆਨੀ ਮਹਾਤਮਾ ਉਸਦੇ ਸਿਰ ਉੱਪਰ ਹੱਥ ਰੱਖਕੇ ਆਖਣ ਲੱਗੇ ਕਿ ਬੇਟਾ! ਉਹ ਸੂਰਜ ਹੀ ਕੇਹਾ ਜਿਹੜਾ ਹਰ ਚੰਗੇ ਮੰਦੇ ਪਦਾਰਥ ਵਿੱਚੋਂ ਸਾਰਭੂਤ ਰਸ ਨੂੰ ਨਾ ਖਿੱਚੇ। ਦੂਜਾ ਉਹ ਅੱਗ-ਅੱਗ ਹੀ ਕੀ ਹੋਈ ਜੋ ਚੰਗੇ ਮੰਦੇ ਹਰ ਪਦਾਰਥ ਨੂੰ ਭਸਮ ਨਾ ਕਰ ਸਕੀ ਅਤੇ ਉਸ ਪਾਰਸ ਨੂੰ ਪਾਰਸ ਕੌਣ ਆਖੇਗਾ ਜੋ ਹਰ ਧਾਤੂ ਨੂੰ ਸਵਰਨ ਦੀ ਸ਼ਕਲ ਵਿੱਚ ਨਾ ਬਦਲ ਸਕਿਆ। ਇਸ ਲਈ ਸਾਧੂ ਵੀ ਸੱਚਾ ਓਹੀ ਹੁੰਦਾ ਹੈ ਜੋ ਆਪਣੀ ਮਿਹਰ ਭਰੀ ਦ੍ਰਿਸ਼ਟੀ ਅਤੇ ਸੰਗਤ ਨਾਲ ਵਾਮਨ ਚੰਦਨ ਦੇ ਸਮਾਨ ਸਰਵ ਬਨਸਪਤੀ ਨੂੰ ਚੰਦਨਮਯ ਬਣਾ ਦੇਵੇ ਭਾਵ ਪਾਪ ਨਿਰਮੁਕਤ ਕਰ ਦੇਵੇ। ਸੋ ਮਨੁੱਖ ਨੂੰ ਬਦਲਦਿਆਂ ਬਹੁਤਾ ਚਿਰ ਨਹੀਂ ਲੱਗਦਾ। ਤੂੰ ਆਪਣੇ ਆਪ ਨੂੰ ਮੰਦਭਾਗਣ, ਪਾਪਣ ਜਾਂ ਘ੍ਰਿਣਤ ਕਰਮ ਕਰਨ ਵਾਲੀ ਨਾ ਸਮਝ। ਜਿਵੇਂ ਤੂੰ ਇੱਕ ਦੁਨੀਆਦਾਰ ਮਨੁੱਖ ਦੀ ਉਡੀਕ ਕੀਤੀ ਹੈ ਏਸੇ ਤਰ੍ਹਾਂ ਏਨੀ ਹੀ ਲਗਨ ਨਾਲ ਤੂੰ ਪ੍ਰਭੂ ਦਾ ਸਿਮਰਨ ਕਰਦੀ ਤਾਂ ਤੇਰਾ ਜੀਵਨ ਪਰਮ ਪਵਿੱਤਰ ਤੇ ਮਹਾਨ ਉੱਜਲ ਹੋ ਜਾਂਦਾ। ਅਜੇ ਵੀ ਕੁਝ ਨਹੀਂ ਵਿਗੜਿਆ। ਤੂੰ ਇਸ ਨਿੰਦਣ ਯੋਗ ਕਾਰਜ ਨੂੰ ਛੱਡਕੇ ਭਗਵਾਨ ਸ਼੍ਰੀ ਰਾਮ ਦਾ ਨਾਮ ਜਪ ਅਤੇ ਉਸ ਕੰਤਾਂ ਦੇ ਕੰਤ, ਸੁਹਾਗਾਂ ਦੇ ਵੀ ਸੁਹਾਗ, ਪਤੀਆਂ ਦੇ ਪਤੀ ਅਤੇ ਸੁਆਮੀਆਂ ਦੇ

ਸੁਆਮੀ ਦੀ ਓਨੀ ਹੀ ਤੜਪ ਅਤੇ ਸ਼ਿੱਦਤ ਨਾਲ ਉਡੀਕ ਕਰ, ਜਿਤਨੀ ਬਿਹਬਲਤਾ ਨਾਲ ਉਸ ਸੰਸਾਰੀ ਆਦਮੀ ਦੀ ਕਰਦੀ ਸੀ। ਉਹ ਦੀਨ ਦਿਆਲ ਤੇਰੇ ਉੱਪਰ ਜ਼ਰੂਰ ਕ੍ਰਿਪਾ ਕਰਨਗੇ। ਪਿੰਗਲਾ ਨੇ ਉਹਨਾਂ ਸਾਧੂਆਂ ਦੇ ਚਰਨੀਂ ਹੱਥ ਲਗਾਇਆ। ਬਹੁਤ ਹੀ ਸ਼ਰਧਾ ਨਾਲ ਪ੍ਰਸ਼ਾਦਾ ਤਿਆਰ ਕਰਕੇ ਛਕਾਇਆ ਅਤੇ ਵਿਦਾ ਹੋਣ ਲੱਗੇ ਉਹ ਸਾਧੂ ਉਸਨੂੰ ਇੱਕ ਤੋਤਾ ਦੇ ਗਏ ਕਿ ਇਹ ਪੰਛੀ ਬੇਟਾ ਆਪਣੇ ਪਾਸ ਰੱਖ ਲੈ। ਤੂੰ ਆਪ ਵੀ 'ਰਾਮ ਰਾਮ' ਆਖਿਆ ਕਰ ਤੇ ਇਸਤੋਂ ਵੀ ਅਖਵਾਇਆ ਕਰ। ਇਹ ਗੱਲ ਕਹਿਕੇ ਸੰਤ ਚਲੇ ਗਏ ਤੇ ਪਿੰਗਲਾ 'ਰਾਮ ਰਾਮ' ਜਪਦੀ ਸੁੱਖ ਪੂਰਵਕ ਸੌਂ ਗਈ। ਕੁਝ ਦਿਨ ਰਾਮ ਨਾਮ ਦੇ ਜਾਪ ਦਾ ਸਿਲਸਿਲਾ ਚੱਲਦਾ ਰਿਹਾ। ਇੱਕ ਦਿਨ ਹਨੇਰੇ ਵਿੱਚ ਉਸਨੇ ਆਪਣੇ ਤੋਤੇ ਨੂੰ 'ਰਾਮ ਰਾਮ' ਜਪਣ ਲਈ ਆਖਿਆ ਪਰ ਉਸ ਤਰਫੋਂ ਕੋਈ ਅਵਾਜ਼ ਨਾ ਆਈ ਕਿਉਂਕਿ ਪਿੰਜਰਾ ਖੁੱਲ੍ਹਾ ਰਹਿ ਜਾਣ ਕਰਕੇ ਉਸਦੇ ਵਿੱਚ ਇੱਕ ਭਿਆਨਕ ਕਾਲਾ ਨਾਗ ਵੜ ਗਿਆ। ਜਿਸਨੇ ਉਸਦੇ ਤੋਤੇ ਨੂੰ ਡੰਗ ਮਾਰ੍ਹਕੇ ਖ਼ਤਮ ਕਰ ਦਿੱਤਾ। ਹਨ੍ਹੇਰੇ ਦੇ ਘੁਸਮੁਸੇ ਵਿੱਚ ਜਦੋਂ ਪਿੰਗਲਾ ਨੇ ਪਲੰਘ ਉੱਪਰ ਲੇਟਿਆਂ ਲੇਟਿਆਂ ਪਿੰਜਰੇ ਵੱਲ ਹੱਥ ਵਧਾਇਆ ਤਾਂ ਉਸ ਅੱਤ ਵਿਸ਼ੈਲੇ ਨਾਗ ਨੇ ਉਸਦੇ ਉੱਪਰ ਵੀ ਵਾਰ ਕਰ ਦਿੱਤਾ ਅਤੇ ਉਸ ਵਿਚਾਰੀ ਦੇ ਮੂੰਹੋਂ 'ਹੇ ਰਾਮ! ਹੇ ਰਾਮ!' ਦੀ ਅਵਾਜ਼ ਨਿੱਕਲੀ ਤੇ ਉਹ ਭਗਵਾਨ ਵਿਸ਼ਨੂੰ ਦੇ ਪਰਮ ਧਾਮ ਵਿੱਚ ਜਾ ਪੁੱਜੀ। ਰਾਜਾ ਯਦੂ ਨੂੰ ਉਪਦੇਸ਼ ਕਰਦੇ ਰਿਸ਼ੀ ਦੱਤਾਤ੍ਰੇਯ ਅਵਧੂਤ ਆਖਦੇ ਹਨ ਕਿ ਹੇ ਰਾਜਨ! ਆਸ਼ਾ ਹੀ ਪਰਮ ਦੁੱਖ ਦਾ ਕਾਰਨ ਹੈ ਅਤੇ ਇੱਛਾ ਰਹਿਤ ਜੀਵਨ ਹੀ ਪਰਮ ਸੁੱਖ ਦਾ ਕਾਰਨ ਹੈ। ਕਿਉਂਕਿ ਆਸ਼ਾ ਨੂੰ ਨਿਰਾਸ਼ਾ ਵਿੱਚ ਬਦਲ ਕੇ ਹੀ ਪਿੰਗਲਾ ਪਰਮ ਸੁਖ ਦੇ ਘਰ ਬੈਕੁੰਠ ਧਾਮ ਦੀ ਅਧਿਕਾਰੀ ਬਣੀ।

*आशा हि परमं दु:खं नैराशयं परमं सुखम्।*
*यथा सञ्छिद्य कान्ताशां सुखं सुषवाप पिङ्गला।।*

*(ਸ਼੍ਰੀ ਮਦ ਭਾਗਵਤ, ੧੧-੮-੪੪)*

ਭਾਵੇਂ ਕਿ ਮੇਰਾ ਵਿਸ਼ਾ ਇਹਨਾਂ ਸਨਮਾਨ ਯੋਗ ਭਗਤਾਂ ਦੇ ਜੀਵਨ ਚਰਿੱਤਰ ਲਿਖਣ ਦਾ ਨਹੀਂ ਪਰ ਫਿਰ ਵੀ ਇਹਨਾਂ ਦੇ ਮਹਾਨ ਜੀਵਨ ਆਦਰਸ਼ਾਂ ਵਿੱਚੋਂ ਜਿਸ ਗੱਲ ਦਾ ਪਾਠਕ ਨੂੰ ਗਿਆਨ ਹੋਣਾ ਜ਼ਰੂਰੀ ਹੈ ਉਹ ਮੈਂ ਛੱਡ ਨਹੀਂ ਸਕਦਾ। ਇਸ ਲਈ ਮੈਂ ਮੇਰੇ ਪਾਠਕਾਂ ਤੋਂ ਮਾਤਰਾ ਬਾਣੀ ਦੀ ਵਿਆਖਿਆ ਦੇ ਵੱਧ ਵਿਸਥਾਰ ਲਈ ਖਿਮਾ ਮੰਗਦਾ ਹਾਂ। ਕਿਉਂਕਿ ਜਿਸ ਪ੍ਰਕਾਰ ਅਜਾਮਲ ਦੀ ਕਥਾ ਦਾ ਜ਼ਰੂਰੀ ਹਿੱਸਾ ਅਤੇ ਗਨਿਕਾ ਦੇ ਜੀਵਨ ਦੀ ਸਿੱਖਿਆ ਦਾਇਕ ਝਲਕੀ ਦਾ ਮੈਂ ਪਿੱਛੇ ਵਰਨਣ ਕੀਤਾ ਹੈ ਏਸੇ ਪ੍ਰਕਾਰ ਦੈਂਤ ਕੁਲ ਰਤਨ ਭਗਤ ਪ੍ਰਹਿਲਾਦ ਜੀ ਦੀ ਜੀਵਨ ਗਾਥਾ ਨੂੰ ਆਪ ਸਾਰੇ ਹੀ ਜਾਣਦੇ ਹੋਂ। ਪਰ ਉਸ ਵਿਚਲੇ ਕੁਝ ਪ੍ਰਸੰਗ ਬਹੁਤ ਵੱਡੀ ਸਿੱਖਿਆ ਦੇਣ ਵਾਲੇ ਹਨ। ਜਿਸ ਤਰ੍ਹਾਂ ਜਦੋਂ ਉਹਨਾਂ ਦੇ ਪਿਤਾ ਦੈਂਤ ਰਾਜ ਹਿਰੰਨਯਕਸ਼ਪ ਨੇ ਉਹਨਾਂ ਨੂੰ ਛੰਡ, ਆਮਰਕ ਨਾਮ ਦੇ ਦੋ ਰਿਸ਼ੀਆਂ ਦੇ ਆਸ਼ਰਮ ਵਿੱਚ ਵਿੱਦਿਆ ਪੜ੍ਹਨ ਵਾਸਤੇ ਭੇਜਿਆ ਤਾਂ ਪ੍ਰਹਿਲਾਦ ਜੀ ਨੇ ਕਾਫੀ

ਦਿਲ ਲਗਾ ਕੇ ਵਿੱਦਿਆ ਪੜ੍ਹਨੀ ਸ਼ੁਰੂ ਕੀਤੀ ਪਰ ਉਹ ਮੁੱਢ ਤੋਂ ਹੀ ਪ੍ਰਭੂ ਭਗਤ ਸੀ। ਔਰ ਇੱਕ ਸੱਚੇ ਸੁੱਚੇ ਸੰਤ ਦੀ ਰੂਹ ਉਹਨਾਂ ਵਿੱਚ ਵੱਸਦੀ ਸੀ। ਸਾਧੂਆਂ ਦਾ ਇਹ ਸੁਭਾਅ ਹੁੰਦਾ ਹੈ ਕਿ ਉਹ ਖ਼ੁਦ ਤਾਂ ਦੁੱਖ ਸੁੱਖ ਤੋਂ ਦੂਰ ਹੁੰਦੇ ਹਨ ਪਰ ਦੂਸਰੇ ਦਾ ਕਸ਼ਟ, ਕਲੇਸ਼ ਪੀੜਾ ਉਹਨਾਂ ਤੋਂ ਸਹਿਣ ਨਹੀਂ ਹੁੰਦੀ। ਕਿਸੇ ਦਾ ਅਮੰਗਲ ਨਾ ਹੋਵੇ, ਕੋਈ ਦੁਖੀ ਨਾ ਰਹੇ, ਸਭ ਲੋਕ ਸੰਕਟ ਮੁਕਤ ਹੋਣ,ਸਦਾ ਸਭ ਦਾ ਮੰਗਲ ਹੋਵੇ, ਸਾਰੇ ਲੋਕ ਸੁਖੀ ਤੇ ਨਿਰੋਗ ਹੋਣ ਇਹ ਉਹਨਾਂ ਦੀ ਸੁਭਾਵਿਕ ਕਾਮਨਾ ਹੁੰਦੀ ਹੈ। ਉਹਨਾਂ ਦਾ ਕੋਈ ਕਿਤਨਾ ਵੀ ਅਪਮਾਨ ਕਰੇ, ਕਿੰਨੀ ਵੀ ਹਾਨੀ ਕਰੇ, ਕਸ਼ਟ, ਕਲੇਸ਼ ਪਹੁੰਚਾਵੇ ਉਹ ਉਸਦਾ ਭੁੱਲ ਕੇ ਵੀ ਅਮੰਗਲ ਨਹੀਂ ਕਰ ਸਕਦੇ। ਪ੍ਰਹਿਲਾਦ ਏਸੇ ਹੀ ਕਿਸਮ ਦੇ ਉਦਾਰ ਆਤਮਾ ਭਗਤ ਸੀ। ਵਿੱਦਿਆ ਅਧਿਐਨ ਕਾਲ ਵਿੱਚ ਉਹ ਆਪਣੀ ਸਾਰੀ ਮਿੱਤਰ ਮੰਡਲੀ ਨੂੰ ਏਹੋ ਹੀ ਉਪਦੇਸ਼ ਕਰਦੇ ਰਹਿੰਦੇ ਸਨ। ਇੱਕ ਦਿਨ ਉਹਨਾਂ ਨੂੰ ਉਹਨਾਂ ਦੇ ਪਿਤਾ ਨੇ ਬੁਲਾ ਕੇ ਪੁੱਛਿਆ ਕਿ ਬੇਟਾ ਹੁਣ ਤੱਕ ਤੂੰ ਜੋ ਕੁਝ ਸਿੱਖਿਆ ਹੈ ਉਸਦਾ ਨਿਚੋੜ ਮੈਨੂੰ ਸੰਖੇਪ ਸ਼ਬਦਾਂ ਵਿੱਚ ਸੁਣਾ। ਹੁਣ ਪ੍ਰਹਿਲਾਦ ਸਾਰੀਆਂ ਗੱਲਾਂ ਬਾਤਾਂ ਅਤੇ ਸਿਧਾਂਤਾ ਦਾ ਸਾਰ ਇੱਕੋ ਇੱਕ ਪ੍ਰਮੇਸ਼ਵਰ ਦੇ ਭਜਨ ਨੂੰ ਹੀ ਜਾਣਦੇ ਸਨ। ਉਹਨਾਂ ਨੇ ਆਖਿਆ ਪਿਤਾ ਜੀ ਜੋ ਆਦਿ, ਮੱਧ ਅਤੇ ਅੰਤ ਤੋਂ ਰਹਿਤ, ਅਜਨਮਾ, ਅਚੁੱਤ ਪਰਮੇਸ਼ਵਰ ਹੈ ਮੈਂ ਤਾਂ ਉਹਨਾਂ ਦੇ ਗੁਣਾਂ ਦਾ ਸ਼ਰਵਣ, ਸੰਕੀਰਤਨ, ਸਿਮਰਨ, ਪਾਦ ਸੇਵਨ, ਅਰਚਨ, ਬੰਦਨ, ਦਾਸ ਭਾਵ, ਸਖਾਪਣ, ਆਤਮ ਸਮਰਪਣ ਆਦਿ ਨੂੰ ਹੀ ਸਾਰੇ ਗਿਆਨ ਦਾ ਸਾਰ ਸਮਝਦਾ ਹਾਂ। ਤਮਾਮ ਵਿੱਦਿਆ ਪ੍ਰਣਾਲੀਆਂ ਸ਼੍ਰੀ ਹਰੀ ਵੱਲ ਹੀ ਜਾਂਦੀਆਂ ਹਨ।

ਇਹ ਗੱਲ ਸੁਣਕੇ ਦੈਂਤ ਰਾਜ ਗੁੱਸੇ ਵਿੱਚ ਭਰਕੇ ਉੱਠਿਆ ਤੇ ਉਸਨੇ ਲਾਲ ਅੱਖਾਂ ਕਰਕੇ ਸ਼ੁੱਕਰਾਚਾਰੀਆ ਦੇ ਪੁੱਤਰ ਛੰਡ ਅਤੇ ਆਮਰਕ ਨੂੰ ਕੜਕ ਕੇ ਪੁੱਛਿਆ ਕਿ ਹੇ ਦੁਸ਼ਟ ਬੁੱਧੀ, ਨੀਚ ਬ੍ਰਾਹਮਣੋ! ਤੁਸੀਂ ਮੇਰੀ ਆਗਿਆ ਦੀ ਅਵਹੇਲਨਾ ਜਾਂ ਨਿਰਾਦਰ ਕਰਕੇ ਇਹ ਇਸਨੂੰ ਕੀ ਅੰਡ ਬੰਡ ਸਿਖਾ ਦਿੱਤਾ। ਤੁਸੀਂ ਸਾਡੇ ਦੁਸ਼ਮਣ ਵਿਸ਼ਨੂੰ ਦਾ ਭਜਨ ਕਰਨ ਦੀ ਇਸਨੂੰ ਸਿੱਖਿਆ ਦੇ ਕੇ ਰਾਜ ਆਗਿਆ ਦਾ ਘੋਰ ਅਪਮਾਨ ਕੀਤਾ ਹੈ। ਜਾਓ ਇਸ ਦੁਸ਼ਟ ਨੂੰ ਲੈ ਕੇ ਜਾਓ ਅਤੇ ਇਸਨੂੰ ਸਹੀ ਸਹੀ ਆਸੁਰੀ ਵਿੱਦਿਆ ਦੀ ਸਿੱਖਿਆ ਦਿਉ। ਉਹ ਪ੍ਰਹਿਲਾਦ ਨੂੰ ਫਿਰ ਵਿਦਿਆਲੇ ਵਿੱਚ ਲੈ ਗਏ ਤੇ ਉਸਨੂੰ ਛਲ, ਕਪਟ, ਦੰਭ, ਪਾਖੰਡ ਕੁਤਰਕ ਅਤੇ ਭੇਦ ਨੀਤੀ ਆਦਿ ਸਿਧਾਂਤਾਂ ਦਾ ਉਪਦੇਸ਼ ਕੀਤਾ ਅਤੇ ਹਿਰਨ ਕਸ਼ਪ ਨੇ ਫਿਰ ਇੱਕ ਦਿਨ ਪ੍ਰਹਿਲਾਦ ਨੂੰ ਪੁੱਛਿਆ ਕਿ ਬੇਟਾ ਕੋਈ ਗਾਥਾ, ਗਿਆਨ ਜਾਂ ਕਹਾਣੀ ਸੁਣਾਓ। ਪ੍ਰਹਿਲਾਦ ਜੀ ਬੋਲੇ ਕਿ ਪਿਤਾ ਜੀ ਜਿਸ ਤੋਂ ਸਾਰਾ ਚਰਾਚਰ ਜਗਤ ਉਤਪੰਨ ਹੋਇਆ ਹੈ ਉਸ ਨਾਰਾਇਣ ਹਰੀ ਦੇ ਗੁਣ ਗਾਣ ਤੋਂ ਵੱਡੀ ਹੋਰ ਕਿਹੜੀ ਗਾਥਾ ਹੈ। ਇਹ ਸੁਣਕੇ ਦੈਂਤ ਰਾਜ ਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ ਤੇ ਉਹ ਅਤਿਅੰਤ ਕ੍ਰੋਧ ਵਿੱਚ ਭਰਕੇ ਬੋਲਿਆ ਕਿ ਇਹ ਤਾਂ ਬਹੁਤ ਹੀ ਦੁਰਆਤਮਾ ਹੈ। ਹੇ ਦੈਂਤ ਗਣੋ! ਇਸ ਪਾਪੀ ਨੂੰ ਤੁਰੰਤ ਮਾਰ ਦਿਉ ਕਿਉਂਕਿ ਵਿਰੋਧੀ ਦਾ ਪੱਖ

ਲੈਣ ਵਾਲਾ ਕੁਲ ਅੰਗਿਆਰ ਜਿਉਂਦਾ ਨਹੀਂ ਰੱਖਣਾ ਚਾਹੀਦਾ ਹੈ। ਇਸਦੀ ਜ਼ਿੰਦਗੀ ਦਾ ਸਾਡੇ ਲਈ ਕੋਈ ਪ੍ਰਯੋਜਨ ਨਹੀਂ। ਇਹ ਗੱਲ ਸੁਣਦਿਆਂ ਹੀ ਹਜ਼ਾਰਾਂ ਦੈਂਤ ਪ੍ਰਹਿਲਾਦ ਨੂੰ ਮਾਰਨ ਵਾਸਤੇ ਅਨੇਕਾਂ ਪ੍ਰਕਾਰ ਦੇ ਪ੍ਰਯੋਗ ਕਰਨ ਲੱਗ ਪਏ। ਉਹਨਾਂ ਨੇ ਉਸਦੇ ਭੋਜਨ ਵਿੱਚ ਭਿਆਨਕ ਹਲਾਹਲ ਵਿਹੁ ਮਿਲਾ ਦਿੱਤੀ ਅਤੇ ਪ੍ਰਹਿਲਾਦ ਭਗਵਾਨ ਦੇ ਨਾਮ ਦਾ ਉਚਾਰਨ ਕਰਦਿਆਂ ਹੋਇਆਂ ਉਹ ਭੋਜਨ ਛਕ ਗਏ ਤੇ ਜ਼ਹਿਰ ਉਹਨਾਂ ਦੇ ਹਜ਼ਮ ਆ ਗਈ। ਫਿਰ ਦੁਸ਼ਟ ਦੈਂਤਾਂ ਨੇ ਉਸਦੇ ਉੱਪਰ ਭਿਆਨਕ ਅਸਤਰ ਸ਼ਾਸਤਰਾਂ ਦੀ ਵਰਸ਼ਾ ਕੀਤੀ। ਭਿਅੰਕਰ ਸੱਪਾਂ ਤੋਂ ਡੰਗਵਾਇਆ, ਹਾਥੀਆਂ ਦੇ ਹੇਠਾਂ ਰੁੰਧਵਾਇਆ, ਪਹਾੜਾ ਉੱਪਰੋਂ ਗਿਰਾਇਆ, ਉਸਦੇ ਜਿਸਮ ਨਾਲ ਪੱਥਰ ਬੰਨ੍ਹ ਕੇ ਸਮੁੰਦਰਾਂ ਵਿੱਚ ਸੁੱਟਿਆ। ਪਰ ਪ੍ਰਹਿਲਾਦ ਹਰ ਬਿਪਤਾ ਵਿੱਚ 'ਗੋਬਿੰਦ ਗੋਬਿੰਦ' ਕਰਦੇ ਬਚਦੇ ਰਹੇ। ਆਖਿਰ ਇੱਕ ਦਿਨ ਫਿਰ ਦੈਂਤ ਰਾਜ ਨੇ ਛੰਡ, ਆਮਰਕ ਪ੍ਰੋਹਿਤਾਂ ਨੂੰ ਕਾਰਨ ਦੱਸੋ ਦੇ ਨੋਟਿਸ ਨਾਲ ਆਪਣੀ ਸਭਾ ਵਿੱਚ ਤਲਬਿਆ ਤਾਂ ਬਾਕੌਲ ਗੁਰਬਾਣੀ ਉਹਨਾਂ ਬ੍ਰਾਹਮਣ ਗੁਰੂਆਂ ਨੇ ਰਾਜੇ ਨੂੰ ਇਹ ਸਪੱਸ਼ਟੀਕਰਨ ਦਿੱਤਾ।

*"ਸੰਡਾ ਮਰਕਾ ਸਭਿ ਜਾਇ ਪੁਕਾਰੇ॥*
*ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥ (ਪੰਨਾ ੧੧੩੩)*

ਜਿਸਦਾ ਭਾਵ ਇਹ ਸੀ ਕਿ ਸਾਡੇ ਲੱਖ ਸਮਝਾਉਣ ਉੱਪਰ ਵੀ ਰਾਜਕੁਮਾਰ ਦੈਂਤਾਂ ਦੀ ਕੂਟ ਨੀਤੀ ਪ੍ਰਧਾਨ ਛਲ ਵਿੱਦਿਆ ਸਿੱਖਣ ਲਈ ਤਿਆਰ ਨਹੀਂ ਸਗੋਂ ਇਸਨੇ ਤਾਂ ਬਾਕੀ ਦੇ ਵਿਦਿਆਰਥੀਆਂ ਨੂੰ ਵੀ ਪੁੱਠੀ ਸਿੱਖਿਆ ਦੇ ਦੇ ਕੇ ਵਿਗਾੜਨਾ ਸ਼ੁਰੂ ਕਰ ਦਿੱਤਾ ਹੈ ਜਿਸਨੂੰ ਸੁਣਕੇ ਰਾਜੇ ਨੇ ਆਖਿਆ ਕਿ ਇਸਨੂੰ ਨਸ਼ਟ ਕਰਨ ਵਾਲੀ ਕ੍ਰਿਤਿਆ ਉਤਪੰਨ ਕਰੋ ਤਾਂ ਪ੍ਰੋਹਿਤਾਂ ਨੇ ਪ੍ਰਹਿਲਾਦ ਨੂੰ ਆਖਿਆ ਕਿ ਹੁਣ ਤੱਕ ਤੂੰ ਭਾਵੇਂ ਅਨੇਕਾਂ ਸ਼ਾਸਤਰਾਂ ਅਸਤਰਾਂ ਤੋਂ ਬਚ ਗਿਆ ਪਰ ਜੇ ਤੂੰ ਹੁਣ ਸਾਡੇ ਆਖੇ ਲੱਗ ਕੇ ਵਿਸ਼ਨੂੰ ਦੀ ਭਗਤੀ ਨਾ ਤਿਆਗੀ ਤਾਂ ਸਾਨੂੰ ਮਜ਼ਬੂਰਨ ਤੈਨੂੰ ਨਸ਼ਟ ਕਟਨ ਵਾਸਤੇ ਕ੍ਰਿਤਿਆ ਉਤਪੰਨ ਕਰਨੀ ਪਵੇਗੀ ਜੋ ਕਿ ਇੱਕ ਐਸੀ ਖ਼ਤਰਨਾਕ ਤੋਂ ਵੀ ਖ਼ਤਰਨਾਕ ਅੱਗ ਹੈ ਜਿਸ ਵਿੱਚ ਭਸਮ ਹੋਣ ਤੋਂ ਤੈਨੂੰ ਕੋਈ ਵੀ ਨਹੀਂ ਬਚਾ ਸਕਦਾ ਕਿਉਂਕਿ ਦੈਂਤ ਵਿੱਦਿਆ ਦਾ ਉਹ ਇੱਕ ਆਖਰੀ ਹਥਿਆਰ ਹੈ ਜਿਸਦਾ ਦਾ ਨਾਂ ਮਹਾਂਕਾਲ ਦਾ ਰੂਪ 'ਕ੍ਰਿਤਿਆ ਸ਼ਕਤੀ' ਹੈ।

ਬ੍ਰਾਹਮਣਾਂ ਦੀ ਗੱਲ ਸੁਣਕੇ ਪ੍ਰਹਿਲਾਦ ਜੀ ਬੋਲੇ ਕਿ ਹੇ ਗੁਰੂ ਲੋਕੋ! ਇਸ ਦੁਨੀਆਂ ਵਿੱਚ ਅਜਿਹਾ ਕੋਣ ਹੈ ਜੋ ਇਹ ਜਾਣਦਾ ਹੈ ਕਿ ਕਿਸਨੂੰ ਕਿਸਨੇ ਮਾਰਨਾ ਹੈ ਤੇ ਕੌਣ ਉਸਦੀ ਰਾਖੀ ਕਰੇਗਾ ?ਉਸਦੀ ਇਹ ਗੱਲ ਸੁਣਕੇ ਕ੍ਰੋਧ ਵਿੱਚ ਭਰੇ ਪ੍ਰੋਹਿਤਾਂ ਨੇ ਅੱਗ ਦੀਆਂ ਭਿਆਨਕ ਲਪਟਾਂ ਸਮਾਨ ਮਹਾਂਜਵਾਲਾ ਰੂਪ ਕ੍ਰਿਤਿਆ ਨੂੰ ਉਤਪੰਨ ਕੀਤਾ। ਉਸਦੇ ਭਿਆਨਕ ਪੈਰਾਂ ਦੀ ਧਮਕ ਨਾਲ ਸਾਰੀ ਧਰਤੀ ਕੰਬਣ ਲੱਗੀ। ਸਮੁੰਦਰ ਉੱਬਲ ਉੱਠੇ ਅਤੇ ਪਹਾੜ ਡੋਲਣ ਲੱਗ ਪਏ। ਉਸ ਮਹਾਨ ਕ੍ਰਿਤਿਆ ਨੇ ਆਪਣਾ ਅਤਿਅੰਤ ਕਰੂਰ ਤ੍ਰਿਸ਼ੂਲ ਪ੍ਰਹਿਲਾਦ ਦੀ ਛਾਤੀ ਵਿੱਚ

ਮਾਰਿਆ ਪਰ ਉਸ ਵੇਲੇ ਤਾਂ ਅਸਚਰਜ ਦਾ ਕੋਈ ਅੰਤ ਹੀ ਨਾ ਰਿਹਾ ਜਦੋਂ ਉਹ ਤ੍ਰਿਸ਼ੂਲ ਟੁਕੜੇ ਟੁਕੜੇ ਹੋ ਕੇ ਜ਼ਮੀਨ ਤੇ ਗਿਰ ਗਿਆ। ਪਰ ਪ੍ਰਹਿਲਾਦ ਦਾ ਇੱਕ ਵੀ ਰੋਮ ਉਸ ਨਾਲ ਨਾ ਕੱਟਿਆ ਗਿਆ। ਵਿਸ਼ਨੂੰ ਪੁਰਾਣ ਵਿੱਚ ਆਉਂਦਾ ਹੈ ਕਿ ਜਿਸਦੇ ਹਿਰਦੇ ਵਿੱਚ ਨਿਰੰਤਰ ਸ਼੍ਰੀ ਹਰੀ ਨਿਵਾਸ ਕਰਦੇ ਹਨ ਉਸਦਾ ਵੱਡੇ ਤੋਂ ਵੱਡਾ ਬੱਜਰ ਵੀ ਕੁਝ ਨਹੀਂ ਵਿਗਾੜ ਸਕਦਾ ਫਿਰ ਇਸ ਤ੍ਰਿਸ਼ੂਲ ਦੀ ਕੀ ਮਜਾਲ ਹੈ ?

*यत्रानपायी भगवान् हृद्यास्ते हरिरीश्वरः।*
*भङ्गो भवति वज्रस्य तत्र शूलस्य का कथा।।*

*( ਵਿਸ਼ਨੂੰ ਪੁਰਾਣ ੧-੧੮-੩੬)*

ਪਾਪੀ ਪ੍ਰੋਹਿਤਾਂ ਨੇ ਜਦੋਂ ਪਾਪ ਰਹਿਤ ਪ੍ਰਹਿਲਾਦ ਉੱਪਰ ਕ੍ਰਿਤਿਆ ਦਾ ਪ੍ਰਯੋਗ ਕੀਤਾ ਤੇ ਪ੍ਰਹਿਲਾਦ ਜੀ ਬਚ ਗਏ ਤਾਂ ਕ੍ਰਿਤਿਆ ਨੇ ਉਹਨਾਂ ਦੋ ਬ੍ਰਾਹਮਣਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਤੇ ਆਪ ਅੰਤਰ ਧਿਆਨ ਹੋ ਗਈ। ਕਿਉਂਕਿ ਕ੍ਰਿਤਿਆ ਦਾ ਇਹ ਸਿਧਾਂਤ ਹੈ ਕਿ ਉਸਨੂੰ ਜਿਸ ਲਈ ਬੁਲਾਇਆ ਗਿਆ ਹੈ ਜੇ ਉਹ ਪਸ਼ੂ ਜਾਂ ਮਨੁੱਖ ਕਿਸੇ ਕਾਰਨ ਵੱਸ ਬਚ ਜਾਂਦਾ ਹੈ ਤਾਂ ਉਹ ਉਸਨੂੰ ਉਤਪੰਨ ਕਰਨ ਵਾਲੇ ਮੰਤਰ ਗਿਆਤਾ ਵਿਦਵਾਨਾਂ ਨੂੰ ਹੀ ਮਾਰ ਦਿੰਦੀ ਹੈ। ਇਸ ਪ੍ਰਕਾਰ ਦਾ ਆਦੇਸ਼ ਗੁਰਬਾਣੀ ਵਿੱਚ ਵੀ ਆਉਂਦਾ ਹੈ ਕਿ ਨਿਰਦੋਸ਼ ਸਾਧੂਆਂ ਨੂੰ ਦੁੱਖ ਦੇਣ ਵਾਲੇ ਦਾ ਨਾਸ਼ ਵੀ ਓਸੇ ਪ੍ਰਕਾਰ ਹੋ ਜਾਂਦਾ ਹੈ ਜਿਵੇਂ ਜੜ ਦੇ ਕੱਟਣ ਨਾਲ ਕਿਸੇ ਬਹੁਤ ਵੱਡੇ ਪੇਡ ਦਾ ਵਿਨਾਸ਼ ਹੋ ਜਾਂਦਾ ਹੈ।

*"ਪਉੜੀ॥ ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ॥*
*ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥*
*ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ॥*
*ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥*
*ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ॥*
*ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ॥*
*ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥*
*ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥*
*ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥*
*ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥ ੧੨॥(ਪੰਨਾ ੩੦੬)"*

ਪਰ ਭਗਤ ਤਾਂ ਆਖਿਰ ਭਗਤ ਹੁੰਦੇ ਹਨ। ਸੋ ਆਪਣੇ ਗੁਰੂਆਂ ਨੂੰ ਕ੍ਰਿਤਿਆ ਦੁਆਰਾ ਜਲਾਏ ਜਾਂਦੇ ਵੇਖਕੇ ਮਹਾਂਮਤੀ ਪ੍ਰਹਿਲਾਦ ਜੀ ਹੇ ਕ੍ਰਿਸ਼ਨ! ਹੇ ਅਨੰਤ! ਰੱਖਿਆ ਕਰੋ! ਕਹਿੰਦੇ ਹੋਏ ਆਪਣੇ ਗੁਰੂਆਂ ਵੱਲ ਨੱਠੇ ਕਿਉਂਕਿ ਭਗਤ ਜੀ ਦੇ ਹਿਰਦੇ ਵਿੱਚ ਨਾ ਰਾਗ ਸੀ, ਨਾ ਦਵੇਸ਼ ਤੇ ਹਿੰਸਾ ਬਾਰੇ ਤਾਂ ਸੋਚ ਵੀ ਨਹੀਂ ਸਕਦੇ। ਘਟ ਘਟ ਵਿੱਚ ਪਰਮਾਤਮਾ ਨੂੰ ਵੇਖਣ ਵਾਲੇ ਪ੍ਰਹਿਲਾਦ ਨੇ ਭਗਵਾਨ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਹੇ ਸਰਵ ਵਿਆਪੀ! ਵਿਸ਼ਵ ਰੂਪ ਵਿਸ਼ਵ ਰਚਨ

ਹਾਰ ਜਨਾਰਦਨ! ਇਹਨਾਂ ਬ੍ਰਾਹਮਣਾਂ ਨੂੰ ਇਸ ਮੰਤਰ ਅਗਨੀ ਦੇ ਦੁੱਖਦਾਈ ਕਸ਼ਟ ਤੋਂ ਬਚਾਓ ।ਮੇਰਾ ਜਿਹੜਾ ਇਹ ਵਿਸ਼ਵਾਸ ਹੈ ਕਿ ਤੁਸੀਂ ਸਰਵੱਤਰ ਵਿਆਪਕ ਜਗਤ ਗੁਰੂ ਭਗਵਾਨ ਹੋ ਤਾਂ ਇਸ ਸੱਤ ਦੇ ਪ੍ਰਭਾਵ ਨਾਲ ਇਹਨਾਂ ਬ੍ਰਾਹਮਣਾਂ ਨੂੰ ਦੁਬਾਰਾ ਜਿਉਂਦੇ ਕਰ ਦਿਉ। ਜੇ ਮੈਨੂੰ ਆਪਣਾ ਬੁਰਾ ਕਰਨ ਵਾਲਿਆਂ ਵਿੱਚ ਵੀ ਤੁਹਾਡੇ ਹੀ ਦਰਸ਼ਨ ਹੁੰਦੇ ਹਨ ਤਾਂ ਜੋ ਲੋਕ ਮੈਨੂੰ ਮਾਰਨ ਆਏ, ਜਿੰਨ੍ਹਾਂ ਨੇ ਜ਼ਹਿਰ ਦਿੱਤਾ, ਅੱਗ ਵਿੱਚ ਸਾੜਿਆ, ਹਾਥੀਆਂ ਤੋਂ ਕੁਚਲਵਾਇਆ, ਭਿਅੰਕਰ ਵਿਸ਼ਧਰ ਸਰਪਾਂ ਤੋਂ ਕਟਵਾਇਆ, ਉਹਨਾਂ ਸਾਰਿਆਂ ਦੇ ਪ੍ਰਤੀ ਮੇਰੇ ਮਨ ਵਿੱਚ ਜੇ ਕੋਈ ਗੁੱਸਾ ਨਹੀਂ। ਮੈਂ ਸਭ ਨੂੰ ਤੁਹਾਡਾ ਰੂਪ ਹੀ ਸਮਝਿਆ ਹੈ। ਉਸ ਮੇਰੇ ਵਿਸ਼ਵਾਸ ਦੇ ਆਸਰੇ ਇਹ ਮੇਰੇ ਗੁਰੂ ਪ੍ਰੋਹਿਤ ਮੁੜ ਸੁਰਜੀਤ ਹੋਣੇ ਚਾਹੀਦੇ ਹਨ।ਵਾਹ! ਕਿਆ ਕਮਾਲ ਹੈ। ਧੰਨ ਹਨ ਪ੍ਰਭੂ ਦੇ ਪਿਆਰੇ ਸੰਤ ਅਤੇ ਧੰਨ ਹੈ ਉਹਨਾਂ ਦੀ ਖਿਮਾ ਸ਼ੀਲਤਾ। ਇਹ ਬਚਨ ਪ੍ਰਹਿਲਾਦ ਵਰਗੇ ਨਿਰਮਲ ਆਤਮਾ ਮਹਾਤਮਾ ਹੀ ਆਖ ਸਕਦੇ ਹਨ। ਸੋ ਜਦੋਂ ਪ੍ਰਹਿਲਾਦ ਨੇ ਇਸ ਪ੍ਰਕਾਰ ਭਗਵਾਨ ਦੀ ਉਸਤਤਿ ਕਰਦਿਆਂ ਉਹਨਾਂ ਦੋਹਾਂ ਬ੍ਰਾਹਮਣਾਂ ਦੇ ਚਰਨ ਸਪਰਸ਼ ਕੀਤੇ ਤਾਂ ਉਹ ਤੁਰੰਤ ਜਿੰਦਾ ਹੋ ਗਏ ਅਤੇ ਉਹਨਾਂ ਨੇ ਗਦ ਗਦ ਹੋ ਕੇ ਪ੍ਰਹਿਲਾਦ ਨੂੰ ਇਹ ਆਸ਼ੀਰਵਾਦ ਦਿੱਤਾ।

दीर्घायुरप्रतिहतो बलवीर्यसमन्वित:।
पुत्रपौत्रधनैश्वर्यैयुकतो वत्स भवोतमा:।।

(ਵਿਸ਼ਨੂੰ ਪੁਰਾਣ ੧-੧੮-੪੫)

ਅਰਥਾਤ ਹੇ ਬੇਟਾ ਤੂੰ ਪਰਮ ਸ੍ਰੇਸ਼ਠ ਹੈਂ। ਤੇਰੀ ਲੰਬੀ ਉਮਰ ਹੋਵੇ। ਕੋਈ ਤੇਰੇ ਤੇਜ਼ ਦਾ ਮੁਕਾਬਲਾ ਨਾ ਕਰ ਸਕੇ।ਤੇਰੇ ਬਹੁਤ ਸਾਰੇ ਬਲਵਾਨ ਪੁੱਤ ਪੋਤੇ ਹੋਣ। ਅਨੇਕਾਂ ਪ੍ਰਕਾਰ ਦੇ ਧਨ ਹੀਰੇ ਜਵਾਹਰ ਐਸ਼ਵਰਜ ਤੇਰਾ ਸਾਥ ਕਦੇ ਨਾ ਛੱਡਣ, ਤੂੰ ਸਦਾ ਸੁਖੀ ਰਹੇਂ। ਇਉਂ ਕਹਿਕੇ ਉਹ ਬ੍ਰਾਹਮਣ ਉੱਠਕੇ ਆਪਣੇ ਆਸ਼ਰਮ ਵੱਲ ਚਲੇ ਗਏ। ਮੇਰਾ ਇਸ ਕਹਾਣੀ ਲਿਖਣ ਤੋਂ ਇਹ ਭਾਵ ਹੈ ਕਿ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਦੀ ਉਚਾਰਨ ਕੀਤੀ ਜੋ ਇਹ ਪੰਗਤੀ ਹੈ ਚੇਤਹੁ ਨਗਰੀ...

ਉਹ ਇਹੋ ਜਿਹੇ ਭਗਤਾਂ ਉੱਪਰ ਹੀ ਪੂਰੀ ਪੂਰੀ ਉੱਤਰਦੀ ਹੈ ਅਤੇ ਮੇਰੀ ਤੁੱਛ ਬੁੱਧੀ ਅਨੁਸਾਰ ਇਹੋ ਹੀ ਉਹਨਾਂ ਦੀ ਇਸ ਮਾਤਰਾ ਬਾਣੀ ਦੀ ਚੌਪਈ ਦਾ ਸ਼ੁੱਧ ਅਰਥ ਹੋ ਸਕਦਾ ਹੈ ਕਿ ਉਹੋ ਹੀ ਸਾਧੂ ਸੱਚਾ ਸੰਤ ਅਤੇ ਉਦਾਸੀ ਹੈ ਜੋ ਇਸ ਪ੍ਰਕਾਰ ਆਪ ਵੀ ਨਾਮ ਜਪੇ ਤੇ ਹੋਰਾਂ ਨੂੰ ਵੀ ਜਪਾਉਣ ਦਾ ਉੱਤਮ ਰਾਹ ਅਪਣਾ ਕੇ ਵਿਸ਼ਵ ਮਾਤਰ ਦਾ ਕਲਿਆਨ ਕਰੇ। ਚੇਤਹੁ ਨਗਰੀ ਤਾਰਹੁ ਗਾਮ ਦਾ ਸਿਧਾਂਤ ਇਸ ਪ੍ਰਕਾਰ ਦੇ ਪਰਮ ਸੰਤਾਂ, ਉੱਪਰ ਹੀ ਲਾਗੂ ਹੁੰਦਾ ਹੈ ਅਤੇ ਸਾਨੂੰ ਸਾਰਿਆਂ ਨੂੰ ਵੀ ਏਸੇ ਹੀ ਮਾਰਗ ਉੱਪਰ ਚੱਲਕੇ ਆਪਣੀ ਅਤੇ ਜਗਤ ਭਲੇ ਦੀ ਕਾਮਨਾ ਦਾ ਪ੍ਰਯਤਨ ਕਰਨਾ ਚਾਹੀਦਾ ਹੈ।

## "ਗੁਰ ਅਵਿਨਾਸ਼ੀ ਖੇਲ ਰਚਾਇਆ।
## ਅਗਮ ਨਿਗਮ ਕਾ ਪੰਥ ਬਤਾਇਆ॥ "

ਅਗਲੇ ਸ਼ਬਦ ਦਾ ਜਾਂ ਮਾਤਰਾ ਦਾ ਅਰਥ ਲਿਖਣ ਤੋਂ ਪਹਿਲਾਂ ਮੈਂ ਇਹ ਗੱਲ ਪਾਠਕਾਂ ਲਈ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਮਾਤਰਾ ਬਾਣੀ ਦੇ ਸ਼ਲੋਕ, ਛੰਦ ਜਾਂ ਪਦ ਕਿਸੇ ਸਾਧਾਰਣ ਗ੍ਰੰਥ ਦੇ ਦੋਹਰੇ ਚੌਪਾਈਆਂ ਨਹੀਂ। ਇਹ ਇੱਕ ਸਰਵ ਕਲਾ ਸਰਵਗੁਣ ਸੰਪੰਨ ਸੰਪੂਰਨ ਸ਼ਾਸਤਰਾਂ ਦੇ ਮਹਾਨ ਪੰਡਿਤ, ਅਨੁਭਵੀ ਅਤੇ ਭਗਵਾਨ ਆਸ਼ੂਤੋਸ਼ ਸ਼ਿਵਜੀ ਦੇ ਸਾਖਿਆਤ ਅਵਤਾਰ ਬਾਬਾ ਸ਼੍ਰੀ ਚੰਦ ਜੀ ਦੀ ਜਗਤ ਵਿਲੱਖਣ ਬਾਣੀ ਜਾਂ ਰਚਨਾ ਹੈ। ਇਸਦੇ ਇੱਕ ਇੱਕ ਅੱਖਰ ਉੱਪਰ ਵੱਡੇ ਵੱਡੇ ਲੇਖ ਲਿਖੇ ਜਾ ਸਕਦੇ ਹਨ ਅਤੇ ਕਿਸੇ ਇੱਕ ਪਦ ਨੂੰ ਲੈ ਕੇ ਇੱਕ ਸੰਪੂਰਨ ਗ੍ਰੰਥ ਲਿਖਿਆ ਜਾ ਸਕਦਾ ਹੈ। ਜਿਵੇਂ ਅੱਗੇ ਚੱਲਕੇ ਇੱਕ ਪਦ ਆਵੇਗਾ "ਸਹਿਜ ਵੈਰਾਗੀ ਕਰੇ ਵੈਰਾਗ, ਮਾਇਆ ਮੋਹਨੀ ਸਕਲ ਤਿਆਗ॥ "

ਹੁਣ ਵੇਖੋ ਇਸ ਇੱਕੋ ਪਦ ਵਿੱਚ ਤਿੰਨ ਗ੍ਰੰਥਾਂ ਦੀ ਸਮੱਗਰੀ ਲੁਕੀ ਪਈ ਹੈ। ਜਿਵੇਂ ੧.ਸਹਿਜ ਵੈਰਾਗ ੨.ਮੋਹਨੀ ਮਾਇਆ ੩.ਸਕਲ ਤਿਆਗ। ਇਸ ਕਰਕੇ ਮੈਂ ਅਰਜ਼ ਕਰ ਰਿਹਾ ਸਾਂ ਕਿ ਮਾਤਰਾ ਬਾਣੀ ਦੇ ਭਾਵ ਅਰਥ ਸਮਝਣ ਲੱਗਿਆਂ ਕਿਤੇ ਇਸਨੂੰ ਵਾਧੂ ਵਿਸਥਾਰ ਨਾ ਸਮਝ ਲਿਆ ਜਾਵੇ। ਅਸਲੀਅਤ ਇਹ ਹੈ ਕਿ ਵੱਡੀ ਤੋਂ ਵੱਡੀ ਵਿਆਖਿਆ ਕਰਕੇ ਵੀ ਅਸੀਂ ਬਾਬਾ ਜੀ ਦੀ ਬਾਣੀ ਦਾ ਪਾਰਾਵਾਰ ਨਹੀਂ ਪਾ ਸਕਦੇ। ਹੁਣ ਅਗਲਾ ਪਦ ਅਰਜ਼ ਕਰਨ ਲੱਗਿਆ ਹਾਂ

*"ਗੁਰ ਅਵਿਨਾਸ਼ੀ ਖੇਲ ਰਚਾਇਆ।*
*ਅਗਮ ਨਿਗਮ ਕਾ ਪੰਥ ਬਤਾਇਆ॥ "*

ਭਾਵ ਉਸ ਪਰਮ ਪਿਤਾ ਪਰਮੇਸ਼ਵਰ ਨੇ ਜੋ ਕਿ ਅਵਿਨਾਸ਼ੀ ਹੈ, ਅਨੰਤ ਹੈ, ਅਲੱਖ ਹੈ, ਅਗੋਚਰ ਹੈ, ਅਨੂਪ ਹੈ, ਅਰੂਪ ਹੈ, ਅਭੇਖ ਹੈ, ਅਲੇਖ ਹੈ, ਅਕਾਏ ਹੈ ਅਜਾਏ ਹੈ, ਅਕਾਲ ਹੈ, ਕ੍ਰਿਪਾਲ ਹੈ, ਅਗੰਜੇ ਹੈ, ਅਭੰਜੇ ਹੈ, ਅਨਾਮੇ ਹੈ, ਅਠਾਮੇ ਹੈ, ਅਨੀਲ ਹੈ, ਅਨਾਦਿ ਹੈ, ਅਛੇਦ ਹੈ, ਅਖੇਦ ਹੈ, ਅਗਾਧ ਹੈ, ਅਬਾਧ ਹੈ ਅਤੇ ਅਵਿਨਾਸ਼ੀ ਸਰੂਪ ਹੈ। ਜੋ ਸਾਰੇ ਵਿਸ਼ਵ ਦਾ ਗੁਰੂ ਹੈ। ਓਸੇ ਨੇ ਹੀ ਇਸ ਸੰਸਾਰ ਰੂਪੀ ਖੇਲ ਨੂੰ ਰਚਿਆ ਹੈ ਅਤੇ ਓਸੇ ਨੇ ਹੀ ਇਸ ਅਨੰਤ ਪਾਰਾਵਾਰ ਸੰਸਾਰ ਨੂੰ ਸਮਝਣ ਵਾਸਤੇ ਮਾਨਵ ਮਾਤਰ ਦੇ ਕਲਿਆਣ ਲਈ ਵੇਦ ਅਤੇ ਸ਼ਾਸਤਰਾਂ ਰਾਹੀਂ ਉਸ ਤੱਕ ਪਹੁੰਚਣ ਦਾ ਰਾਹ ਦੱਸਿਆ ਹੈ। ਕਿਉਂਕਿ ਪ੍ਰਾਚੀਨ ਤੋਂ ਪ੍ਰਾਚੀਨ ਸਰਵ ਪ੍ਰਕਾਰ ਕਰਕੇ ਜੋ ਸ਼ੁੱਧ ਮਾਰਗ ਹੈ ਉਹ ਵੇਦ ਜਾਂ ਵੇਦਾਂ ਵਿੱਚੋਂ ਹੀ ਚੁਣਿਆ ਹੋਇਆ ਹੈ। ਭਾਰਤ ਦੇ ਸਮੂਹ ਗੁਰੂਆਂ ਪੀਰਾਂ ਅਤੇ ਆਚਾਰੀਆ ਲੋਕਾਂ ਨੇ ਵੇਦ ਦੀ ਇਸ ਮਹਾਨਤਾ ਨੂੰ ਸਵੀਕਾਰ ਕੀਤਾ ਹੈ ਕਿਉਂਕਿ ਸਭ ਤੋਂ ਪਹਿਲਾਂ ਵੇਦ ਨੇ ਹੀ ਇਹ ਐਲਾਨ ਕੀਤਾ ਹੈ :

*प्रजापति रति गर्भे अन्तर् अजायम्नो बहुधा विजायते।*

*तस्य योनि परिपशयन्ति धीराः तस्मिन् ह तस्थुः भुवनानि विशवाः।।*

*(यजु.11,4)*

ਭਾਵ ਉਹ ਸਾਡਾ ਸਭ ਦਾ ਪਿਤਾ, ਗੁਰੂ ਜਾਂ ਆਚਾਰੀਆ ਹੈ, ਉਹੀ ਸਾਡੀ ਮਾਤਾ ਹੈ, ਉਹੀ ਬੰਧੂ, ਬਾਂਧਵ ਅਤੇ ਮਿੱਤਰ ਸਖਾ ਹੈ। ਉਹ ਸਾਨੂੰ ਸਾਰਿਆਂ ਨੂੰ ਇੱਕ ਸਮਾਨ ਪਿਆਰ ਕਰਦਾ ਹੈ। ਉਸਦੀ ਦ੍ਰਿਸ਼ਟੀ ਵਿੱਚ ਕੀੜੀ ਅਤੇ ਹਾਥੀ ਵਿੱਚ ਕੋਈ ਫਰਕ ਨਹੀਂ। ਇਹ ਸਾਡਾ ਹੀ ਭਰਮ ਭੁਲੇਖਾ ਜਾਂ ਅਗਿਆਨਤਾ ਹੈ ਕਿ ਅਸੀਂ ਮਨੁੱਖ ਨੂੰ ਜਾਤਾਂ, ਪਾਤਾਂ, ਵਰਣਾਂ, ਆਸ਼ਰਮਾਂ ਅਤੇ ਪੰਥਾਂ ਜਾਂ ਸੰਪ੍ਰਦਾਵਾਂ ਵਿੱਚ ਵੰਡੀ ਬੈਠੇ ਹਾਂ। ਹੇਠ ਲਿਖੇ ਪ੍ਰਮਾਣ ਪੜ੍ਹਕੇ ਵੇਖੋ :

*"ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥*
*ਨਉ ਨਿਧਿ ਤੇਰੈ ਅਖੁਟ ਭੰਡਾਰਾ॥*
*ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥੨॥"*

*(ਪੰਨਾ ੯੭)*

*"ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥"*

*(ਪੰਨਾ ੧੦੩)*

*"ਤੂ ਮੇਰੇ ਮੀਤ ਸਖਾ ਹਰਿ ਪ੍ਰਾਨ॥*
*ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ॥੧॥*
*ਰਹਾਉ॥ "(ਪੰਨਾ ੧੨੧੬)*

*"ਤੂੰ ਵਰਨਾ ਚਿਹਨਾ ਬਾਹਰਾ॥*
*ਹਰਿ ਦਿਸਹਿ ਹਾਜਰੁ ਜਾਹਰਾ॥*
*ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ॥੨੦॥"*

*(ਪੰਨਾ ੭੪)*

*त्वं हि नः पिता योऽस्माकम् अवि या: परं पारं तारयसि।*

*(प्रशन.उ. 6,8)*

ਭਾਵ ਤੂੰ ਹੀ ਨਿਰਸੰਦੇਹ ਸਾਡਾ ਪਿਤਾ ਹੈਂ ਜੋ ਸਾਨੂੰ ਅਵਿੱਦਿਆ ਦੇ ਸਾਗਰ ਤੋਂ ਅਗਲੇ ਪਾਰ ਲਿਜਾ ਸਕਦਾ ਹੈ। ਯਜੁਰਵੇਦ ਦੀ ਸ਼ਵੇਤ ਅਸ਼ਵ ਤਰ ਸ਼ਾਖਾ ਦਾ ਮੰਤਰ ਹੈ

*न तस्य कश्चित्पतिरस्ति लोके न चेशिता न-एव च तस्य लिङ्गम्।*

*स कारणं करणाधिपाधिपो न चास्य कर्ि ज्जनिता न चाधिपः।।*

*(6,1)*

ਅਰਥਾਤ ਚਰਾਚਰ ਜਗਤ ਵਿੱਚ ਉਸਦਾ ਕੋਈ ਸਵਾਮੀ ਨਹੀਂ ਅਤੇ ਨਾ ਹੀ ਕੋਈ ਉਸਦਾ ਮਾਲਿਕ ਹੈ। ਇਸਤੋਂ ਬਿਨਾਂ ਉਸਦਾ ਚਿੰਨ੍ਹ ਵੀ ਕੋਈ ਨਹੀਂ। ਤੂੰ ਸਾਰੇ ਸੰਸਾਰ ਦਾ ਰਚਨਹਾਰ ਹੈਂ। ਉਹ ਇੰਦਰੀਆਂ ਦੇ ਰਾਜੇ ਜੀਵਾਤਮਾ ਦਾ ਰਾਜਾ ਹੈ। ਇਸ ਵਿੱਚ ਕੋਈ ਵੀ ਸ਼ੱਕ ਨਹੀਂ ਕਿ ਉਸਨੂੰ ਕਿਸੇ ਨੇ ਉਤਪੰਨ ਨਹੀਂ ਕੀਤਾ। ਭਾਵ ਉਸਦਾ ਕੋਈ ਕਾਰਨ ਨਹੀਂ ਅਤੇ ਉਸਦੇ ਉੱਪਰ ਰਾਜ ਕਰਨ ਵਾਲਾ ਵੀ ਕੋਈ ਨਹੀਂ। ਉਹ ਸੁਤੇ ਸਿੱਧ ਸਭ ਰਾਜਿਆਂ ਦਾ ਰਾਜਾ ਹੈ। (ਸ਼ਵੇਤ ੬-੯)ਇਸ ਪਦ ਵਿੱਚ ਵਿਚਾਰਨ ਯੋਗ ਸ਼ਬਦ ਗੁਰੂ, ਅਬਿਨਾਸ਼ੀ,ਖੇਲ, ਅਗਮ, ਨਿਗਮ ਦਾ ਪੰਥ ਚਾਰ ਹਨ। ਅਸੀਂ ਇਹਨਾਂ ਵਿੱਚੋਂ ਪਹਿਲਾਂ ਗੁਰੂ ਸ਼ਬਦ ਦਾ ਵਿਵੇਚਨ ਕਰਦੇ ਹਾਂ।ਵਿਆਕਰਣ ਦੇ ਅਨੁਸਾਰ ਜੇ ਇਸ ਸ਼ਬਦ ਦੀਆਂ ਵਿਯੁਤਪੱਤੀਆਂ ਦੇਖੀਏ ਤਾਂ ਇਸ ਵਾਸਤੇ ਪੰਜ ਧਾਤੂਆਂ ਵਰਤੀਆਂ ਗਈਆਂ ਹਨ :

*गुर्वी उद्‌यमने भ्वादि परस्मैपदी।*

*गृ सेचने भ्वादि परस्मैपदी।*

*गृ निगरणे तुदादि परस्मैपदी।*

*गृ श॒दे क्यादि परस्मैपदी।*

*गृ विज्ञाने चुरादि आत्मनेपदी।*

ਪਹਿਲੀ ਧਾਤੂ ਦੇ ਅਨੁਸਾਰ ਇਸ ਸ਼ਬਦ ਦਾ ਅਰਥ ਹੈ ਜਿਹੜਾ ਮਹਾਂਪੁਰਖ ਸਾਧਕ ਨੂੰ ਇਸ ਸੰਸਾਰ ਤੋਂ ਪਾਰ ਕਰਨ ਵਾਸਤੇ ਉੱਦਮ ਕਰਦਾ ਹੈ। ਦੂਜੀ ਦਾ ਅਰਥ ਸਿੱਖ ਦੇ ਸੱਜੇ ਕੰਨ ਵਿੱਚ ਗੁਰ ਮੰਤਰ ਰੂਪ ਅੰਮ੍ਰਿਤ ਦਾ ਸਿੰਚਨ ਕਰਕੇ ਉਸਦੇ ਹਿਰਦੇ ਵਿੱਚ ਜੋ ਗਿਆਨ ਰੂਪੀ ਲਤਾ ਵੇਲ ਨੂੰ ਉਤਪੰਨ ਕਰੇ। ਤੀਜੀ ਧਾਤੂ ਤੋਂ ਸਿੱਧ ਹੁੰਦਾ ਹੈ ਜੋ ਆਪਣੇ ਸ਼ਿਸ਼ ਦੇ ਸੰਪੂਰਨ ਅਗਿਆਨ ਨੂੰ ਖਾ ਜਾਵੇ ਭਾਵ ਉਸਦੇ ਅਗਿਆਨ ਮਈ ਸੰਸਾਰ ਦਾ ਨਾਸ਼ ਕਰ ਦੇਵੇ। ਚੌਥੀ ਧਾਤੂ ਕਹਿੰਦੀ ਹੈ ਕਿ ਗੁਰੂ ਉਹ ਹੁੰਦਾ ਹੈ ਜਿਹੜਾ ਸਿੱਖ ਨੂੰ ਬ੍ਰਹਮ ਤੱਤਵ ਦਾ ਉਪਦੇਸ਼ ਕਰੇ। ਪੰਜਵੀ ਤੇ ਅਖੀਰਲੀ ਧਾਤੂ ਤੋਂ ਅਰਥ ਨਿੱਕਲਦਾ ਹੈ ਜੋ ਖ਼ੁਦ ਬ੍ਰਹਮ ਦੇ ਰਹੱਸ ਨੂੰ ਜਾਣਦਾ ਹੈ ਅਤੇ ਜਿਹੜਾ ਦੂਸਰੇ ਨੂੰ ਉਸਦਾ ਬੋਧ ਕਰਾ ਸਕਦਾ ਹੈ ਜਾਂ ਜਿਸਨੇ ਆਪ ਪਰਬ੍ਰਹਮ ਦਾ ਸਾਖਿਆਤਕਾਰ ਕੀਤਾ ਹੈ ਅਤੇ ਦੂਜਿਆਂ ਨੂੰ ਕਰਵਾਉਣ ਦੀ ਸਮਰੱਥਾ ਰੱਖਦਾ ਹੈ।

ਇਸਤੋਂ ਅੱਗੇ ਆਗਮ ਸ਼ਾਸਤਰ ਗੁਰੂ ਸ਼ਬਦ ਦੀ ਵਿਆਖਿਆ ਇਉਂ ਕਰਦੇ ਹਨ।

*गुशब्दरुत्वन्धकार: स्याद रूशब्दस्तनिरोधक:।*

*अन्धकारनिरोधत्वाद गुरुरित्यभिधीयते। ।*

*गुकार: प्रथमो वर्णोमायादिगुणभासक:।*

*रुकारो द्वितीय ब्रह्मम्मायाब्रनितविमोचक:। ।*

*गकारः सिद्धि प्रोकतो रेफः पापस्य दाहकः।*
*उकारः शम्भुरित्युक्तस्त्रिायातमा गुरु स्मृतः। ।*

੧) ਇਹਨਾਂ ਤਿੰਨਾਂ ਸ਼ਲੋਕਾਂ ਦਾ ਭਾਵ ਹੈ ਗੂ ਸ਼ਬਦ ਦਾ ਅਰਥ ਅੰਧਕਾਰ ਹੈ ਤੇ ਰੂ ਦਾ ਅਰਥ ਉਸ ਤਮੋਗੁਣ ਦਾ ਨਾਸ਼ ਕਰਨਾ ਹੈ। ਇਸਦਾ ਭਾਵ ਜੋ ਅਗਿਆਨ ਰੂਪ ਅੰਧਕਾਰ ਦਾ ਨਾਸ਼ ਕਰ ਦੇਵੇ ਓਸੇ ਮਹਾਂਪੁਰਖ ਨੂੰ ਹੀ ਗੁਰੂ ਆਖਿਆ ਜਾਂਦਾ ਹੈ। ਦੂਸ਼ਰੇ ਸ਼ਲੋਕ ਵਿੱਚ ਗੂ ਦਾ ਅਰਥ ਮਾਇਆ ਦਾ ਸੰਪੂਰਨ ਵਿਸਥਾਰ ਅਤੇ ਰੂ ਦਾ ਭਾਵ ਮਾਇਆ ਤੋਂ ਉਤਪੰਨ ਸੰਗ ਦੋਸ਼ ਉਸਤੋਂ ਉਤਪੰਨ ਹੋਣ ਵਾਲੇ ਕਾਮ, ਕ੍ਰੋਧ, ਮਹਾਂਮੋਹ, ਸਿੰਮ੍ਰਤੀ ਭਰਮ ਆਦਿ ਸਾਰੇ ਔਗੁਣਾਂ ਦਾ ਨਾਸ਼ ਕਰਕੇ ਜੋ ਬ੍ਰਹਮਬੋਧ ਕਰਵਾ ਦੇਵੇ। ਤੀਜੇ ਸ਼ਲੋਕ ਦਾ ਭਾਵ ਹੈ ਕਿ ਗੱਗਾ ਅੱਖਰ ਸਿੱਧੀ ਦਾਤਾ ਹੈ ਤੇ ਰਾਰਾ ਪਾਪ ਹਰਤਾ ਤੇ ਊਕਾਰ ਪਰਮ ਸ਼ਿਵ ਹੈ। ਜਿਸਦਾ ਸਮੁੱਚਾ ਅਰਥ ਬਣਦਾ ਹੈ ਸਿੱਧੀ ਦੇਣ ਵਾਲਾ ਪਾਪਾਂ ਦਾ ਨਾਸ਼ ਕਰਨ ਵਾਲਾ ਅਤੇ ਸ਼ਿਵ ਭਾਵ ਜੋ ਕਲਿਆਣਕਾਰੀ ਸਤਿਪੁਰਖ ਹੋਵੇ ਉਸਨੂੰ ਗੁਰੂ ਸਮਝਣਾ ਚਾਹੀਦਾ ਹੈ।

"ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥
(ਪੰਨਾ ੯੪੬)"

ਵੇਖੋ ਇਸ ਪੰਗਤੀ ਵਿੱਚ ਸਤਿਗੁਰਾਂ ਨੇ ਉਹ ਇਸ਼ਾਰਾ ਸਪਸ਼ਟ ਕਰ ਦਿੱਤਾ ਜੋ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਦੀ ਮਾਤਰਾ ਬਾਣੀ ਦੇ ਉਕਤ ਪਦ ਵਿੱਚ ਆਉਂਦਾ ਹੈ ਕਿ ਉਸ ਅਬਿਨਾਸੀ ਪ੍ਰਭੂ ਨੇ ਇਸ ਸੰਸਾਰ ਦੇ ਖੇਲ ਨੂੰ ਰਚਾਇਆ ਹੈ ਪਰ ਇਸਦੀ ਸੋਝੀ ਗੁਰੂ ਵਾਲੇ ਗੁਰਮੁਖਾਂ ਨੂੰ ਹੀ ਹੁੰਦੀ ਹੈ। ਅਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਇਹ ਵੀ ਕਹਿੰਦੇ ਹਨ ਕਿ ਸਾਰੇ ਜੁੱਗਾਂ ਵਿੱਚ ਸਾਰਿਆ ਰੂਪਾਂ ਵਿੱਚ ਉਹ ਆਪ ਹੀ ਵਰਤਦਾ ਹੈ। ਉਸ ਬਿਨਾਂ ਦੂਜਾ ਕੋਈ ਨਹੀਂ।

ਓਸੇ ਨੇ ਹੀ ਇਸ ਧਰਤੀ ਨੂੰ ਆਪਣਾ ਰੰਗ ਮੰਚ ਬਣਾਇਆ ਹੈ। ਸਾਰੇ ਜੀਵ ਅਲੱਗ ਅਲੱਗ ਪ੍ਰਕਾਰ ਦੇ ਕਿਰਦਾਰ ਨਿਭਾਉਣ ਵਾਲੇ ਉਸਦੇ ਇਸ ਨਾਟਕ ਦੇ ਪਾਤਰ ਹਨ। ਕੋਈ ਮਾਤਾ ਬਣਿਆ ਹੋਇਆ ਹੈ ਤੇ ਕੋਈ ਪਿਤਾ ਕੋਈ ਰਾਜਾ ਕੋਈ ਪਰਜਾ ਕਿਧਰੇ ਦਾਤਾ ਕਿਸੇ ਪਾਸੇ ਭਿਖਾਰੀ ਕੋਈ ਸੱਚਾ ਪ੍ਰੇਮੀ ਤੇ ਕੋਈ ਪਾਤਰ ਪ੍ਰੇਮਿਕਾ ਦਾ ਰੋਲ ਅਦਾ ਕਰ ਰਿਹਾ ਹੈ। ਕੋਈ ਧੀ, ਕੋਈ ਪੁੱਤ, ਕਿਧਰੇ ਭਰਾ, ਕਿਸੇ ਪਾਸੇ ਮਿੱਤਰ, ਚਾਚਾ ਚਾਚੀ, ਤਾਇਆ ਤਾਈ, ਮਾਸੀ ਮਾਸੜ, ਭੂਆ ਫੁੱਫੜ, ਸਾਲਾ ਸਾਲੀ,ਪਤੀ ਪਤਨੀ, ਬੁੱਢਾ ਬਾਲਕ, ਜਵਾਨੀ ਦੇ ਨਸ਼ੇ ਵਿੱਚ ਚੂਰ ਗੱਭਰੂ ਮੁੰਡਾ ਵੀ ਓਹੀ ਹੈ। ਹੁਸਨ ਦੇ ਅਤੇ ਜਵਾਨੀ ਦੇ ਮਾਣ ਵਿੱਚ ਮੱਤੀ ਰੰਗ ਰਲੀਆਂ ਵਿੱਚ ਲਿਵਲੀਨ ਲਜੀਲੀ ਅਤੇ ਸ਼ਰਮੀਲੀ ਮੁਟਿਆਰ ਵੀ ਉਹੀ ਹੈ। ਜਾਲ ਬੁਣਨ ਵਾਲਾ ਤੇ ਜਾਲ ਵਿਛਾਉਣ ਵਾਲਾ, ਫਸਣ ਵਾਲੀ ਮਛਲੀ ਤੇ ਪਕਾਉਣ ਵਾਲਾ ਰਸੋਈਆ, ਸ਼ਿਕਾਰੀ ਅਤੇ ਸ਼ਿਕਾਰ, ਹਲ ਵਾਹੁਣ ਵਾਲਾ ਕਿਰਸਾਨ ਤੇ ਹਲ ਨੂੰ

ਖਿੱਚਣ ਵਾਲੇ ਬੈਲ, ਹਾਥੀ ਤੇ ਉਸਦੇ ਅੰਬਾਰੀ ਵਿੱਚ ਸਜ ਕੇ ਬੈਠਣ ਵਾਲਾ ਪਾਤਸ਼ਾਹ, ਦਰਬਾਰ ਸਜਾਉਣ ਵਾਲਾ ਰਾਜਾ ਤੇ ਵਜ਼ੀਰ, ਅਹਿਲਕਾਰ ਤੇ ਦਰਬਾਰੀ, ਮੁਜਲਮ ਅਤੇ ਵਕੀਲ, ਜੱਜ ਅਤੇ ਅਪਰਾਧੀ ਸਭ ਕੁਝ ਓਸੇ ਦੀ ਹੀ ਰਚਨਾ ਹੈ। ਨੱਚਣ ਵਾਲੀਆਂ ਨ੍ਰਿਤਾਂਗਣਾ ਤੇ ਨ੍ਰਿਤਕਾਰੀ ਦੇ ਗੁਰ- ਕਲਾ- ਭਾਵ ਭੰਗੀਮਾ ਅਤੇ ਅੰਗਾਂ ਨੂੰ ਲਚਕਾਉਣ ਤੇ ਮਟਕਾਉਣ ਦੇ ਇਸ਼ਾਰੇ ਦੱਸਣ ਵਾਲਾ ਗੁਰੂ, ਰਾਗਾਂ ਦੀਆਂ ਸਰਗਮਾਂ ਔੜਵ ਖੌੜਵ ਜਾਤੀਆਂ, ਗਾਉਣ ਦੇ ਸਮੇਂ, ਗਤਾਂ ਅਤੇ ਤਾਲ ਸਿੱਖਣ ਵਾਲਾ ਵਿਦਿਆਰਥੀ ਤੇ ਉਸਤਾਦ ਵੀ ਉਹੋ ਹੀ ਨਟਨਾਗਰ ਨਾਰਾਇਣ ਹੈ। ਕਵਿਤਾ ਦੇ ਰਸ, ਅਲੰਕਾਰ, ਵਿਅੰਜਨਾਂ, ਧੁਨੀਆਂ ਪੁੱਛਣ ਵਾਲਾ ਵਿਦਿਆਰਥੀ ਤੇ ਦੱਸਣ ਵਾਲਾ ਮਹਾਨ ਕਵੀਆਂ ਦਾ ਕਵੀ ਵੀ ਓਸੇ ਕੁਸ਼ਲ ਨਿਰਦੇਸ਼ਕ ਨੂੰ ਹੀ ਸਮਝਣਾ ਚਾਹੀਦਾ ਹੈ। ਰੋਗੀ ਅਤੇ ਵੈਦ ਵੀ ਉਹ ਹੈ। ਰਸ ਅਤੇ ਰਸੀਆ, ਭੋਗ ਅਤੇ ਭੋਗੀ ਜੋਗ ਅਤੇ ਜੋਗੀ ਧਿਆਨ ਲਾਉਣ ਵਾਲਾ ਤੇ ਸਿਖਾਉਣ ਵਾਲਾ ਸਭ ਕੁਝ ਉਹ ਇੱਕੋ ਇੱਕ ਮਹਾਨ ਸੂਤਰਧਾਰ ਹੈ। ਜਿਵੇਂ ਦਵਾਪਰ ਦੇ ਕ੍ਰਿਸ਼ਨ ਅਵਤਾਰ ਵੇਲੇ ਉਹ ਗੀਤਾ ਵਿੱਚ ਅਰਜੁਨ ਨੂੰ ਖ਼ੁਦ ਉਪਦੇਸ਼ ਕਰ ਰਿਹਾ ਹੈ ਕਿ ਮੈਂ ਹੀ ਸਾਰੇ ਪ੍ਰਾਣੀਆਂ ਦਾ ਅੰਤਰ ਆਤਮਾ ਹਾਂ। ਇਸ ਦੁਨੀਆਂ ਦਾ ਆਦਿ ਮੱਧ ਤੇ ਅੰਤ ਮੈਨੂੰ ਹੀ ਜਾਣ। ਮੈਂ ਹੀ ਵਿਸ਼ਨੂੰ ਅਤੇ ਮਰੀਚੀ ਹਾਂ। ਚੰਦਰਮਾ, ਸਾਮਵੇਦ, ਮਨ, ਚੇਤਨਾ, ਸ਼ੰਕਰ, ਕੁਬੇਰ, ਅਗਨੀ, ਸੁਮੇਰੂ ਪਹਾੜ,ਦੇਵਗੁਰੂ ਬ੍ਰਿਹਿਸਪਤੀ,ਸੈਨਾਪਤੀ, ਸਕੰਦ, ਸਮੁੰਦਰ,ਮਹਾਂਰਿਸ਼ੀ ਭ੍ਰਿਗੂ,ਓਮਕਾਰ, ਜਪ, ਯੱਗ, ਹਿਮਾਲਿਆ ਪਰਬਤ,ਪਿੱਪਲ ਦੇਵ ਰਿਸ਼ੀ ਨਾਰਦ, ਚਿੱਤਰ ਰਥ ਗੰਧਰਵ, ਕਪਿਲਮੁਨੀ ਸਿੱਧ,ਉੱਚੀ ਸ਼ਰਵਾ ਘੋੜਾ,ਏਰਾਵਤ ਹਾਥੀ,ਰਾਜਾ ਇੰਦਰ ਦਾ ਵੱਜਰ,ਕਾਮਧੇਨ ਗਊ, ਕਾਮਦੇਵ,ਵਾਸੁਕੀ ਨਾਗ,ਅਰਯਮਾ,ਅਨੰਤ ਨਾਗ, ਯਮਰਾਜ, ਪ੍ਰਹਿਲਾਦ,ਸਿੰਘ, ਗਰੁੜ,ਸ਼੍ਰੀ ਰਾਮ,ਮੱਗਰਮੱਛ,ਗੰਗਾਨਦੀ ਸ੍ਰਿਸ਼ਟੀ ਦਾ ਆਦਿ ਮੱਧ ਅੰਤ,ਅਧਿਆਤਮ ਵਿੱਦਿਆ,ਜਲਪ ਵਿਤੰਡਾ ਆਦਿ ਵਾਦਾਂ ਵਿੱਚੋਂ ਸ਼ੁੱਧ ਵਾਦ ਅੱਖਰਾਂ ਵਿੱਚੋਂ 'ਅ' ਅੱਖਰ ਦਵੰਦ ਸਮਾਸ, ਕਾਲ, ਵਿਧਾਤਾ, ਮ੍ਰਿਤੂ, ਕੀਰਤੀ, ਸ਼੍ਰੀ ਵਾਕ,ਸਿਮ੍ਰਤੀ,ਮੇਧਾ, ਧ੍ਰਿਤੀ, ਖਿਮਾ, ਬ੍ਰਿਹਤਸਾਮ, ਗਾਇਤ੍ਰੀ, ਮੱਘਰ ਦਾ ਮਹੀਨਾ, ਬਸੰਤ ਰੁੱਤ, ਛਲ ਕਰਨ ਵਾਲਿਆਂ ਵਿੱਚੋਂ ਜੂਆ, ਤੇਜੱਸਵੀਆਂ ਦਾ ਤੇਜ਼, ਜਿੱਤ ਹਾਰ ਵਿੱਚੋਂ ਵਿਜੈ, ਸਤੋਗੁਣ, ਵਾਸੂਦੇਵ, ਪਾਂਡਵਾਂ ਵਿੱਚ ਧਨੰਜਯ, ਮੁਨੀਆਂ ਵਿੱਚੋਂ ਵਿਆਸ, ਕਵੀਆਂ ਵਿੱਚੋਂ ਸ਼ੁੱਕਰਾਚਾਰੀਆ, ਦਮਨ ਕਰਨ ਵਾਲੇ ਸਾਧਨਾਂ ਵਿੱਚੋਂ ਦੰਡਨੀਤੀ,ਨਿਆਇ, ਮੌਨ ਗਿਆਨ ਉੱਤਪੱਤੀ ਦਾ ਕਾਰਨ ਬੀਜ ਆਦਿ ਸਾਰੇ ਸੰਸਾਰ ਦਾ ਅਤੇ ਦਿੱਬ ਵਿਭੂਤੀਆਂ ਕਾਰਨ ਮੈਂ ਹੀ ਹਾਂ। ਵੇਖੋ ਗੀਤਾ ਅਧਿਆਇ ੧੦ ਸ਼ਲੋਕ ੨੦ ਤੋਂ ੩੯। ਏਥੋਂ ਇਹ ਸਿੱਧ ਹੁੰਦਾ ਹੈ ਕਿ ਉਸ ਅਬਿਨਾਸ਼ੀ ਪੁਰਖ ਨੇ ਜੋ ਖੇਲ ਰਚਾਇਆ ਹੈ ਉਸਨੂੰ ਅਸੀਂ ਸ਼ਾਕਸ਼ੀ ਬਣ ਕੇ ਵੇਖਣਾ ਹੈ ਦ੍ਰਸ਼ਟਾ ਬਣਨਾ ਹੈ ਦ੍ਰਿਸ਼ ਨਹੀਂ। ਇਸ ਨਿਰੰਕਾਰ ਦੇ ਖੇਲ ਤਮਾਸ਼ੇ ਨੂੰ ਗੁਰਬਾਣੀ ਵਿੱਚ ਕਈ ਢੰਗਾਂ ਨਾਲ ਆਖਿਆ ਤੇ ਵਿਆਖਿਆ ਗਿਆ ਹੈ।

*"ਜੁਗ ਛਤੀਹ ਤਿਨੈ ਵਰਤਾਏ॥*

*ਜਿਉ ਤਿਸੁ ਭਾਣਾ ਤਿਵੈ ਚਲਾਏ॥*
*ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥੨॥*
*(ਪੰਨਾ ੧੦੨੬)"*

ਭਾਵ ਛੱਤੀ ਯੁੱਗਾਂ ਤੱਕ ਅੰਧਕਾਰ ਹੀ ਅੰਧਕਾਰ ਜਾਂ ਸੁੰਨ ਅਵਸਥਾ ਸੀ। ਫਿਰ ਨਿਰਗੁਣ ਪ੍ਰਮਾਤਮਾ ਨੇ ਸਰਗੁਣ ਰੂਪ ਧਾਰਨ ਕਰਕੇ ਓਮਕਾਰ ਤੋਂ ਸਾਰੀ ਸ਼੍ਰਿਸ਼ਟੀ ਦੀ ਉੱਤਪੱਤੀ ਕੀਤੀ ਸੰਸਾਰ ਦੇ ਸਾਰੇ ਖੇਲ ਅਤੇ ਤਮਾਸ਼ੇ ਉਸਦੀ ਸੱਤਾ ਦੇ ਪ੍ਰਤੀਕ ਹਨ। ਉਹ ਪ੍ਰਮਾਤਮਾ ਇਸ ਸਾਰੇ ਪਸਾਰੇ ਨੂੰ ਪਸਾਰਦਾ ਹੋਇਆ ਵੀ ਅਲਿਪਤ ਹੈ। ਸ਼੍ਰੀ ਗੁਰੂ ਅਰਜਨ ਦੇਵ ਜੀ ਇਸ ਸਾਰੇ ਦ੍ਰਿਸ਼ਟਮਾਨ ਪਸਾਰੇ ਨੂੰ ਉਸਦਾ ਹੀ ਸਰੂਪ ਮੰਨਦੇ ਹਨ।

*"ਤੂੰ ਪੇਡੁ ਸਾਖ ਤੇਰੀ ਫੂਲੀ॥*
*ਤੂੰ ਸੂਖਮੁ ਹੋਆ ਅਸਥੂਲੀ॥*
*ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥੧॥*
*(ਪੰਨਾ ੧੦੨)"*

ਆਪਣੇ ਮਹਾਨ ਸ਼ਾਹਕਾਰ ਸੁਖਮਨੀ ਸਾਹਿਬ ਵਿੱਚ ਵੀ ਪੰਜਵੇਂ ਸਤਿਗੁਰੂ ਇਸ ਰਚਨਾ ਨੂੰ ਖੇਲ ਹੀ ਆਖਦੇ ਹਨ :-

*"ਆਪਨ ਖੇਲੁ ਆਪਿ ਕਰਿ ਦੇਖੈ॥*
*ਖੇਲੁ ਸੰਕੋਚੈ ਤਉ ਨਾਨਕ ਏਕੈ॥੭॥ (ਪੰਨਾ ੨੯੨)"*

ਬਹੁਤ ਸਾਰੇ ਬਚਨਾਂ ਵਿੱਚ ਸਤਿਗੁਰੂ ਦੇ ਸਿਧਾਂਤ ਦੀ ਵੇਦਾਂਤ ਦੇ ਮੱਤ ਨਾਲ ਵੀ ਸਮਾਨਤਾ ਪਾਈ ਜਾਂਦੀ ਹੈ। ਹੇਠ ਲਿਖਿਆ ਸ਼ਬਦ ਪੜ੍ਹਕੇ ਵੇਖੋ।

*"ਬਾਜੀਗਰਿ ਜੈਸੇ ਬਾਜੀ ਪਾਈ॥*
*ਨਾਨਾ ਰੂਪ ਭੇਖ ਦਿਖਲਾਈ॥*
*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥*
*ਤਬ ਏਕੋ ਏਕੰਕਾਰਾ॥੧॥ (ਪੰਨਾ ੭੩੬)"*

ਏਥੇ ਵਰਤੇ ਰੂਪਕ ਬਾਜ਼ੀਗਰ ਤੇ ਉਸਦਾ ਸਵਾਂਗ ਜਲ ਤੇ ਜਲ ਦੇ ਤਰੰਗ, ਸਿਉਨਾ ਅਤੇ ਉਸਦੇ ਗਹਿਨੇ, ਬੀਜ ਅਤੇ ਉਸਤੋਂ ਉਤਪੰਨ ਹੋਣ ਵਾਲੇ ਫਿਰ ਅਨੇਕਾਂ ਬੀਜ, ਘੜਾ ਅਤੇ ਆਕਾਸ਼, ਇਹ ਸਾਰੇ ਉਦਾਹਰਣ ਵੇਦਾਂਤ ਦਿਆਂ ਗ੍ਰੰਥਾਂ ਵਿੱਚ ਵੇਖਣ ਨੂੰ ਮਿਲਦੇ ਹਨ

*अनन्तानि जगत्यास्मिन्ब्रह्मतत्त्वमहाम्बरे।*
*अम्भोधिवीचिजलवन्निमज्जन्त्युद्भवन्ति च। ।*

ਜਿਵੇਂ ਬਾਬਾ ਸ਼੍ਰੀ ਚੰਦ ਜੀ ਨੇ ਸੰਸਾਰ ਰਚਨਾ ਨੂੰ ਅਵਿਨਾਸ਼ੀ ਪੁਰਖ ਦਾ ਖੇਲ ਤਮਾਸ਼ਾ ਮੰਨਿਆ ਹੈ ਏਸੇ ਪ੍ਰਕਾਰ ਗੁਰਬਾਣੀ ਵਿੱਚ ਇਸ ਪ੍ਰਥਾਇ ਕਈ ਬਿੰਬ ਵਰਤੇ ਹਨ। ਇੱਕ ਥਾਂਵੇਂ ਸਤਿਗੁਰੂ ਜੀ ਆਦਿ ਵਿੱਚ ਇੱਕ ਸੁੰਨ ਨੂੰ ਹੀ ਮੰਨਦੇ ਹਨ :

*"ਸੁੰਨ ਕਲਾ ਅਪਰੰਪਰਿ ਧਾਰੀ॥*

*ਆਪਿ ਨਿਰਾਲਮੁ ਅਪਰ ਅਪਾਰੀ॥*
*ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ॥੧॥*
*(ਪੰਨਾ ੧੦੩੭)"*

ਭਾਵ ਅਪਰ ਅਪਾਰ ਪ੍ਰਭੂ ਆਪਣੀ ਸੁੰਨ ਕਲਾ ਵਿੱਚ ਇਸਥਿਤ ਹੈ ਫਿਰ ਵੀ ਖੁਦ ਨਿਰਲਿਪਤ ਹੈ। ਸੁੰਨ ਤੋਂ ਹੀ ਸਾਰੀ ਸ੍ਰਿਸ਼ਟੀ ਨੂੰ ਉਤਪੰਨ ਕਰਕੇ ਉਹ ਆਪਣੇ ਆਪ ਨੂੰ ਆਪ ਵੇਖਦਾ ਹੈ। ਹਵਾ ਤੇ ਪਾਣੀ ਦੀ ਰਚਨਾ ਉਸਨੇ ਜਲ ਤੋਂ ਹੀ ਕੀਤੀ ਹੈ। ਅਗਨੀ ਜਲ ਜੀਵ ਸਭ ਉਸਦੀ ਜੋਤ ਹਨ। ਸ੍ਰਿਸ਼ਟੀ ਦੀ ਉੱਤਪੱਤੀ ਇਸ ਸੁੰਨ ਵਿੱਚ ਹੀ ਵਿਰਾਜਮਾਨ ਸੀ। ਏਸੇ ਤੋਂ ਹੀ ਬ੍ਰਹਮਾ ਵਿਸ਼ਨੂੰ ਮਹੇਸ਼ ਪੈਦਾ ਹੋਏ। ਸੁੰਨ ਤੋਂ ਹੀ ਚੰਦਰਮਾ ਸੂਰਜ ਅਕਾਸ਼ ਆਦਿਕ ਪ੍ਰਕਾਸ਼ ਵਿੱਚ ਆਏ ਉਹ ਅਲਖ ਅਪਾਰ ਨਿਰਾਲਮ ਨਿਰਾਧਾਰ ਉਸ ਸੁੰਨ ਵਿੱਚ ਤਾੜੀ ਲਗਾਕੇ ਬੈਠਾ ਹੈ। ਤਿੰਨਾਂ ਭਵਨਾਂ ਦੀ ਉਤਪੱਤੀ ਤੇ ਮਾਇਆ ਦੀ ਰੱਸੀ ਉਸ ਵਿੱਚੋਂ ਪ੍ਰਗਟ ਹੋਕੇ ਫਿਰ ਓਸੇ ਵਿੱਚ ਲੀਨ ਹੋ ਜਾਂਦੀ ਹੈ। ਅੰਡਜ ਜੇਰਜ ਸਵੇਤਜ ਉਤਭੁਜ ਚਾਰ ਖਾਣੀਆਂ ਚਾਰ ਬਾਣੀਆਂ ਸਭ ਕੁਝ ਓਸੇ ਦੀ ਹੀ ਲੀਲ੍ਹਾ ਹੈ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਵੀ ਇਹੋ ਆਖਿਆ ਹੈ ਕਿ ਉਸ ਅਕਸ਼ਰ ਬ੍ਰਹਮ ਤੋਂ ਸਾਰੀ ਸ੍ਰਿਸ਼ਟੀ ਦਾ ਨਿਰਮਾਣ ਹੁੰਦਾ ਹੈ ਤੇ ਉਸ ਵਿੱਚ ਹੀ ਸਮਾ ਜਾਂਦਾ ਹੈ।

*"अव्यक्ताद्व्यक्तय: सर्वा: प्रभवन्त्यहरागमे।*

*रात्र्यागमे प्रलीयन्ते तत्रैवाव्यक्तसञ्ज्ञके।। "(गीता 2-18)"*

ਸ਼ਰੁਤੀਆਂ ਦਾ ਵੀ ਇਹੋ ਹੀ ਮੱਤ ਹੈ। ਤੈਤਰੀ ਉਪਨਿਸ਼ਦ ਦਾ ੨-੭-੧ ਦਾ ਕਥਨ ਹੈ :

*असद् वा इदमग्र आसीत्।*

ਅਰਥਾਤ ਸਭ ਕੁਝ ਪਹਿਲਾਂ ਅਸੱਤ ਹੀ ਸੀ ਅਰਥਾਤ ਮੁੱਢ ਵਿੱਚ ਸੁੰਨ ਦੀ ਅਵਸਥਾ ਸੀ।ਮਨੂ ਸਿਮ੍ਰਤੀ ਦਾ ਵੀ ਏਹੋ ਕਥਨ ਹੈ

*आसीदिदं तमोभूतमप्रज्ञातमलक्षणम्।*

*अप्रतर्क्यविज्ञेयं प्रसुप्तमिव सर्वत:। ।(1,5)*

ਭਾਵ ਇਹ ਸਭ ਤੋਂ ਪਹਿਲਾਂ ਤਮ ਭਾਵ ਅੰਧਕਾਰ ਸੀ ਭੇਦ ਅਭੇਦ ਜਾਣਿਆਂ ਨਹੀਂ ਜਾਂਦਾ ਸੀ। ਅਗੰਮ ਅਤੇ ਨਿੰਦਰਾਵਲ ਵਰਗਾ ਆਕਾਰ ਸੀ। ਅੱਗੇ ਮੁੰਡਕ ਉਪਨਿਸ਼ਦ ਦੇ ਮੁੰਡਕ ੨ ਖੰਡ ੧ ਮੰਤਰ ੧ ਦਾ ਕਥਨ ਹੈ ਕਿ ਉਹ ਅੱਖਰ ਬ੍ਰਹਮ ਸੱਤ ਹੈ ਜਿਸ ਪ੍ਰਕਾਰ ਅਤਿਅੰਤ ਪ੍ਰਦੀਪਤ ਅਗਨੀ ਤੋਂ ਉਸਦੇ ਸਮਾਨ ਹਜ਼ਾਰਾਂ ਚਿੰਗਾਰੀਆਂ ਨਿੱਕਲਦੀਆਂ ਹਨ ਓਸੇ ਪ੍ਰਕਾਰ ਇਸ ਅੱਖਰ ਬ੍ਰਹਮ ਤੋਂ ਨਾਨ੍ਹਾ ਰੂਪ ਉਤਪੰਨ ਹੋ ਕੇ ਫਿਰ ਏਸੇ ਵਿੱਚ ਸਮਾ ਜਾਂਦੇ ਹਨ। ਸ਼੍ਰੀ ਦਸਮ ਗ੍ਰੰਥ ਸਾਹਿਬ ਦਾ ਕਥਨ ਹੈ :

*"ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਯਾਰੇ ਨਯਾਰੇ ਹੁਇਕੈ ਫੇਰਿ ਆਗ ਮੇਂ ਮਿਲਾਹਿਗੇ।*

*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥*

*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿਗੇ।*

*ਤੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ ਤਾਹੀ ਤੇ ਉਪਜ ਸਭੈ ਤਾਹੀ ਮੈਂ ਸਮਾਹਿਗੇ॥* ”

ਭਾਵ ਜਿਵੇਂ ਇੱਕ ਅੱਗ ਤੋਂ ਅਨੇਕਾਂ ਚੰਗਿਆੜੇ ਉਤਪੰਨ ਹੋਕੇ ਫਿਰ ਉਸਦੇ ਵਿੱਚ ਹੀ ਸਮਾ ਜਾਂਦੇ ਹਨ ਤੇ ਧਰਤੀ ਦੀ ਧੂੜ ਤੋਂ ਅਨੇਕਾਂ ਧੂੜੀ ਕਣ ਉੱਡਕੇ ਆਖਿਰ ਧੂੜ ਵਿੱਚ ਹੀ ਸਮਾਂ ਜਾਂਦੇ ਹਨ। ਏਵੇਂ ਇੱਕ ਨਦੀ ਤੋਂ ਅਨੇਕਾਂ ਤਰੰਗ ਉੱਠਕੇ ਉਸ ਨਦੀ ਦੇ ਵਿੱਚ ਹੀ ਸਮਾ ਜਾਂਦੇ ਹਨ ਠੀਕ ਏਸੇ ਤਰ੍ਹਾਂ ਇੱਕ ਵਿਸ਼ਵ ਰੂਪ ਤੋਂ ਸੂਖਮ ਤੱਤ ਪ੍ਰਿਥਵੀ, ਜਲ, ਅਗਨੀ, ਅਕਾਸ਼, ਵਾਯੂ ਆਦਿ ਮਹਾਂਭੂਤ ਸੂਖਮ ਰੂਪ ਅਸਥੂਲ ਰੂਪ ਧਾਰਨ ਕਰਕੇ ਭਾਵ ਜੀਵ ਸ੍ਰਿਸ਼ਟੀ ਦਾ ਕਾਰਨ ਬਣਕੇ ਆਖਿਰ ਓਸੇ ਮਹਾੱਤਤ ਵਿੱਚ ਹੀ ਸਮਾ ਜਾਂਦੇ ਹਨ। ਸਾਹਿਬਾਂ ਦੇ ਇਸ ਕਥਨ ਨਾਲ ਹੂ-ਬ-ਹੂ ਮਿਲਦਾ ਇੱਕ ਸ਼ਲੋਕ ਵੇਦਾਂਤ ਦੇ ਪ੍ਰਸਿੱਧ ਗ੍ਰੰਥ ਪੰਚਦਸ਼ੀ ਦੇ ਤੀਜੇ ਪ੍ਰਕਰਣ ਵਿੱਚ ਆਉਂਦਾ ਹੈ।

*विस्फुलिङ्गा यथा वह्वे र्जयन्तेऽक्षरतस्तथा।*
*विविधाशिचज्जडा भावा इत्याथर्वणिकाहिते।।*

ਤਾਂ ਕੁੱਲ ਮਿਲਾਕੇ ਅਸੀਂ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਦੇ ਮਹਾਨ ਸੂਖਮ ਇਸ਼ਾਰੇ ਗੁਰੁ ਅਬਿਨਾਸ਼ੀ ਖੇਲ ਰਚਾਇਆ ਦੇ ਇਸ ਅਰਥ ਤੱਕ ਪਹੁੰਚੇ ਹਾਂ ਕਿ ਇਹ ਸਾਰੀ ਰਚਨਾ ਉਸ ਨਿਰੰਕਾਰ ਨੇ ਰਚੀ ਹੈ। ਉਹ ਇਸ ਖੇਲ ਤਮਾਸ਼ੇ ਜਾਂ ਫਿਲਮ ਦਾ ਨਿਰਦੇਸ਼ਕ ਹੈ ਤੇ ਜੀਵ ਇਸਦਾ ਮੁੱਖ ਅਭਿਨੇਤਾ ਹੈ ਉਸਦੇ ਇਸ ਅਭਿਨੈ ਨੂੰ ਸਤਿਗੁਰਾਂ ਨੇ ਦੋ ਤਰੀਕਿਆਂ ਨਾਲ ਦੱਸਿਆ ਹੈ।

*“ਪਹਿਲੈ ਪਿਆਰਿ ਲਗਾ ਥਣ ਦੁਧਿ॥*
*ਦੂਜੈ ਮਾਇ ਬਾਪ ਕੀ ਸੁਧਿ॥*
*ਤੀਜੈ ਭਯਾ ਭਾਭੀ ਬੇਬ॥*
*ਚਉਥੈ ਪਿਆਰਿ ਉਪੰਨੀ ਖੇਡ॥*
*ਪੰਜਵੈ ਖਾਣ ਪੀਅਣ ਕੀ ਧਾਤੁ॥*
*ਛਿਵੈ ਕਾਮੁ ਨ ਪੁਛੈ ਜਾਤਿ॥*
*ਸਤਵੈ ਸੰਜਿ ਕੀਆ ਘਰ ਵਾਸੁ॥*
*ਅਠਵੈ ਕ੍ਰੋਧੁ ਹੋਆ ਤਨ ਨਾਸੁ॥*
*ਨਾਵੈ ਧਉਲੇ ਉਭੇ ਸਾਹ॥*
*ਦਸਵੈ ਦਧਾ ਹੋਆ ਸੁਆਹ॥*
*ਗਏ ਸਿਗੀਤ ਪੁਕਾਰੀ ਧਾਹ॥*

*ਉਡਿਆ ਹੰਸੁ ਦਸਾਏ ਰਾਹ॥*
*ਆਇਆ ਗਇਆ ਮੁਇਆ ਨਾਉ॥*
*ਪਿਛੈ ਪਤਲਿ ਸਦਿਹੁ ਕਾਵ॥*
*ਨਾਨਕ ਮਨਮੁਖਿ ਅੰਧੁ ਪਿਆਰੁ॥*
*ਬਾਝੁ ਗੁਰੂ ਡੁਬਾ ਸੰਸਾਰੁ॥੨॥(ਪੰਨਾ ੧੩੭)"*

ਜਦੋਂ ਮਨੁੱਖ ਇਸ ਸੰਸਾਰ ਵਿੱਚ ਆਉਂਦਾ ਹੈ ਤਾਂ ਪਹਿਲਾ ਪਿਆਰ ਉਸਨੂੰ ਮਾਤਾ ਦੇ ਸਤਨ ਅਤੇ ਦੁੱਧ ਨਾਲ ਹੁੰਦਾ ਹੈ। ਦੂਜੀ ਅਵਸਥਾ ਵਿੱਚ ਉਸਨੂੰ ਮਾਤਾ ਅਤੇ ਪਿਤਾ ਦੀ ਪਹਿਚਾਣ ਹੋ ਜਾਂਦੀ ਹੈ। ਤੀਜੇ ਗੇੜ ਵਿੱਚ ਇਸਨੂੰ ਭਰਾ, ਭਾਬੀ ਅਤੇ ਭੈਣ ਦਾ ਬੋਧ ਹੋਇਆ। ਚੌਥੀ ਅਵਸਥਾ ਜਦੋਂ ਆਈ ਤਾਂ ਇਸਦਾ ਮਨ ਖੇਡਣ ਵਿੱਚ ਲੱਗ ਗਿਆ ਪੰਜਵੇਂ ਪੜਾਅ ਉੱਪਰ ਆਕੇ ਇਸਨੂੰ ਖਾਣ ਪੀਣ ਜਾਂ ਭੱਜਣ ਨੱਠਣ ਦਾ ਚਾਅ ਚੜ੍ਹਿਆ। ਛੇਂਵੇਂ ਦੌਰ ਵਿੱਚ ਆਕੇ ਇਹ ਕਾਮ ਦੇ ਆਵੇਗ ਤੋਂ ਅਜਿਹਾ ਪ੍ਰਭਾਵਿਤ ਹੋਇਆ ਕਿ ਇਸਨੇ ਜਾਤ ਕੁਜਾਤ ਕੁਝ ਨਹੀਂ ਵੇਖਿਆ ਬੱਸ ਆਪਣੀ ਕਾਮ ਦੀ ਭੁੱਖ ਨੂੰ ਮਿਟਾਉਣਾ ਹੀ ਇਸਦਾ ਮੁੱਖ ਨਿਸ਼ਾਨਾ ਬਣ ਗਿਆ ਸੱਤਵੀਂ ਅਵਸਥਾ ਆਉਣ ਤੇ ਇਸਨੇ ਅਨੇਕ ਪ੍ਰਕਾਰ ਦੇ ਕਾਰੋਬਾਰ ਅਤੇ ਧੜੇ ਧੰਧੇ ਕਰਕੇ ਧਨ ਜੋੜ ਕੇ ਘਰ ਵਸਾ ਲਿਆ ਭਾਵ ਗ੍ਰਿਹਿਸਥੀ ਹੋ ਗਿਆ। ਜਦੋਂ ਅੱਠਵਾਂ ਟੰਬਾ ਫੜ੍ਹਿਆ ਤਾਂ ਚੱਕਰ ਕ੍ਰੋਧ ਦਾ ਚੱਲ ਪਿਆ। ਉਹ ਇਸ ਪ੍ਰਕਾਰ ਕਿ ਕਦੇ ਮੁੰਡਾ ਆਖੇ ਨਹੀਂ ਲੱਗਦਾ, ਉਹ ਪੜ੍ਹਦਾ ਨਹੀਂ ਜਾਂ ਕੰਮ ਨਹੀਂ ਕਰਦਾ ਜਾਂ ਕੁਸੰਗ ਨਹੀਂ ਤਿਆਗਦਾ। ਇਸਤੋਂ ਬਿਨਾਂ ਧੀ ਦਾ ਫਿਕਰ ਪੈਂਦਾ ਹੈ ਕਿ ਇਹ ਕਿਤੇ ਕੁਮਾਰਗ ਨਾ ਪੈ ਜਾਵੇ। ਉਸਦੀ ਵੀ ਛੋਟੀ ਛੋਟੀ ਹਰਕਤ ਨੂੰ ਵਾਚਦਿਆਂ ਇਸਨੂੰ ਗੁੱਸਾ ਆਉਂਦਾ ਹੈ। ਫਿਰ ਜਦੋਂ ਆਮਦਨ ਘੱਟ ਤੇ ਖਰਚਾ ਵਧ ਜਾਂਦਾ ਹੈ। ਘਰ ਵਾਲੇ ਪੈਸੇ ਦੀ ਮੰਗ ਕਰਦੇ ਹਨ, ਇਸਨੂੰ ਫਿਰ ਗੁੱਸਾ ਆਉਂਦਾ ਹੈ। ਉਸ ਸਿਸਟਮ ਤੋਂ ਦੁਖੀ ਹੋਇਆ ਇਹ ਜਾਂ ਤਾਂ ਨਸ਼ਿਆਂ ਦੀ ਸ਼ਰਨ ਵਿੱਚ ਜਾਂਦਾ ਹੈ ਜਾਂ ਵਿਗੜੇ ਤਿਗੜੇ ਲੋਕਾਂ ਦਾ ਸੰਗ ਕਰਨਾ ਸ਼ੁਰੂ ਕਰ ਦਿੰਦਾ ਹੈ। ਜਿਹੜੀ ਗੱਲ ਇਸਦੀ ਜੀਵਨ ਸਾਥਣ ਨੂੰ ਚੰਗੀ ਨਹੀਂ ਲੱਗਦੀ ਉਸਦੇ ਵਿਰੋਧ ਕਰਨ ਉੱਪਰ ਇਹ ਫਿਰ ਅੱਗ ਬਬੂਲਾ ਹੋ ਜਾਂਦਾ ਹੈ। ਨੌਂਵੀਂ ਅਵਸਥਾ ਆਉਣ ਤੱਕ ਇਸਦੇ ਕੇਸ ਚਿੱਟੇ ਹੋ ਜਾਂਦੇ ਹਨ ਤੇ ਸਾਹ ਖਿੱਚ ਕੇ ਆਉਣ ਲੱਗ ਜਾਂਦਾ ਹੈ ਭਾਵ ਸਾਹ ਉੱਖੜਨ ਲੱਗ ਜਾਂਦਾ ਹੈ। ਦਸਵੀਂ ਅਵਸਥਾ ਉਹ ਹੈ ਜਦੋਂ ਇਸਦੀ ਜੀਵਾਤਮਾ ਇਸਦੇ ਜਰਜਰ ਹੋਏ ਸਰੀਰ ਨੂੰ, ਰੋਗਾਂ, ਚਿੰਤਾਵਾਂ ਅਤੇ ਸਮੱਸਿਆਵਾਂ ਵਿੱਚ ਘਿਰੀ ਇਸਦੀ ਪੰਜ ਭੂਤਕ ਦੇਹੀ ਨੂੰ ਚੱਕਣ ਢੋਣ ਤੋਂ ਅਸਮਰੱਥ ਹੋ ਜਾਂਦੀ ਹੈ ਤਾਂ ਉਹ ਇਸਨੂੰ ਤਿਆਗ ਜਾਂਦੀ ਹੈ ਅਤੇ ਇਸਨੂੰ ਰੱਜ ਰੱਜ ਕੇ ਚਾਹੁਣ ਵਾਲੇ, ਜੱਫੀਆਂ ਪਾਕੇ ਚੁੰਮ ਕੇ ਪਿਆਰ ਕਰਨ ਵਾਲੇ, ਸੰਗੀ ਸਾਥੀ ਆਖਰੀ ਧਾਹ ਮਾਰਕੇ ਫੂਕ ਆਉਂਦੇ ਹਨ ਅਤੇ ਇਹ ਹੰਸ ਰੂਪੀ ਜੀਵ ਫਿਰ ਉਸ ਰਾਹ ਨੂੰ ਪੁੱਛਦਾ ਹੈ ਜਿਸ ਰਾਹੀਂ ਇਸ ਨੇ ਧਰਮ ਰਾਜ ਦੇ ਦੇਸ ਪਹੁੰਚਣਾ ਹੈ। ਦੁਨੀਆਂ ਵਿੱਚ ਕਹਾਣੀ ਸਿਰਫ ਇਤਨੀ ਹੀ ਰਹਿ ਜਾਂਦੀ ਹੈ ਕਿ ਇਹ ਜਨਮਿਆ ਸੀ, ਇਸਨੇ ਜਗਤ

ਹੰਢਾਇਆ ਸੀ ਤੇ ਹੁਣ ਇਹ ਮਰ ਗਿਆ। ਪਿੱਛੋਂ ਕੇਵਲ ਸਰਾਧਾਂ ਦੀ ਰਸਮ ਬਚ ਜਾਂਦੀ ਹੈ। ਜਦੋਂ ਇਸਦੇ ਵੰਸ਼ਧਰ ਕੋਠੇ ਉੱਪਰ ਚੜ੍ਹਕੇ ਕਾਂਵਾਂ ਨੂੰ ਖੀਰ ਪੂੜਿਆਂ ਦਾ ਭੋਗ ਲਵਾਉਂਦੇ ਹਨ । ਪੱਤਲ ਤੋਂ ਭਾਵ ਪੱਤਿਆਂ ਦੀ ਬਣੀ ਥਾਲੀ ਹੈ। ਸਤਿਗੁਰੂ ਜੀ ਆਖਦੇ ਹਨ ਕਿ ਮਨਮੁੱਖ ਲੋਕ ਅਗਿਆਨਤਾ ਵੱਸ ਅੰਨ੍ਹਾ ਪਿਆਰ ਕਰਕੇ ਇੱਕ ਪੂਰਨ ਗੁਰੂ ਤੋਂ ਬਿਨਾਂ ਇਸ ਸੰਸਾਰ ਸਾਗਰ ਵਿੱਚ ਡੁੱਬ ਡੁੱਬ ਕੇ ਮਰ ਜਾਂਦੇ ਹਨ। ਏਸੇ ਗੱਲ ਨੂੰ ਆਖਣ ਵਾਸਤੇ ਫਿਰ ਸਤਿਗੁਰਾਂ ਨੇ ਦੂਜਾ ਢੰਗ ਅਪਣਾਇਆ ਹੈ ਭਾਵ ਇਸਦੀ ਉਮਰ ਨੂੰ ਦਸ ਦੀ ਗਿਣਤੀ ਨਾਲ ਵਿਉਂਤਬੱਧ ਕੀਤਾ ਹੈ ਕਿ ਦਸਾਂ ਸਾਲਾਂ ਤੱਕ ਇਸਨੂੰ ਬਾਲਕ ਆਖਿਆ ਜਾਂਦਾ ਹੈ। ਵੀਹ ਸਾਲ ਦਾ ਹੋਕੇ ਇਹ ਰਵਣ ਰਾਵਣ ਭਾਵ ਭੋਗ ਭੋਗਣ ਦੇ ਸਮਰੱਥ ਹੋਇਆ ਜਵਾਨੀ ਦਾ ਰਸ ਮਾਣਦਾ ਹੈ। ਤੀਹ ਵਰ੍ਹਿਆਂ ਦੀ ਉਮਰ ਵਿੱਚ ਇਹ ਇੱਕ ਚੰਗਾ ਮਾਨ ਸਨਮਾਨ ਸ਼ਹਿਰੀ ਬਣ ਜਾਂਦਾ ਹੈ। ਚਾਲੀ ਸਾਲ ਦੀ ਉਮਰ ਦਾ ਹੋਣ ਤੱਕ ਇਸਨੂੰ ਹਰ ਪ੍ਰਕਾਰ ਦੇ ਰਸਾਂ ਕਸਾਂ ਅਤੇ ਜਾਣਕਾਰੀਆਂ ਨਾਲ ਭਰਿਆ ਹੋਇਆ ਸਮਝਣਾ ਚਾਹੀਦਾ ਹੈ। ਪੰਜਾਹ ਸਾਲ ਵਿੱਚ ਪੈਰ ਰੱਖਦਿਆਂ ਇਸਦੇ ਕਦਮ ਥੋੜ੍ਹੇ ਥੋੜ੍ਹੇ ਡਗਮਗਾਉਣ ਲੱਗਦੇ ਹਨ ਅਤੇ ਸੱਠਵੇਂ ਸਾਲ ਨੂੰ ਬਿਰਧ ਅਵਸਥਾ ਵਿੱਚ ਗਿਣਿਆ ਜਾਂਦਾ ਹੈ। ਸੱਤਰ ਸਾਲ ਪੂਰੇ ਹੋਣ ਤੇ ਇਸਨੂੰ ਬੁੱਧੀ ਹੀਣ ਦਾ ਖ਼ਿਤਾਬ ਮਿਲ ਜਾਂਦਾ ਹੈ ਅਤੇ ਇਸਨੂੰ ਬੇਅਕਲ ਵੀ ਉਹ ਲੋਕ ਆਖਦੇ ਹਨ ਜਿੰਨ੍ਹਾਂ ਨੂੰ ਇਸਨੇ ਅਕਲਾਂ ਜਾਂ ਇਲਮ ਸਿਖਾਏ ਹੁੰਦੇ ਹਨ। ਫਿਰ ਮਹਾਰਾਜ ਫੁਰਮਾਉਂਦੇ ਹਨ ਕਿ ਅੱਸੀ ਤੱਕ ਪਹੁੰਚਣ ਉੱਪਰ ਤਾਂ ਇਸਦੀ ਸਲਾਹ ਲੈਣਾ ਵੀ ਮੁਨਾਸਿਬ ਨਹੀਂ ਸਮਝਿਆ ਜਾਂਦਾ ਭਾਵ ਇਸਨੂੰ ਕਿਸੇ ਵੀ ਕਾਰ ਵਿਹਾਰ ਵਿੱਚ ਸ਼ਾਮਿਲ ਨਹੀਂ ਕੀਤਾ ਜਾਂਦਾ। ਨੱਬੇ ਸਾਲ ਦਾ ਹੋਕੇ ਇਹ ਮੰਜੇ ਉੱਪਰ ਆਸਣ ਲਗਾ ਲੈਂਦਾ ਹੈ ਤੇ ਆਪਣੇ ਬਲ ਤਾਣ ਨੂੰ ਵੀ ਭੁੱਲ ਜਾਂਦਾ ਹੈ। ਸਤਿਗੁਰੂ ਆਖਦੇ ਹਨ ਕਿ ਮੈਂ ਖੋਜ ਕੇ, ਢੂੰਡ ਕੇ ਚੰਗੀ ਤਰ੍ਹਾਂ ਪਰਖ ਪੜਤਾਲ ਕਰਕੇ, ਇਹ ਸਿੱਟਾ ਕੱਢਿਆ ਹੈ ਕਿ ਇਹ ਸੰਸਾਰ ਧੂੰਏ ਦਾ ਬਣਿਆ ਹੋਇਆ ਮਹਿਲ ਜਾਂ ਮਕਾਨ ਹੈ। ਉਹ ਲੋਕ ਸੱਚਮੁੱਚ ਹੀ ਮਨਮੁੱਖ, ਮੁਗਧ ਜਾਂ ਅਗਿਆਨੀ ਹਨ ਜੋ ਏਥੇ ਸਦਾ ਰਹਿ ਦੀਆਂ ਵਿਉਂਤਾਂ ਬਣਾਕੇ ਇਸ ਕੀਮਤੀ ਹੀਰੇ ਨੂੰ ਗਵਾ ਬੈਠਦੇ ਹਨ ਵੇਖੋ:

*"ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*
*ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥*
*(ਪੰਨਾ ੧੩੮)"*

ਇਸ ਵਿਸ਼ੇ ਨੂੰ ਥੋੜ੍ਹਾ ਜਿਹਾ ਮਨੋਰੰਜਨ ਭਰਪੂਰ ਬਣਾਉਣ ਲਈ ਦਾਸ ਆਪਣੀ ਲਿਖੀ ਕਵਿਤਾ ਅਰਜ਼ ਕਰਨਾ ਚਾਹੁੰਦਾ ਹੈ।

*"ਦੁਨੀਆ ਰੰਗਸ਼ਾਲਾ ਹੈ ਸੂਤਰਧਾਰ ਹਰੀ ਨਟਰਾਜ।*

ਇਹ ਜੀਵ ਜਮੂਰਾ ਹੈ ਜਿਸਦੇ ਬੜੇ ਅਨੋਖੇ ਨਾਜ਼॥
ਹੈ ਮਿਊਜ਼ਕ ਮਾਇਆ ਦਾ ਗਾਇਕ ਮੋਹ ਕਲਪਣਾ ਸਾਜ਼ੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ ਜਾਦੂਗਰ ਦੀ ਬਾਜ਼ੀ॥

ਔਹ ਬਾਲਕ ਵੇਖ ਜ਼ਰਾ ਹੱਸਦਾ ਰੁੱਸ ਗਿਆ ਲੈ ਰੋ ਪਿਆ।
ਅਰਸ਼ਾਂ ਵੱਲ ਵੇਂਹਦਾ ਏ ਅੱਖਾਂ ਭਰ ਕੇ ਖੜਾ ਕ੍ਰੋਪਿਆ॥
ਅਹੁ ਸੁਣ ਕੀ ਮੰਗਦਾ ਏ ਕਹਿੰਦਾ ਲਾਹ ਦਿਉ ਚੰਦ ਪਿਤਾ ਜੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ ਜਾਦੂਗਰ ਦੀ ਬਾਜ਼ੀ॥

ਖ਼ੁਸ਼ੀਆਂ ਵਿੱਚ ਖੇਡ ਰਿਹਾ ਵੇਖ ਲੈ ਨਾਲ ਧੂੜ ਦੇ ਭਰਿਆ।
ਹੁਣ ਭੱਜਿਆ ਜਾਂਦਾ ਹੈ ਅਹੁ ਅਧਿਆਪਕ ਕੋਲੋਂ ਡਰਿਆ॥
ਜੀਕੂੰ ਮੱਝ ਡਰਦੀ ਹੈ ਵੇਖ ਕੇ ਛੱਤਰੀ ਵਾਲੇ ਸ਼ਾਹ ਜੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ ਜਾਦੂਗਰ ਦੀ ਬਾਜ਼ੀ॥

ਹੁਣ ਜਵਾਨ ਹੋ ਗਿਆ ਇਹ ਚਮਕਿਆ ਹੁਸਨ ਮੁਸ਼ਕਿਆ ਕਾਮ।
ਰਾਂਝਾ ਬਣ ਝੂਮ ਰਿਹਾ ਗਲੀਆਂ ਵਿੱਚ ਸਵੇਰੇ ਸ਼ਾਮ॥
ਲੂੰ-ਲੂੰ ਨਸ਼ਿਆਇਆ ਹੈ ਹੱਸ ਹੱਸ ਕਹਿੰਦਾ ਭਾਬੀ ਭਾ ਜੀ।

ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥
ਗੱਭਰੂ ਹੁਣ ਵਿਆਹੀਦੈ ਵੇਖ ਅਹੁ ਗੀਤ
ਗਾਉਂਦੀਆਂ ਕੁੜੀਆਂ।
ਉੱਡਦੀ ਹੈ ਲਾਲ ਪਰੀ ਔਧਰ ਤੱਕ
ਮਹਿਫ਼ਲਾਂ ਜੁੜੀਆਂ॥
ਗਲ ਬੇੜੀ ਪੈਂਦੀ ਹੈ ਪਾਉਂਦੇ ਪੰਡਤ
ਭਾਈ ਕਾਜ਼ੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥

ਲਉ ਬਣ ਸੰਸਾਰੀ ਗਿਆ ਇਹ ਹੈ
ਬਾਪੂ ਤੇ ਔਹ ਨਿਆਣੇ।
ਦੋ ਤਿੰਨ ਤਾਂ ਨਾਲ ਪਏ ਪੱਪੂ ਰੋਂਦਾ
ਖੜਾ ਸਿਰ੍ਹਾਣੇ॥

ਔਧਰ ਔਹ ਕਹਿੰਦੀ ਹੈ, ਹੈ
ਨਹੀਂ ਲੂਣ ਤੇਲ ਮਖਿਆ ਜੀ।
ਦਰਸ਼ਕ ਬਣ ਦੇਖ ਮਨਾਂ
ਜਗਤ ਪਤਿ ਜਾਦੂਗਰ ਦੀ ਬਾਜ਼ੀ॥

ਲਉ ਬ੍ਰਿਧ ਹੋ ਗਿਆ ਇਹ ਇਸਦੀ
ਕਮਰ ਵਿਚਾਲਿਉਂ ਮੁੜ ਗਈ।
ਅੜ੍ਹਕਿਆ ਤੇ ਡਿੱਗ ਪਿਆ ਸੋਟੀ ਛੁੱਟ
ਗਈ ਪੱਗ ਰੁੜ ਗਈ॥
ਘਰ ਵਾਲੇ ਕਹਿੰਦੇ ਨੇ ਮਗਰੋ ਲਹਿੰਦਾ
ਨਹੀਂ ਇਹ ਪਾਜ਼ੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥

ਲਉ ਸੰਖ ਪੂਰਿਆ ਗਿਆ ਨਬਜ਼ਾਂ
ਠਹਿਰ ਗਈਆਂ ਇਹ ਮਰ ਗਿਆ।
ਮਾਰੂ ਧੁਨ ਵੱਜਦੀ ਏ ਆਏ
ਅੰਗ ਸਾਕ ਘਰ ਭਰ ਗਿਆ॥
ਸਭ ਕਹਿੰਦੇ ਸੁਣਦੇ ਨੇ ਹੋ ਗਏ
ਸੁਰਗਵਾਸ ਬਾਬਾ ਜੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥

ਹੈ ਗਰੁੜ ਬ੍ਰਾਹਮਣ ਲਈ ਖ਼ਾਲਸੇ ਲਈ
ਗੁਰੂ ਦੀ ਬਾਣੀ।
ਬਾਈਬਲ ਹੈ ਗੋਰਿਆਂ ਦੀ ਮੌਮਿਨ ਦੇ
ਲਈ ਰਸਮ ਕੁਰਾਨੀ॥

ਕੀਰਤਪੁਰ ਸਿੰਘ ਜਾਂਦੇ ਹਿੰਦੂ ਜਾਂਦੇ ਗੰਗ
ਗਿਆ ਜੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥

ਬੱਸ ਡਰਾਪ ਸੀਨ ਹੋ ਗਿਆ ਸਮਝ ਲਉ ਹੋ
ਗਿਆ ਖ਼ਤਮ ਤਮਾਸ਼ਾ।
ਪੰਡਿਤ ਵੀ ਚਲੇ ਗਏ ਸੋਧ ਗਏ ਗ੍ਰੰਥੀ
ਵੀ ਅਰਦਾਸਾ॥

ਇੱਕ ਬ੍ਰਹਮਦੇਵ ਰਹਿ ਗਿਆ ਬੈਠਾ
ਕਰਦਾ ਵਾਹ ਜੀ ਵਾਹ ਜੀ।
ਦਰਸ਼ਕ ਬਣ ਦੇਖ ਮਨਾਂ ਜਗਤ ਪਤਿ
ਜਾਦੂਗਰ ਦੀ ਬਾਜ਼ੀ॥



ਹੁਣ ਅਸੀਂ ਅਗਮ ਨਿਗਮ ਦਾ ਪੰਥ ਬਤਾਇਆ ਇਸ ਪਦ ਉੱਪਰ ਵਿਚਾਰ ਕਰਾਂਗੇ। ਅਗਮ ਸ਼ਬਦ ਸੰਸਕ੍ਰਿਤ ਦਾ ਲਫਜ਼ ਹੈ। ਜਿਸਦਾ ਅਰਥ ਹੁੰਦਾ

ਹੈ ਗੂੜ੍ਹ ਬਾਤ ਰਹੱਸ ਮਈ ਵਿਸ਼ਾ ਮੁਸ਼ਕਿਲ ਨਾਲ ਜਾਣਿਆ ਜਾਣ ਵਾਲਾ ਤੱਤ ਜਿਸਨੂੰ ਕੇਵਲ ਅਨੁਭਵ ਨਾਲ ਹੀ ਜਾਣਿਆ ਜਾ ਸਕਦਾ ਹੈ। ਬਾਹਰਲਾ ਗਿਆਨ ਜਾਂ ਅੱਖਰ ਬੋਧ ਉਸ ਤੱਕ ਨਹੀਂ ਪਹੁੰਚ ਸਕਦਾ। ਕੁਝ ਇੱਕ ਵਿਦਵਾਨਾਂ ਦਾ ਮੱਤ ਹੈ ਕਿ ਇਹ ਆਗਮ ਸ਼ਬਦ ਦਾ ਤਦਭਵ ਰੂਪ ਹੈ। ਇਸ ਲਈ ਜਦੋਂ ਅਸੀਂ ਇਸਨੂੰ ਅਗਮ ਸ਼ਬਦ ਮੰਨ ਕੇ ਚੱਲਦੇ ਹਾਂ।

ਇਸਦਾ ਅਰਥ ਬਣਦਾ ਹੈ ਆਉਣਾ ਪਹੁੰਚਣਾ ਦਰਸ਼ਨ ਦੇਣਾ ਜਿਵੇਂ ਕਿ ਮਹਾਂਕਵੀ ਭਵਭੂਤੀ ਨੇ ਉੱਤਰ ਰਾਮ ਚਰਿੱਤਰ ਵਿੱਚ ਲਿਖਿਆ ਹੈ।

*"मनोरथस्य यद्बीजं तद्दैवेनादितो हृतम्।*

*लतायां पूर्वलूनायां प्रसूनस्यागमः कुतः। (5,20)*

ਸਾਡੇ ਮਨੋਰਥ ਦਾ ਜੋ ਮੂਲ ਕਾਰਨ ਸੀ ਉਸਨੂੰ ਤਾਂ ਵਿਧਾਤਾ ਨੇ ਪਹਿਲਾਂ ਹੀ ਚੁਰਾ ਲਿਆ ਹੈ ਜਿਵੇਂ ਵੇਲ ਦੇ ਛਿੰਨ ਭਿੰਨ ਕਰ ਦੇਣ ਤੋਂ ਬਾਅਦ ਉਸ ਉੱਪਰ ਫੁੱਲਾਂ ਦਾ ਆਗਮਨ ਕਿਵੇਂ ਹੋ ਸਕਦਾ ਹੈ?

ਰਘੂਵੰਸ਼ ਦੇ ੧੪/੮੦ ਵਿੱਚ ਮਹਾਂਕਵੀ ਕਾਲੀਦਾਸ ਦਾ ਕਥਨ ਹੈ।

*तामर्पयामास च शोकदीनांतदागमप्रीतिषु तापसीषु।*

*निर्विष्टसारां पितृभिर्हिमांशोरन्त्यां कलां दर्श इवौषधीषु।।*

*(ਰਘੂਵੰਸ਼ ਸਰਗ ੧੪ ਸ਼ਲੋਕ ੮੦)*

ਭਾਵ ਬਾਲਮੀਕ ਮੁਨੀ ਨੇ ਸ਼ੋਕ ਨਾਲ ਦੁਖੀ ਸੀਤਾ ਨੂੰ ਉਸਦੇ ਆਉਣ ਨਾਲ ਪ੍ਰਸੰਨ ਹੋਈਆਂ ਤਪੱਸਵਨੀਆਂ ਦੇ ਪਾਸ ਉਸ ਪ੍ਰਕਾਰ ਹੀ ਸੌਂਪ ਦਿੱਤਾ ਜਿਵੇਂ ਪਿੱਤਰਾਂ ਦੁਆਰਾ ਸਾਰ ਸਾਰ ਭੋਗੀ ਹੋਈ ਚੰਦਰਮਾ ਦੀ ਅੰਤ ਕਲਾ ਨੂੰ ਅਮਾਵੱਸਿਆ ਔਸ਼ਧੀਆਂ ਵਿੱਚ ਸਮਰਪਿਤ ਕਰ ਦਿੰਦੀ ਹੈ। ਏਥੇ ਵੀ ਆਗਮ ਸ਼ਬਦ 'ਆਉਣ' ਦੇ ਅਰਥ ਵਿੱਚ ਹੀ ਵਰਤਿਆ ਗਿਆ ਹੈ।

ਦੂਜਾ ਇਸਦਾ ਅਰਥ ਜਨਮ ਮੂਲ ਉਤਪੱਤੀ ਵੀ ਹੁੰਦਾ ਹੈ ਜਿਵੇਂ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਆਖਿਆ ਹੈ ਗੀਤਾ ਦੇ ਅਧਿਆਇ ੨ ਦੇ ਸ਼ਲੋਕ ੧੪ ਵਿੱਚ :

*मात्रास्पर्शास्तु कौन्तेय शीतोष्णसुखदःखदाः।*

*आगमापायिनो नित्यास्तांस्तितिक्षस्व भारत।।*

*(ਗੀਤਾ ਅ:੨ ਸ਼ਲੋਕ ੧੪)*

ਭਾਵ ਹੇ ਕੁੰਤੀ ਪੁੱਤਰ ਅਰਜੁਨ! ਸਰਦੀ ਗਰਮੀ ਤੇ ਸੁੱਖ ਦੁੱਖ ਨੂੰ ਦੇਣ ਵਾਲੇ ਇੰਦਰੇ ਅਤੇ ਵਿਸ਼ਿਆਂ ਦੇ ਸੰਯੋਗ ਤਾਂ ਉਤਪੱਤ ਅਤੇ ਨਾਸ਼ਵੰਤ ਹਨ। ਹੇ ਭਾਰਤ! ਇਹਨਾਂ ਨੂੰ ਤੂੰ ਅਨਿੱਤ ਸਮਝ ਕੇ ਸਹਿਣ ਕਰ। ਏਥੇ ਆਗਮ ਦਾ ਅਰਥ ਉਤਪੱਤੀ ਮੰਨਿਆ ਗਿਆ ਹੈ।

ਅਗਮ ਦਾ ਇੱਕ ਅਰਥ ਗਿਆਨ ਵੀ ਹੁੰਦਾ ਹੈ। ਵੇਖੋ ਰਘੂਵੰਸ਼ ਸਰਗ ੧ ਦਾ ਸ਼ਲੋਕ ੧੫।

*आकारसदृशप्रज्ञ: प्रज्ञया सदृशागम:।*

*आगमै: सदृशारम्भ आरम्भसदृशोदय :। ।*

ਕਿਸੇ ਵਸਤੂ ਦੇ ਜਾਇਜ਼ ਗ੍ਰਹਿਣ ਨੂੰ ਵੀ ਆਗਮ ਆਖਦੇ ਹਨ। ਯਾਗਵਲਕ ਸਿਮ੍ਰਤੀ ਵਿਚਲਾ ਸ਼ਲੋਕ ਹਾਜ਼ਰ ਹੈ।

*आगमस्तु कृतो येन सो भियुक्तस्तमुद्धरेत्।*

*न तत्सुतस्तत्सुतो वा भुक्तिस्तत्र गरीयसी। ।*

ਭਾਵ ਜਿਸ ਵਿਅਕਤੀ ਨੇ ਆਗਮ ਅਰਥਾਤ ਜ਼ਮੀਨ ਜਾਇਦਾਦ ਨੂੰ ਖਰੀਦ ਕੇ ਉਸਦੀ ਰਜਿਸਟਰੀ ਕਰਵਾ ਲਈ ਹੈ ਉਸਦੇ ਉੱਪਰ ਜੇਕਰ ਜ਼ਮੀਨ ਦਾ ਅਸਲੀ ਮਾਲਕ ਕੇਸ ਚਲਾਏ ਤਾਂ ਉਸਨੂੰ ਉਹ ਰਜਿਸਟਰੀ ਆਦਿ ਸਬੂਤ ਪੇਸ਼ ਕਰਨ ਦੀ ਲੋੜ ਹੈ ਪਰ ਉਸਦੇ ਪੁੱਤ ਪੋਤਿਆਂ ਨੂੰ ਇਹ ਪ੍ਰਮਾਣ ਪੱਤਰ ਪੇਸ਼ ਕਰਨ ਦੀ ਕੋਈ ਜ਼ਰੂਰਤ ਨਹੀਂ ਉਹਨਾਂ ਦਾ ਕਬਜ਼ਾ ਹੀ ਪ੍ਰਮਾਣ ਮੰਨਿਆ ਜਾਂਦਾ ਹੈ। ਏਥੇ ਮਹਾਂਰਿਸ਼ੀ ਯਾਗਵਲਕ ਨੇ ਆਗਮ ਦਾ ਅਰਥ ਖਰੀਦੀ ਹੋਈ ਜ਼ਮੀਨ ਦੇ ਕਾਗਜ਼ਾਂ ਨੂੰ ਮੰਨਿਆ ਹੈ।

ਪਰੰਪਰਾਗਤ ਸਿਧਾਂਤ ਉਪਦੇਸ਼ ਧਾਰਮਿਕ ਲੇਖ ਧਾਰਮਿਕ ਗ੍ਰੰਥ ਵੀ ਆਗਮ ਨੂੰ ਆਖਦੇ ਹਨ। ਸ਼ਾਸਤਰ ਅਧਿਐਨ ਵੇਦ ਅਧਿਐਨ ਅਤੇ ਵਿਗਿਆਨ ਦਰਸ਼ਨ ਨੂੰ ਵੀ ਆਗਮ ਆਖਿਆ ਗਿਆ ਹੈ। ਵੇਖੋ ਰਘੂਵੰਸ਼ ੧੦-੨੬।

*बहुधा प्यागमैर्भि पन्थान: सिद्धिहेतव:।*

*त्वय्येव निपतन्त्योधा जाह्नवीया इवार्नवे।।*

ਰਘੂਵੰਸ਼ ਵਿੱਚ ਹੀ ਅੱਗੇ ਚੱਲਕੇ ਦੇਵਤੇ ਅਤੇ ਦੈਂਤਾਂ ਦੇ ਯੁੱਧ ਵਿੱਚ ਭਾਗ ਲੈਣ ਗਏ ਰਘੂਵੰਸ਼ੀ ਮਹਾਰਾਜਾ ਅਜ ਜਿੱਤ ਪ੍ਰਾਪਤ ਕਰਨ ਤੋਂ ਬਾਅਦ ਦੇਵਤਿਆਂ ਨਾਲ ਮਿਲਕੇ ਭਗਵਾਨ ਵਿਸ਼ਨੂੰ ਦੀ ਪ੍ਰਸ਼ੰਸਾ ਕਰਦੇ ਹਨ ਕਿ ਸਾਂਖ, ਮੀਮਾਂਸਾ ਅਤੇ ਵੇਦਾਂਤ ਆਦਿ ਸ਼ਾਸਤਰਾਂ ਤੋਂ ਅਨੇਕ ਪ੍ਰਕਾਰ ਨਾਲ ਭਿੰਨ ਵੀ ਸਿੱਧੀ ਦੇ ਕਾਰਨ ਸਾਰੇ ਮਾਰਗ ਸਮੁੰਦਰ ਵਿੱਚ ਗੰਗਾ ਦੇ ਪ੍ਰਵਾਹ ਸਮਾਨ ਹੇ ਭਗਵਾਨ! ਆਪ ਵਿੱਚ ਹੀ ਪ੍ਰਵੇਸ਼ ਕਰਦੇ ਹਨ ਏਥੇ ਵੀ ਆਗਮ ਸ਼ਬਦ ਦਾ ਪ੍ਰਯੋਗ ਸ਼ਾਸਤਰ ਦੇ ਲਈ ਬਹੁਤ ਹੀ ਸੁੰਦਰ ਢੰਗ ਨਾਲ ਕਵੀ ਕੁਲ ਸ਼ਿਰੋਮਣੀ ਕਾਲੀਦਾਸ ਜੀ ਨੇ ਕੀਤਾ ਹੈ।

ਪੜ੍ਹੇ ਲਿਖੇ ਪਰਖੇ ਹੋਏ ਜਾਂ ਬਹੁਤ ਵੱਡੇ ਵਿਦਵਾਨ ਪੁਰਸ਼ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਹੈ। ਇਸ ਪ੍ਰਕਾਰ ਆਗਮ ਸ਼ਬਦ ਦੇ ਇਹਨਾਂ ਅਨੇਕ ਅਰਥਾਂ ਨੂੰ ਵਿਚਾਰਦਿਆਂ ਹੋਇਆਂ ਸਾਨੂੰ ਦੋ ਅਰਥ ਠੀਕ ਭਾਸਦੇ ਹਨ। ਇੱਕ ਅਗਮ ਅਗੋਚਰ ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਪਰਮੇਸ਼ਵਰ। ਦੂਜਾ ਉਸਦੀ ਵਿਆਖਿਆ ਕਰਨ ਵਾਲੇ ਧਰਮ ਸ਼ਾਸਤਰ। ਵਿਸ਼ਨੂੰ ਪੁਰਾਣ ਦੇ ਅੰਸ਼ ੬ ਦੇ

ਅਧਿਆਇ ੫ ਦੇ ਸ਼ਲੋਕ ੬੧-੬੨ ਵਿੱਚ ਇਸ ਸ਼ਬਦ ਦੀ ਬਹੁਤ ਹੀ ਖ਼ੂਬਸੂਰਤ ਵਿਆਖਿਆ ਕੀਤੀ ਗਈ ਹੈ। ਭਾਵ ਗਿਆਨ ਦੋ ਪ੍ਰਕਾਰ ਹੁੰਦਾ ਹੈ ਇੱਕ ਸ਼ਾਸਤਰ ਦੁਆਰਾ ਦੱਸਿਆ ਗਿਆ ਹੈ ਤੇ ਦੂਜਾ ਆਤਮ ਵਿਵੇਕ ਜਾਂ ਉੱਚੇ ਅਨੁਭਵ ਰਾਹੀਂ ਸਮਝਿਆ ਜਾਣ ਵਾਲਾ। ਸ਼ਬਦ ਬ੍ਰਹਮ ਦਾ ਗਿਆਨ ਸ਼ਾਸਤਰ ਦੱਸਦੇ ਹਨ ਅਤੇ ਪਰਬ੍ਰਹਮ ਦਾ ਬੋਧ ਵਿਵੇਕ ਤੋਂ ਜਾਂ ਸੰਪੂਰਨ ਸਾਧਨ ਸੰਪੰਨ ਬ੍ਰਹਮਵੇਤਾ ਗੁਰੂ ਦੁਆਰਾ ਦ੍ਰਿੜਾਏ ਵਿਵੇਕ ਤੋਂ। ਅੱਗੇ ਕਥਨ ਹੈ ਕਿ ਹੇ ਰਿਸ਼ੀਵਰ (ਮੈਤਰੇ) ਅਗਿਆਨ ਘੋਰ ਅੰਧਕਾਰ ਦੇ ਸਮਾਨ ਹੈ। ਉਸਨੂੰ ਨਸ਼ਟ ਕਰਨ ਵਾਸਤੇ ਸ਼ਾਸਤਰਾਂ ਦਾ ਗਿਆਨ ਦੀਪਕ ਸਮਾਨ ਅਤੇ ਆਤਮ ਗਿਆਨ ਜਾਂ ਵਿਵੇਕ ਤੋਂ ਉਤਪੰਨ ਸੂਰਜ ਦੇ ਸਮਾਨ ਹੈ ਇਸਤੋਂ ਅੱਗੇ ਮੈਂ ਸੰਸਕ੍ਰਿਤ ਦੇ ਸ਼ਲੋਕ ਨਾ ਦੇ ਕੇ ਇਸ ਵਿਸ਼ੇ ਨੂੰ ਸਪੱਸ਼ਟ ਕਰਨ ਵਾਸਤੇ ਵਿਸ਼ਨੂੰ ਪੁਰਾਣ ਵਿੱਚ ਪਰਾਸ਼ਰ ਰਿਸ਼ੀ ਦੁਆਰਾ ਮੈਤਰੇ ਨੂੰ ਜੋ ਉਪਦੇਸ਼ ਕੀਤਾ ਉਸਦਾ ਸਾਰ ਸਾਰ ਵਰਨਣ ਕਰਦਾ ਹਾਂ ਉਥੇ ਲਿਖਿਆ ਹੈ ਕਿ ਬ੍ਰਹਮ ਦੋ ਪ੍ਰਕਾਰ ਦਾ ਹੈ ਸ਼ਬਦ ਬ੍ਰਹਮ ਅਤੇ ਪਰਬ੍ਰਹਮ। ਸ਼ਬਦ ਬ੍ਰਹਮ ਸ਼ਾਸਤਰਾਂ ਦੁਆਰਾ ਜਾਣਿਆ ਜਾਂਦਾਂ ਹੈ ਅਤੇ ਪਰਬ੍ਰਹਮ ਸਤਿਗੁਰੂ ਦੀ ਕ੍ਰਿਪਾ ਅਤੇ ਵਿਵੇਕ ਨਾਲ ਪ੍ਰਾਪਤ ਹੁੰਦਾ ਹੈ। ਅਥਰਵ ਵੇਦ ਦਾ ਮੱਤ ਹੈ ਕਿ ਵਿੱਦਿਆ ਦੋ ਪ੍ਰਕਾਰ ਦੀ ਹੈ ਪਰਾ ਅਤੇ ਅਪਰਾ। ਪਰਾ ਵਿੱਦਿਆ ਨਾਲ ਅੱਖਰ ਬ੍ਰਹਮ ਨੂੰ ਜਾਣਿਆ ਜਾਂਦਾ ਹੈ ਤੇ ਅਪਰਾ ਦੁਆਰਾ ਵੇਦਾਂ ਦੇ ਸਾਰ ਨੂੰ। ਵੱਧ ਵਿਸਥਾਰ ਲਈ ਦੇਖੋ ਵਿਸ਼ਨੂੰ ਪੁਰਾਣ ਦੇ ਛੇਵੇਂ ਅੰਸ਼ ਦਾ ਪੰਜਵਾ ਅਧਿਆਇ। ਭਗਵਾਨ ਸ੍ਰੀ ਕ੍ਰਿਸ਼ਨ ਵੀ ਅਰਜਨ ਨੂੰ ਦੋ ਥਾਵਾਂ ਤੇ ਸ਼ਾਸਤਰ ਪ੍ਰਮਾਣ ਨੂੰ ਮੰਨਣ ਦੀ ਗੱਲ ਕਹਿੰਦੇ ਹਨ ਇੱਕ ਅਧਿਆਇ ੧੩ ਦੇ ਸ਼ਲੋਕ ੪ ਵਿੱਚ ਉਹ ਆਖਦੇ ਹਨ ਕਿ ਇਹ ਖੇਤਰ ਅਤੇ ਖੇਤਰੱਗ ਦਾ ਤੱਤਵ ਗਿਆਨ ਵਸ਼ਿਸ਼ਠ ਆਦਿ ਮੁਨੀ ਅਤੇ ਰਿਗਵੇਦ ਆਦਿ ਦੀਆਂ ਸ਼ਰੁਤੀਆਂ ਦੁਆਰਾ ਅੱਡ ਅੱਡ ਵਿਵੇਚਨ ਪੂਰਵਕ ਆਖਿਆ ਗਿਆ ਹੈ ਅਤੇ ਸੰਦੇਹ ਰਹਿਤ ਨਿਸ਼ਚਿਤ ਗਿਆਨ ਉਤਪੰਨ ਕਰਨ ਵਾਲੇ ਬ੍ਰਹਮ ਸੂਤਰ ਦੇ ਪਦਾਂ ਵਿੱਚ ਇਸਦੀ ਵਿਆਖਿਆ ਕੀਤੀ ਗਈ ਹੈ। ਦੂਜਾ ਉਹ ਸੋਲ੍ਹਵੇਂ ਅਧਿਆਇ ਦੇ ੨੪ ਵੇਂ ਸ਼ਲੋਕ ਵਿੱਚ ਅਰਜਨ ਨੂੰ ਉਪਦੇਸ਼ ਕਰਦੇ ਹਨ ਕਿ ਮੇਰੇ ਦੁਆਰਾ ਆਖੇ ਗਏ ਇਹਨਾਂ ਵਚਨਾਂ ਨੂੰ ਮੰਨਣ ਕਮਾਉਣ ਤੋਂ ਪਹਿਲਾਂ ਤੈਨੂੰ ਸ਼ਾਸਤਰ ਦੇ ਵਿਧਾਨ ਨੂੰ ਜਾਣ ਲੈਣਾ ਚਾਹੀਦਾ ਹੈ ਅਤੇ ਉਹਨਾਂ ਸਤਿ ਗ੍ਰੰਥਾਂ ਦੁਆਰਾ ਦੱਸੇ ਕਰਨ ਅਕਰਨ ਦੇ ਸਿਧਾਂਤ ਨੂੰ ਸਮਝ ਕੇ ਹੀ ਤੈਨੂੰ ਹਰ ਪ੍ਰਕਾਰ ਦੇ ਕਰਮ ਵਿੱਚ ਪ੍ਰਵਿਰਤ ਹੋਣਾ ਚਾਹੀਦਾ ਹੈ। ਇਸ ਲਈ ਏਥੇ ਬਾਬਾ ਜੀ ਵੀ ਦੋ ਪ੍ਰਕਾਰ ਦੇ ਗਿਆਨ ਦੇ ਹੀ ਚਰਚਾ ਕਰਦੇ ਹਨ। ਇੱਕ ਉਹ ਜਿਹੜਾ ਉਹਨਾਂ ਨੇ ਕਸ਼ਮੀਰ ਨਿਵਾਸ ਵੇਲੇ ਪੰਡਤ ਸੋਮਨਾਥ ਜੀ ਤ੍ਰਿਪਾਠੀ ਤੋਂ ਵਿੱਦਿਆ ਅਧਿਐਨ ਵੇਲੇ ਸਮਝਿਆ ਤੇ ਦੂਜਾ ਉਹ ਜਿਹੜਾ ਉਹਨਾਂ ਨੂੰ ਆਪਣੇ ਪਿਤਾ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਪਤ ਹੋਇਆ ਅਤੇ ਏਹੋ ਹੀ ਸਿੱਖਿਆ ਸਾਨੂੰ ਦਿੰਦੇ ਹਨ ਕਿ ਪਹਿਲਾਂ ਕਿਸੇ ਬ੍ਰਹਮ ਸ਼ਰੋਤਰੀ ਸ਼ਾਸਤਰ ਵਕਤਾ ਗੁਰੂ ਤੋਂ ਸਦ ਗ੍ਰੰਥਾਂ ਦਾ ਗਿਆਨ ਪ੍ਰਾਪਤ ਕਰੋ ਅਤੇ ਉਪਰੰਤ ਬ੍ਰਹਮ ਗਿਆਨ ਦੀ ਪ੍ਰਾਪਤੀ

ਵਾਸਤੇ ਕਿਸੇ ਬ੍ਰਹਮਵੇਤਾ ਮਹਾਂਪੁਰਖ ਦੀ ਸ਼ਰਨ ਵਿੱਚ ਜਾਕੇ ਉਸ ਪਰਮ ਤੱਤ ਨੂੰ ਵਿਧੀ ਪੂਰਵਕ ਸਮਝੋ। ਅਤੇ ਸ਼ਰਵਣ ਕੀਤੇ ਉਪਦੇਸ਼ ਦਾ ਮਨਨ ਕਰਕੇ ਅਤੇ ਉਸਦੀ ਕਮਾਈ ਕਰਕੇ ਫਿਰ ਪਰਮ ਪਦ ਦੇ ਅਧਿਕਾਰੀ ਬਣੋ। ਏਸੇ ਗੂੜ੍ਹ ਰਹੱਸ ਨੂੰ ਮਹਾਨ ਯੋਗੀ ਰਾਜ ਭਗਵਾਨ ਸ਼੍ਰੀ ਚੰਦਰ ਜੀ ਅਗਮ ਨਿਗਮ ਦਾ ਪੰਥ ਆਖਦੇ ਹਨ। ਨਿਗਮ ਸ਼ਬਦ 'ਨੀ' ਉਪਸਰਗ ਗਮ ਧਾਤੂ ਨੂੰ ਘੰਞ ਪ੍ਰਤੱਯਯ ਲੱਗਣ ਨਾਲ ਬਣਦਾ ਹੈ ਜੋ ਇਸ ਦੀ ਸੰਸਕ੍ਰਿਤ ਵਿਆਕਰਣ ਅਨੁਸਾਰ ਵਯੁਤਪੱਤੀ ਹੈ। ਇਸਦੇ ਅਰਥ ਹਨ ਵੇਦ ਵੇਦਾਂ ਦੇ ਉਦਾਹਰਣ ਵੇਦ ਦੇ ਸਹਾਇਕ ਗ੍ਰੰਥ ਉਪਵੇਦ ਅਤੇ ਵੇਦ ਭਾਸ਼ਯ ਆਦਿ ਮਨੂ ਸਿਮ੍ਰਤੀ ਦੇ ਅਧਿਆਇ ਚਾਰ ਦੇ ੧੯ਵੇਂ ਸ਼ਲੋਕ ਵਿੱਚ ਆਖਿਆ ਹੈ ਕਿ ਜਲਦੀ ਬੁੱਧੀ ਨੂੰ ਵਧਾਉਣ ਵਾਲੇ ਧਨ ਦੇਣ ਵਾਲੇ ਭਾਵ ਹਿੱਤ ਕਰਨ ਵਾਲੇ ਸ਼ਾਸਤਰਾਂ ਨੂੰ ਅਤੇ ਵੇਦ ਭਾਵ ਨਿਗਮ ਨੂੰ ਉਸਦੇ ਨਿਰੁਕਤ ਸਮੇਤ ਰੋਜ਼ਾਨਾ ਵਿਚਾਰਦਾ ਰਹੇ। ਕਬੀਰ ਸਾਹਿਬ ਨੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪੰਨਾ ੬੭੨ ਉੱਪਰ ਇਸਦਾ ਉਚਾਰਣ ਇਸ ਪ੍ਰਕਾਰ ਕੀਤਾ ਹੈ ਕਿ ਜੇ ਕੋਈ ਨਿਗਮ ਦਾ ਪਾਠੀ ਆਚਰਣ ਹੀਣ ਤਾਂ ਜਾਂ ਮਨਮੁਖ ਮੁਗਧ ਮੂਰਖ ਹੈ ਤਾਂ ਉਸਦੇ ਨਿਗਮ ਗਿਆਨ ਹੁੰਦਿਆਂ ਹੋਇਆਂ ਵੀ ਉਸਨੂੰ ਜਮਦੂਤ ਪਕੜ ਕੇ ਲੈ ਜਾਣਗੇ। ਭਗਤ ਜੀ ਦੀ ਇਸ ਗੱਲ ਨਾਲ ਮਿਲਦਾ ਜੁਲਦਾ ਸ਼ਲੋਕ ਵਸ਼ਿਸ਼ਠ ਸਿਮ੍ਰਤੀ ਵਿੱਚ ਵੀ ਆਉਂਦਾ ਹੈ ਕਿ:

*आचारहीनं न पुनन्ति वेदा: य प्यधीता: सह षड्भिरङै:।*

*छन्दांसि एनं मृत्युकाले त्यजन्ति नीडं शुकन्ता: इव जातपक्षा:"।।*

*(6,3)*

ਭਾਵ ਆਚਰਣਹੀਣ ਵਿਦਵਾਨ ਨੂੰ ਵੇਦਾਂ ਦੇ ਮੰਤਰ ਵੀ ਪਵਿੱਤਰ ਨਹੀਂ ਕਰ ਸਕਦੇ ਭਾਵੇਂ ਉਸਨੇ ਸ਼ਿਕਸ਼ਾ, ਨਿਰੁਕਤ, ਵਿਆਕਰਣ, ਜੋਤਿਸ਼, ਕਲਪ ਅਤੇ ਛੰਦ ਸ਼ਾਸਤਰ ਆਦਿ ਛੇ ਅੰਗਾਂ ਸਹਿਤ ਵੇਦਾਂ ਨੂੰ ਕਿਉਂ ਨਾ ਪੜ੍ਹਿਆ ਹੋਵੇ। ਇਸ ਕੁਮਾਰਗ ਗਾਮੀ ਤੋਤਾ ਰੱਟੂ ਵਿਦਵਾਨ ਨੂੰ ਅੰਤਿਮ ਸਮੇਂ ਵੇਦਾਂ ਦੇ ਮੰਤਰ ਇਉਂ ਤਿਆਗ ਜਾਂਦੇ ਹਨ ਜਿਵੇਂ ਖੰਭ ਆਉਣ ਤੋਂ ਬਾਅਦ ਤੋਤਿਆਂ ਦੇ ਬੱਚੇ ਆਲ੍ਹਣੇ ਤਿਆਗ ਜਾਂਦੇ ਹਨ।

*बोधात्पुरा मनोदोषमात्रात्क्लिशनास्यथाधुना।*

*अशेषलोकनिन्दा चेत्यहो ते बोधवैभवम्।*

*विड्वराहादितुल्यत्वं मा काङ्क्षीस्तत्त्वविद्भवान्।*

*सर्वधीदोषसंत्यागाल्लोकै:पूज्यस्व देववत्।।*

*(ਪੰਚਦਸ਼ੀ ਪ੍ਰਕਰਣ ੪, ਸ਼ਲੋਕ ੫੬-੫੭)*

*"ਗਿਆਨ ਕੀ ਗੋਦੜੀ ਖਿਮਾ ਕੀ ਟੋਪੀ।*
*ਯਤ ਕਾ ਆੜਬੰਦ ਸ਼ੀਲ ਲੰਗੋਟੀ॥ "*

ਗਿਆਨ ਸ਼ਬਦ ਦਾ ਅਰਥ ਹੁੰਦਾ ਹੈ ਜਾਨਣਾ, ਸਮਝਣਾ, ਪਰਿਚਿਤ ਹੋਣਾ, ਪਰਬੀਨਤਾ, ਵਿਦਿਆ, ਸਿੱਖਿਆ। ਜਿਵੇਂ ਕਿ ਮਨੂ ਸਿਮ੍ਰਤੀ ਦੇ ਅਧਿਆਇ ਪੰਜ ਦੇ ਸ਼ਲੋਕ ੧੦੯ ਵਿੱਚ ਲਿਖਿਆ ਹੈ :

*"अदभ्रिर्गात्राणि शुद्धयन्ति मन: सत्येन शुद्धयति।*
*वि तपोभ्यां भूतात्मा बुद्धिर्ज्ञानेन शुद्धयति। ।*

ਕਿ ਸਰੀਰ ਜਲ ਨਾਲ ਸ਼ੁੱਧ ਹੁੰਦਾ ਹੈ, ਮਨ ਦੀ ਸ਼ੁੱਧੀ ਸੱਚ ਤੇ ਪਹਿਰਾ ਦੇਣ ਨਾਲ ਜਾਂ ਸਤਿਵਾਦੀ ਹੋਣ ਨਾਲ। ਜੀਵਾਤਮਾ ਵਿੱਦਿਆ ਅਤੇ ਤਪ ਨਾਲ ਸ਼ੁੱਧ ਹੁੰਦੇ ਹਨ ਅਤੇ ਬੁੱਧੀ ਗਿਆਨ ਨਾਲ ਸ਼ੁੱਧ ਹੁੰਦੀ ਹੈ।

ਏਸੇ ਪ੍ਰਕਾਰ ਰਘੂਵੰਸ਼ ਵਿੱਚ ਆਉਂਦਾ ਹੈ ਕਿ ਮਹਾਰਾਜਾ ਦਲੀਪ ਦੂਸਰੇ ਦੇ ਗੁਣ ਦੋਸ਼ ਦਾ ਗਿਆਨ ਰੱਖਦੇ ਹੋਏ ਵੀ ਚੁੱਪ, ਸ਼ਕਤੀਸ਼ਾਲੀ ਹੁੰਦਿਆਂ ਹੋਇਆਂ ਵੀ ਅਪਮਾਨ ਸਹਿਣ ਦੀ ਸਮਰੱਥਾ ਰੱਖਣ ਵਾਲੇ, ਆਪਣੇ ਕੀਤੇ ਹੋਏ ਦਾਨ ਦੀ ਤਾਰੀਫ ਨਾ ਸੁਨਣ ਵਾਲੇ, ਗਿਆਨ, ਗੁਣ ਅਤੇ ਮੌਨ ਆਦਿ ਗੁਣਾਂ ਨੂੰ ਧਾਰਨ ਕਰਕੇ ਰੱਖਦੇ ਸਨ।

ਏਥੇ 'ਗਿਆਨ' ਸ਼ਬਦ ਜਾਣਕਾਰੀ ਦੇ ਅਰਥ ਵਿੱਚ ਵਰਤਿਆ ਗਿਆ ਹੈ। ਪਰ ਬਾਬਾ ਜੀ ਨੇ ਜਿਹੜਾ ਏਥੇ ਗਿਆਨ ਸ਼ਬਦ ਵਰਤਿਆ ਹੈ ਉਹ ਉਸ ਪਰਮ ਗਿਆਨ ਲਈ ਵਰਤਿਆ ਹੈ ਜਿਸਨੂੰ ਧਾਰਨ ਕਰਨ ਨਾਲ ਮਨੁੱਖ ਆਪਣੇ ਜੀਵਨ ਦੇ ਪਰਮ ਲਕਸ਼ ਨੂੰ ਪ੍ਰਾਪਤ ਕਰੇ। ਜਿਸ ਗਿਆਨ ਨੂੰ ਪ੍ਰਾਪਤ ਕਰਨ ਵਾਸਤੇ ਜਿਗਿਆਸੂ ਨੂੰ ਵਿਵੇਕ, ਵੈਰਾਗ ਆਦਿ ਸਾਧਨ ਅਪਣਾ ਕੇ ਆਪਣੇ ਸ਼੍ਰੀ ਗੁਰੂ ਦੇ ਮੁੱਖ ਤੋਂ ਉਸ ਗਿਆਨ ਸੰਬੰਧੀ ਜਾਣਕਾਰੀ ਪ੍ਰਾਪਤ ਕਰਕੇ ਸ਼ਰਵਣ-ਮਨਨ ਆਦਿ ਸਾਧਨਾ ਨਾਲ ਆਤਮ ਸਾਖਿਆਤਕਾਰ ਕਰਨਾ ਹੈ। ਜਿਸ ਨਾਲ ਇਸਨੇ ਜੀਵ ਭਾਵ ਨੂੰ ਤਿਆਗ ਕੇ ਪਰਮ ਪਿਤਾ ਪਰਮਾਤਮ ਦੇਵ ਦਾ ਮਿਲਨ ਪ੍ਰਾਪਤ ਕਰਨਾ ਹੈ। ਸ਼ਰੁਤੀਆਂ ਨੇ ਵੀ ਪਰਮੇਸ਼ਵਰ ਨੂੰ ਗਿਆਨ ਸਰੂਪ ਆਖਿਆ ਹੈ।

*"सत्यं ज्ञानमनन्तं ब्रह्म(तैतरीय.)"*

*ਬ੍ਰਹਮ ਸੱਤ, ਗਿਆਨ ਸਰੂਪ ਅਤੇ ਅਨੰਤ ਹੈ।*

*"विज्ञानमानन्दं ब्रह्म(बृहदारण्यक.)"*

ਭਗਵਾਨ ਸ਼੍ਰੀ ਕ੍ਰਿਸ਼ਨ ਨੇ ਗੀਤਾ ਵਿੱਚ ਆਖਿਆ ਹੈ ਕਿ ਅਨੇਕ ਜਨਮਾਂ ਦੀ ਸਾਧਨਾ ਤੋਂ ਬਾਅਦ ਕੋਈ ਗਿਆਨਵਾਨ ਪੁਰਸ਼ ਹੀ ਮੈਨੂੰ ਪ੍ਰਾਪਤ ਕਰ ਸਕਦਾ ਹੈ ।ਕਿਉਂਕਿ ਘਟ ਘਟ ਵਿੱਚ ਪ੍ਰਮਾਤਮਾ ਨੂੰ ਵੇਖਣ ਵਾਲਾ ਮਹਾਤਮਾ ਮਿਲਣਾ ਬਹੁਤ ਹੀ ਮੁਸ਼ਕਿਲ ਹੈ ।

*"बहूनां जन्मनामन्ते ज्ञानवान्मां प्रपद्यते।*
*वासुदेव: सर्वमिति स महात्मा सुदुर्लभ:। ।(गीता.7-19)"*

ਅਸਲ ਵਿੱਚ ਆਦਿ ਕਾਲ ਤੋਂ ਹੀ ਜੀਵ ਦਾ ਖਿਆਲ ਹੈ ਮੈਂ ਕੀ ਹਾਂ? ਸੰਸਾਰ ਕੀ ਹੈ ? ਮੇਰਾ ਇਸ ਸੰਸਾਰ ਨਾਲ ਕੀ ਸੰਬੰਧ ਹੈ ?ਮੇਰਾ ਆਗਮਨ ਕਿੱਥੋਂ ਹੋਇਆ ਹੈ ਅਤੇ ਮੈਂ ਜਾਣਾ ਕਿੱਥੇ ਹੈ ?ਇਹਨਾਂ ਜਿਗਿਆਸਾਵਾਂ ਜਾਂ ਪ੍ਰਸ਼ਨਾਂ ਨੇ ਹੀ ਦਰਸ਼ਨਾਂ ਜਾਂ ਫਿਲਾਸਫੀ ਨੂੰ ਜਨਮ ਦਿੱਤਾ ਹੈ ਅਤੇ ਧਰਮ, ਮਜ਼ਬ ਜਾਂ ਰਿਲੀਜਨ ਵਿਭਿੰਨ ਦਰਸ਼ਨਾਂ ਦੇ ਹੀ ਬਾਹਰਲੇ ਜਾਂ ਵਿਵਹਾਰਕ ਰੂਪ ਹਨ। ਆਚਾਰ, ਆਚਰਣ, ਕਰਮ, ਕਿਰਿਆ, ਅਮਲ, ਪ੍ਰੈਕਟਿਸ, ਵਿਭਾਗ ਨੂੰ, ਧਰਮ ਅਤੇ ਵਿਚਾਰ (ਸੋਚਣਾ **thinking**) ਵਾਲੇ ਹਿੱਸੇ ਨੂੰ ਅੱਜ ਕੱਲ੍ਹ ਦਰਸ਼ਨ ਆਖਿਆ ਜਾਂਦਾ ਹੈ। ਹਾਲਾਂਕਿ ਆਚਾਰ ਅਤੇ ਵਿਚਾਰ ਦੋਵੇਂ ਦਰਸ਼ਨ ਦੇ ਹੀ ਵਿਭਾਗ ਜਾਂ ਅੰਗ ਹਨ। ਸੱਚਾਈ ਇਹ ਹੈ ਕਿ ਜਨ ਸਾਧਾਰਣ ਸੋਚਨ, ਵਿਚਾਰਨ, ਮੈਡੀਟੇਸ਼ਨ ਤੋਂ ਸੁਭਾਵਿਕ ਹੀ ਦੂਰ ਰਹਿੰਦਾ ਹੈ। ਕਾਰਨ ਇਹ ਕਿ ਉਹਨਾਂ ਨੂੰ ਦੈਨਿਕ ਜੀਵਨ ਦੇ ਕੰਮਾਂ ਕਾਜਾਂ, ਉਲਝੇਂਵਿਆਂ ਜਾਂ ਰੁਝੇਂਵਿਆਂ ਕਰਕੇ ਗਹਿਰੀ ਵਿਚਾਰ ਲਈ ਸਮਾਂ ਹੀ ਨਹੀਂ ਮਿਲਦਾ ਕਿ ਉਹ ਲੋਕ ਪ੍ਰਲੋਕ ਜਾਂ ਅਧਿਆਤਮਵਾਦ ਦੀਆਂ ਅਤਿ ਡੂੰਘੀਆਂ ਗਹਿਰਾਈਆਂ ਵਿੱਚ ਉੱਤਰ ਸਕਣ। ਜਿਸ ਕਰਕੇ ਉਹਨਾਂ ਵਾਸਤੇ ਦਰਸ਼ਨ ਇੱਕ ਨਿਰਾਲੀ ਜਾਂ ਅਨਜਾਣੀ ਜਿਹੀ ਚੀਜ਼ ਹੋ ਗਈ ਹੈ ਭਾਵ ਉਹ ਗਿਆਨ ਜਾਂ ਬ੍ਰਹਮ ਗਿਆਨ ਦੀ ਖੋਜ ਕਰਨ ਤੋਂ ਡਰਦੇ,, ਝਿਜਕਦੇ ਜਾਂ ਉਸਨੂੰ ਸਮਝਣ ਦੀ ਸਮਰੱਥਾ ਤੋਂ ਆਪਣੇ ਆਪ ਨੂੰ ਨਾ ਕਾਬਲ ਸਮਝਦੇ ਹਨ। ਇਸ ਕਰਕੇ ਧਰਮ ਦੇ ਰੂਪ ਵਿੱਚ ਹੀ ਜੋ ਉਹਨਾਂ ਨੂੰ ਠੋਸ ਅਤੇ ਵਿਹਾਰਿਕ ਸੋਚ ਦਿੱਤੀ ਜਾਂਦੀ ਹੈ ਓਸੇ ਉੱਪਰ ਹੀ ਥੋੜ੍ਹਾ ਜਾਂ ਬਹੁਤਾ ਅਮਲ ਕਰਕੇ ਉਹ ਸੰਤੋਸ਼ ਕਰ ਲੈਂਦੇ ਹਨ। ਕਿਉਂਕਿ ਧਰਮ ਰੂਹ ਦੀ ਖੁਰਾਕ ਹੈ ਅਤੇ ਬਿਨਾਂ ਖ਼ੁਰਾਕ ਦੇ ਕੰਮ ਨਹੀਂ ਚੱਲਦਾ। ਜਿਸ ਵਜ੍ਹਾ ਕਰਕੇ ਕਿਸੇ ਨਾ ਕਿਸੇ ਧਰਮ ਦੀ ਤਰਫ ਸਦਾ ਹੀ ਜਨਤਾ ਦੀ ਪ੍ਰਵਿਰਤੀ ਹੁੰਦੀ ਆਈ ਹੈ। ਧਰਮ ਨੂੰ ਨਾ ਮੰਨਣ ਵਾਲੇ ਲੋਕਾਂ ਨੂੰ ਸਮਾਜ ਨੇ ਆਦਰ ਦੀ ਦ੍ਰਿਸ਼ਟੀ ਨਾਲ ਨਹੀਂ ਵੇਖਿਆ। ਪਰ ਆਤਮਾ ਦੀ ਭੁੱਖ ਦੀ ਸ਼ਾਂਤੀ

ਦਾਰਸ਼ਨਿਕ ਵਿਚਾਰਾਂ ਨਾਲ ਜਾਂ ਬ੍ਰਹਮ ਗਿਆਨ ਨਾਲ ਹੀ ਹੋ ਸਕਦੀ ਹੈ ਅਤੇ ਸੱਚੀ ਖੁਰਾਕ ਦੇਣ ਵਾਲੇ ਵੀ ਬ੍ਰਹਮ ਗਿਆਨ ਪ੍ਰਧਾਨ ਦਰਸ਼ਨ ਸ਼ਾਸਤਰ ਹੀ ਹਨ। ਲੇਕਿਨ ਆਮ ਆਦਮੀ ਲਈ ਉਹ ਮਾਰਗ ਔਖਾ ਜਾਂ ਕਠਿਨ ਹੈ। ਜਿਸ ਕਰਕੇ ਪ੍ਰਾਣੀ ਗਿਆਨ ਦੇ ਬਾਹਰਲੇ ਰੂਪ ਜਾਂ ਧਰਮ ਨਾਲ ਹੀ ਆਪਣਾ ਕੰਮ ਚਲਾ ਲੈਂਦੇ ਹਨ। ਏਸੇ ਕਰਕੇ ਗਿਆਨ ਮਾਰਗ ਤੋਂ ਉਲਟ ਚੱਲਣ ਕਰਕੇ ਹੀ ਇਹ ਛੋਟੇ ਛੋਟੇ ਫਿਰਕੇ ਜਾਂ ਧਰਮ ਅੱਗੇ ਚੱਲਕੇ ਵਿਕਰਿਤ, ਦਿਖਾਵਟੀ ਜਾਂ ਪ੍ਰਵੰਚਨਾ ਮਾਤਰ ਰਹਿ ਜਾਂਦੇ ਹਨ। ਕਿਉਂਕਿ ਲੋਕ ਉਹਨਾਂ ਦੇ ਅਸਲੀ ਆਧਾਰ ਤੋਂ ਅਨਜਾਣ ਹੋਣ ਕਰਕੇ ਧਰਮ ਪ੍ਰਚਾਰਕਾਂ, ਪ੍ਰੋਹਿਤਾਂ, ਗੁਰੂਆਂ, ਸਾਧੂਆਂ, ਫਕੀਰਾਂ ਤੋਂ ਨਾ ਤਾਂ ਪ੍ਰਸ਼ਨ ਉੱਤਰ ਕਰਕੇ ਹੀ ਉਸਦਾ ਸਹੀ ਰੂਪ ਸਮਝ ਸਕਦੇ ਹਨ ਅਤੇ ਨਾ ਹੀ ਉਹਨਾਂ ਦੀ ਆਪਣੀ ਬੁੱਧੀ ਏਨੀ ਮੰਜੀ ਹੁੰਦੀ ਹੈ ਕਿ ਉਹ ਸਹੀ ਨਿਰਣਾ ਕਰ ਸਕਣ। ਸਾਧੂਆਂ ਨਾਲ ਤਰਕ ਵਿਤਰਕ ਕਰਨ ਦੀ ਉਹ ਹਿੰਮਤ ਨਹੀਂ ਰੱਖਦੇ। ਡਰਦੇ ਹਨ ਕਿ ਕਿਧਰੇ ਬਾਬੇ ਸਰਾਪ ਹੀ ਨਾ ਦੇ ਦੇਣ। ਜਿਸਦਾ ਸਿੱਟਾ ਇਹ ਨਿੱਕਲਦਾ ਹੈ ਕਿ ਗਲਤ ਧਾਰਨਾਵਾਂ ਪ੍ਰਪੱਕ ਹੋ ਜਾਣ ਕਾਰਨ ਜਨਤਾ ਸਹੀ ਸਿਧਾਂਤ ਨੂੰ ਛੱਡਕੇ ਰੂੜ੍ਹੀਵਾਦ ਉੱਪਰ ਚੱਲ ਪੈਂਦੀ ਹੈ ਅਤੇ ਆਪਣੇ ਆਪਣੇ ਧਰਮ ਨੂੰ ਉੱਚਾ ਸੁੱਚਾ ਦੱਸਣ ਦਾ ਹਠ ਸ਼ੁਰੂ ਹੋ ਜਾਂਦਾ ਹੈ। ਜੋ ਕਿ ਸਾਰੇ ਅਨਰਥਾਂ ਦੀ ਜੜ੍ਹ ਹੈ। ਇਸ ਮਿਥਿਆਵਾਦ ਨੇ ਕਿੰਨੇ ਕਤਲ ਕਰਵਾਏ ਤੇ ਕਿੰਨੇ ਦੇਸ ਉਜਾੜੇ, ਕਿਸ ਪ੍ਰਕਾਰ ਇਸ ਭਿਅੰਕਰ ਭੁੱਲ ਦੇ ਕਾਰਨ ਖ਼ੂਨ ਦੀਆਂ ਅਨੰਤ ਅਨੰਤ ਨਦੀਆਂ ਵਗੀਆਂ ਇਹ ਇਤਿਹਾਸ ਨੂੰ ਵਾਚਿਆਂ ਹੀ ਪਤਾ ਲੱਗਦਾ ਹੈ। ਇਸਤੋਂ ਉਲਟ ਜੇ ਅਸੀਂ ਦਾਰਸ਼ਨਿਕ ਜਾਂ ਗਿਆਨ ਪ੍ਰਧਾਨ ਵਿਚਾਰਾਂ ਨੂੰ ਲੈ ਕੇ ਚੱਲੀਏ ਤਾਂ ਇਹ ਧਰਮ ਦੇ ਨਾਮ ਉੱਪਰ ਜ਼ਿੰਦਾ ਰਹਿਣ ਵਾਲੀ ਫਿਰਕਾਪ੍ਰਸਤੀ ਦੀ ਬਲਾ ਅੱਜ ਹੀ ਖ਼ਤਮ ਹੋ ਸਕਦੀ ਹੈ। ਕਿਉਂਕਿ ਫੇਰ ਅਸੀਂ ਵੇਖਾਂਗੇ ਕਿ ਪਹਿਲਾਂ ਲਿਖੇ ਤਿੰਨਾਂ ਪ੍ਰਸ਼ਨਾਂ ਦੀ ਪੂਰਤੀ ਵਾਸਤੇ ਗਿਆਨ ਸਾਨੂੰ ਸਹੀ ਰਸਤਾ ਦੱਸਦਾ ਹੈ ਕਿ ਨਹੀਂ। ਜਿੱਥੇ ਵੀ ਅਸੀਂ ਅਗਿਆਨਤਾ ਦਾ ਕੋਈ ਅੰਸ਼ ਤੱਕਾਂਗੇ ਤਾਂ ਉਸਨੂੰ ਖ਼ੁਦ ਹੀ ਤਿਆਗ ਦੇਵਾਂਗੇ। ਜੇ ਗਿਆਨ ਦੀ ਇਸ ਦ੍ਰਿਸ਼ਟੀ ਨਾਲ ਵੇਖਿਆ ਜਾਵੇ ਤਾਂ ਪਤਾ ਚੱਲਦਾ ਹੈ ਕਿ ਸਾਰੇ ਹੀ ਧਰਮ ਸੱਚਾਈ,ਦਇਆ,ਮਿੱਤਰਤਾ, ਸਦਾਚਾਰ ਆਦਿ ਸ਼ੁੱਭ ਗੁਣਾਂ ਉੱਪਰ ਜ਼ੋਰ ਦਿੰਦੇ ਹਨ। ਜਿਸਤੋਂ ਸਿੱਧ ਹੁੰਦਾ ਹੈ ਕਿ ਇਹ ਸਾਰੇ ਮਾਰਗ ਕਿਸੇ ਇੱਕ ਹੀ ਨਿਸ਼ਾਨੇ ਦੀ ਖੋਜ ਵੱਲ ਜਾ ਰਹੇ ਹਨ। ਜਦੋਂ ਇਹ ਸਮਝ ਪੈ ਗਈ ਤਾਂ ਫਿਰ ਧਾਰਮਿਕ ਝਗੜਿਆਂ ਨੂੰ ਥਾਂ ਹੀ ਨਹੀਂ ਮਿਲਣਾ। ਕਿਉਂਕਿ ਸਰਬੱਤ ਦਾ ਭਲਾ, ਦਇਆ, ਖਿਮਾ ਆਦਿ ਕੋਈ ਵੀ ਅਜਿਹੀ ਚੀਜ਼ ਨਹੀਂ ਜਿਹੜੀ ਆਤਮਾ ਜਾਂ ਪ੍ਰਮਾਤਮਾ ਵਾਂਗੂੰ ਅਦ੍ਰਿਸ਼ਟ ਹੋਵੇ। ਜਿਸ ਉੱਪਰ ਕੋਈ ਵਾਦ ਵਿਵਾਦ ਖੜ੍ਹਾ ਹੋ

ਜਾਵੇ। ਇਹ ਤਾਂ ਸਾਰਿਆਂ ਨੂੰ ਮੰਨਣ ਤੇ ਧਾਰਨ ਕਰਨ ਯੋਗ ਪਦਾਰਥ ਹਨ। ਇਸ ਲਈ ਇਹਨਾਂ ਸਦਗੁਣਾਂ ਦੀ ਪ੍ਰਾਪਤੀ ਵਿੱਚ ਜਿਹੜੀ ਵੀ ਚੀਜ਼ ਅੜਿੱਕਾ ਬਣੇ ਉਸਨੂੰ ਬਹੁਤ ਹੀ ਆਸਾਨੀ ਨਾਲ ਤਿਆਗਿਆ ਜਾ ਸਕਦਾ ਹੈ। ਇਸਦੇ ਵਿੱਚ ਬਹੁਤੀ ਖੋਜਣ ਖੁਰਚਣ ਦੀ ਵੀ ਗੁੰਜਾਇਸ਼ ਨਹੀਂ ਅਤੇ ਏਸੇ ਦਾ ਹੀ ਨਾਂ ਗਿਆਨ ਹੈ। ਇਹੋ ਹੀ ਸਾਰਿਆਂ ਧਰਮਾਂ ਦਾ ਅੰਤਿਮ ਨਿਸ਼ਾਨਾ ਹੈ। ਇਸਤੋਂ ਬਿਨਾਂ ਜਿੰਨ੍ਹਾਂ ਲੋਕਾਂ ਨੇ ਬ੍ਰਹਮ ਗਿਆਨ ਪ੍ਰਧਾਨ ਦਰਸ਼ਨਾਂ ਨੂੰ ਪੜ੍ਹਿਆ ਹੈ ਉਹਨਾਂ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਹੈ ਕਿ ਪੂਰਬ ਜਾਂ ਪੱਛਮ ਉੱਤਰ ਅਥਵਾ ਦੱਖਣ ਦੇ ਜਿੰਨੇ ਵੀ ਵੱਡੇ ਵੱਡੇ ਭੌਤਿਕ ਵਿਗਿਆਨਵੇਤਾ ਜਾਂ ਤੱਤਵੇਤਾ ਹੋਏ ਹਨ ਸਾਰਿਆਂ ਦਾ ਆਖਰੀ ਸਿਧਾਂਤ ਇੱਕੋ ਇੱਕ ਮਿਲਦਾ ਹੈ 'ਏਕੋ ਬ੍ਰਹਮ' ਹੀ ਪਰਮ ਸੱਚਾਈ ਹੈ। ਜਿਹੜਾ ਇਮਰਸਨ ਦਾ ਓਵਰਸੋਲ ਜਾਂ ਪ੍ਰਮਾਤਮਾ ਹੈ। ਪਲੈਟੋ ਦਾ ਗੌਡ(ਸ਼ਿਵ), ਸਿਪਨੋਜ਼ਾ ਦਾ ਸਵਸਟਾਂਸੀਆ (ਸਾਰਤੱਤ), ਕਾਂਟ ਦਾ ਪਰਾਪਰ ਆਤਮ ਸੱਤਾ, ਸ਼ੋਪੇਨਹਾਰ ਦਾ ਵਿੱਲ(ਮਹਾਂਸ਼ਕਤੀ), ਹਰਵਰਟ ਸਪੈਂਸਰ ਦਾ ਅਗਿਆਤ, ਆਰਨੇਸਟ ਹਾਕੇਲ ਦਾ ਸਿਬਸਟੈਂਸ (ਸੱਤ), ਜੜ੍ਹਵਾਦੀਆਂ ਦਾ ਪ੍ਰਕਿਰਤੀ ਤੇ ਅਧਿਆਤਮ ਵਾਲਿਆਂ ਦਾ ਵਿਸ਼ਵਾਤਮਾ।ਏਸੇ ਵਾਸਤੇ ਜਰਮਨ ਦੇ ਮਹਾਨ ਵੇਦ ਵਿਗਿਆਨੀ ਮੈਕਸਮੂਲਰ ਨੇ ਕਿਹਾ ਸੀ ਕਿ ਵੇਦਾਂਤ ਸਾਰੇ ਦਰਸ਼ਨਾਂ ਤੋਂ ਵੱਧ ਗੰਭੀਰ ਹੈ ਤੇ ਇਹ ਸਭ ਧਰਮਾਂ ਨਾਲੋਂ ਜ਼ਿਆਦਾ ਪਿਆਰ ਦੇਣ ਵਾਲਾ ਹੈ ਉਸਨੇ ਇਹ ਵੀ ਲਿਖਿਆ ਹੈ ਕਿ ਸਾਡੇ ਹੇਰਾਕਲਿਟਸ, ਪਲੈਟੋ, ਕਾਂਟ ਜਾਂ ਹੇਗੇਲ ਸਮੇਤ ਸਾਰੇ ਤੱਤਵੇਤਿਆਂ ਵਿੱਚੋਂ ਕੋਈ ਵੀ ਅਜਿਹਾ ਨਹੀਂ ਹੋਇਆ ਜਿਸਨੇ ਕੋਈ ਇਹੋ ਜਿਹੀ ਮੀਨਾਰ ਖੜ੍ਹੀ ਕੀਤੀ ਹੋਵੇ ਜਿਸਨੂੰ ਕਿਸੇ ਤੂਫਾਨ ਜਾਂ ਬਿਜਲੀ ਦਾ ਕੋਈ ਵੀ ਭੈਅ ਨਾ ਹੋਵੇ। ਜਿਸ ਉੱਪਰ ਇੱਕ ਵਾਰ ਚੜ੍ਹ ਜਾਣ ਤੋਂ ਬਾਅਦ ਇਹ ਗੱਲ ਸਮਝ ਵਿੱਚ ਆ ਜਾਵੇ ਕਿ ਸਭ ਦੇ ਮੁੱਢ ਵਿੱਚ ਇੱਕ ਹੀ ਹੈ ਦੂਸਰਾ ਕੋਈ ਨਹੀਂ। ਜਿਵੇਂ ਗੁਰਬਾਣੀ ਦਾ ਕਥਨ ਹੈ :

*"ਸਾਹਿਬੁ ਮੇਰਾ ਏਕੋ ਹੈ॥*
*ਏਕੋ ਹੈ ਭਾਈ ਏਕੋ ਹੈ॥ (ਪੰਨਾ ੩੫੦)"*

ਏਹੋ ਗੱਲ ਮੂਸਾ, ਜਰਥੁਸਤਰ, ਕਨਫਿਊਸਿਸ, ਲਾਓ ਜੀ, ਬੁੱਧ, ਈਸਾ, ਹਜ਼ਰਤ ਮੁਹੰਮਦ, ਆਚਾਰਯ ਸ਼ੰਕਰ, ਰਾਮਾਨੁਜ, ਮਹਾਂਪ੍ਰਭੂ ਚੈਤਨ ਆਦਿ ਸਾਰੇ ਮਹਾਂਪੁਰਸ਼ਾਂ ਨੇ ਆਖੀ ਹੈ। ਧੰਨ ਧੰਨ ਸ਼੍ਰੀ ਗੁਰੂ ਨਾਨਕ ਦੇਵ ਜੀ ਤਾਂ ਆਪਣੀ ਗੱਲ ਸ਼ੁਰੂ ਹੀ '੧ਓ ਸਤਿਨਾਮੁ' ਤੋਂ ਕਰਦੇ ਹਨ। ਇਸ ਲਈ ਏਕਤਾ ਜਾਂ ਮੇਲ ਮਿਲਾਪ ਤੋਂ ਬਿਨਾਂ ਸੰਸਾਰ ਦਾ ਕੰਮ ਹੀ ਨਹੀਂ ਚੱਲ ਸਕਦਾ। ਅਸੀਂ ਪੈਰ ਪੈਰ ਤੇ ਏਕਤਾ ਦੀ ਤਲਾਸ਼ ਕਰਦੇ ਹਾਂ ਅਤੇ ਇਹ ਵੀ ਸਮਝਦੇ ਹਾਂ ਕਿ ਅਨੇਕਤਾ ਜਾਂ ਭਿੰਨਤਾ ਜਾਂ ਵੱਖਰਾਵਾਦ ਸਦਾ ਹੀ ਕਸ਼ਟਵਾਦੀ ਰਹੇ ਹਨ। ਫਿਰ ਭਾਵੇਂ ਸੰਸਾਰ ਦੀ ਰਾਜਨੀਤੀ

ਹੋਵੇ ਜਾਂ ਧਰਮ ਨੀਤੀ, ਸਮਾਜ ਨੀਤੀ ਅਥਵਾ ਅਰਥ ਨੀਤੀ ਜੇ ਏਕਤਾ ਦਾ ਲੋਪ ਹੋ ਗਿਆ ਤਾਂ ਮਹਾਂਪ੍ਰਲਯ ਸਿਰ ਉੱਪਰ ਖੜ੍ਹੀ ਹੈ। ਸੰਸਾਰ ਨੂੰ ਬਣਾਉਣ ਵਾਲੇ ਪ੍ਰਮਾਣੂਆਂ, ਗੁਣਾਂ, ਤੱਤਾਂ (Atoms & elements) ਦਾ ਇੱਕ ਦੂਸਰੇ ਤੋਂ ਅਲੱਗ ਹੋ ਜਾਣਾ ਹੀ ਵਿਨਾਸ਼ ਦਾ ਕਾਰਨ ਹੈ। ਉਸ ਦਸ਼ਾ ਵਿੱਚ ਕੋਈ ਵੀ ਚੀਜ਼ ਨਹੀਂ ਠਹਿਰ ਸਕਦੀ। ਇਹੀ ਕਾਰਨ ਹੈ ਕਿ ਵਿਵੇਕੀ ਜਾਂ ਗਿਆਨੀ ਲੋਕ ਸ਼ੁਰੂ ਤੋਂ ਹੀ ਏਕਤਾ ਦੀ ਖੋਜ ਵਿੱਚ ਲੱਗੇ ਰਹੇ ਹਨ। ਏਸੇ ਲਈ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ "ਗਿਆਨ" ਨੂੰ ਗੋਦੜੀ ਆਖਦੇ ਹਨ। ਭਾਵ ਉਹਨਾਂ ਨੇ ਆਪਣਾ ਇਸ਼ਟ ਹੀ ਗਿਆਨ ਨੂੰ ਮੰਨਿਆ ਹੈ। ਇਹੋ ਵਜ੍ਹਾ ਹੈ ਕਿ ਉਹਨਾਂ ਨੇ ਆਪਣੀ ਸਦਾ ਨਾਲ ਰਹਿਣ ਵਾਲੀ ਗੋਦੜੀ ਨੂੰ 'ਗਿਆਨ ਕੀ ਗੋਦੜੀ' ਆਖਿਆ ਹੈ। ਇਹ ਸ਼ਬਦ 'ਵਿਦ+ਗਿਆਨੇ' ਧਾਤੂ ਤੋਂ ਬਣਦਾ ਹੈ। ਅੱਜ ਵੀ ਵੇਦ ਦੇ ਨਾਮ ਤੋਂ ਮਸ਼ਹੂਰ 'ਰਿਗ', 'ਸਾਮ' ਆਦਿ ਪ੍ਰਸਿੱਧ ਗ੍ਰੰਥ ਸਾਡੇ ਸਤਿਕਾਰ ਦਾ ਪਾਤਰ ਹੀ ਤਾਂ ਹਨ ਕਿ ਉਸਦੇ ਵਿੱਚ ਰਿਖੀਆਂ ਮੁਨੀਆਂ ਦਾ ਗਿਆਨ ਭਰਿਆ ਹੋਇਆ ਹੈ। ਜਿਹੜਾ ਉਹ ਜਨ ਸਾਧਾਰਣ ਤੱਕ ਪਹੁੰਚਾਉਂਦੇ ਰਹੇ ਹਨ। ਵੇਦ ਵਿੱਚੋਂ ਹੀ ਗਿਆਨ ਦਾ ਮੁੱਖ ਉਪਦੇਸ਼ ਕਰਨ ਵਾਲਾ ਵੇਦਾਂਤ ਸ਼ਾਸਤਰ ਨਿੱਕਲਦਾ ਹੈ। ਅੰਤ ਨਾਮ ਹੈ ਸਮਾਪਤੀ ਦਾ। ਨਿਸ਼ਕਰਸ਼ ਜਾਂ ਰੀਜ਼ਲਟ ਦਾ। ਇਸ ਤਰ੍ਹਾਂ ਵੇਦ ਗਿਆਨ ਵਿਵੇਕ ਜਾਂ ਵਿਚਾਰ ਦੇਣ ਵਾਲੇ ਗ੍ਰੰਥ ਹਨ ਤੇ ਉਸਦਾ ਅੰਤਮ ਭਾਗ ਵੇਦਾਂਤ ਹੈ। ਕਿਉਂਕਿ ਵੇਦਾਂਤ ਗਿਆਨ, ਅਕਲ ਜਾਂ ਬੁੱਧੀ ਨੂੰ ਸਹੀ ਰਸਤਾ ਵਿਖਾਉਂਦਾ ਹੈ। ਗਿਆਨਵਾਨ ਆਦਮੀ ਕਦੇ ਵੀ ਝਗੜਾ ਜਾਂ ਅਸ਼ਾਂਤੀ ਨਹੀਂ ਚਾਹੁੰਦਾ। ਹੁਣ ਤੱਕ ਦੇ ਗਿਆਨੀਆਂ ਨੇ ਭਾਵੇਂ ਅਸਥੂਲ ਪ੍ਰਿਥਵੀ ਆਦਿ ਨੂੰ ਪ੍ਰਮਾਣੂਆਂ ਨਾਲ ਮਿਲਾਇਆ ਜਾਂ ਕਿਸੇ ਨੇ ਬਾਹਰ ਦਿਸਦੇ ਜਗਤ ਨੂੰ ਸਤ, ਰਜ, ਤਮ ਇਹਨਾਂ ਤਿੰਨਾਂ ਗੁਣਾਂ ਨਾਲ ਜੋੜਕੇ ਕਹਿ ਦਿੱਤਾ ਕਿ ਇਹਨਾਂ ਤੋਂ ਅੱਡ ਕੋਈ ਚੀਜ਼ ਨਹੀਂ। ਸੂਖਮ ਜਗਤ ਵਿੱਚ ਮਨ ਬੁੱਧੀ ਨੂੰ ਇਹਨਾਂ ਤਿੰਨਾਂ ਗੁਣਾਂ ਵਿੱਚ ਮਿਲਾ ਦਿੱਤਾ। ਈਸ਼ਵਰ ਤੇ ਜੀਵ ਦੇ ਬਾਰੇ ਵਿੱਚ ਕਿਸੇ ਨੇ ਸਮੀਪਤਾ ਜਾਂ ਨੇੜਤਾ ਦਾ ਭਾਵ ਕਾਇਮ ਕੀਤਾ ਅਤੇ ਕਿਸੇ ਨੇ ਦੋਹਾਂ ਨੂੰ ਮਿਲਾ ਕੇ ਭਿੰਨ ਸੱਤਾ ਹੀ ਖਤਮ ਕਰ ਦਿੱਤੀ। ਪਰ ਜਦੋਂ ਬ੍ਰਹਮਗਿਆਨੀ ਮਹਾਂਪੁਰਖਾਂ ਨੇ ਏਕਤਾ ਦਾ ਸੂਤਰ ਪਾਤ ਕੀਤਾ ਤਾਂ ਦੂਜੇ ਦੀ ਦਿੱਕਤ ਹੀ ਖ਼ਤਮ ਹੋ ਗਈ ।ਕਿਉਂਕਿ ਉਪਨਿਸ਼ਦ ਦਾ ਕਥਨ ਹੈ ਦੂਜੇ ਤੋਂ ਹੀ ਭੈਅ ਹੁੰਦਾ ਹੈ। ਸਾਰੀ ਖੁਰਾਪਾਤ ਦਵੈਤ ਤੋਂ ਸ਼ੁਰੂ ਹੁੰਦੀ ਹੈ। ਜਦੋਂ ਸਾਰੇ ਇੱਕ ਹੋ ਗਏ ਫਿਰ ਡਰ ਕਿਸਦਾ? ਪ੍ਰਤੀ ਦਵੰਦੀ ਦੇ ਹੁੰਦਿਆਂ ਚੈਨ ਕਿੱਥੇ? ਜੇ ਅਸੀਂ ਸੰਸਾਰ ਨੂੰ ਸੁਖੀ ਵੇਖਣਾ ਚਾਹੁੰਦੇ ਹਾਂ ਤਾਂ ਸਾਨੂੰ ਸਾਰਿਆਂ ਵਿੱਚ ਏਕਤਾ ਦਾ ਪ੍ਰੇਮ ਵੰਡਣਾ ਪਵੇਗਾ ਕਿਉਂਕਿ ਜੋ ਵਸਤੂ ਜਾਂ ਜੀਵ ਤੁਹਾਥੋਂ ਜਿਤਨੀ ਦੂਰ ਹੈ ਉਤਨੀ ਹੈ

ਪ੍ਰੇਮ ਦੀ ਘਾਟ ਹੈ। ਸੁਖੀ ਹੋਣਾ ਹੈ ਜਾਂ ਲੁਕਾਈ ਨੂੰ ਸੁਖੀ ਕਰਨਾ ਹੈ ਤਾਂ ਦੂਰੀ ਘੱਟ ਕਰੋ। ਸਾਰੀ ਪ੍ਰਿਥਵੀ ਹੀ ਸਾਡਾ ਪਿਆਰ ਹੈ। ਇਸ ਸੂਤਰ ਨੂੰ ਅਪਣਾ ਕੇ ਹੀ ਮਾਨਵ ਮਾਤਰ ਦਾ ਕਲਿਆਣ ਹੋ ਸਕਦਾ ਹੈ। ਜਦੋਂ ਤੱਕ ਗੈਰਾਂ ਦੇ ਸੁੱਖ ਦੁੱਖ ਨੂੰ ਤੁਸੀਂ ਖ਼ੁਦ ਅਨੁਭਵ ਨਾ ਕਰੋਗੇ, ਉਹਨਾਂ ਲਈ ਮਰ ਮਿਟਣ ਲਈ ਤਿਆਰ ਨਾ ਹੋਵੋਂਗੇ ਓਨਾ ਚਿਰ ਗੱਲ ਨਹੀਂ ਬਣਨੀ। ਜਦੋਂ ਤੱਕ ਦਿਮਾਗ ਵਿੱਚ ਭਿੰਨਤਾ ਹੈ, ਹਜ਼ਾਰ ਕੋਸ਼ਿਸ਼ ਕਰਕੇ ਵੀ ਤੁਸੀਂ ਦੂਜੇ ਦੀ ਪੀੜ ਨੂੰ ਨਹੀਂ ਜਾਣ ਸਕਦੇ ਕਿਉਂਕਿ ਜਾਨਣ ਤੇ ਅਨੁਭਵ ਕਰਨ ਵਿੱਚ ਫਰਕ ਹੈ। ਅਹਿਸਾਸ ਤੇ **feeling** ਵਿੱਚ ਬਹੁਤ ਵੱਡਾ ਅੰਤਰ ਹੈ। **universal** ਸੱਚ ਜਾਂ ਭਰਾਤਰੀਭਾਵ ਅਥਵਾ ਸਦਭਾਵ ਸਿੱਖਣਾ ਸਿਖਾਉਣਾ ਹੀ ਅਸਲ ਗਿਆਨ ਹੈ। ਗਿਆਨੀ ਲੋਕ ਆਪਾ ਤਿਆਗ ਕੇ ਹੀ ਸੰਸਾਰ ਦਾ ਕਲਿਆਣ ਕਰਦੇ ਰਹੇ ਹਨ। ਵਿਅਸ਼ਟੀ ਨੂੰ ਸਮਸ਼ਟੀ ਵਿੱਚ ਮਿਲਾਉਣਾ ਹੀ "ਗਿਆਨ ਕੀ ਗੋਦੜੀ" ਹੈ। ਊਚ ਨੀਚ, ਛੋਟਾ ਵੱਡਾ, ਹਿੰਦੂ ਮੁਸਲਿਮ, ਸਿੱਖ ਈਸਾਈ ਆਦਿ ਦੇ ਭੇਦ ਜਦ ਤੱਕ ਮਿਟ ਨਹੀਂ ਜਾਂਦੇ ਓਦੋਂ ਤੱਕ ਸਮਝੋ ਤੁਹਾਨੂੰ ਗਿਆਨ ਨਹੀਂ ਹੋਇਆ। ਭਾਵੇਂ ਕਿ ਸਦਗ੍ਰੰਥ ਬਾਹਰਲੀ ਭਿੰਨਤਾ ਜਾਂ ਪ੍ਰਿਥਕਤਾ(**diversity**) ਨੂੰ ਮਿਟਾਉਣ ਦੀ ਰਾਇ ਨਹੀਂ ਦਿੰਦੇ ਸਗੋਂ ਉਹ ਉਸ ਵਿੱਚ ਏਕਤਾ ਜਾਂ **unity** ਦੀ ਗੱਲ ਕਰਦੇ ਹਨ ਕਿਉਂਕਿ ਜੇ ਧੁੱਪ ਹੀ ਨਾ ਰਹੀ ਤਾਂ ਛਾਂ ਦਾ ਅਨੰਦ ਹੀ ਨਹੀਂ ਆਉਣਾ। ਜਿਹੜਾ ਅੱਜ ਮਾਨਵ ਸਮਾਜ ਅਨੇਕ ਪ੍ਰਕਾਰ ਦੀਆਂ ਦੁਬਿਧਾ ਅਤੇ ਚੱਕਰਾਂ ਵਿੱਚ ਫਸਿਆ ਜਰਜਰ ਜਾਂ ਪੁਰਾਣਾ ਹੋ ਰਿਹਾ ਹੈ ਇਸਦਾ ਕਾਰਨ ਸਾਡੀ ਨਿੱਜੀ ਹਉਮੈ, ਸਵਾਰਥ, ਮਿੱਥਿਆ ਹੰਕਾਰ, ਭਾਈ ਭਤੀਜਾਵਾਦ ਜਾਂ ਕੁਨਬਾਪ੍ਰਸਤੀ ਹੈ। ਏਸੇ ਗੰਦੀ ਸੋਚ ਦੇ ਅਧੀਨ ਹੀ ਅਸੀਂ ਕਿਸੇ ਨੂੰ ਨੀਚ, ਦਲਿਤ, ਪਤਿਤ ਜਾਂ ਸ਼ੂਦਰ ਆਖਕੇ ਮਾਨਵਤਾ ਦਾ ਅਪਮਾਨ ਕਰਦੇ ਹਾਂ।ਪਰ ਸਦਗ੍ਰੰਥ ਤਾਂ ਕਹਿੰਦੇ ਹਨ ਸਮਦਰਸ਼ੀ ਹੀ ਪੰਡਿਤ ਹੈ। ਆਪਣੇ ਸਮਾਨ ਸਭ ਨੂੰ ਵੇਖਣਾ ਹੀ ਗਿਆਨ ਹੈ ਤੇ ਏਸੇ ਨੂੰ ਹੀ ਕਬੀਰ ਜੀ ਨੇ ਆਖਿਆ ਹੈ।

*"ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥੧॥ ਰਹਾਉ॥*
*ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥*
*ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥੧॥*
*ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥*
*ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥ ੨॥੪੩॥*
*(ਪੰਨਾ ੩੩੧-੩੨)*

ਭਾਵ ਜਦੋਂ ਗਿਆਨ ਦੀ ਹਨੇਰੀ ਝੁਲਦੀ ਹੈ ਤਾਂ ਮਾਇਆ ਦਾ ਕੋਈ ਵੀ ਪੜਦਾ ਭਰਮ ਜਾਂ ਕੂੜ ਪਸਾਰਾ ਨਹੀਂ ਟਿਕਦਾ। ਜਿਹੜਾ ਸੰਸ਼ਯ, ਸ਼ੰਕਾ, ਦਵੈਤ

ਅਥਵਾ ਵਹਿਮ ਭਰਮ ਦਾ ਛੱਪਰ ਮਾਇਆ ਦੇ ਆਸਰੇ ਛਾਇਆ ਹੋਇਆ ਸੀ ਉਹ ਤਿਨਕਾ ਤਿਨਕਾ ਕਰਕੇ ਉੱਡ ਗਿਆ। ਜਿਵੇਂ ਅਸੀਂ ਪਿੱਛੇ ਵੀ ਦੱਸ ਆਏ ਹਾਂ ਕਿ ਗਿਆਨ ਦੀਆਂ ਅਨੇਕ ਕਿਸਮਾਂ ਹਨ। ਸਾਹਿਤ ਗਿਆਨ, ਸਮਾਜ ਗਿਆਨ, ਭਾਸ਼ਾ ਗਿਆਨ, ਦਰਸ਼ਨ ਗਿਆਨ, ਸੰਗੀਤ ਗਿਆਨ ਆਦਿ ਗਿਆਨ ਭਾਵੇਂ ਸਾਰੇ ਹੀ ਸਤਿਕਾਰ ਯੋਗ ਹਨ ਪਰ ਉਹਨਾਂ ਨੂੰ ਬ੍ਰਹਮ ਗਿਆਨ ਦੇ ਸਮਾਨ ਰੱਖ ਕੇ ਨਹੀਂ ਵੇਖਿਆ ਜਾਣਾ ਚਾਹੀਦਾ। ਕਿਉਂਕਿ ਇਹਨਾਂ ਦੋਹਾਂ ਦਾ ਅੰਦਰਲਾ ਅੰਤਰ ਬਹੁਤ ਹੀ ਗਹਿਰਾ, ਵਿਸ਼ਾਲ ਅਤੇ ਅਗਮ ਅਨੰਤ ਹੈ। ਜਿਹੜਾ ਬ੍ਰਹਮ ਦਾ ਗਿਆਨ ਹੈ ਉਹ ਰੂਹਾਨੀ ਇੰਨਕਲਾਬ ਹੈ। ਅਧਿਆਤਮ ਮੰਡਲਾਂ ਦੀ ਕ੍ਰਾਂਤੀ ਹੈ ਤੇ ਓਸੇ ਨੂੰ ਹੀ ਭਗਤ ਜੀ ਗਿਆਨ ਦੀ ਹਨੇਰੀ ਆਖਦੇ ਹਨ। ਜਿੱਥੇ ਮਨੁੱਖ ਦਾ ਦਿਸਦਾ ਸਰੀਰ ਭਾਵੇਂ ਏਂਵੇ ਹੀ ਰਹਿ ਜਾਂਦਾ ਹੈ ਪਰ ਆਪਣੇ ਅੰਦਰਲਾ ਅਹੰ ਭਾਵ ਆਪੇ ਦਾ ਭਰਮ ਉੱਕਾ ਹੀ ਨਸ਼ਟ ਹੋ ਜਾਂਦਾ ਹੈ। ਬਹਿਰੰਗ ਤੌਰ ਉਪਰ ਭਾਵੇਂ ਕਿਤਨੇ ਹੀ ਵੇਦ ਸ਼ਾਸਤਰ ਵਿਚਾਰ ਲਏ .ਤੀਰਥਾਂ ਉੱਪਰ ਇਸ਼ਨਾਨ ਕੀਤੇ ਉਹ ਸਾਰੇ ਅਡੰਬਰੀ ਕਰਮ ਇਸ ਗਿਆਨ ਦੀ ਆਂਧੀ ਦੇ ਅੱਗੇ ਨਹੀਂ ਟਿਕਦੇ।

ਇਸਦਾ ਅਰਥ ਹੈ ਕਿ ਮਨ ਵਿੱਚ ਵਸੇ ਤੇਰ-ਮੇਰ, ਚੰਗੇ ਮਾੜੇ, ਊਚ ਨੀਚ, ਭੇਦ ਭਰਮ, ਡਰ ਵਹਿਮ ਦੀ ਥੰਮੀ ਡਿੱਗ ਪਈ ਅਰਥਾਤ ਝੂਠੇ ਆਸਰੇ ਛੱਡ ਕੇ ਕਰਤਾ ਪੁਰਖ ਦੀ ਮਿਹਰ ਦਾ ਪੂਰਨ ਆਸਰਾ ਮਿਲ ਗਿਆ। ਬਲੇਡਾ ਉਸ ਲੱਕੜ ਨੂੰ ਆਖਿਆ ਜਾਂਦਾ ਹੈ ਜਿਹੜੀ ਛੱਪਰ ਦੇ ਵਿਚਾਲੇ ਦੋ ਥੰਮੀਆਂ ਗੱਡ ਕੇ ਟਿਕਾਈ ਹੁੰਦੀ ਹੈ ਜਿਸਨੂੰ ਪੁਰਾਣੀ ਪੰਜਾਬੀ ਵਿੱਚ ਵਲਾ ਆਖਦੇ ਸਨ। ਇਹ ਜਦੋਂ ਮੋਹ ਦਾ ਸ਼ਤੀਰ ਟੁੱਟ ਗਿਆ ਤਾਂ ਦੋ ਰੰਗੀ ਦੁਨੀਆਂ ਨਸ਼ਟ ਹੋ ਗਈ ਕਿਉਂਕਿ ਜੇ ਇੱਕ ਸਿਰੇ ਦਾ ਨਾਮ ਵੈਰਾਗ ਹੈ ਤਾਂ ਦੂਜਾ ਰਾਗ ਹੋਵੇਗਾ। ਪ੍ਰੇਮ ਅਤੇ ਨਫਰਤ, ਘ੍ਰਿਣਾ ਦੇ ਨਾਲ ਮੁਹੱਬਤ, ਸੋਹਣੇ ਨਾਲ ਕੁਸੋਹਣਾ, ਵਿਸ਼ਵਾਸ ਨਾਲ ਅਵਿਸ਼ਵਾਸ, ਭਾਵ ਦਵੈਤ ਆਖਿਰ ਦਵੈਤ ਹੀ ਹੁੰਦੀ ਹੈ। ਇਸ ਲਈ ਭਗਤ ਜੀ ਆਖਦੇ ਹਨ ਕਿ ਇਹ ਮੋਹ ਪਕੜ ਖਿੱਚ ਜਾਂ ਭਰਮ ਆਦਿ ਦਾ ਬਲੇਡਾ ਟੁੱਟ ਹੀ ਜਾਣਾ ਚਾਹੀਦਾ ਹੈ। ਜਦੋਂ ਕਾਰ ਕੋਠੀ, ਬਾਗ ਬੰਗਲੇ, ਹੀਰੇ ਜਵਾਹਰ, ਸੋਨਾ ਚਾਂਦੀ ਦੀ ਤ੍ਰਿਸ਼ਨਾ ਰੂਪੀ ਛੰਨ ਧਰਤੀ ਉੱਪਰ ਡਿੱਗ ਪਈ ਤਾਂ ਦੁਰਬੁੱਧੀ ਜਾਂ ਪੁੱਠੀ ਸੋਚ, ਕੁਬੁੱਧੀ ਜਾਂ ਕੁਤਰਕ ਦਾ ਭਾਂਡਾ ਵੀ ਫੁੱਟ ਜਾਂਦਾ ਹੈ। ਤ੍ਰਿਸ਼ਨਾ ਇੱਕ ਐਸੀ ਖ਼ਤਰਨਾਕ ਧਾਰਨਾ ਹੈ ਜਿਸ ਬਾਰੇ ਯੋਗੀਰਾਜ ਭਰਥਰੀ ਹਰੀ ਨੇ ਵੈਰਾਗ ਸ਼ੱਤਕ ਵਿੱਚ ਬਹੁਤ ਹੀ ਸੁੰਦਰ ਲਿਖਿਆ ਹੈ :

*"ਦੁਰਗਮ ਵਿਖਮ ਅਸੇਸ ਦੇਸ ਬ੍ਰਮ ਕਰ ਲਹਯੋ ਮੈ ਕਲੇਸ਼ ਗਹਯੋ ਲੇਸ ਨਾਹਿ ਧਨ ਕੋ।*

*ਜਾਤਿ ਕੁਲ ਕਾ ਅਭਿਮਾਨ ਉਚਿਤ ਵਿਹਾਇ ਧਾਇ ਸੇਵ ਕੀਨੀ ਫਲ ਹੀਨੀ ਸੋਚ ਭਯੋ ਮਨ ਕੋ।*

*ਕਾਕ ਯੌਂ ਸ-ਸ਼ੰਕ ਮਾਨ ਬਿਨ ਪਰ ਧਾਮ ਖਾਯੋ ਅਜੇ ਰਜੇ ਨ ਸੁਪ੍ਰੀਤਿ ਭਜੇ ਦੂਰ ਤਨ ਕੋ।*
*ਬ੍ਰਹਮ ਤੇ ਵਿਛੋਰ ਨੀਚ ਤ੍ਰਿਸ਼ਨੇ ਕੀਨੋ ਢੋਰ ਅਬ ਹੋਰ ਜੋ ਨਚਾਤ ਕਾਹ ਹੋਰ ਕਰੇ ਜਨ ਕੋ॥*

*(ਵੈਰਾਗ ਸ਼ਤਕ ਅ:੧, ਛੰਦ ੨੧)*

ਤ੍ਰਿਸ਼ਨਾ ਨੂੰ ਸੰਬੋਧਨ ਕਰਕੇ ਹਰੀ ਜੀ ਆਖਦੇ ਹਨ ਕਿ ਜਿੱਥੇ ਪਹੁੰਚਣਾ ਬੜਾ ਔਖਾ ਹੈ ਧਨ ਦੇ ਲਾਲਚ ਵੱਸ ਮੈਂ ਆਪਣਾ ਘਰ ਬਾਰ ਤਿਆਗ ਕੇ ਉਹਨਾਂ ਭਿਅੰਕਰ ਜੰਗਲਾਂ, ਬੇਲ਼ਿਆਂ, ਮੱਠਾਂ, ਥੇਹਾਂ ਅਤੇ ਦੇਸਾਂ ਵਿੱਚ ਘੁੰਮਿਆ ਪਰ ਕਿੱਧਰੋ ਲੇਸ ਮਾਤਰ ਵੀ ਧਨ ਨਹੀਂ ਮਿਲਿਆ। ਆਪਣੀ ਉੱਤਮ ਰਾਜਪੂਤ ਜਾਤੀ ਤੇ ਸ਼੍ਰੇਸ਼ਠ ਕੁਲ ਦੇ ਮਾਨ ਸਨਮਾਨ ਨੂੰ ਤਿਆਗ ਕੇ ਨੀਚਾਂ ਦੀ ਸੇਵਾ ਕਰਦਾ ਰਿਹਾ। ਭਾਵ ਜੋ ਯਸ਼, ਮਾਨ, ਇੱਜ਼ਤ ਬੜੀ ਮੁਸ਼ਕਿਲ ਨਾਲ ਮਿਲਦੇ ਹਨ ਉਹਨਾਂ ਨੂੰ ਤਿਆਗ ਕੇ ਮੈਂ ਦੁਰਬੁੱਧੀ ਧਨੀਆਂ ਦੀ ਸੇਵਾ ਕੀਤੀ ਪਰ ਫਲ ਓਥੋਂ ਵੀ ਕੋਈ ਨਾ ਮਿਲਿਆ। ਕਿਉਂਕਿ ਜਿੰਨ੍ਹਾਂ ਦੀ ਪ੍ਰਕ੍ਰਿਤੀ ਜਾਂ ਸੁਭਾਓ ਹੀ ਨੀਚ ਹੈ ਉਹ ਦੂਜੇ ਨੂੰ ਕੀ ਦੇ ਸਕਦੇ ਹਨ ?ਫਿਰ ਕਹਿੰਦੇ ਹਨ ਕਿ ਮੈਂ ਸੋਨਾ ਆਦਿ ਪਦਾਰਥਾਂ ਦੇ ਲਾਲਚ ਵੱਸ ਵੱਡੇ ਵੱਡੇ ਧਨੀ ਲੋਕਾਂ ਦੇ ਘਰਾਂ ਵਿੱਚ ਗਿਆ, ਉਹਨਾਂ ਦੇ ਬਸਤਰ ਵੀ ਧੋਤੇ, ਚੰਮ ਦੀਆਂ ਜੁੱਤੀਆਂ ਵੀ ਝਾੜੀਆਂ, ਪਰ ਉਥੋਂ ਮੈਨੂੰ ਮਿਲਦਾ ਕੀ ਸੀ, ਇੱਕ ਵਕਤ ਦੇ ਢਿੱਡ ਭਰਨ ਵਾਸਤੇ ਅੰਨ ਜਿਸਨੂੰ ਕਾਂ ਦੇ ਸਮਾਨ ਮੈਂ ਸ਼ੰਕਾ ਗ੍ਰਸਤ ਹੋਇਆ ਡਰਦਾ ਡਰਦਾ ਖਾਂਦਾ ਸਾਂ ਕਿ ਕਿਧਰੇ ਮੈਨੂੰ ਮਾਲਕ ਟੋਕ ਹੀ ਨਾ ਦੇਣ। ਇਹ ਨਾ ਆਖ ਦੇਣ ਕਿ ਏਥੇ ਬੈਠ ਕੇ ਕਿਉਂ ਖਾਂਦਾ ਹੈਂ ?ਥਾਲ ਵਿੱਚ ਕਿਉਂ ਖਾਂਦਾ ਹੈਂ?ਏਨੇ ਵਧੀਆ ਭੋਗ ਤੂੰ ਕਿੱਧਰੋਂ ਚੋਰੀ ਕਰਕੇ ਤਾਂ ਨਹੀਂ ਲੈ ਕੇ ਆਇਆ ?ਇਸ ਤਰ੍ਹਾਂ ਅੰਦਰੇ ਅੰਦਰੇ ਡਰਿਆ,ਸਹਿਮਿਆ ਮੈਂ ਥੋੜ੍ਹਾ ਜਿਹਾ ਢਿੱਡ ਭਰ ਲੈਂਦਾ ਸਾਂ। ਫਿਰ ਅਪਮਾਨਿਤ ਹੋਇਆ ਭੁੱਖਾ, ਤ੍ਰਿਹਾਇਆ ਉਹਨਾਂ ਤਨ, ਮਨ, ਧਨ ਕਰਕੇ ਗੰਦੇ ਲੋਕਾਂ ਦੀ ਸੇਵਾ ਕਰਦਾ ਸਾਂ ਕਿ ਸ਼ਾਇਦ ਇਹ ਮੈਨੂੰ ਕੁਝ ਧਨ ਦੇ ਹੀ ਦੇਣ ਪਰ ਸਿਵਾਏ ਫਿੱਟਲਾਹਨਤ ਤੋਂ ਲੱਭਿਆ ਓਥੋਂ ਕੁਝ ਵੀ ਨਹੀਂ। ਅੰਤ ਵਿੱਚ ਆਖਦੇ ਹਨ ਕਿ ਹੇ ਤ੍ਰਿਸ਼ਨਾ! ਤੂੰ ਮੈਨੂੰ ਬ੍ਰਹਮ ਨਾਲੋਂ ਵਿਛੋੜ ਕੇ ਅਤੇ ਮਾਇਆ ਧਾਰੀ ਲੋਕਾਂ ਨਾਲ ਜੋੜਕੇ ਮੇਰਾ ਸੰਪੂਰਨ ਮਨੁੱਖੀ ਜਨਮ ਹੀ ਨਸ਼ਟ ਭ੍ਰਸ਼ਟ ਕਰ ਦਿੱਤਾ। ਚੰਗੇ ਭਲੇ ਆਦਮੀ ਨੂੰ ਪਸ਼ੂਆਂ ਦੀ ਕਤਾਰ 'ਚ ਲਿਆ ਕੇ ਖੜ੍ਹਾ ਕਰ ਦਿੱਤਾ ਪਰ

ਮੈਂ ਇਹ ਨਹੀਂ ਸਮਝ ਸਕਿਆ ਕਿ ਤੇਰੇ ਪਾਸ ਕਿਹੋ ਜਿਹੀ ਜਾਦੂਗਰੀ ਹੈ? ਇਸ ਲਈ ਹੁਣ ਕ੍ਰਿਪਾ ਕਰਕੇ ਮੇਰਾ ਖਹਿੜਾ ਛੱਡ ਦਿਉ। ਤੂੰ ਮੈਨੂੰ ਰੱਜ ਰੱਜ ਕੇ ਨਚਾ ਲਿਆ ਅਤੇ ਮੈਂ ਤੇਰੇ ਆਖੇ ਲੱਗ ਕੇ ਇੱਕ ਗਲ ਵਿੱਚ ਸੰਗਲੀ ਪਾਏ ਬਾਂਦਰ ਸਮਾਨ ਸ਼ਹਿਰ ਸ਼ਹਿਰ, ਗਲੀ ਗਲੀ,ਘਰ ਘਰ ਗੇੜੇ ਕੱਢਦਾ ਰਿਹਾ। ਇਸ ਕਰਕੇ ਜੇ ਹੋ ਸਕੇ ਤਾਂ ਤੂੰ ਮੈਨੂੰ ਹੁਣ ਤਿਆਗ ਦੇ।

ਸੋ ਅਸੀਂ ਆਪਣੇ ਪਹਿਲੇ ਪ੍ਰਸੰਗ ਉੱਪਰ ਆਈਏ ਕਿ ਸ਼ਬਦ ਦੇ ਅਖੀਰ ਵਿੱਚ ਭਗਤ ਕਬੀਰ ਜੀ ਫੁਰਮਾਨ ਕਰਦੇ ਹਨ ਕਿ ਗਿਆਨ ਦੀ ਹਨ੍ਹੇਰੀ ਝੂਲ ਜਾਣ ਤੋਂ ਬਾਅਦ ਜਿਹੜੀ ਅੰਮ੍ਰਿਤ ਦੀ, ਅਨੰਦ ਦੀ ਜਾਂ ਨਾਮ ਰਸ ਦੀ ਵਰਖਾ ਬਰਸਦੀ ਹੈ ਉਸ ਵਿੱਚ ਕੁਝ ਪ੍ਰਭੂ ਦੇ ਪਿਆਰੇ ਭਿੱਜਕੇ ਕਿਸੇ ਗੂੜ੍ਹ ਰਸ ਨੂੰ ਅਨੁਭਵ ਕਰਨ ਲੱਗ ਜਾਂਦੇ ਹਨ। ਉਹ ਉਸ ਅਧਿਆਤਮਿਕ ਵਰਖਾ ਵਿੱਚ ਭਿੱਜ ਜਾਂਦੇ ਹਨ। ਮਨ ਦੀ ਮੈਲ ਮਿਟ ਜਾਂਦੀ ਹੈ, ਅੱਖਾਂ ਅੱਗੋਂ ਹਨੇਰਾ ਖਤਮ ਹੋ ਜਾਂਦਾ ਹੈ, ਉਸਦੇ ਪਿਆਰਿਆਂ ਦਾ ਸਾਰਾ ਸਰੀਰ ਹੀ ਕਿਸੇ ਦਿੱਬ ਸੁਗੰਧੀ ਨਾਲ ਹੀ ਭਰ ਜਾਂਦਾ ਹੈ ਇੱਕ ਐਸਾ ਪਰਮ ਮੰਡਲਾਕਾਰ ਅਖੰਡ ਅਤੇ ਪ੍ਰਚੰਡ ਰੌਸ਼ਨੀਆਂ ਵਾਲਾ ਸੂਰਜ ਉਦੈ ਹੁੰਦਾ ਹੈ ਜਿਸਦੇ ਪ੍ਰਕਾਸ਼ ਨਾਲ ਜਿਗਿਆਸੂ ਨੂੰ ਸਾਰੇ ਵੇਦਾਂ ਸ਼ਾਸਤਰਾਂ ਦਾ ਪਰਮ ਤੱਤ ਬੋਧ ਸਮਝ ਵਿੱਚ ਆ ਜਾਂਦਾ ਹੈ। ਉਹ ਜਿਸਨੂੰ ਕਦੇ ਓਪਰਾ ਜਾਂ ਬੇਗਾਨਾ ਕਰਕੇ ਸਮਝਦਾ ਸੀ ਫਿਰ ਉਸਨੂੰ ਇੱਕ ਅਜਿਹੀ 'ਗਿਆਨ ਕੀ ਗੋਦੜੀ' ਪ੍ਰਾਪਤ ਹੁੰਦੀ ਹੈ ਜਿਸ ਵਿੱਚ ਉਹ ਆਪਣੇ ਕੰਤ ਮਿਲਾਪ ਦਾ ਅਨੰਦ ਮਾਣਦਾ ਹੋਇਆ ਤੂੰ-ਤੂੰ ਕਰਦਾ, ਖ਼ੁਦ ਤੂੰ ਦਾ ਸਰੂਪ ਬਣ ਜਾਂਦਾ ਹੈ। ਬੱਸ ਏਸੇ ਆਤਮ ਗਿਆਨ ਦੀ ਉੱਚ ਅਵਸਥਾ ਨੂੰ ਭਗਵਾਨ ਸ੍ਰੀ ਚੰਦਰ ਜੀ 'ਗਿਆਨ ਕੀ ਗੋਦੜੀ' ਆਖਦੇ ਹਨ।

ਅੱਗੇ ਸ਼ਬਦ ਆਉਂਦਾ ਹੈ "ਖਿਮਾ ਕੀ ਟੋਪੀ" ਖ਼ਿਮਾ ਸ਼ਬਦ ਵੀ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਜਿਸਦਾ ਅਰਥ ਹੁੰਦਾ ਹੈ ਪ੍ਰਿਥਵੀ ਜਾਂ ਸਹਿਨਸ਼ੀਲਤਾ। ਕਿਉਂਕਿ ਪ੍ਰਿਥਵੀ ਦੀ ਖਿਮਾ ਪ੍ਰਧਾਨਤਾ ਇਸ ਕਰਕੇ ਮਹਾਨ ਹੈ ਕਿ ਉਸ ਉੱਪਰ ਅਨੇਕ ਜਾਤਾਂ ਪਾਤਾਂ, ਕਬੀਲੇ, ਪਸ਼ੂ ਪੰਛੀ, ਨਦੀ ਨਾਲੇ, ਪਹਾੜ ਸਮੁੰਦਰ, ਊਚ ਨੀਚ, ਦੁਰਜਨ ਸੱਜਣ, ਚੰਗੇ ਮਾੜੇ, ਸਾਧੂ ਅਸਾਧੂ ਪਤਾ ਹੀ ਨਹੀਂ ਕਿੰਨੇ ਪ੍ਰਕਾਰ ਦੇ ਲੋਕ ਵੱਸਦੇ ਹਨ। ਕੋਈ ਮਾਸ ਖਾਂਦਾ ਹੈ, ਕੋਈ ਜਪ ਤਪ ਵਿੱਚ ਲੀਨ ਹੈ, ਕੋਈ ਬਿਨਾਂ ਕਾਰਨ ਹਿੰਸਾ ਵਿੱਚ ਪਰਵਿਰਤ ਹੈ। ਕਿਸੇ ਦਾ ਹਿਰਦਾ ਦਇਆ ਨਾਲ ਭਰਿਆ ਹੋਇਆ ਹੈ, ਕੋਈ ਸਰਪ ਸਮਾਨ ਸਦਾ ਜ਼ਹਿਰ ਹੀ ਘੋਲਦਾ ਤੇ ਉਗਲਦਾ ਹੈ। ਕਿਸੇ ਦੇ ਬਚਨਾਂ ਨਾਲ ਹਿਰਦੇ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ ਤੇ ਦੂਜੇ ਦੇ ਸੰਗ ਨਾਲ ਭੜਕਾਹਟ, ਕਾਮ, ਕ੍ਰੋਧ ਆਦਿ ਦੁਰਗੁਣ ਉਪਜਦੇ ਹਨ। ਪਰ ਧੰਨ ਹੈ ਮਾਤਾ ਧਰਤੀ ਜਿਸਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ

'ਮਾਤਾ ਧਰਤਿ ਮਹਤੁ' ਆਖਕੇ ਸਨਮਾਨਿਆ ਹੈ ਅਤੇ ਮੁਦਰਾ ਰਾਕਸ਼ਸ਼ ਨਾਮ ਦੇ ਨਾਟਕ ਵਿੱਚ ਪ੍ਰਿਥਵੀ ਦੇ ਖਿਮਾ ਨਾਮ ਨੂੰ ਲੈ ਕੇ ਮਹਾਂਕਵੀ ਵਿਸ਼ਾਖਾ ਦੱਤ ਨੇ ਬੜਾ ਸੁੰਦਰ ਸ਼ਲੋਕ ਲਿਖਿਆ ਹੈ:

*"किं शेषस्य भरव्यथा न वपुषि? क्ष्मां न क्षिपत्येष यत्।*
*किं वा नास्ति परि मो दिनपते:? आस्ते न यन्नि ल:।।*
*किन्त्वङ्गीकृतमुत्सृजन् कृपणवच्छ्लाघ्यो जनो लज्जते,*
*निर्वाह: प्रतिपन्नवस्तुषु सतामेतद्धि गोत्रव्रतम्।।(मु.रा. 2-18)"*

ਭਾਵ ਸ਼ੇਸ਼ਨਾਗ ਦੇ ਸਰੀਰ ਨੂੰ ਕੀ ਪੀੜਾ ਨਹੀਂ ਹੁੰਦੀ ? ਜੋ ਆਪਣੀ ਪਿੱਠ ਉੱਪਰ ਸਾਰੀ ਧਰਤੀ ਦਾ ਭਾਰ ਚੁੱਕੀ ਖੜ੍ਹਾ ਹੈ ਅਥਵਾ ਦਿਨ ਪ੍ਰਤੀ ਦਿਨ ਸੂਰਜ ਨੂੰ ਚੱਲਦੇ ਰਹਿਣ ਵਿੱਚ ਕੀ ਥਕਾਵਟ ਨਹੀਂ ਹੁੰਦੀ। ਜੋ ਕਿ ਉਹ ਕਦੇ ਵੀ ਕਿਤੇ ਵੀ ਇੱਕ ਖਿਨ ਵੀ ਨਹੀਂ ਟਿਕਦਾ। ਪਰ ਪ੍ਰਸ਼ੰਸਾਯੋਗ ਵਿਅਕਤੀ ਜਿਹੜੇ ਕੰਮ ਨੂੰ ਸਵੀਕਾਰ ਕਰ ਲੈਣ ਉਹਨਾਂ ਨੂੰ ਉਸਦੀ ਜਿੰਮੇਵਾਰੀ ਤਿਆਗਣੀ ਇੱਕ ਕ੍ਰਿਪਨ ਮਨੁੱਖ ਦੇ ਸਮਾਨ ਲੱਜਾਦਾਇਕ ਪ੍ਰਤੀਤ ਹੁੰਦੀ ਹੈ। ਕਿਉਂਕਿ ਆਰੰਭ ਕੀਤੇ ਗਏ ਕਾਰਜਾਂ ਨੂੰ ਸੰਪੂਰਨ ਕਰਨਾ ਹੀ ਸੱਜਣਾਂ ਦਾ ਕੁਲ ਵਰਤ ਹੁੰਦਾ ਹੈ। ਏਸੇ ਪ੍ਰਕਾਰ ਮਹਾਨ ਸਮਾਜ ਅਤੇ ਧਰਮ ਵਿਗਿਆਨੀ ਪ੍ਰਿਥਵੀ ਦੇ ਮੁੱਢਲੇ ਨਿਯਮ ਨਿਰਮਾਤਾ ਮਹਾਰਾਜ ਮਨੂ ਨੇ ਵੀ ਧਰਮ ਦੀ ਵਿਆਖਿਆ ਕਰਦਿਆਂ ਖਿਮਾ ਨੂੰ ਦੂਜੇ ਨੰਬਰ ਉੱਪਰ ਪ੍ਰਧਾਨਤਾ ਦਿੱਤੀ ਹੈ। ਵੇਖੋ ਮਨੂ ਸਿਮ੍ਰਤੀ ਅਧਿਆਇ ੬ ਸ਼ਲੋਕ ੯੨।

*"धृति: क्षमा दमो स्तेयं शौचमिन्द्रियनिग्रह:।*
*धीर्वि सत्यमक्रोधो दशकं धर्मलक्षयम्।।(मनु. 6-92)"*

ਇਸਦਾ ਅਰਥ ਹੈ ਧੀਰਜ, ਸਮਰੱਥ ਹੁੰਦਿਆਂ ਹੋਇਆਂ ਵੀ ਖਿਮਾ ਕਰਨਾ, ਮਨ ਨੂੰ ਪੁੱਠੇ ਰਾਹੋਂ ਰੋਕਣਾ, ਕਿਸੇ ਵੀ ਪ੍ਰਕਾਰ ਦੀ ਚੋਰੀ ਨਾ ਕਰਨੀ, ਪਵਿੱਤਰਤਾ, ਅੱਖ, ਨੱਕ, ਕੰਨ ਆਦਿ ਇੰਦਰੀਆਂ ਨੂੰ ਕੁਪੰਥ ਵੱਲੋਂ ਮੋੜਨਾ, ਧਰਮ ਪ੍ਰਧਾਨ ਬੁੱਧੀ ਧਾਰਨ ਕਰਨੀ, ਅਧਿਆਤਮ ਵਿੱਦਿਆ ਪੜ੍ਹਨੀ, ਸੱਚ ਬੋਲਣਾ ਅਤੇ ਕ੍ਰੋਧ ਨਾ ਕਰਨਾ ਇਹ ਧਰਮ ਦੇ ਦਸ ਲਕਸ਼ਣ ਹਨ। ਏਸੇ ਪ੍ਰਕਾਰ ਸਾਰਕੁਤਾਵਲੀ ਗ੍ਰੰਥਕਾਰ ਨੇ ਤਾਂ ਖਿਮਾ ਨੂੰ ਇੱਕ ਨੰਬਰ ਉੱਪਰ ਰੱਖਿਆ ਹੈ।

*"ਖਿਮਾ ਅਹਿੰਸਾ ਦਯਾ ਮ੍ਰਿਦੁ ਸਤ ਬਚਨ ਤਪ ਦਾਨ।*
*ਸ਼ੀਲ ਸ਼ੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ॥ "*

ਅੱਗੇ ਚੱਲਕੇ ਏਹੋ ਗ੍ਰੰਥਕਾਰ ਲਿਖਦਾ ਹੈ :

*"ਉਪਜੇ ਧਰਮ ਖਿਮਾ ਕੇ ਸੰਗਾ। ਧਰਮ ਕ੍ਰੋਧ ਕਰ ਹੋਤ ਵਿਭੰਗਾ॥ "*

ਭਾਵ ਧਰਮ ਦੀ ਵ੍ਰਿਧੀ ਜਾਂ ਵਿਸਥਾਰ ਹੀ ਖਿਮਾ ਕਰਕੇ ਹੁੰਦਾ ਹੈ ਅਤੇ ਕ੍ਰੋਧ ਕਰਨ ਨਾਲ ਧਰਮ ਨਸ਼ਟ ਹੋ ਜਾਂਦਾ ਹੈ। ਏਸੇ ਕਰਕੇ ਭਾਰਤ ਦੇ ਮਹਾਂ ਮਨੀਸ਼ੀ ਚਿੰਤਕਾਂ ਨੇ ਖਿਮਾ ਨੂੰ ਮਨੁੱਖੀ ਜੀਵਨ ਲਈ ਇੱਕ ਸੰਜੀਵਨੀ ਬੂਟੀ ਆਖਿਆ ਹੈ। ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਕਬੀਰ ਜੀ ਦਾ ਕਥਨ ਹੈ :

*"ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥ (ਪੰਨਾ ੧੩੭੨)"*

ਇਸਦਾ ਅਰਥ ਹੈ ਕਿ ਜਿੱਥੇ ਗਿਆਨ ਹੈ ਉਥੇ ਧਰਮ ਹੈ ਅਤੇ ਜਿੱਥੇ ਝੂਠ ਹੈ ਉਥੇ ਪਾਪਾਂ ਦਾ ਠਿਕਾਣਾ ਹੈ। ਉਹ ਅਸਥਾਨ ਕਾਲ ਭਾਵ ਮ੍ਰਿਤੂ ਦਾ ਕੇਂਦਰ ਹੈ ਜਿੱਥੇ ਲੋਭ ਦਾ ਬੋਲਬਾਲਾ ਹੈ ਪਰ ਜਿੱਥੇ ਖ਼ਿਮਾ ਦਾ ਪਹਿਰਾ ਹੈ, ਖ਼ਿਮਾ ਵਾਲੇ ਲੋਕ ਵੱਸਦੇ ਹਨ ਉਥੇ ਆਪ ਪ੍ਰਮੇਸ਼ਵਰ ਵਾਸਾ ਰੱਖਦਾ ਹੈ।

ਰਾਗ ਰਾਮਕਲੀ ਵਿੱਚ ਪਹਿਲੇ ਸਤਿਗੁਰੂ ਜੀ ਦਾ ਕਥਨ ਹੈ ਕਿ ਖੋਜਦਿਆਂ ਖੋਜਦਿਆਂ ਜਿਸ ਅੰਮ੍ਰਿਤ ਦੀ ਪ੍ਰਾਪਤੀ ਹੋਈ ਉਸਦੇ ਮਿਲ ਜਾਣ ਨਾਲ ਖ਼ਿਮਾ ਵੀ ਮਿਲ ਗਈ ਅਤੇ ਮਨ ਨੂੰ ਸਤਿਗੁਰੂ ਦੇ ਚਰਨਾਂ ਵਿੱਚ ਅਰਪਿਤ ਕਰ ਦਿੱਤਾ।

"ਖੋਜਤ ਖੋਜਤ ਅੰਮ੍ਰਿਤੁ ਪੀਆ॥
ਖਿਮਾ ਗਹੀ ਮਨੁ ਸਤਗੁਰਿ ਦੀਆ॥ (ਪੰਨਾ ੯੩੨)"

ਪੰਜਵੇਂ ਸਤਿਗੁਰੂ ਭਗਤ ਅਤੇ ਉਸਦੀ ਭਗਤੀ ਦੇ ਖਜ਼ਾਨੇ ਦਾ ਜ਼ਿਕਰ ਕਰਦਿਆਂ ਆਖਦੇ ਹਨ ਕਿ ਭਗਤਾਂ ਪਾਸ ਨਾਮ ਦਾ ਧਨ, ਖ਼ਿਮਾ, ਗਰੀਬੀ, ਅਨੰਦ, ਸਹਿਜ ਅਵਸਥਾ ਵਿੱਚ ਰਹਿ ਕੇ ਪ੍ਰਭੂ ਦਾ ਜਾਪ ਕਰਨਾ ਹੀ ਸੱਚੀ ਰਾਸ ਹੁੰਦੀ ਹੈ।

*"ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥*
*ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥*
*(ਪੰਨਾ ੨੫੩)"*

ਖ਼ਿਮਾ ਤੋਂ ਸੱਖਣੇ ਲੋਕਾਂ ਨੂੰ ਸਮਝਾਉਣੀ ਪਾਉਂਦਿਆਂ ਪਹਿਲੇ ਸਤਿਗੁਰੂ ਲਿਖਦੇ ਹਨ।

*"ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ॥*
*ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ॥ (ਪੰਨਾ ੯੩੭)"*

ਭਾਵ ਖ਼ਿਮਾ ਤੋਂ ਰਹਿਤ ਅਤੇ ਲੋਭ ਦੇ ਵੱਸ ਪਏ ਇਸ ਦੁਨੀਆਂ ਤੋਂ ਅਨੰਤ ਖੂਹਣੀਆਂ ਖਪ ਗਈਆਂ ਹਨ ਜਿੰਨਾਂ ਦੀ ਗਿਣਤੀ ਵੀ ਨਹੀ ਕੀਤੀ ਜਾ ਸਕਦੀ।

ਜੇ ਇਸ ਵਿਸ਼ੇ ਨੂੰ ਜ਼ਰਾ ਹੋਰ ਗਹੁ ਨਾਲ ਵੇਖਿਆ ਜਾਵੇ ਤਾਂ ਮਨੁੱਖ ਦਾ ਦਿਮਾਗ ਸਦਾ ਉੱਚੇ ਤੋਂ ਉੱਚੇ ਆਦਰਸ਼ਾਂ ਦੀ ਖੋਜ ਵਿੱਚ ਰਹਿੰਦਾ ਹੈ। ਆਧੁਨਿਕ ਅੰਗਰੇਜ਼ੀ ਸਿੱਖਿਆ ਤੋਂ ਪ੍ਰਭਾਵਿਤ ਲੋਕ ਜਿਸ ਈਸਾ ਮਸੀਹ ਦੇ ਜੀਵਨ ਨੂੰ ਆਦਰਸ਼ ਮੰਨਦੇ ਹਨ ਉਹਨਾਂ ਨੇ ਵੀ ਖ਼ਿਮਾ ਨੂੰ ਹੀ ਪ੍ਰਧਾਨਤਾ ਦਿੱਤੀ ਸੀ। ਉਹ ਇਉਂ ਕਿ ਈਸਾ ਮਸੀਹ ਨੂੰ ਫਾਂਸੀ ਦੇਣ ਲਈ ਲੱਕੜ ਦੀਆਂ ਫੱਟੀਆਂ ਨਾਲ ਮਨੁੱਖੀ ਸਰੀਰ ਦਾ ਇੱਕ ਅਜਿਹਾ ਚਿੱਤਰ ਬਣਾਇਆ ਗਿਆ ਸੀ ਜਿਸ ਵਿੱਚ ਇੱਕ ਕਾਠ ਦਾ ਪੁਤਲਾ ਆਪਣੀਆਂ ਦੋਵੇਂ ਬਾਹਾਂ ਸਿੱਧੀਆਂ ਕਰਕੇ ਖੜ੍ਹਾ ਹੈ। ਓਸੇ ਕਰਾਸ ਵਰਗੇ ਚਿੱਤਰ ਨਾਲ ਹਜ਼ਰਤ ਈਸਾ ਜੀ ਨੂੰ ਨੂੜਿਆ ਗਿਆ ਸੀ ਤੇ ਮੱਥੇ ਤੋਂ ਸ਼ੁਰੂ ਕਰਕੇ ਉਹਨਾਂ ਦੇ ਸੰਪੂਰਨ ਜਿਸਮ ਵਿੱਚ ਤਿਖੇ ਲੋਹੇ ਦੇ ਕਿੱਲ ਗੱਡੇ ਗਏ ਸਨ। ਆਪ ਦੇ ਸਾਰੇ ਸਰੀਰ ਉੱਪਰ ਜਦੋਂ ਕਿੱਲ ਗੱਡੇ ਗਏ ਅਤੇ ਆਖਿਰ ਜੱਲਾਦ ਨੇ ਮੂੰਹ ਵਿੱਚ ਕਿੱਲ ਗੱਡਣਾ ਚਾਹਿਆ ਤਾਂ ਆਪ ਨੇ ਉਸ ਮਹਾਨ ਸ਼ਕਤੀ ਅਗਮ ਅਗੋਚਰ ਰੱਬ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ "ਹੇ ਪਰਮ ਪਿਤਾ ਪਰਮਾਤਮਾ ਤੂੰ ਇਹਨਾਂ ਲੋਕਾਂ ਨੂੰ ਖ਼ਿਮਾ ਕਰ ਦੇਂਵੀ ਕਿਉਂਕਿ ਇਹਨਾਂ ਨੂੰ ਇਹ ਨਹੀਂ ਪਤਾ ਕਿ ਇਹ ਕੀ ਕਰ ਰਹੇ ਹਨ"। ਵੇਖੋ ਕਿਤਨੀ ਕਮਾਲ ਦੀ ਖ਼ਿਮਾ ਹੈ ਹਜ਼ਰਤ ਈਸਾ ਦੀ!

ਅਹੁ ਵੇਖੋ ਕੁਰੂਕਸ਼ੇਤਰ ਦੀ ਰਣਭੂਮੀ ਵਿੱਚ ਹਜ਼ਾਰਾਂ ਹੀ ਸੂਰਮਿਆਂ ਦੀਆਂ ਲਾਸ਼ਾਂ ਗਿਰੀਆਂ ਪਈਆਂ ਹਨ। ਟੁੱਟੇ ਹੋਏ ਰਥ, ਕੱਟੇ ਹੋਏ ਘੋੜਿਆਂ ਦੇ ਜਿਸਮ, ਸੁੰਢਾਂ ਤੋਂ ਰਹਿਤ ਹੋਏ ਹਾਥੀ ਜਿੰਨ੍ਹਾਂ ਦੇ ਮੱਥੇ ਤਿੱਖੇ ਤੇਜ਼ ਭਾਲਿਆਂ ਨਾਲ ਵਿੰਨ੍ਹੇ ਹੋਏ ਸਨ। ਖੂਨ ਨਾਲ ਲੱਥਪੱਥ ਇੱਕ ਤਰ੍ਹਾਂ ਨਾਲ ਕਾਲੇ ਪਹਾੜ ਹੀ ਜਾਪਦੇ ਹਨ। ਜਿੰਨ੍ਹਾਂ ਵਿੱਚੋਂ ਲਾਲ ਪਾਣੀ ਦੇ ਝਰਨੇ ਵਹਿ ਰਹੇ ਹੋਣ।(ਏਥੇ ਹਾਥੀ ਪਹਾੜ ਦੇ ਪ੍ਰਤੀਕ ਹਨ ਅਤੇ ਲਾਲ ਪਾਣੀ ਖੂਨ ਦਾ ਲਖਾਇਕ ਹੈ)।ਗਿੱਦੜ ਹੂੰਕਾਰਾਂ ਕਰ ਰਹੇ ਹਨ, ਕੁੱਤੇ ਭੌਂਕਾ ਭੌਂਕੀ ਕਰਕੇ ਇੱਕ ਦੂਜੇ ਨਾਲ ਲੜ ਭਿੜ ਰਹੇ ਹਨ। ਕਲਜੋਗਣੀਆਂ ਦਾ ਨਾਚ ਸ਼ੁਰੂ ਹੈ। ਭੈਰਵ ਅਤੇ ਭੂਤ ਮਾਸ ਖਾ ਖਾ ਕੇ ਡਕਾਰ ਰਹੇ ਹਨ ਤੇ ਏਨੇ ਕੁਝ ਦੇ ਵਿਚਾਲੇ ਇੱਕ ਚਿੱਟੇ ਦਾਹੜੇ ਵਾਲਾ, ਰੇਸ਼ਮੀ ਕੱਪੜਿਆਂ ਵਿੱਚ ਲਿਪਟਿਆਂ ਹੋਇਆ ਅਤੇ ਬਾਣਾਂ ਨਾਲ ਜਿਸਦਾ ਰੋਮ ਰੋਮ ਵਿੰਨਿਆਂ ਹੋਇਆ ਹੈ, ਮਹਾਨ ਯੋਧਾ, ਜਗਤ ਵਿਲੱਖਣ ਬ੍ਰਹਮਚਾਰੀ, ਬ੍ਰਹਮਗਿਆਨੀ, ਮਹਾਤਮਾ, ਭਗਵਾਨ ਸ਼੍ਰੀ ਕ੍ਰਿਸ਼ਨ ਦੇ ਪਰਮ ਭਗਤ, ਮਹਾਨ ਭਾਗਵਤ, ਭਿਅੰਕਰ ਭੀਸ਼ਮ, ਅਖੰਡ ਮੰਡਲਾਕਾਰ ਪ੍ਰਿਥਵੀ ਦੇ ਇੱਕੋ ਇੱਕ ਜਗਤ ਵਿਜੱਈ ਯੋਧਾ ਧੁਰੰਦਰ

ਧਨੁਸ਼ਧਾਰੀ ਪਰਸ਼ੂਰਾਮ ਦੇ ਸ਼ਿਸ਼, ਇੱਛਾ ਮ੍ਰਿਤੂ ਦਾ ਵਰ ਪ੍ਰਾਪਤ, ਕੁਰੂ ਕੁਲ ਦੇ ਪਿਤਾਮਾ ਬਾਣਾਂ ਦੀ ਸੇਜ ਤੇ ਪਏ ਹਨ। ਕੌਰਵ ਦਲ ਦੇ ਮਹਾਂਰਥੀ ਨਮਸਕਾਰਾਂ ਕਰ ਕਰ ਕੇ ਹੱਥ ਬੰਨ੍ਹੀ ਖੜ੍ਹੇ ਹਨ ਅਤੇ ਉਹਨਾਂ ਦੇ ਸਰੀਰਾਂ ਨੂੰ ਤੀਰਾਂ ਨਾਲ ਛਲਨੀ ਛਲਨੀ ਕਰਨ ਵਾਲੇ ਅਰਜੁਨ ਜਦੋਂ ਅੱਥਰੂ ਭਰੇ ਨੇਤਰਾਂ ਨਾਲ ਅਤੇ ਆਤਮਿਕ ਗਲਾਨੀ ਤੇ ਪਛਤਾਵੇ ਵਿੱਚ ਗੜੂੰਦ ਉਹਨਾਂ ਦੇ ਚਰਨ ਸਪਰਸ਼ ਕਰਦੇ ਹਨ ਤਾਂ ਭੀਸ਼ਮ ਅਰਜੁਨ ਨੂੰ ਛਾਤੀ ਨਾਲ ਲਗਾ ਲੈਂਦੇ ਹਨ ਅਤੇ ਆਖਦੇ ਹਨ ਬੇਟਾ! ਤੇਰਾ ਕੋਈ ਕਸੂਰ ਨਹੀਂ ਇਹ ਤਾਂ ਕਸ਼ੱਤਰੀਆਂ ਦਾ ਪ੍ਰਮੁੱਖ ਧਰਮ ਹੈ। ਇਹ ਵੱਖਰੀ ਗੱਲ ਹੈ ਕਿ ਹਾਲਾਤ ਅਜਿਹੇ ਬਣ ਗਏ ਕਿ ਤੇਰੇ ਤੀਰ ਮੇਰੇ ਉੱਪਰ ਚੱਲ ਗਏ ਅਥਵਾ ਮੈਂ ਕਿਹੜਾ ਘੱਟ ਕਰਨੀ ਸੀ। ਹੇ ਮਹਾਨ ਵੀਰ ਅਰਜੁਨ! ਮੈਂ ਤੈਨੂੰ ਇਸ ਕੁਲ ਬ੍ਰਿਧ ਦੇ ਘਾਤ ਦੋਸ਼ ਤੋਂ ਮੁਕਤ ਕਰਦਾ ਹਾਂ ਅਤੇ ਮੇਰਾ ਅਸ਼ੀਰਵਾਦ ਹੈ ਕਿ ਤੇਰੀ ਕੀਰਤੀ ਅਤੇ ਯਸ਼ ਅਮਰ ਰਹਿਣ। ਵੇਖੋ ਕੈਸੀ ਅਦਭੁਤ ਖ਼ਿਮਾ ਹੈ। ਵਾਰ ਵਾਰ ਪ੍ਰਣਾਮ ਕਰਨ ਨੂੰ ਜੀਅ ਕਰਦਾ ਹੈ ਇਸ ਕਿਸਮ ਦੇ ਮਹਾਨ ਲੋਕਾਂ ਨੂੰ।

ਸ਼੍ਰੀ ਕ੍ਰਿਸ਼ਨ ਭਗਵਾਨ ਦੇ ਲੀਲ੍ਹਾ ਸਮਾਪਤ ਕਰਨ ਦੇ ਉਸ ਮਹਿਮਾ ਮਈ ਚਿੱਤਰ ਨੂੰ ਵੇਖ ਕੇ ਇੱਕ ਅਜਿਹੇ ਮਹਾਨ ਦ੍ਰਿਸ਼ਟੀਕੋਣ ਅਤੇ ਮ੍ਰਿਤੂ ਦੀ ਵਿਲੱਖਣ ਵਿਆਖਿਆ ਦੁਨੀਆਂ ਦੇ ਸਾਹਮਣੇ ਆਉਂਦੀ ਹੈ ਜੋ ਕਦੇ ਕਿਸੇ ਨੇ ਵੇਖੀ ਹੀ ਨਹੀਂ । ਸ਼੍ਰੀ ਮਦ ਭਾਗਵਤ ਮਹਾਂਪੁਰਾਣ ਦੇ ਗਿਆਰਵੇਂ ਸਕੰਦ ਦੇ ੩੦ਵੇਂ ਅਧਿਆਇ ਵਿੱਚ ਇਸਦਾ ਵਿਸਤ੍ਰਿਤ ਚਿਤਰਨ ਹੋਇਆ ਹੈ। ਮਹਾਂਰਿਸ਼ੀ ਵੇਦਵਿਆਸ ਆਖ ਰਹੇ ਹਨ ਕਿ ਸ਼੍ਰੀ ਬਲਰਾਮ ਜੀ ਦੇ ਪਰਮਪਦ ਵਿੱਚ ਲੀਨ ਹੋ ਜਾਣ ਤੋਂ ਬਾਅਦ ਭਗਵਾਨ ਸ਼੍ਰੀ ਕ੍ਰਿਸ਼ਨ ਆਪਣਾ ਚਤੁਰਭੁਜ ਰੂਪ ਧਾਰਨ ਕਰਕੇ ਚਾਰੋਂ ਦਿਸ਼ਾ ਨੂੰ ਚਮਕਾਉਂਦੀ ਹੋਈ ਆਪਣੀ ਦਿੱਬ ਜੋਤੀ ਦੇ ਨਾਲ ਇੱਕ ਪਿੱਪਲ ਦੇ ਬ੍ਰਿਖ ਦੀ ਛਾਂ ਹੇਠ ਚੁੱਪ ਚਾਪ ਧਰਤੀ ਉੱਪਰ ਬੈਠੇ ਹੋਏ ਹਨ। ਉਸ ਵੇਲੇ ਉਹਨਾਂ ਦੇ ਜਲ ਨਾਲ ਭਰੇ ਬੱਦਲ ਸਮਾਨ ਸ਼ਿਆਮ ਵਰਣ ਦਿੱਬ ਮੰਗਲਮਯ ਸਰੀਰ ਵਿੱਚੋਂ ਸਿਉਨੇ ਦੇ ਸਮਾਨ ਚਮਕਦੀ ਹੋਈ ਜੋਤੀ ਨਿੱਕਲ ਰਹੀ ਸੀ। ਛਾਤੀ ਉੱਪਰ ਸ਼੍ਰੀ ਵਤਸ ਦਾ ਚਿੰਨ੍ਹ ਸੀ। ਧੋਤੀ ਅਤੇ ਚਾਦਰ ਦੋ ਰੇਸ਼ਮੀ ਵਸਤਰ ਧਾਰਨ ਕੀਤੇ ਹੋਏ ਸੀ। ਉਹਨਾਂ ਦੇ ਮੁੱਖ ਕਮਲ ਉੱਪਰ ਸੁੰਦਰ ਮੁਸਕਾਨ ਛਾਈ ਹੋਈ ਸੀ। ਕਮਲ ਦਲ ਦੇ ਤੁੱਲ ਵਿਸ਼ਾਲ ਨੇਤਰ ਅਤੇ ਸਰੀਰ ਉੱਪਰ ਯਥਾ ਸਥਾਨ ਕਰਧਨੀ ਯੱਗਯੋਪਵੀਤ, ਮੁਕਟ, ਕੰਗਨ, ਬਾਜ਼ੂ ਬੰਦ, ਹਾਰ ਅਤੇ ਕੌਸਤੁਭ ਮਣੀ ਆਦਿ ਆਭੂਸ਼ਣ ਬਿਰਾਜਮਾਨ ਸੀ। ਸ਼ੰਖ, ਚੱਕਰ, ਗਦਾ, ਪਦਮ ਧਾਰਨ ਕਰੇ ਹੋਏ ਸਨ। ਉਹਨਾਂ ਨੇ ਉਸ ਵੇਲੇ ਆਪਣੇ ਖੱਬੇ ਪੈਰ ਨੂੰ ਸੱਜੇ ਪੱਟ ਉੱਪਰ ਰੱਖਿਆ ਹੋਇਆ ਸੀ। ਜਿਸ ਵਿੱਚੋਂ ਲਾਲ ਰੰਗ ਦੀਆਂ ਕਿਰਨਾਂ ਨਿੱਕਲ ਰਹੀਆਂ ਸਨ ਜੋ ਕਿ ਉਹਨਾਂ ਦੇ ਪਦਮ

ਚੱਕਰ ਦਾ ਚਿੰਨ੍ਹ ਸੀ। ਉਸ ਵੇਲੇ ਇੱਕ ਜ਼ਰਾ ਨਾਮ ਦੇ ਵਿਆਧ ਨੇ ਮਹਾਰਾਜ ਨੂੰ ਭੁਲੇਖੇ ਨਾਲ ਇੱਕ ਮ੍ਰਿਗ ਸਮਝ ਕੇ ਅਤੇ ਉਹਨਾਂ ਦੇ ਚਮਕਦੇ ਪਾਦ ਪਦਮ ਨੂੰ ਮ੍ਰਿਗ ਨੇਤਰ ਜਾਣ ਕੇ ਇੱਕ ਭਿਆਨਕ ਜ਼ਹਿਰ ਨਾਲ ਭਿੱਜਿਆ ਹੋਇਆ ਬਾਣ ਮਾਰਿਆ। ਖ਼ੂਨ ਦੀ ਧਾਰਾ ਚੱਲ ਪਈ ਪਰ ਬਹੁਤ ਜਲਦੀ ਵਿਆਧ ਨੂੰ ਆਪਣੀ ਭੁੱਲ ਦਾ ਗਿਆਨ ਹੋ ਗਿਆ ਉਹ ਦੌੜਦਾ ਹੋਇਆ ਹਜ਼ੂਰ ਦੇ ਚਰਨਾਂ ਉੱਪਰ ਗਿਰ ਗਿਆ ਅਤੇ ਧਾਹਾਂ ਮਾਰ ਮਾਰ ਕੇ ਰੋਣ ਲੱਗ ਪਿਆ। ਉਹ ਆਪਣੇ ਆਪ ਨੂੰ ਖ਼ੁਦ ਹੀ ਸਰਾਪ ਦੇਣ ਲੱਗ ਪਿਆ ਅਤੇ ਖ਼ੁਦ ਨੂੰ ਮਹਾਂਨੀਚ ਅਤੇ ਮਹਾਂਪਾਪੀ ਪੁਕਾਰਨ ਲੱਗਾ। ਵਿਆਧ ਨੇ ਆਖਿਆ ਹੇ ਮਧੂਸੂਦਨ! ਮੈਥੋਂ ਅਨਜਾਣੇ ਵਿੱਚ ਇਹ ਅਪਰਾਧ ਹੋ ਗਿਆ। ਮੈਂ ਆਪ ਦਾ ਅਪਰਾਧੀ ਹਾਂ, ਤੁਸੀਂ ਯਸ਼ੱਸਵੀ, ਨਿਸ਼ਪਾਪ ਹੋਂ। ਜੇ ਹੋ ਸਕੇ ਤਾਂ ਕ੍ਰਿਪਾ ਕਰਕੇ ਮੇਰੇ ਇਸ ਅਪਰਾਧ ਨੂੰ ਖਿਮਾ ਕਰ ਦਿਉ। ਈਰਖਾ ਅਤੇ ਕ੍ਰੋਧ ਤੋਂ ਰਹਿਤ ਠਾਕੁਰ ਜੀ ਨੇ ਤੁਰੰਤ ਉੱਠ ਕੇ ਵਿਆਧ ਨੂੰ ਆਪਣੀ ਛਾਤੀ ਨਾਲ ਇਸ ਪ੍ਰਕਾਰ ਲਗਾ ਲਿਆ ਜਿਵੇਂ ਉਸਨੇ ਕੋਈ ਗੁਨਾਹ ਕੀਤਾ ਹੀ ਨਾ ਹੋਵੇ ਅਤੇ ਆਖਣ ਲੱਗੇ:

*"ਮਾ ਭੈਜੇਰਿ ਤ੍ਵਮੁਤਿਸ਼ਠ ਕਾਮ ਏਸ਼ ਕ੍ਰਿਤੋ ਹਿ ਮੇ।*
*ਯਾਹਿ ਤ੍ਵੰ ਮਦਨੁਜ਼ਾਤ: ਸ੍ਵਰਗੰ ਸੁਕ੍ਰਿਤਿਨਾਂ ਪਦਮ੍।। (ਸ.ਭਾ 11-30-39)"*

ਭਾਵ ਹੇ ਜ਼ਰ ਉੱਠ! ਉੱਠ ਤੂੰ ਡਰ ਮੱਤ ਇਹ ਤਾਂ ਤੂੰ ਮੇਰਾ ਹੀ ਕੰਮ ਕੀਤਾ ਹੈ। ਮੇਰੀ ਇੱਛਾ ਦੀ ਪੂਰਤੀ ਕੀਤੀ ਹੈ। ਜਾਹ ਮੇਰੀ ਆਗਿਆ ਨਾਲ ਤੂੰ ਸਵਰਗ ਲੋਕ ਵਿੱਚ ਜਾਕੇ ਨਿਵਾਸ ਕਰ ਜਿਸਦੀ ਪ੍ਰਾਪਤੀ ਵੱਡੇ ਵੱਡੇ ਪੁੰਨਵਾਨਾਂ ਨੂੰ ਹੁੰਦੀ ਹੈ। ਕਿਤਨਾ ਵਿੱਲਖਣ ਆਦਰਸ਼ ਹੈ ਇਹ ਖਿਮਾ ਦਾ! ਧੰਨ ਹਨ ਭਗਵਾਨ ਸ਼੍ਰੀ ਵਾਸੂਦੇਵ ਤੇ ਨਮਸਕਾਰ ਹੈ ਉਹਨਾਂ ਦੀ ਖਿਮਾ ਪ੍ਰਸਤੀ ਨੂੰ!

ਚਲੋ ਕਰਤਾਰਪੁਰ ਦੀ ਰਣਭੂਮੀ ਦਾ ਰੰਗ ਵੇਖੀਏ। ਗਰਮੀ ਦੀ ਰੁੱਤ ਹੈ। ਛੇਵੇਂ ਸਤਿਗੁਰੂ ਹਰਗੋਬਿੰਦ ਪਾਤਸ਼ਾਹ ਨਾਲ ਉਹਨਾਂ ਦੇ ਹੀ ਲਾਡਾਂ ਨਾਲ ਪਾਲ ਪਲੋਸ ਕੇ ਤਿਆਰ ਕੀਤੇ ਅਤੇ ਅੱਜ ਵੈਰੀ ਬਣੇ ਇੱਕ ਪਠਾਨ ਬੱਚੇ ਪੈਂਦੇ ਖਾਂ ਦਾ ਮੁਕਾਬਲਾ ਹੈ। ਰਣਭੇਰੀਆਂ ਵੱਜ ਰਹੀਆਂ ਨੇ, ਯੋਧੇ ਜੂਝ ਰਹੇ ਹਨ। ਇੱਕ ਦੂਜੇ ਨਾਲ ਗੁੱਥਮ ਗੁੱਥਾ ਹੋ ਹੋ ਕੇ ਬਲ ਦੀ ਅਜ਼ਮਾਈ ਹੋ ਰਹੀ ਹੈ। ਅੱਖਾਂ ਵਿੱਚ ਰੋਹ,, ਮੱਥਿਆਂ ਉੱਪਰ ਤਿੱਖੀਆਂ ਤਿਉੜੀਆਂ, ਸੂਰਮੇ ਇੱਕ ਦੂਜੇ ਨੂੰ ਤੋਮਰ, ਤੀਰ, ਤਲਵਾਰ, ਭਾਲੇ, ਗੁਰਜਾਂ ਅਤੇ ਖੰਡਿਆਂ ਨਾਲ ਵੱਢ ਰਹੇ ਹਨ ਕੱਟ ਰਹੇ ਹਨ। ਸੰਗਰਾਮ ਜ਼ੋਰਾਂ ਉੱਪਰ ਜ਼ਾਰੀ ਹੈ। ਪੈਂਦੇ ਖਾਂ ਆਪਣਾ ਘੋੜਾ ਦੁੜਾਕੇ ਭਾਰੀ ਪੀਰ ਛੱਠਮ ਗੁਰੂ ਦੇ ਸਾਹਮਣੇ ਆਉਂਦਾ ਹੈ ਅਤੇ ਲਲਕਾਰਦਾ ਹੈ। ਸ਼ਹਿਨਸ਼ਾਹ ਉਸਦੀ ਵੰਗਾਰ ਨੂੰ ਸਵੀਕਾਰ ਕਰਕੇ ਸਾਹਮਣੇ ਪਹੁੰਚਦੇ ਹਨ ਅਤੇ ਆਖਦੇ ਹਨ ਖਾਨਾਂ ਕਰ

ਵਾਰ! ਫਿਰ ਸ਼ਾਇਦ ਵੇਲਾ ਨਾ ਮਿਲੇ। ਉਹ ਕੁਝ ਕੁ ਸਮਾਂ ਘੋੜੇ ਉੱਪਰ ਚੜ੍ਹਿਆ ਤਲਵਾਰ ਦੇ ਵਾਰ ਕਰਦਾ ਹੈ ਅਤੇ ਫਿਰ ਆਪਣੀ ਯੁੱਧ ਵਿੱਦਿਆ ਦਾ ਕੂਟ ਨੀਤਕ ਪ੍ਰਯੋਗ ਕਰਕੇ ਤੁਰੰਤ ਆਪਣੇ ਘੋੜੇ ਨੂੰ ਤਿਆਗ ਕੇ ਹਜ਼ੂਰ ਦੇ ਘੋੜੇ ਹੇਠਾਂ ਚਲਾ ਜਾਂਦਾ ਹੈ ਅਤੇ ਉਸਦੇ ਤੰਗ ਨੂੰ ਫੜ੍ਹਕੇ ਘਾਤ ਲਗਾਕੇ ਸਤਿਗੁਰਾਂ ਨੂੰ ਖ਼ਤਮ ਕਰਨਾ ਚਾਹੁੰਦਾ ਹੈ। ਕਦੇ ਸੱਜਿਓਂ ਕਦੇ ਖੱਬਿਓਂ। ਪੈਂਦੇ ਖਾਂ ਇਤਨਾ ਬਲਵਾਨ ਸੀ ਕਿ ਉਹ ਇੱਕ ਹੱਥ ਨਾਲ ਘੋੜੇ ਦੇ ਤੰਗ ਨੂੰ ਫੜ੍ਹਕੇ ਉਸਨੂੰ ਇੱਕ ਕਦਮ ਵੀ ਅੱਗੇ ਪਿੱਛੇ ਨਹੀਂ ਹੋਣ ਦੇ ਰਿਹਾ ਸੀ ਅਤੇ ਨਾਲ ਨਾਲ ਘਾਤ ਲਗਾ ਕੇ ਸਾਹਿਬਾਂ ਉੱਪਰ ਵਾਰ ਕਰਨ ਦੀ ਕੋਸ਼ਿਸ਼ ਕਰਦਾ ਹੈ। ਉਸਨੇ ਇੱਕ ਦੋ ਬਹੁਤ ਹੀ ਭਿਅੰਕਰ ਵਾਰ ਕੀਤੇ ਜੋ ਮਹਾਰਾਜ ਨੇ ਆਪਣੀ ਢਾਲ ਉੱਪਰ ਬੋਚੇ ਅਤੇ ਤੀਜਾ ਵਾਰ ਕਰਨ ਵਾਸਤੇ ਜਦੋਂ ਉਸਨੇ ਘੋੜੇ ਦੇ ਥੱਲਿਓਂ ਆਪਣਾ ਸਿਰ ਬਾਹਰ ਕੱਢਿਆ ਤਾਂ ਹਜ਼ੂਰ ਨੇ ਆਪਣੀ ਬਹੁਤ ਹੀ ਭਾਰੀ ਢਾਲ ਉਸਦੇ ਸਿਰ ਵਿੱਚ ਦੇ ਮਾਰੀ। ਖਾਨ ਮੂਰਛਾ ਖਾ ਕੇ ਡਿੱਗ ਪਿਆ। ਸਤਿਗੁਰਾਂ ਨੇ ਵੀ ਘੋੜਾ ਤਿਆਗ ਦਿੱਤਾ ਅਤੇ ਨੇੜੇ ਹੋ ਕੇ ਉੱਚੀ ਗਰਜ਼ਨਾ ਨਾਲ ਆਖਿਆ ਉੱਠ ਖਾਨਾਂ !ਮੇਰੇ ਵਾਰ ਮੈਨੂੰ ਮੋੜ ਅਤੇ ਪੈਂਦੇ ਖਾਨ ਬਹੁਤ ਹੀ ਜਲਦੀ ਨਾਲ ਚਿੱਤਰੇ ਵਰਗੀ ਹੁਸ਼ਿਆਰੀ ਵਿਖਾਉਂਦਿਆਂ ਆਨ ਖੜ੍ਹਾ ਹੋਇਆ ਤੇ ਆਖਿਆ ਕਿ ਪੀਰਾ! ਤੇਰੇ ਉੱਪਰ ਸ਼ਸਤਰਾਂ ਦਾ ਵਾਰ ਕਰਨ ਦੀ ਜ਼ਰੂਰਤ ਨਹੀਂ ਮੈਂ ਤੈਨੂੰ ਉਂਝ ਹੀ ਫੜ੍ਹ ਸਕਦਾ ਹਾਂ। ਤਾਂ ਇਉਂ ਕਹਿਕੇ ਉਸਨੇ ਮੱਲ ਵਿੱਦਿਆ ਦੇ ਅਨੇਕ ਦਾਅ ਵਰਤ ਕੇ ਹਜ਼ੂਰ ਨੂੰ ਪਛਾੜਨਾ ਅਤੇ ਪਕੜਨਾ ਚਾਹਿਆ। ਕਾਫੀ ਚਿਰ ਇਹ ਸਿਲਸਿਲਾ ਜਾਰੀ ਰਹਿਣ ਉੱਪਰ ਮਹਾਨ ਬਲੀ ਅਦਭੁਤ ਯੋਧੇ ਤੇਗ ਤਲਵਾਰ ਦੇ ਧਨੀ ਅਜਿੱਤ ਰਣਵੀਰ ਪਾਤਸ਼ਾਹ ਨੇ ਉੱਚੀ ਲਲਕਾਰਾ ਮਾਰਕੇ ਆਖਿਆ ਕਿ "ਸਾਵਧਾਨ ਹੋਜਾ ਖਾਨਾ ਚੰਡੀ ਆਉਂਦੀ ਹੈ" ਤੇ ਇਸ ਜੰਗਾਂ ਦੇ ਜੇਤੂ ਗੁਰੂ ਦੀ ਤਲਵਾਰ ਨੇ ਪੈਂਦੇ ਖਾਨ ਦੇ ਸਰੀਰ ਨੂੰ ਮੋਢੇ ਤੇ ਲੈ ਕੇ ਟੇਢਾ ਚੀਰਾ ਪਾਉਂਦਿਆਂ ਇਉਂ ਕੱਟ ਦਿੱਤਾ ਜਿਵੇਂ ਕੋਈ ਸਾਬਣਗਰ ਸਾਬਣ ਦੇ ਟੁਕੜੇ ਟੁਕੜੇ ਕਰਦਾ ਹੈ। ਖਾਨ ਭਮੱਤਰੀ ਖਾਕੇ ਡਿੱਗਿਆ। ਹਜ਼ੂਰ ਦਾ ਮਨ ਕ੍ਰਿਪਾ ਦੇ ਘਰ ਵਿੱਚ ਆਇਆ ਅਤੇ ਆਖਿਆ ਪੈਂਦਿਆ! ਤੇਰਾ ਮੁਸਲਮਾਨ ਦੇ ਘਰ ਜਨਮ ਹੋਇਆ ਹੈ ਕਲਮਾ ਪੜ੍ਹ। ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਨੇ ਏਥੇ ਬਹੁਤ ਸੁੰਦਰ ਵਰਨਣ ਕੀਤਾ ਹੈ।

*"ਪੈਂਦਖਾਨ ਜਬਿ ਦੀਨ ਹ੍ਵੈ ਕੀਨਸਿ ਬਾਕ ਬਖਾਨ।*
*ਸ਼੍ਰੀ ਗੁਰ ਤੁਮਰੇ ਹਾਥ ਕੀ ਮਿਸਰੀ ਕਲਮਾ ਜਾਨ॥ "*

*ਚੌਪਈ॥*

*ਸੁਨਤਿ ਸਨੇਹ ਰਿਦੈ ਹੁਇ ਆਯੋ।*

ਪ੍ਰਤਿਪਾਰਯੋ ਪੂਰਬ ਅਪਨਾਯੋ।
ਨਿਜ ਕਰ ਗ੍ਰਾਸ ਪਾਇ ਮੁਖ ਮਾਂਹੀ।
ਉੱਤਮ ਵਸਤ ਦੇਤਿ ਨਿਤ ਜਾਂਹੀ॥
ਭਾਂਤਿ ਭਾਂਤਿ ਪੋਸ਼ਿਸ਼ ਪਹਿਰਾਇ।
ਭਾਂਤਿ ਭਾਂਤਿ ਕੇ ਅਸਨ ਅਚਾਇ।
ਪੁਨਹਿ ਬਿਲੋਕਿ ਜਿਸਹਿਂ ਹਰਖਾਵੈਂ।
ਦਾਨ ਮਾਨ ਦੇ ਨਿਤ ਤ੍ਰਿਪਤਾਵੈਂ।
ਤਿਸਕੀ ਦਸ਼ਾ ਦੇਖਿ ਦੁਖਵਾਰੀ।
ਕਮਲ ਬਿਲੋਚਨਿ ਤੇ ਤਜਿ ਵਾਰੀ।
ਬਦਨ ਸ੍ਵੇਦ ਜਿਸਕੇ ਬਹੁ ਹੋਵਾ।
ਤਰਫਤਿ ਪਰਯੋ ਘਾਮ ਮਹਿਂ ਜੋਵਾ॥
ਸਿਪਰ ਸਾਥ ਕੀਨਸਿ ਤਬਿ ਛਾਯਾ।
ਹੋਤ ਬਦਨ ਪਰ ਘਾਮ ਮਿਟਾਯਾ।
ਦੇਖਤਿ ਖਰੇ ਅਸ਼ੂ ਦ੍ਰਿਗ ਝਰੈਂ।
ਪੈਂਦਖਾਨ ਕੇ ਮੁਖ ਪਰ ਪਰੈਂ॥
ਜਿਮ ਕਾਸ਼ਟ ਕੋ ਪਾਰ ਬਧਾਵੈ।
ਅਪਨਿ ਜਾਨਿ ਤਿਹ ਜਲ ਨ ਡੁਬਾਵੈ।
ਤਰਫਤਿ ਪਰਯੋ ਛਿਨਕ ਮੈਂ ਮਰਯੋ।
ਸਤਿਗੁਰ ਨੇਹੁ ਅਧਿਕ ਉਰ ਕਰਯੋ॥ "

(ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੮, ਅੰਸੂ ੨੮)"

ਕਿ ਪੈਂਦੇ ਖਾਂ ਨੇ ਜਦੋਂ ਦੀਨਤਾ ਪੂਰਵਕ ਅਰਜ਼ ਕੀਤੀ ਕਿ ਹੇ ਸ਼੍ਰੀ ਸਤਿਗੁਰੂ ਜੀ ਆਪਦੇ ਹੱਥੋਂ ਚੱਲੀ ਤਲਵਾਰ ਮੇਰੇ ਲਈ ਮਿਸ਼ਰੀ ਵਰਗਾ ਮਿੱਠਾ ਕਲਮਾ ਹੈ। ਏਥੇ ਮਿਸ਼ਰੀ ਸ਼ਬਦ ਬੜੀ ਕਾਵਿ ਪ੍ਰਤਿਭਾ ਨਾਲ ਕਵੀ ਜੀ ਨੇ ਅੰਕਿਤ ਕੀਤਾ ਹੈ। ਕਿਉਂਕਿ ਮਿਸਰ ਇੱਕ ਅਜਿਹਾ ਦੇਸ ਹੈ ਜਿੱਥੋਂ ਦੀ ਮਿਸ਼ਰੀ, ਕਲਮਾ ਤੇ ਤਲਵਾਰ ਤਿੰਨੇ ਹੀ ਮਸ਼ਹੂਰ ਚੀਜ਼ਾਂ ਹਨ। ਇਸ ਲਈ ਖਾਨ ਅਰਜ਼ ਕਰਦਾ ਹੈ ਕਿ ਤੇਰੇ ਹੱਥ ਦੀ ਤਲਵਾਰ ਐ ਸ਼ਹਿਨਸ਼ਾਹ! ਮੇਰੇ ਲਈ ਮਿਸਰ ਦੇਸ਼ ਦੇ ਪਾਕ ਕਲਮੇ ਵਰਗੀ ਹੈ ਕਿਉਂਕਿ ਤੇਰੀ ਤਲਵਾਰ ਮਿਸ਼ਰ ਦੇਸ਼ ਦੀ ਬਣੀ ਹੈ ਤੇ ਮੇਰੇ ਲਈ ਮਿਸ਼ਰੀ ਸਮਾਨ ਮਿੱਠੀ ਹੈ। ਫਿਰ ਹੋਰ ਇੱਕ ਵਿਲੱਖਣਤਾ ਹੈ ਇਸ ਪਦ ਵਿੱਚ ਕਿ ਕਲਮਾ ਮੁਕਤੀ ਦਾਤਾ ਹੈ, ਮਿਸ਼ਰੀ ਰੋਗ ਨਿਵਾਰਕ ਔਸ਼ਧੀ ਹੈ ਤੇ ਤਲਵਾਰ ਦੇ ਵਾਰ ਨਾਲ ਮਰਨਾ ਸੂਰਮਿਆਂ ਦਾ ਗਹਿਣਾ ਹੈ। ਏਥੇ ਧੁਨੀ ਅਲੰਕਾਰ ਦਾ ਬਹੁਤ

ਹੀ ਖ਼ੂਬਸੂਰਤ ਪ੍ਰਯੋਗ ਭਾਈ ਸਾਹਿਬ ਨੇ ਕੀਤਾ ਹੈ। ਜਦੋਂ ਇਹ ਬੇਨਤੀ ਭਰੇ ਸ਼ਬਦ ਸਤਿਗੁਰਾਂ ਨੇ ਸੁਣੇ ਤਾਂ ਤੁਰੰਤ ਘੋੜੇ ਤੋਂ ਉੱਤਰੇ ਅਤੇ ਉਸ ਨਾਲ ਬੀਤੇ ਪਿਛਲੇ ਸਮੇਂ ਦੀਆਂ ਮਿੱਠੀਆਂ ਯਾਦਾਂ ਦਿਲ ਵਿੱਚ ਵਿਚਾਰਨ ਲੱਗੇ ਕਿ ਇਸਨੂੰ ਮੈਂ ਆਪਣੇ ਹੱਥੀਂ ਪਾਲਿਆ ਸੀ। ਉੱਤਮ ਚੀਜ਼ਾਂ ਨਾਲ ਨਿਵਾਜ਼ਦੇ ਰਹੇ ਹਾਂ, ਭਾਂਤ ਭਾਂਤ ਦੀਆਂ ਪੁਸ਼ਾਕਾਂ ਇਸਨੂੰ ਪਹਿਨਾਈਆਂ। ਇਸਨੂੰ ਵੇਖ ਵੇਖ ਕੇ ਮੈਨੂੰ ਚਾਅ ਚੜ੍ਹਦਾ ਸੀ ਪਰ ਅੱਜ ਉਸਦੀ ਇਹ ਦੁਰਦਸ਼ਾ ਵੇਖਕੇ ਹਜ਼ੂਰ ਦੇ ਕਮਲਾਂ ਵਰਗੇ ਨੇਤਰਾਂ 'ਚੋਂ ਅੰਸੂਧਾਰਾ ਵਹਿ ਤੁਰੀ। ਗਰਮੀ ਬਹੁਤ ਸੀ। ਪੈਂਦੇ ਖਾਨ ਤੜਫ ਰਿਹਾ ਸੀ, ਉਸਦਾ ਜਿਸਮ ਪਸੀਨੋ ਪਸੀਨੀ ਸੀ ਹਜ਼ੂਰ ਦੇ ਨੇਤਰਾਂ 'ਚੋਂ ਗਿਰੇ ਹੰਝੂ ਪੈਂਦੇ ਖਾਨ ਦੇ ਮੁੱਖ ਉੱਪਰ ਗਿਰ ਰਹੇ ਸਨ। ਪਾਤਸ਼ਾਹ ਨੇ ਆਪਣੀ ਢਾਲ ਨਾਲ ਉਸ ਉੱਪਰ ਛਾਂ ਕੀਤੀ। ਇਸਤੋਂ ਅਗਲਾ ਚਿੱਤਰ ਮੈਂ ਖ਼ੁਦ ਨਹੀਂ ਲਿਖਦਾ ਸਗੋਂ ਪੰਜਾਬੀ ਵਾਰਤਿਕ ਅਤੇ ਕਵਿਤਾ ਦੇ ਪਿਤਾਮਾ ਸਮਝੇ ਜਾਣ ਵਾਲੇ ਭਾਈ ਸਾਹਿਬ ਭਾਈ ਵੀਰ ਸਿੰਘ ਦੇ ਸ਼ਬਦ ਪੇਸ਼ ਕਰਦਾ ਹਾਂ।

"ਵੇਖੋ ਕਮਾਲ ਦੀ ਖਿਮਾ ਦਾ ਕ੍ਰਿਸ਼ਮਾ ਇੱਕ ਮਹਾਂਬੀਰ, ਮਹਾਂਯੋਧਾ, ਰਣਤੱਤੇ ਵਿੱਚ ਬੀਰ ਰਸ, ਰੌਦਰ ਰਸ ਤੇ ਬੀਭਤਸ ਰਸ ਦੇ ਚੁਫੇਰੇ ਛਾ ਰਹੇ ਪ੍ਰਭਾਵ ਵਿੱਚੋਂ ਕਰੁਣਾ ਰਸ ਵਿੱਚ ਚਲੇ ਗਏ ਹਨ। ਮਾਮੂਲੀ ਆਦਮੀ ਨੂੰ ਇਸ ਵੇਲੇ ਪਿਆਰ ਦੇ ਵਲਵਲੇ ਤੇ ਸਤੋਗੁਣੀ ਭਾਵ ਕਦੇ ਨਾ ਉਪਜਦੇ। ਉਸਦਾ ਹਿਰਦਾ ਰੁੱਦਰ ਰਸੀ ਰੰਗ ਵਿੱਚ ਕਰੜਾ ਪੱਥਰ ਹੋ ਰਿਹਾ ਹੁੰਦਾ। ਪਰ ਏਥੇ ਦੈਵੀ ਅਮਲਾ ਹੈ, ਪਿਆਰ ਆਪਦਾ ਸਰੂਪ ਹੈ, ਗੁਰੂ ਅਵਤਾਰ ਹਨ, ਆਤਮ ਉਧਾਰ ਕਰਨਾ ਆਪਦਾ ਪਹਿਲਾ ਫਰਜ਼ ਹੈ। ਇਸ ਕਰਕੇ ਇਸ ਵੇਲੇ ਕਮਾਲ ਦੀ ਇਨਸਾਨੀਅਤ ਤੇ ਕਮਾਲ ਦੀ ਅਲੂਹੀਅਤ ਵੇਗ ਵਿੱਚ ਆਈ ਹੈ। ਪਹਿਲਾਂ ਡਿੱਗਦੇ ਪੈਂਦੇ ਨੂੰ ਕਹਿੰਦੇ ਹਨ ਕਿ ਪੜ੍ਹ ਕਲਮਾ !ਉਸ ਵੀ ਸਤਿਸੰਗ ਕੀਤਾ ਸੀ। ਮੌਤ ਆਈ ਦੇ ਭੈਅ ਹੇਠਾਂ ਆਪਣੇ ਕੁਸੰਗ ਦੇ ਅਸਰ ਤੋਂ ਨਿੱਕਲਦਿਆਂ ਕਹਿੰਦਾ ਹੈ ਕਿ ਆਪਦੀ ਤਲਵਾਰ ਕਲਮਾ ਹੋ ਗਈ। ਅਰਥਾਤ ਉਹ ਮੁੜ ਜਿਗਿਆਸਾ ਭਾਵ ਵਿੱਚ ਆ ਗਿਆ ਹੈ ਤੇ ਆਪਦੇ ਅੰਦਰੋਂ ਪਿਆਰ ਦਾ ਉਬਾਲ ਖਾਧਾ ਸੂ। ਏਧਰ ਗੁਰੂ ਜੀ ਮਿਹਰ ਕਰਨੀ ਚਾਹੁੰਦੇ ਹਨ। ਮਨ ਦ੍ਰਵੇ ਤਾਂ ਹੀ ਦੂਸਰੇ ਦੇ ਮਨ ਨੂੰ ਉਭਾਰ ਸਕਦਾ ਹੈ। ਸੋ ਅੰਦਰੋਂ ਦ੍ਰਵ ਕੇ ਗੁਰੂ ਜੀ ਨੇ ਪਿਆਰ ਕੀਤਾ ਹੈ। ਉਸਦੀ ਰੂਹ ਨੂੰ ਆਪਣੀ ਰੂਹ ਦੇ ਜੱਫੇ ਵਿੱਚ ਲਿਆ ਹੈ। ਨੈਣਾਂ ਤੋਂ ਪਿਆਰ ਦੇ ਅੱਥਰੂ ਕੇਰੇ ਹਨ। ਹੱਥ ਨਾਲ ਢਾਲ ਦੀ ਛਾਂ ਕੀਤੀ ਹੈ। ਇਉਂ ਪਿਆਰ ਨਾਲ ਉਸਦਾ ਪਾਰ ਉਤਾਰਾ ਕੀਤਾ। ਲੜਨਾ ਫਰਜ਼ ਸੂਰਮਗਤੀ ਦਾ ਸੀ। ਮਰਨ ਲੱਗੇ ਮਿੱਤਰ ਤੇ ਵੈਰੀ ਦੀ ਕਲਿਆਣ ਕਰਨਾ ਫਰਜ਼ ਪੈਗੰਬਰੀ ਦਾ ਸੀ। ਇਸ ਤਰ੍ਹਾਂ ਦੋਵੇਂ ਨਿਬਾਹੇ ਹਨ।

ਸ਼ੰਕਾ ਉਪਜਦੀ ਹੈ ਕਿ ਅਸੀਂ ਹੱਥੀਂ ਪਾਲਿਆ ਸੀ ਆਦਿਕ ਆਪਣੇ ਤੇ ਜੋ ਦੋਸ਼ ਅਰੋਪੇ ਹਨ ਇਹ ਕਮਜ਼ੋਰੀ ਹੈ। ਪਰ ਅਸਲ ਵਿੱਚ ਇਹੋ ਸ਼ਾਹ ਜ਼ੋਰੀ ਹੈ। ਜੇ ਇਸ ਵੇਲੇ ਪੈਂਦੇ ਖਾਨ ਦੀ ਨਮਕ ਹਰਾਮੀ ਪਲ ਪੋਸ ਖਾ ਪੀ ਕਮਾਲ ਦੇ ਪਿਆਰ ਲੈ ਕੇ ਯੁੱਧ ਰਚਾਉਣੇ ਤੇ ਕਤਲ ਕਰਨ ਦੇ ਲਈ ਮੈਦਾਨ ਮੰਡਣੇ ਯਾਦ ਕਰਦੇ ਤਾਂ ਆਪਦੇ ਅੰਦਰ ਉਪਜ ਰਹੇ ਪਿਆਰ ਤੇ ਦਯਾ ਦੇ ਭਾਵ ਬੰਦ ਹੋ ਜਾਂਦੇ। ਆਪ ਚਾਹੁੰਦੇ ਹਨ ਮਿਹਰ ਦੇ ਘਰ ਵਿੱਚ ਆਉਣਾ ਤੇ ਉਸਦੀ ਕਲਿਆਣ ਕਰਨੀ। ਤੇ ਅਸੂਲ ਮੂਜਬ ਮਨ ਨੂੰ ਉਸਦੇ ਅਪਰਾਧ ਵੱਲ ਨਹੀਂ ਜਾਣ ਦਿੱਤਾ। ਸਤਿਗੁਰੂ ਸਦਾ ਅਦੋਸ਼ ਹਨ। ਉਹਨਾਂ ਨੇ ਆਪਣੇ ਬਿਰਦ ਨੂੰ ਪਾਲਿਆ ਹੈ। ਇਹ ਉਹਨਾਂ ਦੀ ਮਹਾਨ ਸ਼ਾਹ ਜ਼ੋਰੀ ਹੈ। ਜੇ ਪੈਂਦੇ ਖਾਨ ਦਾ ਵਾਰ ਚੱਲਦਾ ਤਾਂ ਕੀ ਉਹ ਗੁਰੂ ਜੀ ਨੂੰ ਛੱਡਦਾ? ਐਸੇ ਖੂਨ ਦੇ ਪਿਆਸੇ ਨੂੰ ਉਸਦੇ ਅੰਤ ਸਮੇਂ ਤਾਰਨ ਦਾ ਫਿਕਰ ਕਰਨਾ ਤੇ ਅਧਿਕ ਸਨੇਹ ਵਿੱਚ ਆਕੇ ਤਾਰ ਵੀ ਦੇਣਾ ਰੂਹਾਨੀ ਬਲ ਦਾ ਕਮਾਲ ਤੇ ਆਤਮ ਦ੍ਰਵਣਤਾ ਦੀ ਆਦਰਸ਼ਕ ਉਚਿਆਈ ਹੈ"।

ਬੱਸ ਏਸੇ ਨੂੰ ਹੀ ਭਗਵਾਨ ਸ਼੍ਰੀ ਚੰਦਰ ਜੀ "ਖਿਮਾ ਕੀ ਟੋਪੀ" ਆਖਦੇ ਹਨ।ਟੋਪੀ ਇੱਕ ਉਹ ਧਾਗਿਆਂ ਦੀ ਬੁਣੀ ਲਚਕਦਾਰ ਚੀਜ਼ ਹੈ ਜਿਸਨੂੰ ਜਟਾਧਾਰੀ ਸੰਤ ਅਕਸਰ ਸਿਰ ਉੱਪਰ ਪਹਿਰ ਲੈਂਦੇ ਹਨ। ਉਸ ਨਾਲ ਉਹਨਾਂ ਦਾ ਜਟਮੁਕਟ ਵੀ ਦਿਸਦਾ ਰਹਿੰਦਾ ਹੈ ਤੇ ਜਟਾ ਖੁੱਲ੍ਹ ਕੇ ਹੇਠਾਂ ਗਿਰਦੀਆਂ ਵੀ ਨਹੀਂ। ਇਸ ਪ੍ਰਕਾਰ ਦੀਆਂ ਵਿਲੱਖਣ ਖਿਮਾ ਦੀਆਂ ਸਾਖੀਆਂ ਸਾਡੇ ਇਤਿਹਾਸ ਵਿੱਚ ਭਾਵੇਂ ਬਹੁਤ ਹਨ ਪਰ ਛੇਂਵੇ ਸਤਿਗੁਰੂ ਦੀ ਇਸ ਖਿਮਾ ਦੀ ਤਸਵੀਰ ਤੋਂ ਹੋਰ ਉਂਜਲੀ ਝਾਕੀ ਮੈਨੂੰ ਕਿੱਧਰੇ ਦ੍ਰਿਸ਼ਟੀਗੋਚਰ ਨਹੀਂ ਹੁੰਦੀ। ਹੁਣ ਅਗਲੇ ਪਦ ਦੀ ਵਿਆਖਿਆ ਸੁਣੋ। ਅੱਗੇ ਬਾਬਾ ਜੀ ਉਚਾਰਨ ਕਰਦੇ ਹਨ

*"ਯਤ ਕਾ ਆੜਬੰਦ ਸ਼ੀਲ ਲੰਗੋਟੀ॥ "*

ਏਥੇ ਵਰਤੇ ਗਏ 'ਜਤ' ਸ਼ਬਦ ਦੇ ਵੀ ਕਈ ਅਰਥ ਹਨ ਜਿਵੇਂ ਪ੍ਰਤੀਬੱਧ,ਦਮਨ ਕੀਤਾ ਹੋਇਆ, ਵੱਸ ਵਿੱਚ ਕਰਨਾ ਆਦਿ। ਏਸੇ ਤੋਂ ਹੀ ਸ਼ਬਦ 'ਜਤ ਆਤਮਨ' ਬਣਦਾ ਹੈ। ਇਸਦਾ ਅਰਥ ਹੁੰਦਾ ਹੈ ਆਪਣੇ ਆਪ ਦੇ ਉੱਪਰ ਰਾਜ ਕਰਨ ਵਾਲਾ, ਇੰਦਰੇ ਜਿੱਤ, ਸਵੈ ਸੰਜਮੀ। ਜਿਵੇਂ ਕਿ ਕੁਮਾਰ ਸੰਭਵ ਦੇ ੩-੧੬ ਜਾਂ ੧-੪੫ ਵਿੱਚ ਆਉਂਦਾ ਹੈ।

*"तस्मै हिमाद्रेः प्रयतात्र तनूजां यतात्मने रोचयितुं यतस्व।*
*योषित्सु तदीयनिर्षेकभूमिः सैव क्षमेत्यात्मभुवोपदिष्टम्।।*

*(3,16)"*

*ਅਤੇ*

*"स कृत्तिवासास्तपसे यतात्मा गङ्गाप्रवाहोक्षितदेवदारु।*
*प्रस्थं हिमाद्रेमृगनाभिगन्धि किञ्चित्क्वणत्किन्नरमध्युवास।।*
*(1,45)"*

'ਜਤ ਚਿੱਤ', 'ਜਤ ਵਰਤ', ਆਦਿ ਸ਼ਬਦ ਵੀ ਇਹਨਾ ਅਰਥਾਂ ਵਿੱਚ ਹੀ ਵਰਤੇ ਜਾਂਦੇ ਹਨ। ਜਿੰਨ੍ਹਾਂ ਦਾ ਅਰਥ ਪਵਿੱਤਰ, ਧਰਮਾਤਮਾ,ਮਨ ਨੂੰ ਵੱਸ ਵਿੱਚ ਰੱਖਣ ਵਾਲਾ ਆਦਿ ਹੁੰਦੇ ਹਨ। ਜਦੋਂ ਏਸੇ ਸ਼ਬਦ ਨੂੰ ਹੀ ਸਿਹਾਰੀ ਜਾਂ ਬਿਹਾਰੀ ਲੱਗ ਜਾਂਦੀ ਹੈ ਜਿਵੇਂ 'ਜਤਿ' ਜਾਂ 'ਜਤੀ' ਤਾਂ ਉਦੋਂ ਇਸਦੇ ਅਰਥ ਸੰਨਿਆਸੀ, ਸੰਸਾਰ ਤਿਆਗੀ ਆਦਿ ਹੋ ਜਾਂਦੇ ਹਨ। ਤੁਲਸੀ ਰਮਾਇਣ ਵਿੱਚ ਰਾਵਣ ਦੇ ਪ੍ਰਤੀ ਮਾਤਾ ਜਾਨਕੀ ਦਾ ਕਥਨ ਪੜ੍ਹਣ ਯੋਗ ਹੈ :

*"कह सीता सुनु जती गोसाईं। बोलेहु बचन दुष्ट की नाईं"।।*
*(राम चरित मानस अ.क. )*

ਭਾਵ ਹੇ ਸਾਧੂ ਮਹਾਤਮਾ! ਤੁਹਾਡਾ ਰੂਪ ਤਾਂ ਜਤੀ ਸੰਨਿਆਸੀਆਂ ਵਾਲਾ ਹੈ ਪਰ ਤੁਸੀਂ ਬਾਣੀ ਦੁਸ਼ਟਾਂ ਜਾਂ ਚਰਿੱਤਰਹੀਣ ਲੋਕਾਂ ਵਾਲੀ ਵਰਤ ਰਹੇ ਹੋ।

ਹਿਤਉਪਦੇਸ਼ ਗ੍ਰੰਥ ਦੇ ਸੁਹਿਰਦ ਭੇਦ ੨ ਵਿੱਚ ਵੀ ਆਖਿਆ ਹੈ :

*"क्षमा शत्रौ च मित्रे च यतीनामेव भूषणम्"*

ਜਿਸਦਾ ਅਰਥ ਹੈ ਸ਼ੱਤਰੂ ਅਤੇ ਮਿੱਤਰ ਦੇ ਲਈ ਖਿਮਾ ਭਾਵ ਰੱਖਣਾ ਇਹ ਜਤੀਆਂ ਦਾ ਭੂਸ਼ਣ ਹੈ।

ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਸ ਪ੍ਰਥਾਇ ਕਈ ਥਾਂਈਂ ਸ਼ਬਦ ਆਏ ਹਨ। ਜਿਵੇਂ:

*"ਜਤੁ ਸਤੁ ਸੰਜਮੁ ਸਚੁ ਸੁਚੀਤੁ॥*
*ਨਾਨਕ ਜੋਗੀ ਤ੍ਰਿਭਵਣ ਮੀਤੁ॥ (ਪੰਨਾ ੯੦੩)"*

*"ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ॥*
*ਗੁਰ ਪਰਸਾਦੀ ਮੰਨਿ ਵਸਾਇਆ॥*
*ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ॥*
*(ਪੰਨਾ ੧੨੯)"*

*"ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥*
*ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥*
*(ਪੰਨਾ ੯੦੬)"*

ਇੱਕ ਸ਼ਬਦ ਰਾਮਕਲੀ ਦੀ ਵਾਰ ਵਿੱਚ ਵੀ ਆਉਂਦਾ ਹੈ :

*"ਸੁਪਨੈ ਬਿੰਦੁ ਨ ਦੇਈ ਝਰਣਾ॥*

*ਤਿਸੁ ਪਾਖੰਡੀ ਜਰਾ ਨ ਮਰਣਾ॥ (ਪੰਨਾ ੬੫੨)"*

ਦਾਸ ਦੀ ਬੇਨਤੀ ਇਹ ਹੈ ਕਿ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਜਾਂ ਬ੍ਰਹਮ ਤੱਤਵ ਦੀ ਪ੍ਰਾਪਤੀ ਕੋਈ ਅਜਿਹੀ ਚੀਜ਼ ਨਹੀਂ ਜੋ ਕਿਸੇ ਹੋਰ ਵਿੱਦਿਆ ਦੀ ਤਰ੍ਹਾਂ ਸਿਰਫ ਬੌਧਿਕ ਅਧਿਐਨ ਨਾਲ ਹੀ ਸਮਝ ਵਿੱਚ ਆ ਜਾਵੇ। ਕਿਉਂਕਿ ਸ਼ਰੁਤੀਆਂ ਵੀ ਕਹਿੰਦੀਆਂ ਹਨ ਕਿ ਜਿੱਥੋ ਮਨ ਕੁਝ ਪਤਾ ਨਾ ਲਗਾਕਰ, ਅੱਖ, ਕੰਨ ਆਦਿ ਇੰਦਰੀਆਂ ਸਹਿਤ ਵਾਪਿਸ ਮੁੜ ਆਉਂਦਾ ਹੈ ਉਹ ਚੀਜ਼ ਬੁੱਧੀ ਦੀ ਸਮਝ ਵਿੱਚ ਨਹੀਂ ਆ ਸਕਦੀ। ਭਾਂਵੇਂ ਕੋਈ ਕਿਤਨਾ ਹੀ ਵੱਡਾ ਵਿਦਵਾਨ ਜਾਂ ਬੁੱਧੀਮਾਨ ਕਿਉਂ ਨਾ ਹੋਵੇ। ਇਹਦੇ ਵਾਸਤੇ ਇੱਕ ਅਜਿਹੀ ਸਾਧਨਾ ਦੀ ਜ਼ਰੂਰਤ ਹੈ ਜਿਸਦਾ ਨਵੇਂ ਬਣੇ ਵਿਸ਼ਵ ਵਿਦਿਆਲਿਆਂ ਵਿੱਚ ਕੋਈ ਨਾਮ ਨਿਸ਼ਾਨ ਤੱਕ ਨਹੀਂ। ਭਾਵੇਂ ਉਹ ਗੁਰਬਾਣੀ ਅਧਿਐਨ ਵਿਭਾਗ ਜਾਂ ਵੇਦ ਅਧਿਐਨ ਵਿਭਾਗ ਹੀ ਕਿਉਂ ਨਾ ਹੋਣ। ਕਿਉਂ ਕਿ ਬ੍ਰਹਮ ਵਿੱਦਿਆ ਕੋਈ ਸ਼ਬਦਾਂ ਦਾ ਜਾਲ ਜੰਜਾਲ ਨਹੀਂ। ਜਿਵੇਂ ਕਾਦੰਬਰੀ ਆਦਿ ਗ੍ਰੰਥਾਂ ਵਿੱਚ ਵੇਖਿਆ ਜਾਂਦਾ ਹੈ ਕਿ ਉਹ ਪੰਡਿਤ ਲੋਕਾਂ ਦੇ ਗਿਆਨ ਦੀ ਚੀਜ਼ ਤਾਂ ਹੋ ਸਕਦੀ ਹੈ, ਆਤਮ ਜਿਗਿਆਸੂਆਂ ਲਈ ਉਹ ਕਿਸੇ ਕੰਮ ਦੀ ਵਸਤੂ ਨਹੀਂ। ਜਿਸਨੂੰ ਇਸ ਮਹਾਂਰਸ ਨੂੰ ਚੱਖਣ ਦੀ ਇੱਛਾ ਹੈ ਉਸਨੂੰ ਇੱਕ ਅਜਿਹੇ ਮਾਰਗ ਉੱਪਰ ਚੱਲਣਾ ਪੈਂਦਾ ਹੈ ਜਿਸਨੂੰ ਸਾਡੇ ਪੁਰਾਤਨ ਗ੍ਰੰਥਾਂ ਨੇ 'ਸਾਧਨ ਚਤੁਸ਼ਟਯ' ਆਖਿਆ ਹੈ। ਭਾਵ ਵਿਵੇਕ, ਵੈਰਾਗ ਖਟ ਸੰਪੱਤੀਆਂ ਤੇ ਮੋਕਸ਼ ਦੀ ਇੱਛਾ। ਇਹਨਾਂ ਸਾਧਨਾਂ ਦਾ ਭਾਵੇਂ ਕੋਈ ਨਾਮ ਅੱਡ ਅੱਡ ਰੱਖ ਲਵੇ ਅਸੀਂ ਇਸ ਝਗੜੇ ਵਿੱਚ ਨਹੀਂ ਪੈਣਾ। ਪਰ ਸਾਧਨ ਬਗੈਰ ਕਿਸੇ ਨਿਸ਼ਾਨੇ ਤੱਕ ਕੋਈ ਵੀ ਨਹੀਂ ਪਹੁੰਚ ਸਕਦਾ। ਇਹਨਾਂ ਵਿਚੋਂ ਵਿਵੇਕ, ਵੈਰਾਗ ਆਦਿ ਦੀ ਚਰਚਾ ਅਸੀਂ ਅੱਗੇ ਸਮੇਂ ਸਮੇਂ ਸਿਰ ਕਰਾਂਗੇ। ਏਥੇ ਅਸੀਂ ਜਤ ਸ਼ਬਦ ਨਾਲ ਸੰਬੰਧ ਰੱਖਣ ਵਾਲੇ ੬ ਸਾਧਨਾ ਦੀ ਹੀ ਵਿਆਖਿਆ ਕਰਾਂਗੇ। ਪਹਿਲਾ ਸਾਧਨ ਹੈ ਸ਼ਮ -ਜਿਸਦਾ ਅਰਥ ਹੈ ਮਨ ਦਾ ਇਸਥਿਤ ਤੇ ਸ਼ਾਂਤ ਰਹਿਣਾ। ਇਸਨੂੰ ਪਹਿਲਾ ਸਥਾਨ ਇਸ ਲਈ ਮਿਲਿਆ ਹੈ ਕਿ ਜਦੋਂ ਤੱਕ ਮਨ ਕਾਬੂ ਵਿੱਚ ਨਹੀਂ ਆਉਂਦਾ ਓਨਾ ਚਿਰ ਇੰਦਰੀਆਂ ਨੂੰ ਵੱਸ ਕਰਨਾ ਅਸੰਭਵ ਹੈ। ਕਿਉਂਕਿ ਮਨ ਇਹਨਾਂ ਦਾ ਰਾਜਾ ਹੈ। ਜਿਵੇਂ ਮਧੂ ਮੱਖੀਆਂ ਦੇ ਝੁੰਡ ਨੂੰ ਵੱਸ ਵਿੱਚ ਕਰਨ ਵਾਸਤੇ ਰਾਣੀ ਮੱਖੀ ਨੂੰ ਮਨਾ ਕੇ ਸ਼ਾਂਤ ਕਰਨਾ ਜ਼ਰੂਰੀ ਹੈ। ਇਸ ਤਰ੍ਹਾਂ ਮਨ ਨੂੰ ਵਸ਼ੀਭੂਤ ਰੱਖਣਾ ਅਤਿਅੰਤ ਆਵੱਸ਼ਯਕ ਹੈ। ਦੂਜਾ ਨੰਬਰ ਹੈ ਦਮ ਦਾ- ਜਿਸਦਾ ਅਰਥ ਇੰਦਰੇ ਜਨਕ ਵਾਸਨਾਵਾਂ ਦਾ ਦਮਨ ਕਰਨਾ। ਪਰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਇਹ ਕੰਮ ਹਠ ਪੂਰਵਕ ਨਹੀਂ ਕਰਨਾ ਚਾਹੀਦਾ ਬਲਿਕ ਇੱਕ ਖ਼ਾਸ ਅਕਲਮੰਦੀ ਨਾਲ ਇਹਨਾਂ ਨੂੰ ਕੰਟਰੋਲ ਵਿੱਚ ਰੱਖਣਾ ਹੈ। ਜੋ ਲੋਕ ਭੁੱਖ ਜਾਂ

ਮੌਨ ਵਰਤ ਰੱਖਕੇ ਇਹ ਸਾਧਨ ਕਰਦੇ ਹਨ ਉਹ ਆਪਣੀ ਸ਼ਕਤੀ ਦਾ ਗਲਤ ਉਪਯੋਗ ਕਰਦੇ ਹਨ। ਉਹਨਾਂ ਵਾਸਤੇ ਹੀ ਕਿਸੇ ਕਵੀ ਨੇ ਆਖਿਆ ਹੈ :

*"ਮੈਂ ਜਾਣਿਓ ਮਨ ਮਰ ਗਇਓ ਮਨ ਤੋ ਮਰਿਓ ਨਾਹਿੰ।*
*ਬਰਖਾ ਪੜੀ ਕੁਸੰਗ ਕੀ ਦਾਦੁਰ ਜਿਉਂ ਟਰਰਾਹਿੰ॥ "*

ਜਿਸਦਾ ਭਾਵ ਹੈ ਕਿ ਦੁਰਾਗ੍ਰਹ ਪੂਰਵਕ ਕਮਜ਼ੋਰ ਕੀਤਾ ਮਨ ਕੁਸੰਗ ਦੇ ਪੈਦਾ ਹੋਣ ਨਾਲ ਓਸੇ ਪ੍ਰਕਾਰ ਜਾਗ ਉੱਠਦਾ ਹੈ ਜਿਵੇਂ ਸਾਉਣ ਦੇ ਮਹੀਨੇ ਵਰਖਾ ਪੈਣ ਨਾਲ ਜ਼ਮੀਨ ਵਿੱਚ ਛੁਪੇ ਹੋਏ ਡੱਡੂ ਬਾਹਰ ਆ ਜਾਂਦੇ ਹਨ। ਇਸ ਕਰਕੇ ਆਤਮ ਅਭਿਆਸੀਆਂ ਦਾ ਕਥਨ ਹੈ ਕਿ ਇਸ ਵਿਧੀ ਨਾਲ ਸਿੱਧੀ ਨਹੀਂ ਮਿਲਦੀ। ਕਿਉਂਕਿ ਸਰੀਰ ਨੂੰ ਦੀਨ ਹੀਣ ਜਾਂ ਨਸ਼ਟ ਭ੍ਰਸ਼ਟ ਕਰਨਾ, ਦੁਰਬਲ ਜਾਂ ਕਮਜ਼ੋਰ ਕਰਨਾ ਠੀਕ ਨਹੀਂ ਕਿਉਂਕਿ ਸਰੀਰ ਨੂੰ ਸਾਰੇ ਸਾਧਨਾਂ ਦਾ ਮੰਦਰ ਆਖਿਆ ਗਿਆ ਹੈ। ਜੇ ਇਸਨੂੰ ਹੀ ਬੇਕਾਰ ਕਰ ਲਿਆ ਤਾਂ ਕੋਈ ਗੱਲ ਨਹੀਂ ਬਣਨੀ। ਤੀਜੀ ਸੰਪੱਤੀ ਹੈ ਸ਼ਰਧਾ -ਇਸ ਬਾਰੇ ਵੀ ਕਈ ਲੋਕ ਭਰਮ ਵਿੱਚ ਪੈ ਜਾਂਦੇ ਹਨ। ਦੁਨੀਆਂ ਦੇ ਜਿੰਨੇ ਵੀ ਸੰਪਰਦਾਇ ਵਾਦੀ ਹਨ ਉਹ ਆਪਣੇ ਆਪਣੇ ਪੈਰੋਕਾਰਾਂ ਨੂੰ ਅੰਨ੍ਹੀ ਸ਼ਰਧਾ ਹੀ ਸਿਖਾਉਂਦੇ ਹਨ ਕਿ ਸਾਡੀ ਸੰਪ੍ਰਦਾਇ ਦਾ ਗ੍ਰੰਥ ਹੀ ਸਰਵ ਸ਼ਿਰੋਮਣੀ ਗ੍ਰੰਥ ਹੈ ਅਤੇ ਉਸਦਾ ਪ੍ਰਚਾਰਕ ਗੁਰੂ ਹੀ ਇੱਕ ਸੱਚਾ ਅਵਤਾਰ ਹੈ। ਇਸ ਗੱਲ ਨੂੰ ਭਾਵੇਂ ਤਰਕ ਦੇ ਆਧਾਰ ਉੱਪਰ ਕੁਝ ਲੋਕ ਸਿੱਧ ਵੀ ਕਰ ਦੇਣ। ਪਰ ਹੈ ਇਹ ਅੰਧ ਵਿਸ਼ਵਾਸ ਹੀ। ਕਿਉਂਕਿ ਇਸ ਪ੍ਰਕਾਰ ਦੀ ਧਾਰਨਾ ਵਾਲੇ ਲੋਕ ਖ਼ੁਦ ਕਿਸੇ ਪ੍ਰਕਾਰ ਦੀ ਮਿਹਨਤ ਕਰਨ ਦੀ ਬਜਾਇ ਆਪਣੇ ਪੰਥ ਦੀ ਗਿਣਤੀ ਵਧਾਉਣ ਵਿੱਚ ਲੱਗ ਜਾਂਦੇ ਹਨ। ਜਿਹੜਾ ਕਿ ਸਾਰੇ ਝਗੜਿਆਂ ਦੀ ਜੜ ਹੈ। ਉਸ ਨਾਲ ਹੁੰਦਾ ਇਹ ਹੈ ਕਿ ਇੱਕ ਅਗਿਆਨੀ ਆਪਣੇ ਵਰਗੇ ਬਹੁਤੇ ਅਗਿਆਨੀਆਂ ਦੀ ਭੀੜ ਇਕੱਠੀ ਕਰਕੇ ਆਪਣੀ ਗੱਲ ਸਿੱਧ ਕਰਨਾ ਚਾਹੁੰਦਾ ਹੈ। ਪਰ ਇਹ ਕੋਈ ਸੱਚੀ ਸ਼ਰਧਾ ਨਹੀਂ। ਸੱਚੀ ਸ਼ਰਧਾ ਅਸਲ ਵਿੱਚ ਉਹੋ ਹੀ ਹੈ ਜਿਹੜੀ ਕਿਸੇ ਜਿਗਿਆਸੂ ਨੇ ਪਹਿਲਾ ਕਹੇ ਸਾਧਨਾ ਨੂੰ ਆਪਣੇ ਜੀਵਨ ਵਿੱਚ ਢਾਲ ਕੇ ਪ੍ਰਾਪਤ ਕੀਤੀ ਹੈ ਕਿਉਂਕਿ ਜਿਹੜਾ ਗਿਆਨ ਸਾਰੇ ਲੋਕਾਂ ਦੇ ਇੱਕੋ ਵੇਲੇ ਅਨੁਭਵ ਵਿੱਚ ਨਾ ਆਵੇ ਉਸਨੂੰ 'ਸੰਸ਼ਯ ਰਹਿਤ' ਨਹੀਂ ਕਹਿ ਸਕਦੇ। ਇਸ ਲਈ ਸੱਚੇ ਸ਼ਰਧਾਲੂ ਉਹੀ ਹਨ ਜੋ 'ਨੀਰ ਖੀਰ ਨਿਆਇ' ਨੂੰ ਮੰਨ ਕੇ ਚੱਲਦੇ ਹਨ। ਕਿਉਂਕਿ ਜਦੋਂ ਤੱਕ ਤੁਹਾਡੇ ਅੰਤਰ ਆਤਮਾ ਵਿੱਚ ਗਿਆਨ ਨਹੀਂ ਉਪਜਿਆ ਉਤਨਾ ਚਿਰ ਤੁਹਾਨੂੰ ਕੋਈ ਗੁਰੂ, ਧਰਮ ਸ਼ਾਸਤਰ, ਸਿਧਾਂਤ ਜਾਂ ਦ੍ਰਿਸ਼ਟਾਂਤ ਪਾਰ ਨਹੀਂ ਲਗਾ ਸਕਦਾ। ਇਸ ਕਰਕੇ ਆਪਣੇ ਮਾਰਗ ਉੱਪਰ ਸ਼ਰਧਾ

ਰੱਖਣੀ ਜ਼ਰੂਰੀ ਹੈ। ਚੌਥਾ ਸਾਧਨ ਹੈ ਸਮਾਧਾਨ-ਅਰਥਾਤ ਹਰ ਪ੍ਰਕਾਰ ਦੇ ਭਰਮ ਭੁਲੇਖੇ ਤੋਂ ਉੱਪਰ ਉੱਠਣਾ। ਕਿਸੇ ਵੀ ਪ੍ਰਕਾਰ ਦੀ ਸ਼ੰਕਾ ਨੂੰ ਮਨ ਵਿੱਚ ਥਾਂ ਨਾ ਦੇਣੀ। ਜਿਵੇਂ ਕਿ ਗੀਤਾ ਦੇ ਅਧਿਆਇ ੨ ਦੇ ਸ਼ਲੋਕ ੫੫ ਵਿੱਚ ਆਖਿਆ ਹੈ।

*"प्रजाहाति यदा कामान्सवान्पार्थ मनोगतान्।*

*आत्मन्येवात्मना तुष्टः स्थितप्रज्ञस्तदोच्यते। ।(2,55)"*

ਕਿ ਜਦੋਂ ਸਾਧਕ ਸਾਰੀਆਂ ਕਾਮਨਾਵਾਂ ਨੂੰ ਤਿਆਗ ਦਿੰਦਾ ਹੈ ਅਤੇ ਆਪਣੀ ਆਤਮਾ ਵਿੱਚ ਹੀ ਸੰਤੁਸ਼ਟ ਰਹਿਣ ਲੱਗ ਪੈਂਦਾ ਹੈ ਉਸ ਵੇਲੇ ਉਸਨੂੰ 'ਇਸਥਿਤ ਪ੍ਰੱਗਯ' ਜਾਂ ਸਮਾਧੀ ਪ੍ਰਾਪਤ ਆਖਦੇ ਹਨ। ਇੱਥੇ ਦੋ ਸ਼ਬਦ ਭਗਵਾਨ ਨੇ ਬੜੇ ਹੀ ਗਹਿਰੇ ਅਰਥਾਂ ਵਾਲੇ ਆਖੇ ਹਨ 'ਮਨੋਗਤਾਨ' ਅਤੇ 'ਪਰਜਹਾਤੀ' । ਭਾਵ ਮਨ ਵਿੱਚੋਂ ਸੰਕਲਪਾਂ ਦਾ ਰੂਪ ਧਾਰ ਕੇ ਪੈਦਾ ਹੋਣ ਵਾਲੀਆਂ ਤਮਾਮ ਇੱਛਾਵਾਂ ਨੂੰ ਪਰਜਹਾਤੀ ਭਾਵ ਮਾਰਨਾ ,ਖ਼ਤਮ ਕਰਨਾ ਜਾਂ ਹਨਨ ਕਰ ਦੇਣਾ ।

ਕੁਝ ਲੋਕ ਸਮਾਧਾਨ ਦਾ ਅਰਥ ਸਮਾਧੀ ਵੀ ਕਰਦੇ ਹਨ। ਪਰ ਸਮਾਧੀ ਬਾਰੇ ਜਿਹੜੀ ਲੋਕਾਂ ਦੀ ਇਹ ਧਾਰਨਾ ਹੈ ਕਿ ਸਮਾਧੀ ਇੱਕ ਬੇਸੁਧ ਅਵਸਥਾ ਹੈ ਜਿਸ ਵਿੱਚ ਮਨੁੱਖ ਨੂੰ ਆਪਣੇ ਸਰੀਰ ਜਾਂ ਆਸੇ ਪਾਸੇ ਦੀਆਂ ਚੀਜ਼ਾਂ ਦਾ ਕੁਝ ਵੀ ਗਿਆਨ ਨਹੀਂ ਰਹਿੰਦਾ। ਕੋਈ ਤੇਜ਼ ਛੁਰਾ ਵੀ ਜੇ ਉਨ੍ਹਾਂ ਦੇ ਸਰੀਰ ਵਿੱਚ ਮਾਰ ਦੇਵੇ ਤਾਂ ਵੀ ਸਮਾਧੀ ਵਿੱਚ ਬੈਠੇ ਸਾਧਕ ਨੂੰ ਕੁਝ ਪਤਾ ਨਹੀਂ ਲੱਗਦਾ। ਇਸ ਪ੍ਰਕਾਰ ਦੀ ਅਵਸਥਾ ਸਮਾਧੀ ਵਿੱਚ ਆਉਂਦੀ ਤਾਂ ਹੈ ਪਰ ਇਸਦਾ ਆਪਣੇ ਲਈ ਜਾਂ ਕਿਸੇ ਲਈ ਕੋਈ ਮੁੱਲ ਨਹੀਂ। ਅਸਲ ਵਿੱਚ ਸੱਚੀ ਸਮਾਧੀ ਕਿਸੇ ਹੋਰ ਹੀ ਚੀਜ਼ ਦਾ ਨਾਂ ਹੈ। ਜਦੋਂ ਜੀਵ ਆਪਣੀ ਆਤਮਾ ਦੇ ਨੇੜੇ ਜਾਂ ਸਨਮੁੱਖ ਹੁੰਦਾ ਹੈ। ਮਨ ਅਤੇ ਸਰੀਰ ਪੂਰਨ ਰੂਪ ਵਿੱਚ ਸਮ ਅਵਸਥਾ ਨੂੰ ਪ੍ਰਾਪਤ ਹੋ ਜਾਣ ਤੇ ਸਾਧਕ ਪ੍ਰਾਣੀ ਮਾਤਰ ਦੇ ਕੰਮ ਆਉਣ ਲਈ ਤਿਆਰ ਰਹੇ ਅਸਲ ਵਿੱਚ ਸਮਾਧੀ ਉਹ ਹੈ। ਜਿਸਨੂੰ ਲੋਕ ਪਹਾੜਾਂ ਦੀਆਂ ਕੰਦਰਾਂ ਵਿੱਚ ਰਹਿ ਕੇ, ਬਣ, ਜੰਗਲਾਂ ਵਿੱਚ ਜਾਕੇ ਸਿੱਧ ਕਰਨਾ ਸਮਝੀ ਬੈਠੇ ਹਨ ਉਹ ਪੂਰਨ ਸਮਾਧੀ ਜਾਂ ਸਮਾਧਾਨ ਨਹੀਂ। ਉਸਦਾ ਅਰਥ ਬਾਹਰਲੀ ਸ਼ਾਂਤੀ ਅਤੇ ਮੌਨ ਉੱਪਰ ਨਿਰਭਰ ਕਰਦਾ ਹੈ। ਇਸ ਲਈ ਇਹ ਅਪੂਰਨ ਸਮਾਧਾਨ ਹੈ। ਅਸਲ ਸਮਾਧਾਨ ਉਥੇ ਜਾਕੇ ਬਣਦਾ ਹੈ ਜਿੱਥੇ ਕੁਰੂਕਸ਼ੇਤਰ ਦੀ ਰਣ ਭੂਮੀ ਹੈ। ਦਿੱਬ ਸ਼ਸਤਰ ਅਸਤਰ ਚੱਲ ਰਹੇ ਹਨ। ਕਟਾ ਵੱਢੀ ਜ਼ੋਰਾਂ ਉੱਪਰ ਹੈ। ਉਸਦੇ ਬਿਲਕੁਲ ਵਿਚਾਲੇ ਖੜ੍ਹੇ ਹਨ ਭਗਵਾਨ ਸ਼੍ਰੀ ਕ੍ਰਿਸ਼ਨ। ਜਿਹੜੇ ਅਰਜੁਨ ਨੂੰ ਸਹੀ ਸਮਾਧਾਨਤਾ ਦਾ ਸਰੂਪ ਸਮਝਾ ਰਹੇ ਹਨ। ਉਸ ਵਿੱਚ ਵੇਦ ਪਾਠੀ ਬ੍ਰਾਹਮਣ ਕ੍ਰਿਪਾਚਾਰਯ,ਅਤੇ ਦ੍ਰੋਣਾਚਾਰਯ ਵੀ ਹਨ ਅਤੇ ਮਹਾਂ ਭਿਅੰਕਰ ਭੀਸ਼ਮ ਪਿਤਾਮਾ ਵੀ ਮੌਜੂਦ ਹਨ। ਪਰ ਕਮਾਲ ਦੀ ਗੱਲ ਹੈ ਕਿ

ਇਹ ਸਾਰੇ ਲੋਕ ਸਮਾਧੀ ਅਵਸਥਾ ਨੂੰ ਪ੍ਰਾਪਤ ਸੀ। ਇਸੇ ਅਵਸਥਾ ਨੂੰ ਹੀ ਬਾਬਾ ਜੀ 'ਜਤ ਕਾ ਆੜਬੰਦ' ਕਹਿ ਰਹੇ ਹਨ। ਪੰਜਵੀਂ ਸੰਪੱਤੀ ਹੈ ਉਪਰਾਮਤਾ -ਜਦੋਂ ਮਨ ਅਤੇ ਇੰਦਰੀਆਂ ਵੱਸ ਵਿੱਚ ਆ ਗਈਆਂ ਤਾਂ ਹੀ ਫਿਰ ਕੋਈ ਅਗਲਾ ਕਦਮ ਉਠਾਇਆ ਜਾ ਸਕਦਾ ਹੈ। ਭੋਗ ਭੋਗਣ ਦੀ ਇੱਛਾ ਨੂੰ ਦ੍ਰਿੜਤਾ ਪੂਰਵਕ ਮਨ ਵਿੱਚੋਂ ਹਟਾ ਦੇਣਾ ਹੀ ਅਸਲ ਉਪਰਾਮਤਾ ਹੈ। ਵਿਚਾਰ ਸਾਗਰ ਦੇ ਵਿੱਚ ਇਹਨਾਂ ਛੀਆਂ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਗਈ ਹੈ :

*"ਮਨ ਵਿਸ਼ਯਨ ਤੇ ਰੋਕਨੌਂ ਸਮ ਤਿਹਿੰ ਕਹਤ ਸੁਧੀਰ।*
*ਇੰਦ੍ਰਿਯ ਗਨ ਕੋ ਰੋਕਨੋ ਦਮ ਭਾਖਤ ਬੁੱਧ ਵੀਰ॥*
*ਸਤਯ ਵੇਦ ਗੁਰੁ ਵਾਕਯ ਹੈ ਸ਼ਰਧਾ ਅਸ ਵਿਸ਼ਵਾਸ।*
*ਸਮਾਧਾਨ ਤਾਂ ਕੂੰ ਕਹਤ ਮਨ ਵਿਛੇਪ ਕੋ ਨਾਸ॥*
*ਸਾਧਨ ਸਹਿਤ ਕ੍ਰਮ ਸਭ ਤਯਾਗੇ।*
*ਲਖਿ ਵਿਖ ਸਮ ਵਿਸ਼ਯਨ ਤੇ ਭਾਗੇ॥*
*ਦ੍ਰਿਗ ਨਾਰੀ ਲਖਿ ਹਵੈ ਜਿਯ ਗਿਲਾਨਾ।*
*ਯਹਿ ਲਕਸ਼ਣ ਉਪਰਾਮ ਬਖਾਨਾ॥*
*ਆਤਮ ਸ਼ੀਤ ਸ਼ੁਧਾ ਤ੍ਰਿਖਾ ਇਨ ਕੋ ਸਹਨ ਸੁਭਾਵ।*
*ਤਾਹਿ ਤਿਤਿਕਸ਼ਾ ਕਹਤ ਹੈਂ ਕੋਵਿਦ ਮੁਨਿਵਰ ਰਾਵ*
*(ਵਿਚਾਰ ਸਾਗਰ, ਤਰੰਗ ੧)"*

ਬਹੁਤੇ ਲੋਕਾਂ ਦੇ ਜੀਵਨ ਦਾ ਉਦੇਸ਼ ਹੀ ਭੋਗ ਭੋਗਣਾ ਹੁੰਦਾ ਹੈ। ਉਹ ਭੋਗਾਂ ਦਾ ਤਿਆਗ ਵੀ ਵੱਡੇ ਭੋਗਾਂ ਦੀ ਪ੍ਰਾਪਤੀ ਲਈ ਕਰਦੇ ਹਨ। ਜਿਵੇਂ ਸਿੱਧੀਆਂ ਪ੍ਰਾਪਤ ਕਰਨੀਆਂ, ਲੋਕਾਂ ਨੂੰ ਪਿੱਛੇ ਲਾਉਣਾ ਆਦਿ। ਅਸਲ ਵਿੱਚ ਉਪਰਾਮ ਉਹ ਵਿਅਕਤੀ ਹੁੰਦਾ ਹੈ ਜਿਸਦੇ ਵਿੱਚ ਸੱਚੀ ਉਦਾਸੀਨਤਾ ਆ ਜਾਵੇ।ਅਖੀਰਲਾ ਸਾਧਨ ਹੈ ਤੀਤੀਕਸ਼ਾ ਦਾ -ਜਿਸਦਾ ਭਾਵ ਹੈ ਕਿ ਜਦੋਂ ਸਾਧਕ ਦਾ ਮਨ ਸ਼ਾਂਤ ਹੋ ਗਿਆ, ਭੋਗ ਵਾਸਨਾ ਨਸ਼ਟ ਹੋ ਗਈ ਤਾਂ ਫਿਰ ਉਸਦੇ ਸਰਦੀ-ਗਰਮੀ, ਭੁੱਖ- ਪਿਆਸ, ਦੁੱਖ -ਸੁੱਖ, ਮਾਨ- ਅਪਮਾਨ, ਸ਼ੁੱਭ- ਅਸ਼ੁੱਭ, ਹਾਨੀ-ਲਾਭ, ਮਿੱਤਰ- ਸ਼ੱਤਰੂ ਆਦਿ ਦੇ ਤਾਣੇ ਬਾਣੇ ਦੇ ਦਵੰਦ ਖ਼ਤਮ ਹੋ ਜਾਂਦੇ ਹਨ। ਏਥੇ ਆਕੇ ਕੁਝ ਲੋਕ ਇਸ ਭੁਲੇਖੇ ਵਿੱਚ ਪੈ ਜਾਂਦੇ ਹਨ ਕਿ ਦੁੱਖ ਨੂੰ ਛੱਡਕੇ ਸੁੱਖ ਦਾ ਮਾਰਗ ਅਪਣਾ ਲਉ, ਹਾਨੀ ਨੂੰ ਛੱਡਕੇ ਲਾਭ, ਸ਼ੱਤਰੂ ਨੂੰ ਤਿਆਗ ਕੇ ਮਿੱਤਰ ਅਤੇ ਅਪਮਾਨ ਤੋਂ ਮੁਖ ਮੋੜ ਕੇ ਸਨਮਾਨ ਵਾਲੇ ਪਾਸੇ ਕੋਸ਼ਿਸ਼ ਕੀਤੀ ਜਾਵੇ। ਪਰ ਇਹ ਧਾਰਨਾ ਗਲਤ ਹੈ ਕਿਉਂਕਿ ਦੁਨੀਆਂਦਾਰੀ ਦੇ ਆਪਣੇ ਅਸੂਲ ਹਨ। ਏਥੇ ਹਰ ਚੀਜ਼ ਦੋ ਰੰਗੀ ਹੈ। ਐਤਵਾਰ ਤੋਂ ਬਾਅਦ ਸੋਮਵਾਰ ਨੂੰ ਆਉਣ ਤੋਂ ਕੋਈ ਵੀ

ਨਹੀਂ ਰੋਕ ਸਕਦਾ।ਏਸੇ ਪ੍ਰਕਾਰ ਸੁੱਖ ਦੇ ਪਿੱਛੇ ਦੁੱਖ ਤਿਆਰ ਹੈ।ਜਿਸਦਾ ਜਿੱਡਾ ਵੱਡਾ ਸਨਮਾਨ ਹੈ ਕਿਸੇ ਦਿਨ ਉਸਦਾ ਓਡਾ ਵੱਡਾ ਹੀ ਅਪਮਾਨ ਹੋਵੇਗਾ। ਨਿਰਧਨਤਾ ਦਾ ਦੁੱਖ ਜੋ ਇੱਕ ਧਨਵਾਨ ਨੂੰ ਹੁੰਦਾ ਹੈ ਉਸ ਵੇਦਨਾ ਨੂੰ ਆਮ ਗਰੀਬ ਆਦਮੀ ਨਹੀਂ ਅਨੁਭਵ ਕਰ ਸਕਦਾ। ਪਹਾੜ ਤੋਂ ਡਿੱਗਣਾ ਹੋਰ ਚੀਜ਼ ਹੈ ਅਤੇ ਤਿਲ੍ਹਕ ਕੇ ਗਿਰ ਜਾਣਾ ਵੱਖਰੀ ਸ਼ੈਅ ਹੈ। ਇਸ ਕਰਕੇ ਇੱਕ ਤਰਫੀ ਕੋਸ਼ਿਸ਼ ਕਰਨਾ ਨਿਰੀ ਅਗਿਆਨਤਾ, ਮੂਰਖਤਾ ਜਾਂ ਪਾਗਲਪਣ ਹੈ। ਪ੍ਰਕ੍ਰਿਤੀ ਤੋਂ ਵਿਰੁੱਧ ਚੱਲਣਾ ਪਿੰਜਰੇ ਵਿੱਚ ਫਸੇ ਤੋਤੇ ਦੇ ਖੰਭ ਤੁੜਾਉਣ ਵਾਲੀ ਗੱਲ ਹੈ। ਇਸ ਪ੍ਰਕਾਰ ਦਾ ਅੰਧ ਵਿਸ਼ਵਾਸ ਕਦੇ ਵੀ ਨਹੀਂ ਕਰਨਾ ਚਾਹੀਦਾ।ਤੀਤੀਕਸ਼ਾ ਜਾਂ ਤੱਪਸਿਆ ਓਹੀ ਸਹੀ ਅਤੇ ਸਾਰਥਕ ਹੈ ਜਿਸ ਨਾਲ ਲਕਸ਼ ਦੀ ਪ੍ਰਾਪਤੀ ਕੀਤੀ ਜਾ ਸਕੇ। ਲੋਕ ਰਿਝਾਉਣ ਵਾਸਤੇ ਕੀਤੇ ਪ੍ਰਯਤਨਾਂ ਨੂੰ ਸਾਧਨਾ ਨਹੀ, ਪਾਖੰਡ ਆਖਿਆ ਜਾਂਦਾ ਹੈ। ਇਹ 'ਜਤ ਕਾ ਆੜਬੰਦ' ਨਹੀਂ, ਇਸਨੂੰ ਤੁਸੀਂ 'ਕੁਮੱਤ ਕਾ ਆੜਬੰਦ' ਕਹਿ ਸਕਦੇ ਹੋਂ। ਬਾਬਾ ਜੀ ਦੇ ਕਥਨ ਦੇ ਭਾਵ ਸਮੁੰਦਰਾਂ ਸਮਾਨ ਗੰਭੀਰ ਹਨ। ਉਹਨਾਂ ਨੂੰ ਆਤਮ ਗੁਫਾ ਵਿੱਚ ਪੁੱਜ ਕੇ ਸਮਝਣ ਦੀ ਲੋੜ ਹੈ। ਜ਼ਰਾ ਆੜਬੰਦ ਦੇ ਬਾਹਰੀ ਅਰਥ ਵੀ ਸਮਝ ਲਵੋ।

ਆੜਬੰਦ ਕੱਪੜੇ ਦਾ ਉਹ ਹਿੱਸਾ ਹੈ ਜਿਸਨੂੰ ਸਾਧੂ ਲੱਕ ਦੇ ਇਰਦ ਗਿਰਦ ਬੰਨ੍ਹਕੇ ਉਸਦੇ ਵਿੱਚੋਂ ਲੰਗੋਟ ਕੱਢ ਕੇ ਪਿੱਛੇ ਲੈ ਕੇ ਜਾਂਦੇ ਹਨ। ਇਹ ਆੜਬੰਦ ਕਈ ਇੱਕ ਮਹਾਤਮਾ ਤਾਂਬੇ ਦੀ ਜੰਜ਼ੀਰ ਦਾ ਵੀ ਪਹਿਨਦੇ ਹਨ। 'ਜਤ' ਦਾ ਪਰਿਭਾਸ਼ਿਕ ਸ਼ਬਦ ਸੰਜਮ ਵੀ ਹੈ। ਮਨੁੱਖ ਦੇ ਦੋ ਬਲ ਮੰਨੇ ਗਏ ਹਨ। ਭੌਤਿਕ ਅਤੇ ਮਾਨਸਿਕ। ਭੌਤਿਕ ਜਾਂ ਦੁਨਿਆਵੀ ਬਲ ਧਨ- ਸੰਪੱਤੀ, ਜ਼ਮੀਨ - ਜਾਇਦਾਦ, ਮਿੱਤਰ ਸੰਗ੍ਰਹ ਅਥਵਾ ਰਾਜ ਸੱਤਾ ਪ੍ਰਾਪਤ ਕਰਨ ਨਾਲ ਵਧਦਾ ਹੈ। ਜੇ ਅਮਰੀਕਾ,ਇੰਗਲੈਂਡ ਜਾਂ ਰੂਸ ਆਦਿ ਦੇਸ਼ ਅੱਜ ਹੋਰਾਂ ਮੁਲਕਾਂ ਨੂੰ ਅੱਖਾਂ ਵਿਖਾਉਂਦੇ ਹਨ ਤਾਂ ਉਸਦਾ ਕਾਰਣ ਉਹਨਾਂ ਦਾ ਭੌਤਿਕ ਸਾਧਨ ਸੰਪੰਨ ਹੋਣਾ ਹੀ ਹੈ ਅਤੇ ਏਸੇ ਕਰਕੇ ਵੱਡੇ ਵੱਡੇ ਦੇਸ਼ ਅੱਜ ਤੋਪਾਂ, ਮਿਜ਼ਾਈਲਾਂ, ਜੰਗੀ ਜਹਾਜ਼ਾਂ ਉੱਪਰ ਲੱਖਾਂ ਕਰੋੜਾਂ ਡਾਲਰ ਪੌਂਡ ਖਰਚ ਰਹੇ ਹਨ ਤਾਂ ਇਸਦਾ ਅਰਥ ਇਹੋ ਹੀ ਹੈ ਕਿ ਵਰਤਮਾਨ ਦੀ ਮਾਨਵਤਾ ਬਹੁਤਾ ਕਰਕੇ ਇਸੇ ਪਾਸੇ ਲੱਗੀ ਹੋਈ ਹੈ। ਉਹਨਾਂ ਨੇ ਆਪਣੇ ਆਪ ਹੀ ਆਪਣੇ ਵਿਨਾਸ਼ ਦੇ ਸਾਧਨ ਇਕੱਠੇ ਕਰ ਰੱਖੇ ਹਨ। ਅੱਜ ਮਨੁੱਖਤਾ ਬਾਰੂਦ ਦੇ ਢੇਰ ਉੱਪਰ ਬੈਠੀ ਹੈ। ਇਸ ਕਿਸਮ ਦੇ ਪ੍ਰਮਾਣੂ ਹਥਿਆਰ ਵਿਗਿਆਨੀਆਂ ਨੇ ਇਜਾਦ ਕਰ ਲਏ ਹਨ ਕਿ ਜੇ ਉਹ ਚੱਲ ਗਏ ਤਾਂ ਮਨੁੱਖ ਜਾਂ ਪਸ਼ੂ ਪੰਛੀ ਤਾਂ ਕੀ ਕਈ ਹਜ਼ਾਰ ਸਾਲ ਇਸ ਪ੍ਰਿਥਵੀ ਉੱਪਰ ਰੁੱਖ ਬਿਰਖ ਵੀ ਪੈਦਾ ਨਹੀਂ ਹੋਣੇ। ਇਸ ਲਈ ਇਹ ਬਲ ਉਤਨਾ ਹੀ ਹੋਣਾ ਚਾਹੀਦਾ ਹੈ ਜਿਸ ਨਾਲ

ਮਨੁੱਖਤਾ ਦਾ ਸਰਵਨਾਸ਼ ਨਾ ਹੋ ਜਾਵੇ। ਖ਼ੈਰ ਸਾਡਾ ਇਹ ਵਿਸ਼ਾ ਨਹੀਂ। ਅਸੀਂ ਮਨੋਬਲ ਦੀ ਗੱਲ ਕਰ ਰਹੇ ਹਾਂ ਜਿਸਨੂੰ ਭਾਰਤੀ ਰਿਸ਼ੀਆਂ ਨੇ ਇਤਨਾ ਵਧਾ ਲਿਆ ਸੀ ਕਿ ਉਹ ਆਪਣੇ ਸੰਕਲਪ ਨਾਲ ਹੀ ਵੱਡੇ ਵੱਡੇ ਸਮੁੰਦਰਾਂ ਨੂੰ ਰੇਗਿਸਤਾਨ ਵਿੱਚ ਬਦਲ ਦੇਣ ਦੀ ਸ਼ਕਤੀ ਰੱਖਦੇ ਸਨ। ਵਿਸ਼ਵਾਮਿੱਤਰ ਦੀ ਜਗਤ ਵਿਲੱਖਣ ਪ੍ਰਤਾਪੀ ਸੈਨਾ ਦਾ ਮੁਕਾਬਲਾ ਮਹਾਂਰਿਸ਼ੀ ਵਾਸਿਸ਼ਠ ਨੇ ਇੱਕ ਦੱਬ ਦੇ ਤਿਨਕੇ ਨਾਲ ਹੀ ਕੀਤਾ ਸੀ। ਅਗਸਤ ਮੁਨੀ ਦੇ ਢਾਈ ਚੂਲੀਆਂ ਵਿੱਚ ਸਮੁੰਦਰ ਪੀਣ ਦੀ ਕਹਾਣੀ ਨੂੰ ਹਰ ਇੱਕ ਜਾਣਦਾ ਹੈ। ਭਾਵੇਂ ਇਸ ਅਵਸਥਾ ਨੂੰ ਪ੍ਰਾਪਤ ਕਰਨਾ ਸਹਿਜ ਬਾਤ ਨਹੀਂ ਪਰ ਜੇ ਕੋਈ ਆਪਣੀ ਦ੍ਰਿੜ ਧਾਰਨਾ ਬਣਾ ਹੀ ਲਵੇ ਤਾਂ ਕੰਮ ਕੋਈ ਵੀ ਔਖਾ ਨਹੀਂ ਹੁੰਦਾ।ਇੱਕ ਪੁਰਾਣੀ ਕਹਾਵਤ ਹੈ 'ਬੱਧਾ ਲੱਕ ਅਰੋੜਿਆਂ ਮੁੰਨੇ ਕੋਹ ਲਹੌਰ'।

ਇਸ ਸ਼ਕਤੀ ਨੂੰ ਹਰ ਜੀਵ ਪ੍ਰਾਪਤ ਕਰ ਸਕਦਾ ਹੈ ਕਿਉਂਕਿ ਇਹ ਕਲਾ ਸਾਡੇ ਸਭ ਦੇ ਅੰਦਰ ਹੈ। ਲੋੜ ਸਿਰਫ ਉਸ ਉੱਪਰ ਲੱਗੇ ਤਾਲੇ ਨੂੰ ਖੋਲ੍ਹਣ ਦੀ ਹੈ। ਜਿਸਦੀ ਜੁਗਤ ਏਥੇ ਬਾਬਾ ਜੀ ਦੱਸਦੇ ਹਨ। ਜਤ ਭਾਵ ਸੰਜਮ। ਜਤ ਦਾ ਦੂਜਾ ਅਰਥ ਆਤਮ ਬਲ ਨੂੰ ਉੱਨਤ ਕਰਨਾ ਹੁੰਦਾ ਹੈ। ਜਿਸਨੂੰ ਸੰਜਮ ਆਖਿਆ ਜਾਂਦਾ ਹੈ ਜੋ ਕਿ ਜਤ ਦਾ ਹੀ ਪ੍ਰਯਾਯਵਾਚੀ ਨਾਮ ਹੈ।

ਮਹਾਂਕਵੀ ਭਾਰਵੀ ਨੇ ਵੀ ਆਪਣੇ ਮਹਾਂਕਾਵਿ ਕਿਰਾਤ ਅਰਜੁਨੀਯਮ ਵਿੱਚ ਆਖਿਆ ਹੈ :

*"ਜੀਯਨ੍ਤਾਂ ਦੁਜਯਾ ਦੇਹੇ ਰਿਪਵਸ਼ਚਕ੍ਸ਼ੁਰਾਦਯ:।*
*ਜਿਤੇਸ਼ੁ ਨਨੁ ਲੋਕੋਸ੍ਯਂ ਤੇਸ਼ੁ ਕ੍ਰਿਤ੍ਸ੍ਨਸ੍ਤ੍ਵਯਾ ਜਿਤ:।।(ਕਿ.ਅ. 11-32)"*

ਭਾਵ ਜੇ ਤੂੰ ਜਿੱਤ ਦੀ ਹੀ ਇੱਛਾ ਰੱਖਦਾ ਹੈਂ ਤਾਂ ਆਪਣੇ ਨੇਤਰ ਆਦਿ ਸ਼ੱਤਰੂਆਂ ਨੂੰ ਜਿੱਤ। ਜਿਹੜੇ ਅਜਿੱਤ ਆਖੇ ਜਾਂਦੇ ਹਨ। ਇਹਨਾਂ ਨੂੰ ਜਿੱਤ ਲੈਣ ਨਾਲ ਤੂੰ ਸਾਰੇ ਸੰਸਾਰ ਨੂੰ ਜਿੱਤ ਲਵੇਂਗਾ।

ਸੰਜਮ ਜਾਂ ਜਤ ਅਜਿਹੀ ਚੀਜ਼ ਹੈ ਜਿਸਦੇ ਅੱਗੇ ਵੱਡੇ ਵੱਡੇ ਰਾਜੇ ਮਹਾਰਾਜੇ ਝੁਕਦੇ ਰਹੇ ਹਨ। ਖ਼ੁਦ ਬਾਬਾ ਸ਼੍ਰੀ ਚੰਦ ਜੀ ਹੀ ਇਸਦੀ ਮਿਸਾਲ ਹਨ। ਉਹਨਾਂ ਨੂੰ ਪੰਜ ਗੁਰੂ ਹਸਤੀਆਂ ਨੇ ਜੇ ਨਮਸਕਾਰ ਕੀਤੀ, ਆਪਣੇ ਪੁੱਤਰ ਤੱਕ ਅਰਪਣ ਕੀਤੇ ਤਾਂ ਉਹ ਬਾਬਾ ਜੀ ਦੇ ਸੰਜਮ ਦਾ ਹੀ ਕਮਾਲ ਸੀ। ਫਿਰ ਭਾਵੇਂ ਜਹਾਂਗੀਰ ਹੋਵੇ ਜਾਂ ਕਾਮਰਾਨ, ਰਾਣਾ ਪ੍ਰਤਾਪ ਜਾਂ ਸ਼ਿਵਾਜੀ, ਭਗਤ ਗਿਰੀ ਸੰਨਿਆਸੀ ਅਥਵਾ ਸਮਰੱਥ ਗੁਰੂ ਰਾਮਦਾਸ। ਜੇ ਇਹ ਸਾਰੀਆਂ ਦਿੱਬ ਵਿਭੂਤੀਆਂ ਉਹਨਾਂ ਦੇ ਚਰਨੀਂ ਨਤ-ਮਸਤਕ ਹੋਈਆਂ ਤਾਂ ਉਹ ਉਹਨਾਂ ਦੇ ਜਤੀ ਜਾਂ ਸੰਜਮੀ ਹੋਣ ਦਾ ਹੀ ਕ੍ਰਿਸ਼ਮਾ ਸੀ। ਏਸੇ ਤਰ੍ਹਾਂ ਮਹਾਂਵੀਰ ਹਨੂੰਮਾਨ ਦਾ

ਸਮੁੰਦਰ ਲ਼ੰਘ ਕੇ ਲੰਕਾ ਵਿੱਚ ਪ੍ਰਵੇਸ਼ ਕਰਨਾ, ਮਾਤਾ ਸੀਤਾ ਦੀ ਖੋਜ, ਰਾਵਣ ਦੇ ਬਹਾਦੁਰ ਬੇਟੇ ਅਕਸ਼ੈ ਦੀ ਇੱਕ ਮੁੱਕੇ ਨਾਲ ਸਾਰੀ ਲੀਲ੍ਹਾ ਸਮਾਪਤ ਕਰਨਾ, ਉੱਥੋਂ ਦੇ ਬਾਗ ਉਜਾੜ ਕੇ ਸਾਰੀ ਲੰਕਾ ਨੂੰ ਧੱਕ ਧੱਕ ਕਰਦੀ ਅਗਨੀ ਵਿੱਚ ਧਕੇਲ ਕੇ ਵਾਪਸ ਭਗਵਾਨ ਰਾਮ ਪਾਸ ਪਹੁੰਚਣਾ, ਇਹ ਉਹਨਾਂ ਦੇ ਮਹਾਨ ਸੰਜਮੀ ਹੋਣ ਦੀ ਹੀ ਮਿਸਾਲ ਹੈ। ਮੇਘਨਾਦ ਦੀ ਖਤਰਨਾਕ ਸ਼ਕਤੀ ਲੱਗਣ ਕਾਰਨ ਸ਼੍ਰੀ ਲਕਸ਼ਮਣ ਦੇ ਮੂਰਛਿਤ ਹੋ ਜਾਣ ਉੱਪਰ ਅਤੇ ਉਸਦੇ ਇਲਾਜ ਵਾਸਤੇ ਰਾਮ ਦੀ ਸ਼ੋਕ ਸਭਾ ਵਿੱਚ ਬੈਠੇ ਹਨੂੰਮਾਨ ਨੇ ਹੀ ਆਖਿਆ ਸੀ ਕਿ ਹੇ ਪ੍ਰਭੂ !ਜੇ ਤੁਸੀਂ ਹੁਕਮ ਕਰੋਂ ਤਾਂ ਮੈਂ ਪਾਤਾਲ ਲੋਕ ਵਿੱਚੋਂ ਨਾਗਾਂ ਨੂੰ ਦਰੜ ਫਰੜ ਕਰਕੇ ਉਹਨਾਂ ਦੇ ਅੰਮ੍ਰਿਤ ਕੁੰਡ ਵਿੱਚੋਂ ਅੰਮ੍ਰਿਤ ਲਿਆ ਦੇਵਾਂ ਅਥਵਾ ਚੰਦਰਮਾ ਨੂੰ ਫੜ੍ਹ ਕੇ ਨਿੰਬੂ ਸਮਾਨ ਲਕਸ਼ਮਣ ਦੇ ਮੁੱਖ ਵਿੱਚ ਨਿਚੋੜ ਦੇਵਾਂ ਕਿਉਂਕਿ ਸੁਣਦੇ ਹਾਂ ਕਿ ਚੰਦਰਮਾ ਵਿੱਚ ਵੀ ਅੰਮ੍ਰਿਤ ਹੁੰਦਾ ਹੈ। ਜਾਂ ਫਿਰ ਦੇਵ ਲੋਕ ਦੇ ਸਾਰੇ ਦੇਵਤਿਆਂ ਨੂੰ ਕੁੱਟ ਕੇ, ਹਰਾ ਕੇ, ਭਜਾ ਕੇ ਉਹਨਾਂ ਤੋਂ ਅੰਮ੍ਰਿਤ ਖੋਹ ਕੇ ਲੈ ਆਵਾਂ। ਜੇ ਤੁਸੀਂ ਕਹੋਂ ਕਿ ਮੇਰੇ ਇਹ ਕੰਮ ਕਰਨ ਤੱਕ ਕਿਧਰੇ ਸੂਰਜ ਹੀ ਨਾ ਚੜ੍ਹ ਜਾਵੇ ਤਾਂ ਮੈਂ ਸੂਰਜ ਨੂੰ ਹੀ ਬੰਨ੍ਹ ਕੇ ਤੁਹਾਡੇ ਚਰਨੀਂ ਲਿਆ ਖੜ੍ਹਾ ਕਰਦਾ ਹਾਂ। ਨਾ ਹੀ ਸੂਰਜ ਉਦੈ ਹੋਵੇਗਾ ਤੇ ਨਾ ਦਿਨ ਚੜ੍ਹੇਗਾ ਜਾਂ ਫਿਰ ਧਰਮ ਰਾਜ ਨੂੰ ਹੀ ਫੜ੍ਹ ਕੇ ਇੱਥੇ ਲਿਆ ਕੇ ਕੈਦ ਕਰ ਲੈਂਦਾ ਹਾਂ ਅਤੇ ਉਸਦੀ ਉਹ ਯਮ ਪਾਸ਼ (ਰੱਸੀ) ਹੀ ਖੋਹ ਲੈਂਦੇ ਹਾਂ ਜਿਸ ਨਾਲ ਉਹ ਜੀਵ ਨੂੰ ਬੰਨ੍ਹ ਕੇ ਲੈ ਜਾਂਦਾ ਹੈ। ਹੇਠ ਲਿਖਿਆ ਸ਼ਲੋਕ ਪੜ੍ਹਕੇ ਵੇਖੋ :

*"पातालत: किमु सुधारसमानयामि*
*निष्पीड्य चन्द्रममृतं किमुता हरामि।*
*उद्यन्तमद्य तपनं किमु वारयामि*
*कीनाशपाशमथवा किमु चूर्णयामि। ।"*

ਵਰਤਮਾਨ ਯੁੱਗ ਵਿੱਚ ਵੀ ਸਵਾਮੀ ਵਿਵੇਕਾਨੰਦ, ਦਯਾਨੰਦ ਸਰਸਵਤੀ, ਮਹਾਤਮਾ ਗਾਂਧੀ, ਸੰਤ ਬਾਬਾ ਨੰਦ ਸਿੰਘ ਕਲੇਰਾਂ ਵਾਲੇ, ਨਿਰਵਾਣ ਪ੍ਰੀਤਮ ਦਾਸ ਉਦਾਸੀ ਆਦਿ ਹਸਤੀਆਂ ਇਸ ਜਤ ਸਤ ਜਾਂ ਸੰਜਮ ਦੇ ਹੀ ਉਦਾਹਰਣ ਹਨ। ਸੰਸਾਰ ਵਿੱਚ ਜਿਤਨੇ ਵੀ ਜਗਤ ਵਿਜੇਤਾ ਯੋਧਾ ਹੋਏ ਹਨ ਉਨ੍ਹਾਂ ਦੀ ਓਸ ਵਿਜਯ ਦੇ ਪਿੱਛੇ ਉਨ੍ਹਾਂ ਦਾ ਸੰਜਮ ਹੀ ਕੰਮ ਕਰਦਾ ਸੀ। ਨਿਪੋਲੀਅਨ ਬੋਨਪਾਰਟ ਦਾ ਨਾਂ ਸੁਣਕੇ ਹੀ ਉਸ ਵੇਲੇ ਦੇ ਲੋਕਾਂ ਨੂੰ ਕਾਂਬਾ ਛਿੜ ਜਾਂਦਾ ਸੀ। ਪਰ ਜਦੋਂ ਉਸਨੇ ਸੰਜਮ ਦਾ ਲੜ ਛੱਡ ਦਿੱਤਾ ਤਾਂ ਉਸਨੂੰ ਬੇਹੱਦ ਬੁਰੀ ਮੌਤ ਮਰਨਾ ਪਿਆ। ਪ੍ਰਿਥਵੀ ਰਾਜ ਦੇ ਸਾਹਮਣੇ ਮੁਹੰਮਦ ਗੌਰੀ ਇੱਕ ਵਾਰ ਵੀ ਨਹੀਂ ਖੜ੍ਹਿਆ। ਕਿਤਨੀ ਵਾਰ ਉਸਨੂੰ ਉਸ ਮਹਾਨ ਵੀਰ ਨੇ ਫੜ੍ਹਿਆ ਤੇ ਗਿੜਗਿੜਾਉਣ ਉੱਪਰ ਛੱਡ ਦਿੱਤਾ।

ਪਰ ਜਦੋਂ ਸੰਜੋਗਤਾ ਦੇ ਪ੍ਰੇਮ ਦੇ ਬਾਣਾਂ ਨੇ ਪ੍ਰਿਥਵੀ ਰਾਜ ਦੇ ਸੰਜਮ ਨੂੰ ਛਿੰਨ ਭਿੰਨ ਕਰ ਦਿੱਤਾ ਤਾਂ ਉਸਦੇ ਪਿੱਛੋਂ ਓਸੇ ਪ੍ਰਿਥਵੀ ਰਾਜ ਦੇ ਹੱਥਾਂ ਵਿੱਚ ਹੱਥਕੜੀਆਂ ਅਤੇ ਪੈਰਾਂ ਵਿੱਚ ਬੇੜੀਆਂ ਪੈ ਗਈਆਂ ਅਤੇ ਅੰਤ ਬੇਇੱਜ਼ਤ ਜਾਂ ਬੇਪੱਤ ਹੋ ਕੇ ਮਾਰਿਆ ਗਿਆ। ਇਸੇ ਲਈ ਦੁਨੀਆਂ ਉਨ੍ਹਾਂ ਸਾਧੂ ਸੰਤਾਂ ਜਾਂ ਰਿਸ਼ੀਆਂ ਮੁਨੀਆਂ ਦੀ ਪੂਜਾ ਕਰਦੀ ਹੈ ਜਿੰਨ੍ਹਾਂ ਨੇ ਜਤ ਜਾਂ ਸੰਜਮ ਧਾਰਨ ਕੀਤਾ। ਅਥਰਵਵੇਦ ਦਾ ਮੰਤਰ ਹੈ :

*"ब्रह्मचर्येण तपसा देवा मृत्युमुपाघ्नत।*
*इन्द्रो ह ब्रह्मचर्येण देवे भ्य: स्वरारभत।।(अ: 11-3-5,6)"*

ਭਾਵ ਦੇਵਤਿਆਂ ਨੇ ਜਤ ਰੂਪ ਵਰਤ ਧਾਰਨ ਕਰਕੇ ਮੌਤ ਨੂੰ ਜਿੱਤਿਆ। ਅਮਰਪਦ ਪ੍ਰਾਪਤ ਕੀਤਾ ਇਸੇ ਬ੍ਰਹਮਚਰਜ ਦੇ ਬਲ ਨਾਲ ਇੰਦਰ ਨੇ ਦੇਵਤਿਆਂ ਲਈ ਸਵਰਗ ਪੁਰੀ ਦਾ ਨਿਰਮਾਣ ਕਰਵਾਇਆ। ਏਸੇ ਕਰਕੇ ਯੋਗ ਸ਼ਾਸਤਰ ਨੇ ਧਾਰਨਾ, ਧਿਆਨ, ਸਮਾਧੀ ਦੇ ਸਮੂਹ ਨੂੰ ਸੰਜਮ ਆਖਿਆ ਹੈ।

*देशबन्धशिचतस्य धारणा। (यो.द. 3-1)*
*तत्र प्रत्यैकतानता ध्यानम्। (यो.द. 3-2)*
*तदेवार्थमात्रनिर्भासं स्वरूपशून्यमिव समाधि:।(यो.द. 3-3)*
*त्रयमेकत्र संयम: (यो.द.3-4)*

ਸੋ ਜਿਹੜਾ ਏਥੇ 'ਜਤ' ਸ਼ਬਦ ਬਾਬਾ ਜੀ ਨੇ ਵਰਤਿਆ ਹੈ ਉਸਦਾ ਅਰਥ ਸਵੈ ਕਾਬੂ, ਆਤਮ ਸੰਜਮ, ਜਾਂ **self control** ਹੀ ਹੈ। ਇਹ ਗੱਲ ਸਪਸ਼ਟ ਹੈ ਕਿ ਭਗਵਾਨ ਸ਼੍ਰੀ ਚੰਦਰ ਜੀ ਵਿਆਹ ਦੇ ਵਿਰੋਧੀ ਨਹੀਂ ਸਨ। ਕਿਉਂਕਿ ਜੇ ਇਹ ਗੱਲ ਹੁੰਦੀ ਤਾਂ ਉਹ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਸ਼ਿਸ਼ ਨਾ ਬਣਾਉਂਦੇ। ਜਤੀ, ਬ੍ਰਹਮਚਾਰੀ ਜਾਂ ਸੰਜਮੀ ਹੋਣ ਦਾ ਹੱਕ ਤਿਆਗੀ ਅਤੇ ਘਰਬਾਰੀ ਦੋਹਾਂ ਨੂੰ ਹੈ। ਇਸ ਵਾਸਤੇ ਭਾਵੇਂ ਇਥੇ ਜਤ ਕਾ ਆੜਬੰਦ ਸ਼ਬਦ ਹਜ਼ੂਰ ਬਾਬਾ ਜੀ ਨੇ ਬਿਹੰਗਮ ਸਾਧੂਆਂ ਵਾਸਤੇ ਹੀ ਵਰਤਿਆ ਹੈ ਪਰ ਸੰਜਮ ਦੀ ਪ੍ਰਾਪਤੀ ਕਰਨ ਦਾ ਹੱਕ ਤਾਂ ਪ੍ਰਾਣੀ ਮਾਤਰ ਨੂੰ ਹੈ ਕਿਉਂਕਿ ਵਿਸ਼ਿਆਂ ਵਿੱਚੋਂ ਤ੍ਰਿਪਤੀ ਕਦੇ ਕਿਸੇ ਨੂੰ ਹੋਈ ਹੀ ਨਹੀਂ। ਪਵਿੱਤਰ ਗੁਰਬਾਣੀ ਦੇ ਵਾਕ ਹਨ :

*"ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ॥*
*ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ॥ (ਪੰਨਾ ੧੩੫੨)"*
*"ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥*
*ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥*
*(ਪੰਨਾ ੬੭੨)"*

"ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੁਐ ਜਿਉ ਹਾਰੈ॥
(ਪੰਨਾ ੧੨੦੫)"

ਅੱਗੇ ਚੱਲ ਕੇ ਸਾਹਿਬ ਇਸਨੂੰ ਵਿਸ਼ਿਆਂ ਦੀ ਠੱਗੀ ਆਖਦੇ ਹਨ :

"ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ॥੧॥
ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ॥ ੨॥
(ਪੰਨਾ ੯੦੦)"

"ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ॥
(ਪੰਨਾ ੧੨੨੯)"

ਸਾਹਿਬਾਂ ਨੇ ਵਿਸ਼ਿਆਂ ਵਿੱਚ ਗ੍ਰਸੇ ਮਨੁੱਖ ਨੂੰ ਬਿਖ ਦਾ ਕੀੜਾ ਵੀ ਆਖਿਆ ਹੈ।

"ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ॥
(ਪੰਨਾ ੫੮੧)"

ਅਤੇ ਹਜ਼ੂਰ ਨੇ ਇੰਨ੍ਹਾਂ ਨੂੰ ਜ਼ਹਿਰ ਵੀ ਆਖਿਆ ਹੈ।

"ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ॥
ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ॥ (ਪੰਨਾ ੧੩੩੧)"
"ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥
(ਪੰਨਾ ੧੧੨੭)"

ਮਨੂ ਸਿਮ੍ਰਤੀ ਵਿੱਚ ਵੀ ਆਉਂਦਾ ਹੈ ਕਿ ਜਿਵੇਂ ਅੱਗ ਉੱਪਰ ਘਿਉ ਪਾਉਣ ਨਾਲ ਉਹ ਸ਼ਾਂਤ ਨਹੀਂ ਹੁੰਦੀ ਸਗੋਂ ਹੋਰ ਵੱਧ ਭੜਕਦੀ ਹੈ ਇਸੇ ਪ੍ਰਕਾਰ ਸੰਸਾਰਕ ਪਦਾਰਥਾਂ ਦੇ ਭੋਗ ਭੋਗਣ ਨਾਲ ਮਨੁੱਖ ਦੀ ਕਾਮਨਾ ਸ਼ਾਂਤ ਨਹੀਂ ਹੁੰਦੀ ਬਲਕਿ ਹੋਰ ਵਧ ਜਾਂਦੀ ਹੈ।

"न जातु काम: कामानामुपभोगेन शाम्यति।
हविषा कृष्णवत्मव भूय: एवाभिवर्धते। ।(2,14)"

ਮਹਾਂਭਾਰਤ ਦੇ ਸ਼ਾਂਤੀ ਪਰਵ ਦੇ ਅਧਿਆਇ ੨੭੨ ਦੇ ੧੨ਵੇਂ ਸ਼ਲੋਕ ਵਿੱਚ ਆਉਂਦਾ ਹੈ ਕਿ ਜੋ ਮਲੀਨ ਬੁੱਧੀ ਮਨੁੱਖਾਂ ਦੁਆਰਾ ਛੱਡਣੀ ਔਖੀ ਹੈ, ਜੋ ਸਰੀਰ ਦੇ ਜੀਰਣ ਹੋਣ ਉੱਪਰ ਵੀ ਜੀਰਣ ਨਹੀਂ ਹੁੰਦੀ ਉਸ ਤ੍ਰਿਸ਼ਨਾ ਨੂੰ ਛੱਡਣ ਵਾਲਾ ਨਿਰਮਲ ਮਨ ਮਨੁੱਖ ਨਿਸ਼ਚਯ ਕਰਕੇ ਪਰਮ ਸੁੱਖ ਨੂੰ ਪ੍ਰਾਪਤ ਕਰਦਾ ਹੈ।

*"या दुस्त्यजा दुर्मतिभि: या न जीर्यति जीर्यताम्।*
*तां तृष्णां सन्त्यजन् प्राज्ञ: सुखेनैवाभिपूर्यर्ते।*
*(म.भा.शां.प. 272,12)"*

ਏਸੇ ਤਰ੍ਹਾਂ ਸ਼ਰੁਤੀਆਂ ਵਿੱਚ ਆਉਂਦਾ ਹੈ ਕਿ ਕਾਮਨਾਵਾਂ ਇੱਕ ਸਮੁੰਦਰ ਸਮਾਨ ਹਨ। ਇਹਨਾਂ ਨੂੰ ਭੋਗ ਕੇ ਇੱਛਾਵਾਂ ਦਾ ਸਾਗਰ ਨਹੀਂ ਤਰਿਆ ਜਾ ਸਕਦਾ।

*"समुद्र इव हि काम:। न एव हि कामस्य अन्तो स्ति।*
*(तै. ब्रा.2,2,5,6)"*

ਪਰ ਜਿਵੇਂ ਅਸੀਂ ਪਿੱਛੇ ਲਿਖ ਕੇ ਆਏ ਹਾਂ ਕਿ ਜੋ ਲੋਕ ਬਾਹਰੀ ਪਾਖੰਡ ਕਰਕੇ ਬਣਾਉਟੀ ਸੰਜਮੀ ਹੋਣ ਦਾ ਢੋਲ ਪਿੱਟਦੇ ਹਨ ਉਹਨਾਂ ਲਈ ਗੀਤਾ ਦਾ ਇਹ ਸ਼ਲੋਕ ਹਾਜ਼ਰ ਹੈ :

*"कर्मेन्द्रियाणि संयम्य य: आस्ते मनसा स्मरन्।*
*इन्द्रियार्थान् विमूढात्मा मिथ्याचार: स उच्यते। ।(3,6)"*

ਭਾਵ ਜੋ ਕਰਮ ਇੰਦਰੀਆਂ ਨੂੰ ਰੋਕ ਕੇ ਮਨ ਨਾਲ ਵਿਸ਼ਿਆਂ ਦਾ ਚਿੰਤਨ ਕਰਦੇ ਹਨ ਉਹ ਗਿਆਨਹੀਣ ਮਨ ਵਾਲੇ ਮਿਥਿਆਚਾਰੀ ਜਾਂ ਦੰਭੀ ਲੋਕ ਹਨ। ਜਿਸ ਕਰਕੇ ਮਨ ਨੂੰ ਅੰਦਰੋ ਮਾਰਨਾ ਹੈ ਗੁਰਬਾਣੀ ਦਾ ਕਥਨ ਹੈ।

*"ਵਰਮੀ ਮਾਰੀ ਸਾਪੁ ਨ ਮੂਆ॥*
*ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥੩॥*
*ਪੂੰਅਰ ਤਾਪ ਗੇਰੀ ਕੇ ਬਸਤ੍ਰਾ॥*
*ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥*
*ਦੇਸੁ ਛੋਡਿ ਪਰਦੇਸਹਿ ਧਾਇਆ॥*
*ਪੰਚ ਚੰਡਾਲ ਨਾਲੇ ਲੈ ਆਇਆ॥ (ਪੰਨਾ ੧੩੪੮)"*

ਭਾਵੇਂ ਸਾਡੀ ਗੱਲ ਦੋ ਪੰਗਤੀਆਂ ਦੇਣ ਨਾਲ ਹੀ ਸਿੱਧ ਹੁੰਦੀ ਹੈ ਪਰ ਅਸੀਂ ਇਹ ਸਾਰਾ ਸ਼ਬਦ ਇਸ ਲਈ ਪਾਠਕਾਂ ਦੇ ਪੇਸ਼ ਕਰ ਰਹੇ ਹਾਂ ਕਿਉਂਕਿ ਇਸ ਸ਼ਬਦ ਨਾਲ ਸਾਡੇ ਸਾਰੇ ਹੀ ਪੱਖ ਸਪੱਸ਼ਟ ਹੋ ਜਾਂਦੇ ਹਨ। ਵਰਮੀ ਦੇ ਢਾਹੁਣ ਨਾਲ ਸੱਪ ਨਹੀਂ ਮਰਦੇ। ਤਿਆਗ ਦਿਲ ਤੋਂ ਕਰਨਾ ਹੈ। ਸਮਝ ਕੇ, ਸੋਚ ਕੇ ਕਰਨਾ ਹੈ। ਕਿਸੇ ਮਹਾਂਪੁਰਖ ਤੋਂ ਵਿਧੀ ਜਾਣ ਕੇ ਇਸ ਪਹਾੜ ਦੀ ਚੋਟੀ ਨੂੰ ਸਰ ਕਰਨ ਦੀ ਜ਼ਰੂਰਤ ਹੈ। ਇਹ ਸਾਗਰ ਸਾਧਾਰਣ ਬੇੜੀ ਨਾਲ ਨਹੀਂ ਤਰੇ ਜਾਣੇ। ਮਹਾਂਪੁਰਖ ਇੱਕ ਕਥਾ ਸੁਣਾਇਆ ਕਰਦੇ ਹਨ ਕਿ ਇੱਕ ਰਾਜਾ ਬਹੁਤ ਵੱਡਾ ਭੋਗੀ ਸੀ। ਉਹ ਜੀਭ ਦੇ ਸੁਆਦ ਨੂੰ ਪੂਰਾ ਕਰਨ ਵਾਸਤੇ ਅਨੇਕ ਪ੍ਰਕਾਰ ਦੇ ਖਾਣੇ

ਬਣਵਾਉਂਦਾ ਸੀ। ਫਿਰ ਉਹਨਾਂ ਨੂੰ ਉਲਟੀ ਨਾਲ ਬਾਹਰ ਕੱਢ ਕੇ ਨਵੇਂ ਪਕਵਾਨ ਬਣਵਾ ਕੇ ਛਕਦਾ ਸੀ। ਕੰਨ ਰਸ ਨੂੰ ਪੂਰਾ ਕਰਨ ਵਾਸਤੇ ਅਨੇਕ ਪ੍ਰਕਾਰ ਦੇ ਰਾਗ-ਰੰਗ, ਤਾਨ-ਤਰੰਨਮ, ਗ਼ਜ਼ਲਾਂ, ਗੀਤ, ਕਬਿੱਤ-ਸਵੱਯੇ, ਖ਼ਿਆਲ ਅਤੇ ਠੇਕੇ-ਠੁਮਰੀਆਂ ਸੁਣਦਾ ਸੀ। ਅੱਖਾਂ ਦੀ ਤ੍ਰਿਪਤੀ ਵਾਸਤੇ ਸੁੰਦਰ ਬਾਗ-ਬਗੀਚੇ, ਕੁੱਕੜਾਂ ਤੇ ਮੇਢਿਆਂ ਦੀ ਲੜਾਈ, ਕਬੂਤਰ ਤੇ ਬੁਲਬੁਲਾਂ ਦੀਆਂ ਉਡਾਰੀਆਂ, ਹਾਥੀ, ਘੋੜੇ, ਬੈਲ-ਬੱਘੀਆਂ ਅਤੇ ਕੁੱਤਿਆਂ ਦੀਆਂ ਦੌੜਾਂ, ਮੱਲਾਂ ਦੀਆਂ ਕੁਸ਼ਤੀਆਂ, ਬਾਜ਼ੀਗਰਾਂ ਦੇ ਕੌਤਕ, ਮਨ ਮੋਹਕ ਸੁੰਦਰੀਆਂ ਦੇ ਨ੍ਰਿਤ ਆਦਿ ਵੇਖਦਾ ਸੀ। ਪਰ ਰੂਹ ਨੂੰ ਰੱਜ ਨਾ ਆਇਆ। ਮਨ ਨਾ ਭਰਿਆ। ਸ਼ਾਂਤੀ ਜਾਂ ਸੁਕੂਨ ਨਸੀਬ ਨਾ ਹੋਇਆ। ਵਜ਼ੀਰਾਂ, ਵਿਦਵਾਨਾਂ ਤੇ ਅਹਿਲਕਾਰਾਂ ਤੋਂ ਇਸਦਾ ਹੱਲ ਪੁੱਛਿਆ। ਕਿਸੇ ਯੋਗ ਮੰਤਰੀ ਨੇ ਸਲਾਹ ਦਿੱਤੀ ਕਿ ਇਹ ਕਾਰਜ ਕੋਈ ਸਾਧੂ ਹੀ ਕਰ ਸਕਦਾ ਹੈ। ਇਸ ਲਈ ਉਸਨੇ ਜੰਗਲ ਵੱਲ ਰੁਖ ਕੀਤਾ। ਇੱਕ ਮਹਾਤਮਾ ਦੀ ਕੁਟੀਆ ਦ੍ਰਿਸ਼ਟੀ ਪਈ। ਦਰਸ਼ਨ ਮੇਲੇ ਕੀਤੇ। ਨਮਸਕਾਰ ਉਪਰੰਤ ਰਾਜੇ ਨੇ ਆਖਿਆ ਕਿ ਮਹਾਰਾਜ ! ਮੈਂ ਭੋਗਾਂ ਤੋਂ ਤ੍ਰਿਪਤੀ ਚਾਹੁੰਦਾ ਹਾਂ ਕੋਈ ਜੁਗਤ ਦੱਸੋ।ਸੰਤ ਆਖਣ ਲੱਗੇ ਕਿ ਤੁਸੀਂ ਇੱਕ ਘੰਟਾ ਮੇਰੇ ਨਾਲ ਰਹਿਣਾ ਹੈ ਪਰ ਬੋਲਣਾ ਨਹੀਂ। ਉਸ ਤੋਂ ਬਾਅਦ ਮੈਂ ਤੁਹਾਡੇ ਮਸਲੇ ਦਾ ਹੱਲ ਕਰਾਂਗਾ। ਰਾਜੇ ਨੇ ਬਚਨ ਮੰਨ ਲਿਆ। ਸੰਤ ਹੱਥ ਵਿੱਚ ਡੋਲ ਫੜ੍ਹਕੇ ਆਪਣੀ ਖੂਹੀ ਉੱਪਰ ਚਲੇ ਗਏ। ਡੋਲ ਵਗਾਇਆ, ਖਿੱਚਿਆ, ਪਰ ਡੋਲ ਖਾਲੀ ਨਿੱਕਲਿਆ। ਫਿਰ ਵਗਾਇਆ, ਫਿਰ ਖਿੱਚਿਆ। ਇਸ ਪ੍ਰਕਾਰ ਉਹ ਮਹਾਤਮਾ ਜਦ ਕਾਫੀ ਚਿਰ ਇਹ ਕਿਰਿਆ ਕਰਦੇ ਰਹੇ ਤਾਂ ਰਾਜੇ ਨੇ ਆਖਿਆ ਕਿ ਮਹਾਰਾਜ ਮੈਂ ਕੁਝ ਕਹਿਣਾ ਚਾਹੁੰਦਾ ਹਾਂ ਤਾਂ ਅੱਗੋਂ ਸੰਤ ਬੋਲੇ ਕਿ ਇਹ ਤੇਰੇ ਨਾਲ ਪਹਿਲਾਂ ਗੱਲ ਖੋਲ੍ਹੀ ਹੈ ਕਿ ਤੂੰ ਮੇਰੇ ਕੰਮ ਵਿੱਚ ਨਹੀਂ ਬੋਲਣਾ। ਰਾਜਾ ਕਹਿੰਦਾ ਬਾਬਾ ਜੀ ਤੁਸੀਂ ਭਾਵੇਂ ਮੇਰੇ ਸੁਆਲ ਦਾ ਜਵਾਬ ਨਾ ਦਿਉ ਪਰ ਹੁਣ ਮੈਂ ਬੋਲੇ ਬਗੈਰ ਨਹੀਂ ਰਹਿ ਸਕਦਾ। ਸੰਤ ਕਹਿਣ ਲੱਗੇ ਚੰਗਾ ਬੋਲ !ਤਾਂ ਰਾਜੇ ਨੇ ਆਖਿਆ ਕਿ ਹੇ ਪੂਜਨੀਕ ਮਹਾਤਮਾ ਜੀ ! ਤੁਸੀਂ ਜਿਹੜਾ ਡੋਲ ਭਰ ਕੇ ਪੌਦਿਆਂ ਨੂੰ ਪਾਣੀ ਦੇਣਾ ਚਾਹੁੰਦੇ ਹੋ ਉਸਦੇ ਤਾਂ ਥੱਲਾ ਹੀ ਨਹੀਂ। ਸਾਧੂ ਬੋਲੇ ਬੱਸ ਏਹੋ ਉਪਦੇਸ਼ ਮੈਂ ਤੈਨੂੰ ਕਰਨਾ ਸੀ ਕਿ ਰਾਜਨ ! ਜਿਸ ਮਨ ਰੂਪੀ ਭਾਂਡੇ ਨੂੰ ਤੂੰ ਭੋਗਾਂ ਦੇ ਰਸਾਂ ਕਸਾਂ ਨਾਲ ਭਰਨਾ ਚਾਹੁੰਦਾ ਹੈਂ ਉਸਦੇ ਵੀ ਥੱਲਾ ਹੈ ਨਹੀਂ। ਇਸ ਲਈ ਤੇਰੀ ਸਮੱਸਿਆ ਦਾ ਹੱਲ ਸੰਤੋਸ਼ ਹੈ। ਸੋ ਏਸੇ ਭਾਵ ਦੀ ਸਾਧਨਾ ਨੂੰ ਬਾਬਾ ਜੀ "ਯਤ ਕਾ ਆੜਬੰਦ" ਆਖਦੇ ਹਨ ।

ਅਗਲਾ ਪਦ ਉਚਾਰਨ ਕਰਦੇ ਹਨ "ਸ਼ੀਲ ਲੰਗੋਟੀ"।ਸ਼ੀਲ ਦਾ ਅਰਥ ਹੁੰਦਾ ਹੈ ਅੱਛਾ ਸੁਭਾਅ, ਸਦਗੁਣ, ਨੈਤਿਕਤਾ, ਸਦਾਚਾਰ, ਸਤ ਜੀਵਨ,

ਪਵਿੱਤਰਤਾ, ਈਮਾਨਦਾਰੀ। ਜਿਵੇਂ ਕਿ ਕੁਮਾਰ ਸੰਭਵ ਦੇ ਸਰਗ ੫ ਸ਼ਲੋਕ ੩੬ ਵਿੱਚ ਬ੍ਰਹਮਚਾਰੀ, ਭੇਖਧਾਰੀ ਭਗਵਾਨ ਸ਼ਿਵਜੀ ਪਾਰਵਤੀ ਨੂੰ ਪੁੱਛਦੇ ਹਨ ਕਿ ਇਹ ਜੋ ਕਿਹਾ ਗਿਆ ਹੈ ਕਿ ਸੁੰਦਰ ਆਕ੍ਰਿਤੀ ਸਦਾਚਾਰ ਨਾਲ ਨਹੀਂ ਖਰਾਬ ਹੁੰਦੀ ਇਹ ਗੱਲ ਬਿਲਕੁਲ ਠੀਕ ਹੈ। ਹੇ ਰੂਪਵਾਨ ਸੁੰਦਰੀ! ਤੇਰਾ ਚੰਗਾ ਵਿਹਾਰ, ਉੱਚ ਆਚਰਨ ਮੁਨੀਆਂ ਨੂੰ ਵੀ ਸਿੱਖਿਆ ਦੇਣ ਵਾਲਾ ਹੈ। ਇਸ ਲਈ ਇਹ ਨਿਸ਼ਚਿਤ ਹੈ ਕਿ ਰੂਪ 'ਸ਼ੀਲ' ਦੇ ਅਨੁਸਾਰ ਹੀ ਹੁੰਦਾ ਹੈ।

*"यदुच्यते पार्वति! पापवृत्त्ये न रूपमित्यव्यभिचारि तद्वच:।*
*तथा हि ते शीलमुदारदर्शने! तपस्विनामुप्यदेशतां गतम्। ।*

ਏਸੇ ਪ੍ਰਕਾਰ ਕਿਰਾਤ ਅਰਜੁਨੀਜ ਦੇ ਸਰਗ ੧੧ ਦੇ ੨੫ਵੇਂ ਸ਼ਲੋਕ ਵਿੱਚ ਮਹਾਂਕਵੀ ਭਾਰਵੀ ਨੇ ਸ਼ੀਲ ਸ਼ਬਦ ਦਾ ਪ੍ਰਯੋਗ ਬਹੁਤ ਹੀ ਸੁੰਦਰ ਕੀਤਾ ਹੈ ਕਿ ਸੰਪੱਤੀ, ਸ਼੍ਰੀ ਜਾਂ ਲੱਛਮੀ ਸ਼ੀਲ ਵਾਲੇ ਪੁਰਸ਼ਾਂ ਦੇ ਬਾਰੇ ਵੀ ਚੰਚਲ ਰਹਿੰਦੀ ਹੈ। ਇਹ ਇਸਦੀ ਨਿੰਦਿਆ ਨਹੀਂ ਕਿਉਂਕਿ ਇਸਦਾ ਸੁਭਾਅ ਹੀ ਅਜਿਹਾ ਹੈ ਕਿਉਂਕਿ ਇਹ ਉੱਚ ਚਰਿੱਤਰਵਾਨ ਭਲੇਮਾਣਸ ਮਨੁੱਖਾਂ ਨੂੰ ਵੀ ਛੱਡ ਦਿੰਦੀ ਹੈ ਜਿਸ ਕਰਕੇ ਇਸਦਾ ਨਾਂ ਚੰਚਲਾ ਪੈ ਗਿਆ। ਏਥੇ ਕਵੀ ਨੇ ਸ਼ੀਲ ਸ਼ਬਦ ਦਾ ਪ੍ਰਯੋਗ ਬੜੀ ਖੂਬਸੂਰਤੀ ਨਾਲ ਕੀਤਾ ਹੈ।

*"को पवाद: स्तुतिपदे यदशीलेषु चंचला:।*
*साधुवृत्तानपि क्षुद्रा विक्षिपन्त्येव संपद:।।"*

ਕਈ ਵਾਰ ਇਸ ਸ਼ਬਦ ਦਾ ਪ੍ਰਯੋਗ ਮਨੁੱਖ ਦੀਆਂ ਚੰਗੀਆਂ ਮਾੜੀਆਂ ਆਦਤਾਂ ਸਬੰਧੀ ਵੀ ਕੀਤਾ ਜਾਂਦਾ ਹੈ। ਜਿਵੇਂ ਕਲ੍ਹਾਸ਼ੀਲ ਭਾਵ ਲੜਾਈ ਪਸੰਦ, ਝਗੜਾਲੂ, ਭਾਵਨਾਸ਼ੀਲ ਅਰਥਾਤ ਚਿੰਤਨ ਪ੍ਰਧਾਨ।ਇਸੇ ਪ੍ਰਕਾਰ ਦਾਨਸ਼ੀਲ, ਦਯਾਸ਼ੀਲ, ਪੁੰਨਸ਼ੀਲ, ਖ਼ਿਮਾਸ਼ੀਲ ਆਦਿ ਵੀ ਸਮਝ ਲੈਣਾ ਚਾਹੀਦਾ ਹੈ। ਪਰ ਜਿਹੜਾ ਏਥੇ ਸ਼ੀਲ ਸ਼ਬਦ ਦਾ ਅਰਥ ਪਰਮ ਸਤਿਕਾਰ ਯੋਗ ਬਾਬਾ ਜੀ ਸਮਝਾਉਣਾ ਚਾਹੁੰਦੇ ਹਨ ਉਹ ਹੈ ਮਨੁੱਖ ਦਾ ਸ਼ੁੱਭ ਚਰਿੱਤਰ ਦਾ ਧਾਰਨੀ ਹੋਣਾ। ਜਿਸਦਾ ਪਰਮ ਆਦਰਸ਼ ਅਸੀਂ ਭਗਵਾਨ ਸ਼੍ਰੀ ਰਾਮ ਨੂੰ ਮੰਨਦੇ ਹਾਂ। ਉਹਨਾਂ ਦਾ ਸਾਰਾ ਜੀਵਨ ਹੀ ਤਿਆਗ, ਤਪ ਅਤੇ ਆਦਰਸ਼ ਸ਼ੀਲ ਸਿੱਧ ਹੁੰਦਾ ਹੈ। ਉਹਨਾਂ ਦੀ ਕੋਈ ਵੀ ਜੀਵਨ ਕਿਰਿਆ ਆਪਣੇ ਲਈ ਨਹੀਂ। ਉਹ ਇੱਕ ਵੇਦ ਵਿਧਾਨ ਤੋਂ ਪ੍ਰੇਰਿਤ,ਉੱਚ ਆਦਰਸ਼ ਨੂੰ ਸਮਰਪਿਤ ਅਤੇ ਉਚੇ ਸੁੱਚੇ ਕੰਮਾਂ ਲਈ ਯਤਨਸ਼ੀਲ ਪ੍ਰਤੀਤ ਹੁੰਦੇ ਹਨ। ਉਹਨਾਂ ਦੇ ਵੰਸ਼ ਦੀ ਮਰਿਯਾਦਾ ਦਾ ਵਰਨਣ ਕਰਦਿਆਂ ਮਹਾਂਕਵੀ ਕਾਲੀਦਾਸ ਕਹਿੰਦੇ ਹਨ ਕਿ ਮੈਂ ਉਹਨਾਂ ਸੂਰਜਵੰਸ਼ੀ ਮਹਾਂਪੁਰਸ਼ਾਂ ਜਾਂ ਰਘੂਵੰਸ਼ੀਆਂ ਦਾ ਵਰਨਣ ਕਰਨ ਲੱਗਾ ਹਾਂ ਜਿੰਨ੍ਹਾਂ ਦੇ ਜੀਵਨ ਚਰਿੱਤਰ ਜਨਮ ਤੋਂ

ਲੈਕੇ ਅੰਤ ਤੱਕ ਪਵਿੱਤਰ ਹੁੰਦੇ ਸਨ। ਜਿਹੜੇ ਜਿਸ ਕੰਮ ਨੂੰ ਹੱਥ ਪਾਉਂਦੇ ਸੀ ਉਸਨੂੰ ਪੂਰਾ ਕਰਕੇ ਹੀ ਛੱਡਦੇ ਸੀ। ਜਿੰਨ੍ਹਾਂ ਦਾ ਰਾਹ ਸਮੁੰਦਰ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੱਕ ਫੈਲ਼ਿਆ ਹੋਇਆ ਸੀ। ਜਿੰਨ੍ਹਾਂ ਦੇ ਰਥ ਪ੍ਰਿਥਵੀ ਤੋਂ ਸਿੱਧੇ ਸੁਰਗਾਂ ਤੱਕ ਆਇਆ ਜਾਇਆ ਕਰਦੇ ਸਨ। ਜਿਹੜੇ ਸ਼ਾਸਤਰ ਅਨੁਸਾਰ ਯੱਗ ਕਰਦੇ ਸੀ ਤੇ ਮੰਗਣ ਵਾਲਿਆਂ ਨੂੰ ਮਨਚਾਹਿਆ ਦਾਮ ਦਿੰਦੇ ਸੀ। ਅਪਰਾਧੀਆਂ ਨੂੰ ਅਪਰਾਧ ਦੇ ਮੁਤਾਬਿਕ ਦੰਡ ਅਤੇ ਸਮਾਂ ਦੇਖਕੇ ਕੰਮ ਕਰਦੇ ਸੀ। ਪਰਜਾ ਦੇ ਭਲੇ ਵਾਸਤੇ ਧਨ ਇਕੱਠਾ ਕਰਦੇ ਸੀ ਅਤੇ ਸੱਚ ਦੀ ਰੱਖਿਆ ਵਾਸਤੇ ਘੱਟ ਬੋਲਦੇ ਸੀ। ਜੇ ਕੁਝ ਕਹਿੰਦੇ ਸੀ ਤਾਂ ਉਸਨੂੰ ਕਰਕੇ ਵਿਖਾਉਂਦੇ ਸੀ। ਜਿਹੜੇ ਸੰਤਾਨ ਉਤਪੰਨ ਕਰਨ ਵਾਸਤੇ ਵਿਆਹ ਕਰਦੇ ਸੀ ਨਾ ਕਿ ਭੋਗ ਵਿਲਾਸ ਲਈ। ਜਿਹੜੇ ਬਚਪਨ ਵਿੱਚ ਵਿੱਦਿਆ ਅਭਿਆਸ, ਜੋਬਨ ਵਿੱਚ ਸੰਸਾਰ ਦੇ ਭੋਗਾਂ ਦਾ ਅਨੰਦ ਅਤੇ ਬੁਢਾਪੇ ਵਿੱਚ ਮੁਨੀਆਂ ਦੇ ਸਮਾਨ ਜੰਗਲਾਂ ਵਿੱਚ ਜਾਕੇ ਤਪੱਸਿਆ ਕਰਦੇ ਸਨ। ਅੰਤ ਵਿੱਚ ਪਰਮਾਤਮਾ ਦਾ ਧਿਆਨ ਕਰਦੇ ਹੋਏ ਸਰੀਰ ਤਿਆਗਦੇ ਸਨ। ਵੇਖੋ ਰਘੂਵੰਸ਼ ਸਰਗ ੧ ਸ਼ਲੋਕ ੫ ਤੋਂ ੯।

ਇਹੋ ਜਿਹੀ ਉੱਚ ਕੁਲ ਵਿੱਚ ਪੈਦਾ ਹੋਏ ਸ਼੍ਰੀ ਰਾਮ ਆਪ ਤੋਂ ਛੋਟਿਆਂ ਲਈ ਮਮਤਾ ਅਤੇ ਸਨੇਹ, ਗੁਰੂ ਜਨਾਂ ਵਾਸਤੇ ਸਨਮਾਨ ਅਤੇ ਭਗਤੀ ਰੱਖਦੇ ਸਨ। ਉਹ ਆਪਣੇ ਮਾਤਾ ਪਿਤਾ ਨੂੰ ਸਵੇਰੇ ਸ਼ਾਮ ਨਮਸਕਾਰ ਕਰਦੇ ਸਨ। ਚੰਚਲਤਾ ਉਹਨਾਂ ਨੂੰ ਸਪਰਸ਼ ਵੀ ਨਹੀਂ ਕਰ ਸਕਦੀ ਸੀ। ਉਹ ਇੱਕ ਗੰਭੀਰ ਅਤੇ ਸਤਿ ਚਰਿੱਤਰਸ਼ੀਲ਼ ਵਿਅਕਤੀਤਵ ਦੇ ਸਵਾਮੀ ਸਨ। ਉਨ੍ਹਾਂ ਦੇ ਸੰਬੰਧ ਵਿੱਚ ਮਹਾਂਰਿਸ਼ੀ ਬਾਲਮੀਕੀ ਲਿਖਦੇ ਹਨ ਕਿ ਆਪ ਬੜੇ ਰੂਪਵਾਨ ਅਤੇ ਪਰਾਕ੍ਰਮਸ਼ੀਲ ਸਨ। ਕਿਸੇ ਦਾ ਦੋਸ਼ ਨਹੀਂ ਵੇਖਦੇ ਸੀ। ਉਹ ਪ੍ਰਸ਼ਾਂਤ ਆਤਮਾ ਅਤੇ ਮਿੱਠਬੋਲੇ ਸਨ। ਕਿਸੇ ਦੀ ਆਖੀ ਕਠੋਰ ਗੱਲ ਦਾ ਉੱਤਰ ਵੀ ਆਪ ਬੜੇ ਪਿਆਰ ਨਾਲ ਦਿੰਦੇ ਸੀ। ਜੇ ਕੋਈ ਉਨ੍ਹਾਂ ਦਾ ਥੋੜ੍ਹਾ ਜਿਹਾ ਵੀ ਉਪਕਾਰ ਕਰ ਦਿੰਦਾ ਸੀ ਤਾਂ ਉਸਨੂੰ ਉਹ ਸਦਾ ਯਾਦ ਰੱਖਦੇ ਸਨ। ਉਸਦੇ ਸੈਂਕੜੇ ਅਪਰਾਧਾਂ ਨੂੰ ਵੀ ਭੁੱਲ ਜਾਂਦੇ ਸਨ। ਅਸਤਰ ਸ਼ਸਤਰ ਦਾ ਅਭਿਆਸ ਕਰਨ ਵੇਲੇ ਵੀ ਉਹ ਸ਼ੀਲ ਗਿਆਨ ਅਤੇ ਆਯੂ ਵਿੱਚ ਸ਼੍ਰੇਸ਼ਠ ਲੋਕਾਂ ਤੋਂ ਸਿੱਖਿਆ ਲੈਂਦੇ ਰਹਿੰਦੇ ਸਨ। ਉਹ ਬੁੱਧੀਮਾਨ, ਬਲਵਾਨ, ਪਰਾਕਰਮੀ ਹੋਣ ਦੇ ਬਾਵਜੂਦ ਵੀ ਅਹੰਕਾਰ ਰਹਿਤ ਸਨ। ਉਹ ਕਦੇ ਝੂਠ ਨਹੀਂ ਸੀ ਬੋਲਦੇ। ਉਹ ਵਿਦਵਾਨ ਹੋਣ ਦੇ ਨਾਲ ਨਾਲ ਆਪ ਤੋਂ ਵੱਡਿਆਂ ਦਾ ਸਤਿਕਾਰ ਕਰਦੇ ਸੀ। ਉਹਨਾਂ ਦਾ ਪਰਜਾ ਦੇ ਪ੍ਰਤੀ ਤੇ ਪ੍ਰਜਾ ਦਾ ਉਹਨਾਂ ਦੇ ਪ੍ਰਤੀ ਬਹੁਤ ਗੂੜ੍ਹਾ ਅਨੁਰਾਗ ਸੀ। ਸ਼੍ਰੀ ਰਾਮ ਦਿਆਲੂ, ਕ੍ਰੋਧ ਨੂੰ ਜਿੱਤਣ ਵਾਲੇ, ਬ੍ਰਾਹਮਣਾਂ ਦੇ ਪੁਜਾਰੀ, ਦੀਨ ਦਿਆਲ, ਧਰਮ ਦੇ ਗਿਆਤਾ, ਇੰਦਰੀਆਂ ਨੂੰ ਵੱਸ ਵਿੱਚ ਰੱਖਣ ਵਾਲੇ, ਆਪਣੇ

ਧਰਮ ਵਿੱਚ ਦ੍ਰਿੜ, ਕਿਸੇ ਦਾ ਬੁਰਾ ਨਾ ਕਰਨ ਵਾਲੇ, ਸ਼ਾਸਤਰ ਵਿਰੁੱਧ ਗੱਲਾਂ ਵਿੱਚ ਰੁਚੀ ਨਾ ਰੱਖਣ ਵਾਲੇ, ਆਪਣੀ ਗੱਲ ਨੂੰ ਦੇਵਗੁਰੂ ਬ੍ਰਿਹਸਪਤੀ ਦੇ ਸਮਾਨ ਜੁਗਤੀ ਸੰਗਤ ਆਖਣ ਵਾਲੇ ਸੀ। ਆਪ ਵਧੀਆ ਵਕਤਾ, ਦੇਸ਼ ਕਾਲ ਨੂੰ ਜਾਨਣ ਵਾਲੇ ਅਤੇ ਸਾਰ ਤੱਤ ਸਮਝਣ ਵਾਲੇ ਸਾਧੂ ਪੁਰਖ ਪੁਰਖੋਤਮ ਸੀ। ਵੇਖੋ ਵਾਲਮੀਕੀ ਰਮਾਇਣ ਕਾਂਡ ੨ ਸਰਗ ੧ ਸ਼ਲੋਕ ੯ ਤੋਂ ੧੮। ਅਤੇ ਏਸੇ ਭਗਵਾਨ ਸ਼੍ਰੀ ਰਾਮ ਦੀ ਕੁਲ ਵਿੱਚ ਉਤਪੰਨ ਹੋਏ ਹਨ ਸਾਡੇ ਬਾਬਾ ਜੀ ਜਿਹੜੇ ਖ਼ੁਦ ਵੀ ਸ਼੍ਰੀ ਰਾਮ ਦੇ ਸਮਾਨ ਮਹਾਨ ਸ਼ੀਲ ਜਾਂ ਚਰਿੱਤਰਵਾਨ ਸਨ। ਉਹ ਇਸੇ ਸ਼ੁਭ ਆਚਰਨ ਨੂੰ ਸਾਧੂ ਦੀ ਲੰਗੋਟੀ ਆਖਦੇ ਹਨ। ਇਸ ਤਰ੍ਹਾਂ ਉਹਨਾਂ ਦੀ ਮਹਾਨ ਕ੍ਰਿਪਾ ਦਾ ਸਦਕਾ ਹੀ ਇੱਥੇ ਉਹਨਾਂ ਦਾ ਇਹ ਪੰਜਵਾਂ ਪਦ ਸਮਾਪਤ ਹੁੰਦਾ ਹੈ।

*"ਅਕਾਲ ਖਿੰਥਾ ਨਿਰਾਸ਼ ਝੋਲੀ।*
*ਯੁਕਤਿ ਕਾ ਟੋਪ ਗੁਰੂਮੁਖੀ ਬੋਲੀ॥"*

ਹੁਣ ਅਸੀਂ ਬਾਬਾ ਜੀ ਦੇ ਛੇਂਵੇ ਪਦ ਉੱਪਰ ਵਿਚਾਰ ਕਰਾਂਗੇ ਜਿਸ ਵਿੱਚ ਵਿਚਾਰਨ ਯੋਗ ਸ਼ਬਦ ਹਨ -*ਅਕਾਲ ਖਿੰਥਾ, ਨਿਰਾਸ਼ ਝੋਲੀ, ਯੁਕਤਿ ਕਾ ਟੋਪ, ਗੁਰੂਮੁਖੀ ਬੋਲੀ।*

ਇਸ ਵਿੱਚ ਆਇਆ 'ਅਕਾਲ' ਸ਼ਬਦ ਕਾਲ(ਮੌਤ) ਦਾ ਪ੍ਰਤੀਯੋਗੀ ਜਾਂ ਵਿਰੋਧੀ ਸ਼ਬਦ ਹੈ। ਇਹ ਸ਼ਬਦ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਲੱਗਭੱਗ ਅੱਠ ਵਾਰ ਆਉਂਦਾ ਹੈ। ਉਸ ਵਿੱਚੋਂ ਅਸੀਂ ਦੋ ਉਦਾਹਰਣ ਏਥੇ ਦੇਣਾ ਚਾਹਾਂਗੇ। ਪਹਿਲਾ ਉਦਾਹਰਣ ਸਿਰੀ ਰਾਗ ਵਿੱਚ ਉਚਾਰਣ ਕੀਤਾ ਪਹਿਲੇ ਪਾਤਸ਼ਾਹ ਦਾ ਹੈ।

*"ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥*
*ਹਉਮੈ ਰੋਗੁ ਗਇਆ ਦੂਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥*
*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥*
*ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ॥ (ਪੰਨਾ ੭੮)"*

ਜਿਸਦਾ ਭਾਵ ਹੈ ਜਦੋਂ ਹੰਗਤਾ ਮਮਤਾ ਦਾ ਰੋਗ ਖ਼ਤਮ ਹੋ ਗਿਆ ਜਿਵੇਂ ਕਿ ਮਮਤਾ ਮਨੁੱਖ ਦੀ ਆਪਣੀ ਦੇਹ, ਪਤਨੀ, ਧੀ, ਪੁੱਤ, ਜ਼ਮੀਨ, ਜਾਇਦਾਦ ਆਦਿ ਪ੍ਰਤੀ ਹੁੰਦੀ ਹੈ ਤੇ ਅਹੰ ਭਾਵ ਆਪਣੀ ਹੋਂਦ ਦਾ ਲਖਾਇਕ ਮੰਨਿਆ ਜਾਂਦਾ ਹੈ। ਜਿਸਨੂੰ ਆਤਮਾ ਦਾ ਪ੍ਰਯਾਯ ਸਮਝਿਆ ਜਾਂਦਾ ਹੈ। ਇਸ ਲਈ ਜਦੋਂ ਮਨੁੱਖ ਇਸ ਦੁਬਿਧਾ ਨੂੰ ਤਿਆਗ ਜਾਂਦਾ ਹੈ ਉਸਦਾ ਆਪਾ ਭਾਵ (ਸਵੈ ਪਨ) ਦਾ ਦੁੱਖ ਖਤਮ ਹੋ ਜਾਂਦਾ ਹੈ ਭਾਵ ਜਿਸਨੂੰ ਗੁਰੂ ਦਾ ਬਖ਼ਸ਼ਿਆ ਗਿਆਨ ਖਾ ਜਾਂਦਾ ਹੈ। ਅਗਿਆਨ ਦੇ ਅੰਧਕਾਰ ਦਾ ਗੁਰੂ ਦੇ ਗਿਆਨ ਦੇ ਪ੍ਰਕਾਸ਼ ਦੁਆਰਾ ਖ਼ਤਮ ਹੋਣਾ ਹੀ ਆਪਾ ਭਾਵ ਨੂੰ ਖਾਣਾ ਹੈ। ਉਸ ਵਕਤ ਜਿਗਿਆਸੂ ਰੂਪੀ ਕੰਨਿਆ ਨੂੰ ਅਵਿਨਾਸ਼ੀ, ਅਕਾਲ ਮੂਰਤ, ਜਨਮ ਮਰਣ ਤੋਂ ਰਹਿਤ, ਵਿਸ਼ੁੱਧ, ਆਤਮ ਬੋਧ ਰੂਪੀ ਵਰ ਪ੍ਰਾਪਤ ਹੋ ਜਾਂਦਾ ਹੈ ਤੇ ਫਿਰ ਉਹ ਆਪਣੇ ਗੁਰੂ ਰੂਪੀ ਪਿਤਾ ਨੂੰ ਆਖਦੀ ਹੈ ਕਿ ਐ ਮੇਰੇ ਪਿਆਰੇ ਬਾਬੁਲ! ਤੇਰੀ ਕ੍ਰਿਪਾ ਨਾਲ ਮੈਨੂੰ ਮੇਰੇ ਅਜਰ,

ਅਮਰ, ਨਿਰੰਜਨ, ਨਿਰਾਕਾਰ, ਸ਼ੁੱਧ, ਵਿਸ਼ੁੱਧ, ਮੇਰਾ ਆਪਣਾ ਆਤਮ ਸਰੂਪ ਰੂਪੀ, ਅਕਾਲ ਮੂਰਤ ਪਤੀ ਪ੍ਰਾਪਤ ਹੋ ਗਿਆ ਹੈ। ਦੂਜਾ ਹੁਕਮ ਹੈ :

*"ਅਮੋਘ ਦਰਸਨ ਆਜੂਨੀ ਸੰਭਉ॥*
*ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥*

*ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ॥*
*(ਪੰਨਾ ੧੦੮੨)"*

ਏਥੇ ਸਤਿਗੁਰੂ ਆਖ ਰਹੇ ਹਨ ਕਿ ਜਿਸਦੇ ਦਰਸ਼ਨਾਂ ਦਾ ਫਲ ਕਦੇ ਨਾ ਬਿਨਸਨ ਵਾਲਾ ਅਮੋਘ ਹੈ, ਜੋ ਜਨਮ ਤੋਂ ਰਹਿਤ ਹੈ, ਸਵੈ ਪ੍ਰਕਾਸ਼ ਅਕਾਲ ਮੂਰਤ ਹੈ। ਜਿਸਦਾ ਕਦੇ ਖਯ ਅਰਥਾਤ ਨਾਸ਼ ਨਹੀਂ ਹੁੰਦਾ ਜੋ ਅਵਿਨਾਸ਼ੀ, ਅਵਿਅਕਤ ਅਤੇ ਅਗੋਚਰ ਹੈ। ਅਸੀਂ ਏਥੋਂ ਇਹ ਸਿੱਖਿਆ ਲੈਣੀ ਹੈ ਕਿ ਪੂਰਨ ਪਦ ਦੀ ਪ੍ਰਾਪਤੀ ਜੀਵ ਨੂੰ ਉਸੇ ਵੇਲੇ ਹੀ ਪ੍ਰਾਪਤ ਹੁੰਦੀ ਹੈ ਜਦੋਂ ਉਹ ਕਾਲ ਤੋਂ ਰਹਿਤ ਅਕਾਲ ਨੂੰ ਪ੍ਰਾਪਤ ਹੋ ਜਾਂਦਾ ਹੈ।

*ਅਕਾਲ ਦਾ ਵਿਰੋਧੀ ਸ਼ਬਦ ਹੈ* 'ਕਾਲ'। ਜਿਸਦਾ ਅਰਥ ਹੈ ਮੌਤ, ਮ੍ਰਿਤਯੂ, ਮਰਨ। ਬਹੁਤ ਡਰਦੇ ਨੇ ਲੋਕ ਇਸ ਚੀਜ਼ ਤੋਂ, ਇਸ ਘਟਨਾ ਤੋਂ, ਇਸ ਹੋਣੀ ਤੋਂ, ਇਸ ਵਾਕਯ ਤੋਂ। ਮੇਰਾ ਭਾਵ ਹੈ ਮਰ ਜਾਣ ਤੋਂ ਮੁੱਕ ਜਾਣ ਤੋਂ। ਪਰ ਸਤਿਗੁਰੂ ਗੁਰੂ ਆਖਦੇ ਹਨ ਕਿ ਜਿੰਨ੍ਹਾਂ ਨੇ ਸੱਚ ਦਾ ਰਾਹ ਫੜ੍ਹ ਲਿਆ ਹੈ। ਸਤਿ ਨੂੰ ਪਹਿਚਾਣ ਗਏ ਹਨ, ਸਤਿਵਾਦੀ ਹੋ ਗਏ ਹਨ, ਜਿੰਨ੍ਹਾਂ ਨੂੰ ਅਸੀਂ ਹੱਕ ਪ੍ਰਸਤ ਵੀ ਕਹਿ ਸਕਦੇ ਹਾਂ, ਉਹਨਾਂ ਨੂੰ ਯਮ ਤੇ ਯਮ ਦੇ ਜਾਲ ਭਾਵ ਯਮ ਦੀ ਫਾਹੀ (ਉਹ ਰੱਸੀ ਜਿਸ ਨਾਲ ਯਮਦੂਤ ਜੀਵ ਆਤਮਾ ਨੂੰ ਬੰਨ੍ਹ ਕੇ ਖਿੱਚਕੇ ਲੈ ਜਾਂਦੇ ਹਨ )ਦਾ ਕੋਈ ਡਰ ਨਹੀਂ ਰਹਿੰਦਾ ਕਿਉਂਕਿ ਉਹਨਾਂ ਨੇ ਅਕਾਲ ਦੀ ਖਿੰਥਾ ਭਾਵ ਅਮਰ ਤੱਤ ਦੀ ਚਾਦਰ ਪ੍ਰਾਪਤ ਕਰ ਲਈ ਹੈ। ਉਹਨਾਂ ਦਾ ਅੰਦਰਲਾ ਤੇ ਬਾਹਰਲਾ ਖਰਚਾ ਪਾਣੀ, ਧਨ ਪਦਾਰਥ ਜਾਂ ਜੀਵਨ ਦੀ ਰਾਸ ਕਦੇ ਵੀ ਮੁੱਕਦੀ ਨਹੀਂ, ਬਿਨਸਦੀ ਨਹੀਂ, ਘਟਦੀ ਨਹੀਂ ਕਿਉਂਕਿ ਉਨ੍ਹਾਂ ਨੇ ਰਾਮ ਰਤਨ ਰੂਪੀ ਸੱਚੇ ਧਨ ਨੂੰ ਪ੍ਰਾਪਤ ਕਰ ਲਿਆ ਹੈ। ਇਹ ਕੋਈ ਸਧਾਰਨ ਪ੍ਰਾਪਤੀ ਨਹੀਂ। ਪਰ ਉਹਨਾਂ ਨੇ ਵੀ ਕੁਝ ਖਰਚ ਕੇ ਇਹ ਖੱਟੀ ਖੱਟੀ ਹੈ। ਸੱਚਾ ਸੌਦਾ ਝੂਠੇ ਪੈਸਿਆਂ ਨਾਲ ਨਹੀਂ ਖਰੀਦਿਆ ਜਾਂਦਾ। ਜਿਤਨੀ ਵੱਡੀ ਵਸਤੂ ਤੁਸੀਂ ਦੁਨੀਆਂ ਦੇ ਬਾਜ਼ਾਰ ਵਿੱਚੋਂ ਖਰੀਦੋਗੇ ਉਤਨੀ ਹੀ ਜ਼ਿਆਦਾ ਉਸਦੀ ਕੀਮਤ ਚੁਕਾਉਣੀ ਪਵੇਗੀ। ਹੁਣ ਜੇ ਤੁਸੀਂ ਕਾਲ ਗ੍ਰਾਸ ਤੋਂ ਬਚਣਾ ਚਾਹੁੰਦੇ ਹੋ, ਮੌਤ ਨੂੰ ਜਿੱਤਣ ਦਾ ਇਰਾਦਾ ਹੈ ਤਾਂ ਉਸਨੂੰ ਜਿੱਤਣ ਦੀ ਵਿਧੀ ਦੱਸਣ ਵਾਲਾ ਕੋਈ ਅਕਾਲ ਖਿੰਥਾ ਧਾਰੀ ਸਾਧੂ ਹੀ

ਲੱਭਣਾ ਪਵੇਗਾ ਕਿਉਂਕਿ ਜਿਹੋ ਜਿਹਾ ਰੋਗ ਹੈ ਉਹੋ ਜਿਹਾ ਹੀ ਵੈਦ ਲੱਭਣਾ ਪੈਂਦਾ ਹੈ। ਮੌਤ ਨੂੰ ਫ਼ਤਹਿ ਵੀ ਮੌਤ ਨਾਲ ਹੀ ਕੀਤਾ ਜਾ ਸਕਦਾ ਹੈ। ਬੜੀ ਗੰਭੀਰ ਸਮੱਸਿਆ ਹੈ। ਕਈ ਵਾਰੀ ਜ਼ਹਿਰ ਦਾ ਇਲਾਜ ਜ਼ਹਿਰ ਨਾਲ ਹੁੰਦਾ ਹੈ। ਭਗਤ ਕਬੀਰ ਜੀ ਆਪਣੇ ਸ਼ੁੱਭ ਸ਼ਲੋਕਾਂ ਵਿੱਚ ਆਦਿ ਬਾਣੀ ਦੇ ਪੰਨਾ ੧੩੬੫ ਉੱਪਰ ਆਖਦੇ ਹਨ:

*"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ (ਪੰਨਾ ੧੩੬੫)"*

ਕਿ ਜਿਸ ਮੌਤ ਤੋਂ ਦੁਨੀਆਂ ਡਰਦੀ ਹੈ ਉਸ ਮਰਨ ਨੂੰ ਉਸ ਮੌਤ ਨੂੰ ਕਬੂਲ ਕੇ ਮੈਨੂੰ ਅਨੰਦ ਮਹਿਸੂਸ ਹੁੰਦਾ ਹੈ ਕਿਉਂਕਿ ਆਪ ਮਰੇ ਬਿਨਾਂ ਪੂਰਨ ਅਨੰਦ ਪਰਮ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ।ਆਪ ਮਰਨ ਤੋਂ ਭਾਵ ਹੈ ਆਪੇ ਨੂੰ ਮਾਰਨਾ। ਲੇਕਿਨ ਜਿਸ ਜ਼ਿੰਦਗੀ ਨੂੰ ਅਸੀਂ ਹੁਣ ਤੱਕ ਸਿਰਜਿਆ ਹੈ ਉਸਦੇ ਪਿੱਛੇ ਤਾਂ ਮੌਤ ਦਾ ਭੈਅ ਹੀ ਕੰਮ ਕਰ ਰਿਹਾ ਹੈ। ਆਦਿ ਕਾਲ ਵਿੱਚ ਪਹੁੰਚ ਕੇ ਝਾਤ ਪਾਈਏ ਤਾਂ ਮਨੁੱਖ ਨੇ ਪਹਿਲਾਂ ਪਹਾੜਾਂ ਦੀਆਂ ਗੁਫਾਂਵਾਂ ਵਿੱਚ ਵਾਸਾ ਕੀਤਾ, ਫਿਰ ਛੱਪਰ ਬੰਨ੍ਹੇ, ਬਸਤੀਆਂ ਬਣਾਈਆਂ, ਪਿੰਡ ਜਾਂ ਗ੍ਰਾਮ ਉਸਾਰੇ। ਸ਼ਹਿਰ ਜਾਂ ਨਗਰ ਤਾਮੀਰ ਕੀਤੇ, ਗਲੀਆਂ ਬਣੀਆਂ, ਮੁਹੱਲੇ ਬਣੇ, ਇਲਾਕੇ ਹੋਂਦ ਵਿੱਚ ਆਏ। ਦੇਸ਼ਾਂ ਵਿਦੇਸ਼ਾਂ ਨੇ ਰੂਪ ਧਾਰਨ ਕੀਤੇ ਪਰ ਸਭ ਦੇ ਪਿੱਛੇ ਡਰ- ਮੌਤ ਦਾ ਅਤੇ ਕੇਵਲ ਮੌਤ ਦਾ। ਕੋੜਮੇ ਕਬੀਲੇ, ਮਿੱਤਰ ਦੋਸਤ ਇਕੱਠੇ ਕੀਤੇ ਮੌਤ ਤੋਂ ਡਰਦਿਆਂ ਨੇ। ਆਪਣੇ ਬਚਾਅ ਲਈ ਧਨ ਪਿੱਛੇ ਦੌੜੇ, ਘਰ ਬਣਾਏ, ਭਵਨ ਉਸਾਰੇ। ਪਿੱਠ ਭੂਮੀ ਉੱਪਰ ਡਰ ਮੌਤ ਦਾ। ਏਸੇ ਡਰ ਨੇ ਹੀ ਵੱਡੇ ਛੋਟੇ ਦੀ ਵਿੱਥ ਪੈਦਾ ਕੀਤੀ, ਮਾਲਕ ਅਤੇ ਗੁਲਾਮ ਬਣਾਏ। ਉਹ ਏਸ ਲਈ ਕਿ ਮਾਲਕ ਅੰਦਰ ਵੜ ਕੇ ਸੁੱਖ ਦੀ ਨੀਂਦ ਸੌਂ ਜਾਵੇ ਕਿ ਬਾਹਰੋਂ ਕਿਧਰੇ ਕਿਸੇ ਦੁਸ਼ਮਣ ਦੇ ਰੂਪ ਵਿੱਚ ਜਾਂ ਚੋਰ ਡਾਕੂ ਦੇ ਰੂਪ ਵਿੱਚ ਮੌਤ ਹੀ ਨਾ ਆ ਜਾਵੇ। ਬੜੀਆਂ ਵਿਲੱਖਣ ਗੱਲਾਂ ਮਿਲਦੀਆਂ ਹਨ ਮੌਤ ਤੋਂ ਡਰਿਆਂ ਲੋਕਾਂ ਦੀਆਂ। ਬੀ.ਪੀ ਵੇਖਣ ਵਾਲੇ ਯੰਤਰ, ਥਰਮਾਮੀਟਰ,ਸ਼ੂਗਰ ਵਾਲੀਆਂ ਮਸ਼ੀਨਾਂ, ਦਵਾਈਆਂ ਦੇ ਢੇਰ। ਕਾਰਨ ਸਿਰਫ ਇਹ ਕਿ ਕਿਧਰੇ ਮੌਤ ਨਾ ਆ ਜਾਵੇ । ਤੁਸੀਂ ਹੈਰਾਨ ਹੋਵੋਗੇ ਕਿ ਕਈ ਸਰਦੇ ਪੁੱਜਦੇ ਬੰਦੇ ਆਪਣੇ ਘਰ ਵਿੱਚ ਅਫੀਮ ਸੰਭਾਲ ਕੇ ਰੱਖਦੇ ਹਨ ਕਿ ਕਿਤੇ ਕਿਸੇ ਨੂੰ ਅਧਰੰਗ ਦਾ ਦੌਰਾ ਹੀ ਨਾ ਪੈ ਜਾਵੇ, ਬਾਪ ਨੂੰ ਜਾਂ ਆਪ ਨੂੰ। ਮੌਤ ਤੋਂ ਡਰਦਿਆਂ ਲੋਕਾਂ ਨੇ ਕੁੱਤੇ ਪਾਲੇ ਹਨ। ਗੁਰਦੁਆਰੇ ਅਤੇ ਮੰਦਰਾਂ, ਮਸੀਤਾਂ ਵਿੱਚ ਰੱਬ ਦੀ ਪ੍ਰਾਪਤੀ ਲਈ ਬਹੁਤ ਘੱਟ ਲੋਕ ਜਾਂਦੇ ਹਨ। ਵੱਡੀ ਗਿਣਤੀ ਮੌਤ ਤੋਂ ਡਰਨ ਵਾਲਿਆਂ ਦੀ ਹੀ ਹੈ। ਇੱਕ ਹੱਡ ਬੀਤੀ ਦੱਸਾਂ। ਕਰਾੜ ਸਿੰਘ ਵਾਲਾ ਪਿੰਡ ਹੈ

ਜ਼ਿਲ੍ਹਾ ਬਠਿੰਡੇ ਵਿੱਚ। ਸ਼ਾਇਦ ੧੯੭੦-੭੧ ਦੀ ਗੱਲ ਹੈ। ਪੁਰਾਣੀਆਂ ਪਸਤਕਾਂ ਦੀ ਭਾਲ ਵਿੱਚ ਮੈਂ ਉਦੋਂ ਬਹੁਤ ਪਿੰਡ ਘੁੰਮੇ। ਵੱਡੀਆਂ ਵੱਡੀਆਂ ਝਿੜੀਆਂ, ਮੱਠ ਅਤੇ ਡੇਰੇ ਗਾਹੇ ।ਉਪਰੋਕਤ ਘਟਨਾ ਦਾ ਸੰਬੰਧ ਇੱਕ ਉਸ ਡੇਰੇ ਨਾਲ ਹੈ ਜਿਹੜਾ ਇੱਕ ਰਜਬਾਹੇ ਦੇ ਕਿਨਾਰੇ ਵਸਿਆ ਹੋਇਆ ਹੈ। ਸਿਆਲ ਦਾ ਮਹੀਨਾ, ਰਾਮਪੁਰਾ ਸਟੇਸ਼ਨ ਤੋਂ ਕੋਈ ੧੫ ਕਿਲੋਮੀਟਰ ਦਾ ਪੰਧ, ਰਾਤ ਦੇ ਤਕਰੀਬਨ ੧੦ ਵਜੇ ਦਾ ਸਮਾਂ। ਡੇਰੇ ਵਿੱਚ ਜਾ ਕੇ ਅਵਾਜ਼ ਲਗਾਈ ਪਰ ਤੁਸੀਂ ਪੜ੍ਹਕੇ ਹੈਰਾਨ ਹੋਵੋਂਗੇ ਕਿ ਜਦੋਂ ਅੰਦਰੋ ਕੁੱਤੇ ਭੌਂਕੇ ਤਾਂ ਮਹੰਤ ਸਾਹਿਬਾਨ ਨੇ ਉੱਠਕੇ ਵੇਖਣ ਦੀ ਬਜਾਇ ਸਗੋਂ ਅੰਦਰੋਂ ਕੁੱਤਿਆਂ ਨੂੰ ਹੱਲਾਸ਼ੇਰੀ ਦਿੱਤੀ ਭਾਵ "ਹੱਲ੍ਹਾ-ਹੱਲ੍ਹਾ" ਦਾ ਮਧੁਰ ਸੰਗੀਤ ਛੇੜਿਆ। ਕੁੱਤਿਆਂ ਨੇ ਆਪਣੀ ਤਾਨ ਤਰੰਨੁਮ ਹੋਰ ਉੱਚੇ ਕਰ ਦਿੱਤੇ। ਦਾਸ ਕੋਲੇ ਠੰਡੇ ਪਾਣੀ ਵਿੱਚ ਛਾਲ ਮਾਰਨ ਤੋਂ ਸਿਵਾਏ ਹੋਰ ਕੋਈ ਰਸਤਾ ਨਹੀਂ ਸੀ। ਇੱਕ ਸਾਈਡ ਤੇ ਕੁੱਤੇ ਦੂਜੇ ਬੰਨੇ ਪਾਣੀ ਦੇ ਵਿੱਚੇ ਵਿੱਚ ਮੇਰਾ ਸਫਰ ਜਾਰੀ ਸੀ। ਭਲਾ ਹੋਵੇ ਉਹਨਾਂ ਖੇਤ ਵਾਲੇ ਸੱਜਣਾਂ ਦਾ ਜਿੰਨ੍ਹਾਂ ਨੇ ਮੈਨੂੰ ਬਾਹਰ ਆਉਣ ਲਈ ਆਖਿਆ ਪਰ ਮੇਰੀਆਂ ਲੱਤਾਂ ਠੰਡ ਦੇ ਕਾਰਨ ਜਵਾਬ ਦੇ ਚੁੱਕੀਆਂ ਸਨ। ਰਹਿੰਦਾ ਖੂੰਹਦਾ ਭੁੱਖ ਦਾ ਭੂਤ ਆਪਣੇ ਜੋਬਨ ਉੱਪਰ ਆਇਆ ਹੋਇਆ ਸੀ। ਉਹਨਾਂ ਵਿਚਾਰਿਆਂ ਨੇ ਬਾਹਾਂ ਤੋਂ ਫੜ੍ਹਕੇ ਇਸ ਪਾਗਲ ਸਾਹਿਤ ਖੋਜੀ ਨੂੰ ਬਾਹਰ ਕੱਢਿਆ। ਅੱਗ ਸੇਕਾਈ, ਚਾਹ ਪਿਲਾਈ, ਇੱਕ ਲੜਕਾ ਘਰੋਂ ਆਲੂਆਂ ਦੀ ਸਬਜ਼ੀ ਨਾਲ ਪ੍ਰਸ਼ਾਦਾ ਬਣਵਾ ਕੇ ਲੈ ਕੇ ਆਇਆ।੧੨ ਕੁ ਵਜੇ ਸੂਏ ਦੇ ਕਿਨਾਰੇ ਸੰਤਾਂ ਦੀ ਪੰਗਤ ਲੱਗੀ। ਪਰ ਡੇਰਾ ਅਤੇ ਡੇਰੇਦਾਰ ਮੈਨੂੰ ਅੱਜ ਤੱਕ ਨਹੀਂ ਭੁੱਲੇ ਕਿ ਜਿੰਨ੍ਹਾਂ ਨੇ ਲੋਕਾਂ ਨੂੰ ਕਾਲ ਤੋਂ ਨਿਰਭੈਅ ਕਰਨਾ ਸੀ ਉਹੋ ਹੀ ਡਰ ਦੇ ਮਾਰੇ ਕੁੱਤੇ ਰੱਖੀ ਬੈਠੇ ਹਨ। ਵਾਰੇ ਵਾਰੇ ਜਾਈਏ ਇਹਨਾਂ ਬ੍ਰਹਮਗਿਆਨੀ ਮਹਾਂਪੁਰਖਾਂ ਦੇ।

ਪਹਿਲੇ ਪ੍ਰਸੰਗ ਉੱਪਰ ਆਈਏ ਕਿ ਹਰ ਮਨੁੱਖ ਮਰ ਜਾਣ ਦੇ ਭੈਅ ਤੋਂ ਹੀ ਗ੍ਰਸਤ ਹੈ ਕਿ ਕਿਤੇ ਗਰੀਬੀ ਕਰਕੇ ਨਾ ਮਰ ਜਾਈਏ, ਇਸ ਲਈ ਧਨ ਵਾਸਤੇ ਅਰਦਾਸਾਂ। ਪੁੱਤ ਦੀ ਉਮਰ ਵੱਡੀ ਹੋਵੇ, ਧੀ ਰੰਡੀ ਨਾ ਹੋਵੇ, ਸਾਰੇ ਪਾਸੇ ਡਰ ਹੀ ਡਰ। ਵਿਦਵਾਨ ਨੂੰ ਆਪ ਤੋਂ ਵੱਡੇ ਗਿਆਨੀ ਦਾ, ਧਨਵਾਨ ਨੂੰ ਆਪ ਤੋਂ ਤਕੜੇ ਪੂੰਜੀਪਤੀ ਦਾ, ਹੁਸਨ ਨੂੰ ਬਦਸੂਰਤੀ ਦਾ, ਜਵਾਨੀ ਨੂੰ ਬੁਢਾਪੇ ਦਾ, ਤੰਦਰੁਸਤ ਨੂੰ ਬੀਮਾਰੀ ਦਾ,ਬੀਮਾਰ ਨੂੰ ਮੌਤ ਦਾ।ਭਰਥਰੀ ਹਰੀ ਦਾ ਇੱਕ ਸ਼ਲੋਕ ਇਥੇ ਪੜ੍ਹਨ ਯੋਗ ਹੈ। ਜਿਸਦਾ ਅਰਥ ਲੱਗਭੱਗ ਉੱਪਰ ਹੋ ਚੁੱਕਿਆ ਹੈ।

*" भोगे रोगभयं सुखे क्षयभयं वित्ते नृपालाद्भयं।*
*माने हानिभयं जये रिपुभयं रूपे जराया भयम्।*

*शास्त्रे वादिभयं गुणे खळभयं काये कृतान्ताद्भयं ।*
*सर्वं वस्तु भयान्वितं भुवि नृणां वैराग्यमेवाभयम्।।"*

ਹੁਣ ਤੁਸੀਂ ਕਲਾਕਾਰ, ਫਨਕਾਰ, ਰਾਜਨੇਤਾ, ਡਾਕਟਰ, ਵਕੀਲ ਕਿਸੇ ਪਾਸੇ ਦ੍ਰਿਸ਼ਟੀ ਉਠਾ ਕੇ ਵੇਖੋ ਮਸਲਾ ਜਿਉਣ ਦਾ ਹੈ। ਸਾਰੇ ਹੀ ਮਰਨੋਂ ਡਰਨ ਦੇ ਦਰਦ ਨੂੰ ਦੂਰ ਕਰਨ ਦੇ ਹੀਲੇ ਵਸੀਲੇ ਹਨ। ਸਾਰੇ ਆਨੇ ਬਹਾਨੇ ਮੌਤ ਕੋਲੋਂ ਬਚਣ ਦੇ ਹਨ। ਪਹਿਲੇ ਸਤਿਗੁਰਾਂ ਦੀ ਜਨਮ ਸਾਖੀ ਵਿੱਚ ਆਉਂਦਾ ਹੈ ਕਿ ਉਹਨਾਂ ਨੇ ਮਰਦਾਨੇ ਨੂੰ ਸ਼ਹਿਰ ਵਿੱਚੋਂ ਸੱਚ ਝੂਠ ਦਾ ਪਤਾ ਕਰਨ ਲਈ ਭੇਜਿਆ ਸੀ ਤਾਂ ਕਿਸੇ ਇੱਕ ਗਿਆਨਵਾਨ ਪੁਰਖ ਭਾਵ ਝੰਡੇ ਬਾਢੀ ਨੇ ਆਖਿਆ ਸੀ ਕਿ ਜ਼ਿੰਦਗੀ ਝੂਠ ਹੈ ਤੇ ਮੌਤ ਸੱਚ ਹੈ। ਇਸ ਲਈ ਵੇਖਣ ਵਿੱਚ ਭਾਵੇਂ ਕਈ ਲੋਕ ਆਤਮਾ ਦੇ ਅਜਰ ਅਮਰ ਹੋਣ ਦੀਆਂ ਗੱਲਾਂ ਕਰਦੇ ਹਨ ਪਰ ਉਹਨਾਂ ਦੇ ਅੰਦਰ ਝਾਤ ਪਾਇਆਂ ਪਤਾ ਚੱਲਦਾ ਹੈ ਕਿ ਉਹੀ ਸਭ ਨਾਲੋਂ ਵੱਧ ਮੌਤ ਤੋਂ ਡਰੇ ਹੋਏ ਹਨ। ਇਸ ਲਈ ਜੇ ਜਿਉਣਾ ਹੈ ਤਾਂ ਪਹਿਲਾਂ ਮਰਨਾ ਸਿੱਖਣਾ ਪਵੇਗਾ। ਸਤਿਗੁਰੂ ਤੀਸਰੇ ਪਾਤਸ਼ਾਹ ਮੌਤ ਦੇ ਸੋਹਿਲੇ ਗਾਉਂਦੇ ਆਖਦੇ ਹਨ ਕਿ ਜੀਵਤ ਰਹਿਣ ਲਈ ਤੁਹਾਨੂੰ ਸ਼ਬਦ ਦੀ ਮੌਤ ਮਰਨਾ ਪਵੇਗਾ। ਸੂਰਮੇ ਸਤਿਗੁਰੂ ਦੀ ਆਖੀ ਗੱਲ ਮੰਨਣੀ ਪਵੇਗੀ। ਫਿਰ ਤੁਸੀਂ ਇਸ ਕਾਇਆ ਦੇ ਅੰਦਰ ਹੀ ਇੱਕ ਅੰਮ੍ਰਿਤ ਸਰੋਵਰ ਪ੍ਰਾਪਤ ਕਰੋਂਗੇ। ਤੇ ਉਸ ਅੰਮ੍ਰਿਤ ਦਾ ਪਾਨ ਉੱਚੀ ਸੁੱਚੀ ਭਾਵਨਾ ਤੇ ਸਹਿਜ ਅਵਸਥਾ ਨਾਲ ਹੀ ਕੀਤਾ ਜਾਵੇਗਾ।

*"ਸਬਦਿ ਮਰੈ ਸੋਈ ਜਨੁ ਪੂਰਾ॥*
*ਸਤਿਗੁਰੁ ਆਖਿ ਸੁਣਾਏ ਸੂਰਾ॥*
*ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥*
*(ਪੰਨਾ ੧੦੪੬)"*

ਪਹਿਲੇ ਪਾਤਸ਼ਾਹ ਦਾ ਹੁਕਮ ਹੈ ਕਿ ਸ਼ਬਦ ਦੀ ਮਾਰ ਨਾਲ ਮਰਨ ਵਾਲਿਆਂ ਨੂੰ ਫਿਰ ਮਰਨਾ ਨਹੀਂ ਪੈਂਦਾ ਪਰ ਸਮੱਸਿਆ ਇਹ ਹੈ ਕਿ ਕੋਈ ਸ਼ਬਦ ਦੀ ਮੌਤ ਮਰਨਾ ਹੀ ਨਹੀਂ ਚਾਹੁੰਦਾ। ਪਰ ਇਸ ਮੌਤ ਨੂੰ ਸਵੀਕਾਰੇ ਬਿਨਾਂ ਪੂਰਨਤਾ ਪ੍ਰਾਪਤ ਵੀ ਨਹੀਂ ਹੋ ਸਕਦੀ। ਕੋਈ ਚਾਰਾ ਨਹੀਂ ਇਸ ਮੌਤ ਨੂੰ ਕਬੂਲੇ ਬਿਨਾਂ ਅਮਰ ਹੋਣ ਦਾ। ਮਨੁੱਖ ਦੀ ਸਮੱਸਿਆ ਇਹ ਹੈ ਕਿ ਇਹ ਪ੍ਰਪੰਚ ਵਿੱਚ ਫਸਿਆ ਹੋਇਆ ਹੈ। ਇਸਦਾ ਮਨ ਦੁਬਿਧਾ ਵਿੱਚ ਗ੍ਰਸਤ ਹੈ। ਇਹ ਧਰਮ ਨੂੰ ਮਾਨਣਾ ਚਾਹੁੰਦਾ ਹੈ, ਧਾਰਮਿਕ ਕਥਾ ਕੀਰਤਨ ਸੁਨਣ ਲਈ ਵੀ ਤਿਆਰ ਹੈ। ਦੂਰ ਦੂਰ ਤੱਕ ਸੰਤਾਂ ਦੇ ਦੀਵਾਨ ਸੁਨਣ ਵੀ ਜਾਂਦਾ ਹੈ। ਹਰੀਦੁਆਰ ਤੱਕ, ਉਸਤੋਂ ਅੱਗੇ ਹੇਮਕੁੰਟ ਤੱਕ, ਨਾਂਦੇੜ ਜਾਂ ਹਜ਼ੂਰ ਸਾਹਿਬ ਤੱਕ ਇਹ ਧਾਰਮਿਕ ਯਾਤਰਾ

ਕਰਨ ਲਈ ਤਿਆਰ ਹੈ। ਅਨੰਦਪੁਰ ਤੋਂ ਲੈ ਕੇ ਵੈਸ਼ਨੋ ਦੇਵੀ ਅਤੇ ਉਸਤੋਂ ਅੱਗੇ ਅਮਰਨਾਥ ਦੀ ਗੁਫਾ ਤੱਕ ਵੀ ਕੋਈ ਪ੍ਰਵਾਹ ਨਹੀਂ। ਬੱਸਾਂ ਉੱਪਰ ਵੀ, ਕਾਰਾਂ ਉੱਪਰ ਵੀ, ਪੈਦਲ ਯਾਤਰਾ ਕਰਨੀ ਪਵੇ ਜਾਂ ਘੋੜਿਆਂ ਉੱਪਰ ਚੜ੍ਹਨਾ ਪਵੇ ਇਹ ਸਭ ਕੁਝ ਕਰਨ ਲਈ ਤਿਆਰ ਹੈ। ਗੁਰਦੁਆਰਿਆਂ, ਮੰਦਰਾਂ ਲਈ ਦਾਨ ਵੀ ਦਿੱਤਾ ਜਾ ਸਕਦਾ ਹੈ। ਖ਼ੁਦ ਵੀ ਤੇ ਹੋਰਾਂ ਤੋਂ ਇਕੱਠਾ ਕਰਕੇ ਵੀ ਰਿਸ਼ਵਤ ਦੇ ਤੌਰ ਤੇ ਸਾਧੂ, ਸੰਤਾਂ, ਪੀਰਾਂ-ਫਕੀਰਾਂ ਨੂੰ ਵੱਡੀਆਂ ਵੱਡੀਆਂ ਗੱਡੀਆਂ ਇਹ ਲੋਕ ਭੇਟ ਕਰ ਸਕਦੇ ਹਨ। ਉਹਨਾਂ ਲਈ ਏ.ਸੀ. ਭੋਰੇ ਬਣਵਾਕੇ ਦੇ ਦੇਣਗੇ। ਪਰ ਇਹ ਧਰਮ ਦੀ ਯਾਤਰਾ ਨਹੀਂ ਕਰ ਸਕਦੇ। ਕਈ ਵਾਰ ਤਾਂ ਇਹ ਭੁੱਲੜ ਸਤਸੰਗੀ ਸਤਿਸੰਗ ਵਿੱਚ ਬੈਠ ਕੇ ਵੀ ਪਾਪ ਦੇ ਭਾਗੀ ਹੋ ਕੇ ਘਰ ਵਾਪਸ ਆ ਜਾਂਦੇ ਹਨ। ਜਦੋਂ ਕੋਈ ਨਵਾਂ ਤਾਜ਼ਾ ਬੁਲਾਰਾ ਆਖਦਾ ਹੈ ਕਿ ਹਿੰਦੂਆਂ ਦਾ ਵੀ ਕੋਈ ਧਰਮ ਹੈ। ਗਣੇਸ਼ ਦਾ ਮੁੱਖ ਹਾਥੀ ਦਾ, ਸਵਾਰੀ ਚੂਹੇ ਦੀ, ਮਾਂ ਸ਼ੇਰ ਉੱਪਰ ਚੜ੍ਹਦੀ ਹੈ, ਪਿਉ ਦਾ ਵਾਹਨ ਬਲਦ ਹੈ, ਵੱਡਾ ਭਾਈ ਮੋਰ ਉੱਪਰ ਉਡਾਨਾਂ ਭਰਦਾ ਹੈ, ਲੱਛਮੀ ਦੇ ਹਿੱਸੇ ਉਲੂ ਆਇਆ ਹੈ, ਨਿਰੇ ਗੱਪ। ਅਣਘੜ, ਅਣਤੋਲੇ। ਪਰ ਉਸ ਵਿਦਵਾਨ ਵਕਤਾ ਨੇ ਖ਼ੁਦ ਹੀ ਕਿਸੇ ਸ਼ਾਸਤਰ ਵੇਤਾ ਗੁਰੂ ਦੀ ਸੰਗਤ ਨਹੀਂ ਕੀਤੀ ਅਤੇ ਉਸਤਾਦਾਂ ਦੀ ਮਾਰ ਹੇਠ ਨਹੀਂ ਆਇਆ ਨਹੀਂ ਤਾ ਉਸਨੂੰ ਪਤਾ ਹੁੰਦਾ ਹੈ ਕਿ ਇਹ ਹਕੀਕਤ ਨਹੀਂ, ਵਿਅੰਗ ਚਿੱਤਰਕਾਰੀ ਦਾ ਸਿਧਾਂਤ ਹੈ। ਕਾਰਟੂਨਿਜ਼ਮ। ਪਹਿਲਾਂ ਸੰਖੇਪ ਵਿਚਾਰ ਸ਼ਿਵਜੀ ਦੇ ਪਰਿਵਾਰ ਦੀ ਕਰ ਲਈਏ। ਗਣੇਸ਼ ਦਾ ਮੁਖ ਹਾਥੀ ਦਾ ਕਿਉਂ ਹੈ ?ਹਾਥੀ ਹਰ ਵੇਲੇ ਆਪਣੇ ਕੰਨ ਹਿਲਾਉਂਦਾ ਰਹਿੰਦਾ ਹੈ ਕਿ ਸੁਣੀ ਹੋਈ ਗੱਲ ਉੱਪਰ ਇੱਕੋ ਵਾਰ ਵਿਸ਼ਵਾਸ ਨਾ ਕਰੋ। ਉਸਦੇ ਦਿਸਦੇ ਦੰਦ ਹੋਰ ਤੇ ਅੰਦਰਲੇ ਹੋਰ ਹਨ ਭਾਵ ਦਿਲ ਦੀ ਗੱਲ ਹਰ ਇੱਕ ਨਾਲ ਸਾਂਝੀ ਨਾ ਕਰੋ। ਜ਼ਿੰਦਗੀ ਦੇ ਪ੍ਰੋਗ੍ਰਾਮ,ਨਿਸ਼ਾਨੇ ਜਾਂ ਟੀਚੇ ਨੂੰ ਗੁਪਤ ਰੱਖੋ ਤਾਂ ਕਿ ਕੋਈ ਤੁਹਾਥੋਂ ਪਹਿਲਾਂ ਹੀ ਉਸਦਾ ਫਾਇਦਾ ਨਾ ਉਠਾ ਲਵੇ। ਉਸਦੇ ਅੰਡਕੋਸ਼ ਸਿਰ ਵਿੱਚ ਹਨ ਕਿ ਜੋ ਮਨੁੱਖ ਆਗੂ ਹੈ ਭਾਵ ਮੁਖੀ ਹੈ, ਨੇਤਾ ਜਾਂ ਧਰਮ ਗੁਰੂ ਹਰੇਕ ਉੱਚ ਵਿਅਕਤੀ ਨੂੰ ਅਤੇ ਕਲਿਆਣ ਕਾਮੀ ਮਨੁੱਖ ਨੂੰ ਵੀਰਜ ਸੀਸ ਵਿੱਚ ਧਾਰਨ ਕਰਨਾ ਚਾਹੀਦਾ ਹੈ।ਹਾਥੀ ਦੀਆਂ ਅੱਖਾਂ ਵਿੱਚ ਕੁਦਰਤੀ ਲੈਂਜ਼ ਫਿੱਟ ਹਨ ਕਿ ਉਹ ਹਰ ਦੂਜੀ ਵਸਤੂ ਨੂੰ ਆਪ ਤੋਂ ਪੰਜ ਗੁਣਾ ਵੱਡੀ ਵੇਖੇ।ਉਸਨੂੰ ਛੇ ਫੁੱਟਾ ਆਦਮੀ ੩੦ ਫੁੱਟ ਦਿਸੇ ਤੇ ਇੱਕ ਫੁੱਟ ਛਾਤੀ ਨੂੰ ਉਹ ਪੰਜ ਫੁੱਟ ਚੌੜੀ ਵੇਖਦਾ ਹੈ। ਇਹੋ ਹੀ ਵਜ੍ਹਾ ਹੈ ਕਿ ਉਹ ਸਾਡੇ ਉੱਤੇ ਨਹੀਂ ਚੜ੍ਹਦਾ। ਅਸਲ ਵਿੱਚ ਗਣੇਸ਼ ਦੇ ਮੁੱਖ ਰਾਹੀਂ ਮਹਾਂਰਿਸ਼ੀ ਵੇਦਵਿਆਸ ਸਾਨੂੰ ਇਹ ਸਿੱਖਿਆ ਦੇਣੀ ਚਾਹੁੰਦੇ ਹਨ।ਦੂਜੀ ਗੱਲ ਉਸਦੀ ਸਵਾਰੀ ਦੀ ਹੈ। ਚੂਹਾ ਖੇਤੀ ਦਾ ਵੱਡਾ ਦੁਸ਼ਮਣ ਹੈ। ਘਰ ਵਿੱਚ

ਨੁਕਸਾਨ ਹੀ ਕਰਦਾ ਹੈ ਅਤੇ ਪਲੇਗ ਵਰਗੀਆਂ ਬਿਮਾਰੀਆਂ ਚੂਹੇ ਤੋਂ ਹੀ ਫੈਲਦੀਆਂ ਹਨ। ਗਣੇਸ਼ ਕਿਉਂਕਿ ਇੱਕ ਗਣ ਦਾ, ਸਮੂਹ ਦਾ, ਦੇਸ਼ ਦਾ ਜਾਂ ਰਾਸ਼ਟਰ ਦਾ ਸਵਾਮੀ ਹੈ ਉਸਨੂੰ ਪਰਜਾ ਦੇ ਦਰਪੇਸ਼ ਆਉਣ ਵਾਲੇ ਸਾਰੇ ਗੁਨਾਹਾਂ ਤੋਂ ਚੇਤੰਨ ਰਹਿਣਾ ਚਾਹੀਦਾ ਹੈ। ਮੁੱਕਦੀ ਗੱਲ ਜਿਸਨੂੰ ਅੱਜ ਕੱਲ੍ਹ ਅਸੀਂ **co-operation** ਕਹਿੰਦੇ ਹਾਂ ਜਾਂ **co-operative society** ਸਮਝ ਲਵੋ ਉਸਦੀ ਸਭ ਤੋਂ ਵੱਡੀ ਮਿਸਾਲ ਭਗਵਾਨ ਸ਼ਿਵਜੀ ਦੇ ਘਰ ਮਿਲਦੀ ਹੈ ਕਿ ਉਹ ਦੁਨੀਆਂ ਦੇ ਆਦਿ ਗ੍ਰਿਹਿਸਥੀ ਹਨ ਤੇ ਆਦਿ ਸਾਧੂ ਪਰ ਨਾ ਆਧੁਨਿਕ ਦੁਨੀਆਂਦਾਰਾਂ ਵਰਗੇ ਬੰਗਲੇ ਬਣਾਏ ਤੇ ਨਾ ਸਾਧੂ ਬਿਹੰਗਮਾਂ ਵਰਗੇ ਮਹਿਲ, ਮਠ ਜਾਂ ਏ.ਸੀ ਭੋਰੇ ਸਿਰਫ ਉਥੇ ਫਲ ਫੂੱਲ ਦਾ ਆਹਾਰ ਹੈ। ਸ਼ਿਵਜੀ ਦੇ ਬੈਲ ਨੂੰ ਪਾਰਵਤੀ ਦਾ ਸ਼ੇਰ ਖਾਣਾ ਚਾਹੁੰਦਾ ਹੈ, ਗਣੇਸ਼ ਦੇ ਚੂਹੇ ਨੂੰ ਸ਼ਿਵਜੀ ਦੇ ਸੱਪ ਹੜੱਪਣਾ ਲੋਚਦੇ ਹਨ, ਸੱਪਾਂ ਨੂੰ ਸਵਾਮੀ ਕਾਰਤਿਕੇਯ ਦਾ ਮੋਰ ਚਬਾ ਜਾਣ ਲਈ ਤਿਆਰ ਹੈ, ਅੰਮ੍ਰਿਤ ਮਈ ਚੰਦਰਮਾ ਮੱਥੇ ਉੱਪਰ ਅੱਤੇ ਕਾਲਕੂਟ ਜ਼ਹਿਰ ਸ਼ੰਕਰ ਦੇ ਗਲੇ ਵਿੱਚ ਹੈ, ਗੰਗਾ ਅਤੇ ਗੌਰਜਾਂ ਦੋਂਵੇ ਸੌਂਕਣਾਂ ਜਾਂ ਸੌਤਾਂ ਹਨ ਪਰ ਅੱਜ ਤੱਕ ਉਹਨਾਂ ਦੇ ਘਰੇ ਇਹਨਾਂ ਵਿੱਚੋਂ ਕੋਈ ਦੰਗਾ ਫਸਾਦ ਨਹੀਂ ਹੋਇਆ। ਗੰਗਾ ਦਾ ਜਲ ਅਤਿਅੰਤ ਪਵਿੱਤਰ ਚੀਜ਼ ਹੈ ਤੇ ਸ਼ਮਸ਼ਾਨਾਂ ਦੀ ਭਸਮ ਰੱਜ ਕੇ ਨਾਪਾਕ। ਪਰ ਮਹਾਂਦੇਵ ਦੇ ਤਨ ਦੀ ਸ਼ੋਭਾ ਸਿਵਿਆਂ ਦੀ ਰਾਖ ਹੈ ਤੇ ਸੀਸ ਵਿੱਚ ਗੰਗਾ ਵਿਰਾਜਦੀ ਹੈ। ਇਹਨਾਂ ਗੱਲਾਂ ਦੇ ਅਰਥ ਸਮਝਣ ਵਾਸਤੇ ਵਰ੍ਹਿਆਂ ਬੱਧੀ ਗ੍ਰੰਥਾਂ ਦਾ ਅਧਿਐਨ ਕਰਨਾ ਪੈਂਦਾ ਹੈ ਤੇ ਇਹ ਨਵੇਂ ਬਾਬੇ ਸਿੱਖ ਕੇ ਦੋ ਵਾਜੇ ਦੀਆਂ ਸੁਰਾਂ ,ਨਿੰਦਿਆ ਕਰਦੇ ਹਨ ਵੇਦ ਵਿਆਸ ਵਰਗੇ ਫਿਲਾਸਫਰ ਮੁਨੀਆਂ ਦੀ। ਲੱਗਦੇ ਹੱਥ ਲੱਛਮੀ ਦੀ ਸਵਾਰੀ ਉੱਲੂ ਬਾਰੇ ਵੀ ਸਮਝ ਲਉ। ਉਹ ਇਉਂ ਕਿ ਜਿਵੇਂ ਸਾਰੀ ਸ੍ਰਿਸ਼ਟੀ ਦੀ ਸਤਿਕਾਰ ਦੀ ਪਾਤਰ ਲਕਸ਼ਮੀ ਦੇਵੀ ਦਾ ਵਾਹਨ ਉੱਲੂ ਮੰਨਿਆ ਜਾਂਦਾ ਹੈ ਭਾਵ ਜਿਸ ਧਨ ਦੀ ਸਵਾਮਿਨੀ ਦੇਵੀ ਦੀ ਪੂਜਾ ਵੱਡੇ ਵੱਡੇ ਧਨ ਕੁਬੇਰ ਕਰਦੇ ਹਨ ਜਿਸਨੂੰ ਪ੍ਰਾਪਤ ਕਰਨ ਲਈ ਯੁੱਧ, ਵਿਉਪਾਰ, ਖੇਤੀ, ਨੌਕਰੀ, ਜੰਤਰ, ਮੰਤਰ, ਤੰਤਰ, ਛਲ ਕਪਟ, ਠੱਗੀ, ਚੋਰੀ ਆਦਿ ਅਨੇਕਾਂ ਢੰਗ ਦੁਨੀਆਂ ਵਰਤਦੀ ਹੈ।ਜਿਸਦੇ ਦਰਸ਼ਨ ਦੁਰਲਭ ਹਨ।ਉਸ ਏਡੀ ਵੱਡੀ ਮੰਨੀ ਪ੍ਰਮੰਨੀ ਸ਼ਕਤੀ ਦੀ ਸਵਾਰੀ ਵੇਦ ਵਿਆਸ ਨੇ ਉੱਲੂ ਵਰਗਾ ਨਖਿੱਧ ਜਾਨਵਰ ਨਿਸ਼ਚਿਤ ਕੀਤਾ ਹੈ।ਜਿਸਦਾ ਭਾਵ ਹੈ ਕਿ ਜੇ ਤੁਸੀਂ ਨਾਰਾਇਣ ਤੋਂ ਬਿਨਾਂ ਇਕੱਲੀ ਲੱਛਮੀ ਨੂੰ ਸੱਦਾ ਪੱਤਰ ਦੇਵੋਗੇ ਤਾਂ ਉਹ ਹਨੇਰਾ, ਉਜਾੜ, ਅਗਿਆਨ, ਵਿਨਾਸ਼, ਭਿਅੰਕਰ ਮੌਤ ਦਾ ਸੰਨਾਟਾ ਤੇ ਖੰਡਰ ਦਾ ਕਾਰਨ ਬਣ ਕੇ ਆਵੇਗੀ ਕਿਉਂਕਿ ਉੱਲੂ ਖੋਲਿਆਂ, ਵੀਰਾਨਿਆਂ, ਉੱਜੜੀਆਂ ਹਵੇਲੀਆਂ, ਬਰਬਾਦ ਕਿਲਿਆਂ, ਅੰਨ੍ਹੇ ਖੂਹਾਂ ਤੇ ਥੇਹ ਹੋਏ ਥਾਵਾਂ ਵਿੱਚ ਹੀ

ਵਿਰਾਜਦਾ ਹੈ। ਲੱਛਮੀ ਉਸਦੀ ਸਵਾਰੀ ਕਰਦੀ ਹੈ ਪਰ ਜੇ ਤੁਸੀਂ ਵਿਸ਼ਨੂੰ ਸਹਿਤ ਬੁਲਾਉਂਗੇ ਤਾਂ ਉਹ ਗਰੁੜ ਉੱਪਰ ਅਸਵਾਰ ਹੋ ਕੇ ਰੌਸ਼ਨੀ, ਖੁਸ਼ੀ, ਸੁੱਖ, ਸੰਪੱਤੀ, ਖੇੜਾ, ਰੌਣਕਾਂ, ਦੀਵਾਲੀਆਂ ਆਦਿ ਉੱਤਮ ਵਾਤਾਵਰਨ ਨਾਲ ਪ੍ਰਗਟ ਹੋਵੇਗੀ। ਕਿਉਂਕਿ ਗਰੁੜ ਦੇ ਦਰਸ਼ਨ ਦੀਵਾਲੀ ਨੂੰ ਹੋਣਾ ਹੀ ਪਵਿੱਤਰ ਮੰਨੇ ਗਏ ਹਨ । ਇਸ ਕਰਕੇ ਮੈਂ ਅਰਜ਼ ਕੀਤਾ ਹੈ ਕਿ ਇਹ ਧਰਮ ਕਮਾਉਣ ਵਾਲੇ ਅਨਪੜ੍ਹ ਧਰਮੀ ਕਈ ਵਾਰੀ ਧਰਮ ਦੇ ਨਾਂ ਉੱਪਰ ਅਧਰਮ ਹੀ ਸਿੱਖ ਕੇ ਘਰ ਪਰਤ ਆਉਂਦੇ ਹਨ। ਕਿਧਰੇ ਮੈਨੂੰ ਕੋਈ ਇਉਂ ਹੀ ਨਾ ਪੁੱਛ ਲਵੇ ਕਿ ਇਹ ਗੁੱਝੇ ਇਸ਼ਾਰੇ ਆਪ ਕਿਸ ਵੱਲ ਕਰ ਰਹੇ ਹੋ ? ਤਾਂ ਮੇਰਾ ਉੱਤਰ ਹੈ ਉਹਨਾਂ ਸਾਰਿਆਂ ਲਈ ਜਿਹੜੇ ਵੇਦ ਜਾਂ ਪੁਰਾਣ ਆਦਿਕ ਸਾਹਿਤ ਦਾ ਬਿਨਾਂ ਪੜ੍ਹਿਆਂ ਖੰਡਨ ਕਰਦੇ ਹਨ ਅਤੇ ਇੱਕ ਬਿਪਰਨ ਕੀ ਰੀਤ ਲੈ ਕੇ ਬਿਨ ਸਮਝੋਂ ਦੋਲ ਪਿੱਟੀ ਜਾ ਰਹੇ ਹਨ ਉਹਨਾਂ ਨੂੰ ਇਹ ਵੀ ਨਹੀਂ ਪਤਾ ਕਿ ਜਿਸ ਸਰਬਲੋਹ ਗ੍ਰੰਥ ਵਿੱਚ ਇਹ ਬਿਪਰਨ ਕੀ ਰੀਤ ਜਾਂ ਖਾਲਸੇ ਦੀ ਮਹਿਮਾ ਆਉਂਦੀ ਹੈ ਉਸਦਾ ਨਾਮ ਤਾਂ ਸਾਰਬ ਲੋਹ ਅਤੇ ਉਹ ਪੁਰਾਣ ਕਥਾਵਾਂ ਨਾਲ ਭਰਿਆ ਹੋਇਆ ਹੈ ਪਰ ਇਹ ਤਾਂ ਉਸਨੂੰ ਦਸ਼ਮੇਸ਼ ਕ੍ਰਿਤ ਮੰਨਦੇ ਹੀ ਨਹੀਂ । ਫਿਰ ਇਹ 'ਖਾਲਸਾ ਮੇਰੋ ਰੂਪ ਹੈ ਖਾਸ', 'ਖਾਲਸਾ ਅਕਾਲ ਪੁਰਖ ਕੀ ਫੌਜ', 'ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ' ਆਦਿ ਉਦਾਹਰਣ ਕਿੱਥੋਂ ਲੈ ਕੇ ਆਉਣਗੇ । ਅੱਜ ਕੱਲ੍ਹ ਪੁਰਾਣ ਸਾਹਿਤ ਦੇ ਵੱਡੇ ਵਿਰੋਧੀ ਭਾਈ ਪੰਥ ਪ੍ਰੀਤ ਸਿੰਘ ਜੀ ਖਾਲਸਾ ਨਵੇਂ ਇਤਿਹਾਸ ਖੋਜੀ ,ਦਾਰਸ਼ਨਿਕ ਚਿੰਤਕ ਅਤੇ ਸਿੱਖ ਸਾਹਿਤ ਦੇ ਫਿਲਾਸਫਰ ਮੈਦਾਨ ਵਿੱਚ ਆਏ ਹਨ । ਉਹਨਾਂ ਦੀ ਸੇਵਾ ਵਿੱਚ ਅਰਜ਼ ਕਰ ਦਿਆਂ ਕਿ ਜਿਸ ਵੇਦਵਿਆਸ ਦੇ ਸਿਧਾਂਤਾਂ ਦਾ ਉਹ ਖੰਡਨ ਕਰਦੇ ਹਨ ਉਹਨਾਂ ਦਾ ਨਾਮ ਗੁਰਬਾਣੀ ਵਿੱਚ ਬਤੌਰ ਇੱਕ ਮਾਨਯੋਗ ਜੱਜ ਦੇ ਕਿੰਨੇ ਵਾਰ ਆਉਂਦਾ ਹੈ ਜ਼ਰਾ ਧਿਆਨ ਦੇ ਕੇ ਵੇਖਣ ।

"ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥ (ਅੰਗ ੫੭
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ (ਅੰਗ ੫੯)
ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥ (ਅੰਗ ੨੯੮)
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥ (ਅੰਗ ੬੫੮)
ਛਾਇ ਪੂਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿਕਰੇਨਿ॥
(ਅੰਗ ੯੫੦)
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥ (ਅੰਗ ੧੧੦੩)
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥
(ਅੰਗ ੧੨੯੩)

ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥

(ਅੰਗ ੧੩੦੯)

ਹੁਣ ਅਸੀਂ ਬਜ਼ਾ ਤੌਰ ਤੇ ਪੁੱਛ ਸਕਦੇ ਹਾਂ ਕਿ ਸ਼੍ਰੀਮਾਨ ਜੀ ਜਿਸ ਵੇਦਵਿਆਸ ਦਾ ਤੁਸੀਂ ਖੰਡਨ ਕਰ ਰਹੇ ਹੋਂ ਉਹ ਕੋਈ ਹੋਰ ਹੈ ਕਿ ਗੁਰਬਾਣੀ ਵਾਲਾ ਹੋਰ ਹੈ ?ਹੋ ਸਕਦਾ ਹੈ ਸ਼ੁਕਦੇਵ ਦੇ ਪਿਤਾ, ਦੇਵਰਿਸ਼ੀ ਨਾਰਦ ਦੇ ਬੇਲੀ ਮੇਲ਼ੀ ਤੇ ਸਮਕਾਲੀ ਤੋਂ ਬਿਨਾਂ ਕੋਈ ਬਠਿੰਡੇ ਜਾਂ ਮਾਨਸਾ ਜ਼ਿਲ੍ਹੇ ਵਿੱਚ ਵੇਦਵਿਆਸ ਹੀ ਹੋਰ ਹੋਇਆ ਹੋਵੇ।ਪਰ ਉਸਨੇ ਪੁਰਾਣ ਨਹੀਂ ਲਿਖੇ ਤੇ ਪੁਰਾਣਾਂ ਬਿਨਾਂ ਉਹ ਗੱਲਾਂ ਕਿਧਰੇ ਹੋਰ ਆਉਂਦੀਆਂ ਨਹੀਂ ਜਿੰਨ੍ਹਾਂ ਦੇ ਉਹ ਪਿੱਛੇ ਪਏ ਫਿਰਦੇ ਹਨ। ਅਰਜ਼ ਹੈ ਕਿ ਖੰਡਨ ਵੀ ਉਹ ਹੁੰਦਾ ਹੈ ਜੋ ਸ਼ਾਸਤਰ ਵਿਧੀ ਨਾਲ ਮੇਲ ਖਾਂਦਾ ਹੋਵੇ ਨਹੀਂ ਤਾਂ ਉਹ ਸਤਿਵਾਦ ਦੀ ਥਾਂ ਵਿਤੰਡਾਵਾਦ ਬਣ ਜਾਂਦਾ ਹੈ।

ਅਸੀਂ ਵਿਚਾਰ ਧਰਮ ਸੰਬੰਧੀ ਕਰ ਰਹੇ ਸਾਂ ਕਿ ਜਿਹੜਾ ਅਸਲੀ ਧਰਮ ਹੈ ਕਿ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਫਿਰ ਆਸਣ ਅਤੇ ਪ੍ਰਾਣਾਯਾਮ ਅਤੇ ਉਸਤੋਂ ਪਿੱਛੋਂ ਸਮਾਧੀ ਨੂੰ ਪ੍ਰਾਪਤ ਕਰਨਾ ਆਪਣੇ ਆਪ ਦੇ ਆਪ ਦਰਸ਼ਨ ਕਰਨਾ। ਇਸ ਤੱਥ ਨੂੰ ਜਾਨਣਾ ਕਿ ਮੇਰਾ ਰੂਪ ਦੇਹ ਨਹੀਂ, ਪ੍ਰਾਣ ਨਹੀਂ, ਮਨ ਨਹੀਂ, ਬੁੱਧੀ ਨਹੀਂ, ਅਗਨੀ ਨਾ ਆਕਾਸ਼, ਨਾ ਇੰਦਰੇ ਇੱਥੋਂ ਤੱਕ ਕਿ ਅਨੰਦ ਅਨੁਭਵ ਕਰਨ ਵਾਲਾ ਅਨੰਦਮਯ ਕੋਸ਼ ਵੀ ਇੱਕ ਪਰਦਾ ਹੈ। ਆਤਮਾ ਓਸਤੋਂ ਵੀ ਅੰਦਰਲੀ ਚੀਜ਼ ਹੈ। ਉਸ ਠਿਕਾਣੇ ਉੱਪਰ ਪਹੁੰਚਣ ਵਾਸਤੇ ਇਹ ਝੂਠੇ ਆਡੰਬਰ ਤਿਆਗਣੇ ਪੈਂਦੇ ਹਨ। ਕਿਸੇ ਬ੍ਰਹਮਵੇਤਾ ਸਾਧੂ ਦੀ ਸ਼ਰਨ ਗ੍ਰਹਿਣ ਕਰਨੀ ਪੈਂਦੀ ਹੈ। ਕਿਉਂਕਿ ਇਹ ਰਸਤਾ ਪੂਰਨ ਗੁਰੂ ਹੀ ਦੱਸ ਸਕਦਾ ਹੈ। ਪਰ ਇਹ ਧਰਮ ਦਾ ਉਪਾਸਕ ਤਾਂ ਡਰਿਆ ਹੋਇਆ ਹੈ। ਇਹ ਮੁਰਦੇ ਨੂੰ ਵੇਖਕੇ ਭੈਅ ਭੀਤ ਹੁੰਦਾ ਹੈ। ਇਸੇ ਕਰਕੇ ਤਾਂ ਸਿਵੇ ਜਾਂ ਮੜ੍ਹੀਆਂ ਪਿੰਡਾਂ ਤੋਂ ਬਾਹਰ ਬਣਵਾਏ ਜਾਂਦੇ ਹਨ। ਕਿਸੇ ਦੀ ਸ਼ਵ ਯਾਤਰਾ ਜਾਂ ਜਨਾਜ਼ਾ ਜਾਂਦਾ ਹੋਵੇ ਤਾਂ ਮਾਈਆਂ ਬੱਚਿਆਂ ਨੂੰ ਅੰਦਰ ਲੁਕੋ ਲੈਂਦੀਆਂ ਹਨ। ਇਸ ਪ੍ਰਕਾਰ ਇਹ ਭੋਲਾ ਪੰਛੀ ਬਚਪਨ ਤੋਂ ਲੈ ਕੇ ਮਰਨ ਤੱਕ- ਸ਼ਾਇਦ ਮੈਂ ਗਲਤ ਆਖ ਗਿਆ ਸਰੀਰ ਤਿਆਗਣ ਤੱਕ ਕਈ ਇੱਕ ਵਾਰ ਮਰਦਾ ਹੈ। ਭਗਵਾਨ ਸ਼੍ਰੀ ਕ੍ਰਿਸ਼ਨ ਨੂੰ ਅਰਜੁਨ ਵਾਸਤੇ ਗੀਤਾ ਦਾ ਉਪਦੇਸ਼ ਕਰਨਾ ਹੀ ਤਾਂ ਪਿਆ ਸੀ ਕਿਉਂਕਿ ਕੁਰੂਕਸ਼ੇਤਰ ਵਿੱਚ ਦੋਹਾਂ ਫੌਜਾਂ ਦੇ ਵਿਚਾਲੇ ਖੜ੍ਹਾ ਅਰਜੁਨ ਕਹਿ ਰਿਹਾ ਸੀ ਕਿ ਹੇ ਸ਼੍ਰੀ ਕ੍ਰਿਸ਼ਨ! ਹੇ ਗੋਵਿੰਦ! ਮੈਂ ਆਪਣੇ ਪਿਤਾ ਸਮਾਨ ਚਾਚੇ ਤਾਇਆਂ ਨੂੰ, ਪਿਤਾਮਾਂਹ, ਆਚਾਰਯ, ਮਾਮੇ, ਭਾਈ, ਪੁੱਤਰ, ਪੋਤਰੇ, ਮਿੱਤਰ, ਸਹੁਰੇ, ਸਾਲੇ, ਸੰਬੰਧੀ ਅਤੇ ਸੁਹਿਰਦ ਲੋਕਾਂ ਨੂੰ ਮਾਰਕੇ ਰਾਜ ਨਹੀਂ ਕਰਨਾ ਚਾਹੁੰਦਾ। ਉਸਦੀ ਏਸੇ ਗੱਲ ਨੂੰ ਸੁਣਕੇ ਭਗਵਾਨ ਨੇ ਹੱਸਕੇ

ਆਖਿਆ ਸੀ ਕਿ ਹੇ ਅਰਜੁਨ ! ਤੂੰ ਨਾ ਸ਼ੋਕ ਕਰਨ ਯੋਗ ਲੋਕਾਂ ਲਈ ਵੀ ਸ਼ੋਕ ਮਨਾ ਰਿਹਾ ਹੈਂ ਤੇ ਵਿਦਵਾਨਾਂ ਵਰਗੇ ਬਚਨ ਵੀ ਬੋਲ ਰਿਹਾ ਹੈਂ ਕਿਉਂਕਿ ਪੰਡਤ ਪੁਰਖ ਜਿੰਨ੍ਹਾਂ ਦੇ ਪ੍ਰਾਣ ਚਲੇ ਗਏ ਹਨ ਉਨ੍ਹਾਂ ਵਾਸਤੇ ਅਤੇ ਜੋ ਜੀਵਿਤ ਹਨ ਉਹਨਾਂ ਲਈ ਸ਼ੋਕ ਨਹੀਂ ਕਰਦੇ। ਕਿਉਂਕਿ ਆਤਮਾ ਨਿੱਤ ਹੈ। ਅਸਲ ਵਿੱਚ ਇਹ ਸੱਚ ਹੀ ਨਹੀਂ ਕਿ ਕਿਸੇ ਵੀ ਕਾਲ ਵਿੱਚ ਤੂੰ ਨਹੀਂ ਸੀ ਜਾਂ ਇਹ ਰਾਜਾ ਲੋਕ ਨਹੀਂ ਸਨ ਅਤੇ ਨਾ ਹੀ ਇਹ ਸੱਚ ਹੈ ਕਿ ਇਹ ਸਭ ਅੱਗੇ ਲਈ ਨਾ ਰਹਿਣਗੇ। ਲੇਕਿਨ ਜਿਵੇਂ ਇਸ ਜੀਵਾਤਮਾ ਦੀ ਦੇਹ ਵਿੱਚ ਬਾਲਕ, ਕੁਮਾਰ, ਯੁਵਾ ਅਤੇ ਬਿਰਧ ਅਵਸਥਾ ਆਉਂਦੀ ਹੈ ਓਵੇਂ ਹੀ ਇਸ ਨੂੰ ਅੱਡ ਅੱਡ ਸਰੀਰਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਲਈ ਵੀਰ ਅਤੇ ਧੀਰ ਪੁਰਖ ਇਸ ਮੁਆਮਲੇ ਵਿੱਚ ਮੋਹਿਤ ਨਹੀਂ ਹੁੰਦੇ। ਕਿਉਂਕਿ ਜਵਾਨੀ ਅਤੇ ਬੁਢਾਪਾ ਅਸਥੂਲ ਸਰੀਰ ਦੇ ਵਿਕਾਰ ਹਨ ਜੋ ਕਿ ਅਗਿਆਨ ਵੱਸ ਆਤਮਾ ਵਿੱਚ ਭਾਸਦੇ ਹਨ। ਹੇ ਕੁੰਤੀ ਪੁੱਤਰ ! ਸਰਦੀ ਗਰਮੀ, ਸੁੱਖ ਦੁੱਖ ਆਦਿ ਇੰਦਰੀਆਂ ਦੇ ਸੰਜੋਗ ਤੋਂ ਪ੍ਰਾਪਤ ਹੋਣ ਵਾਲੇ ਖਿਨ ਭੰਗੁਰ ਅਤੇ ਮਿੱਥਿਆ ਸੰਸਕਾਰ ਹਨ। ਇਸ ਕਰਕੇ ਹੇ ਭਰਤ ਵੰਸ਼ੀ ਅਰਜੁਨ! ਤੂੰ ਉਨ੍ਹਾਂ ਨੂੰ ਸਹਿਨ ਕਰ। ਹੇ ਮੇਰੇ ਪਰਮ ਪਿਆਰੇ ਮਿਤੱਰ ! ਅਸੱਤ ਵਸਤੂ ਕਦੇ ਸੱਤ ਨਹੀਂ ਹੁੰਦੀ। ਉਸਦੀ ਹੋਂਦ ਹੀ ਮਿੱਥਿਆ ਹੈ ਤੇ ਸੱਤ ਦਾ ਕਦੇ ਅਭਾਵ ਨਹੀਂ ਹੁੰਦਾ। ਇਸ ਗੱਲ ਨੂੰ ਤੱਤਵ ਗਿਆਨੀ ਮਹਾਂਪੁਰਖਾਂ ਨੇ ਸਮਝਿਆ ਹੈ ਕਿਉਂਕਿ ਅਵਿਨਾਸ਼ੀ ਦਾ ਨਾਸ਼ ਕੋਈ ਕਰ ਹੀ ਨਹੀਂ ਸਕਦਾ। ਪਵਿੱਤਰ ਗੁਰਬਾਣੀ ਦਾ ਆਦੇਸ਼ ਹੈ

*"ਓਹੁ ਅਬਿਨਾਸੀ ਰਾਇਆ॥*
*ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ॥*
*(ਪੰਨਾ ੨੦੬)"*

ਇਸ ਕਰਕੇ ਤੂੰ ਇਸ ਅਪ੍ਰਮੇਯ ਨਿਤ ਸਰੂਪ ਜੀਵਾਤਮਾ ਨੂੰ ਮਰਨ ਧਰਮਾ ਨਾ ਸਮਝ ਕਿਉਂਕਿ ਆਤਮਾ ਨਾ ਮਰਦਾ ਹੈ ਤੇ ਨਾ ਹੀ ਕਿਸੇ ਨੂੰ ਮਾਰਦਾ ਹੈ। ਇਹ ਅਜਨਮਾ, ਨਿੱਤ, ਸ਼ਾਸ਼ਵਤ ਤੇ ਪੁਰਾਤਨ ਹੈ। ਇਸ ਸਰੀਰ ਦੇ ਨਾਸ਼ ਹੋ ਜਾਣ ਨਾਲ ਵੀ ਇਸਦਾ ਨਾਸ਼ ਨਹੀਂ ਹੁੰਦਾ। ਜੇ ਤੂੰ ਆਪਣੇ ਸਕਿਆਂ, ਸ਼ਰੀਕਾਂ ਦੇ ਸਰੀਰਾਂ ਦੇ ਹੀ ਨਾਸ਼ ਨੂੰ ਨਾਸ਼ ਮੰਨ ਕੇ ਹੀ ਸ਼ੋਕ ਕਰੇਂ ਤਾਂ ਇਹ ਵੀ ਜਾਇਜ਼ ਨਹੀਂ ਕਿਉਂਕਿ ਇੱਕ ਸਰੀਰ ਨੂੰ ਤਿਆਗ ਕੇ ਦੂਸਰਾ ਸਰੀਰ ਧਾਰਨ ਕਰਨਾ ਓਸੇ ਤਰ੍ਹਾਂ ਹੈ ਜਿਵੇਂ ਪੁਰਾਣੇ ਵਸਤਰਾਂ ਨੂੰ ਤਿਆਗ ਕੇ ਨਵੇਂ ਵਸਤਰ ਧਾਰਨ ਕੀਤੇ ਜਾਂਦੇ ਹਨ। ਹੇ ਪ੍ਰਿਥਾ ਪੁੱਤਰ ਪਾਰਥ! ਇਸ ਆਤਮਾ ਨੂੰ ਕੋਈ ਵੀ ਸ਼ਸਤਰ ਕੱਟ ਨਹੀਂ ਸਕਦਾ ਤੇ ਵਾਯੂ ਸੁਕਾ ਨਹੀਂ ਸਕਦੀ ਕਿਉਂਕਿ ਇਹ ਆਤਮਾ ਨਿਰਸੰਦੇਹ ਅਛੇਦ,

ਅਦਾਹ, ਆਕਲੇਦ(ਅਭਿੱਜ) ਤੇ ਅਕਾਟਯ ਹੈ। ਇਸ ਸਰਵ ਵਿਆਪਕ ਅਚਲ, ਅਸਥਿਰ ਸਨਾਤਨ ਆਤਮਾ ਨੂੰ ਕੋਈ ਕਿਵੇਂ ਮਾਰ ਸਕਦਾ ਹੈ ?ਫਿਰ ਵੀ ਜੇ ਤੂੰ ਇਸਨੂੰ ਜਨਮ ਮਰਨ ਵਾਲਾ ਮੰਨ ਵੀ ਲਵੇਂ ਤਾਂ ਵੀ ਕਿਸੇ ਲਈ ਚਿੰਤਾ ਕਰਨ ਦੀ ਕੋਈ ਜ਼ਰੂਰਤ ਨਹੀਂ। ਕਿਉਂਕਿ ਜੰਮਣ ਵਾਲੇ ਦਾ ਮਰਨਾ ਜ਼ਰੂਰੀ ਹੈ ਅਤੇ ਮਰਿਆਂ ਦਾ ਜਨਮਣਾਂ ਅਵੱਸ਼ਕ ਹੈ। ਪਵਿੱਤਰ ਗੁਰਬਾਣੀ ਦਾ ਕਥਨ ਹੈ।

*"ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ (ਪੰਨਾ ੧੪੨੯)"*

ਦਸਵੇਂ ਸਤਿਗੁਰਾਂ ਦੇ ਇਸ ਬਾਰੇ ਉਪਦੇਸ਼ ਪੜ੍ਹਿਆਂ ਹੀ ਬਣਦੇ ਹਨ। ਹਜ਼ੂਰ ਨੇ ਤਾਂ ਅਕਾਲ ਉਸਤਤਿ ਨਾਮ ਦੀ ਇੱਕ ਸੰਪੂਰਨ ਬਾਣੀ ਹੀ ਲਿਖੀ ਹੈ।

ਪਰ ਇਹ ਭੇਦ ਸਾਧ ਐਂਵੇ ਨਹੀਂ ਦੱਸਦੇ। ਦਾਸ ਦੀ ਹੱਡਬੀਤੀ ਹੈ ਕਿ ਜਦੋਂ ਮੈਂ ਮੇਰੇ ਪੂਰਨ ਗੁਰੂ ਨੂੰ ਮਿਲਾਉਣ ਵਾਲੇ ਇੱਕ ਜਟਾਧਾਰੀ ਨਿਰਵਾਣ ਸੰਤ ਪਾਸ ਆਪਣੇ ਸੰਨਿਆਸੀ ਹੋਣ ਦੀ ਅਰਜ਼ ਕੀਤੀ ਤਾਂ ਉਹਨਾਂ ਨੇ ਆਖਿਆ ਕਿ ਤੂੰ ਕਿਸੇ ਪੂਰਨ ਮਹਾਂਪੁਰਖ ਤੋਂ ਨਾਮ ਦਾਨ ਲੈ ਕੇ ਸੱਚਾ ਸਾਧੂ ਬਣਨਾ ਹੈ ਕਿ ਭੇਖਧਾਰੀ। ਉਸ ਵੇਲੇ ਮੇਰੀ ਬੁੱਧੀ ਕੱਚੀ ਸੀ, ਉਮਰ ਛੋਟੀ, ਅਨੁਭਵ ਦੀ ਹੀਣਤਾ ਪਰ ਕਿਸੇ ਅਗੰਮੀ ਪ੍ਰੇਰਨਾ ਵੱਸ ਮੈਂ ਅਰਜ਼ ਕੀਤੀ ਜੀ ਸਾਧੂ ਬਣਨਾ ਹੈ ਤਾਂ ਉਨ੍ਹਾਂ ਆਖਿਆ ਠੀਕ ਹੈ ਵਿਚਾਰ ਕਰਾਂਗੇ। ਦਿਨ ਛਿਪ ਗਿਆ ਜਗਤ ਭਾਸਕਰ ਸੂਰਜ ਨਾਰਾਇਣ ਅਸਤਾਚਲ ਨੂੰ ਚਲੇ ਗਏ। ਹਨੇਰਾ ਛਾ ਗਿਆ। ਸੰਤਾਂ ਨੇ ਮੇਰੀ ਬਾਂਹ ਫੜ੍ਹੀ ਮੜ੍ਹੀਆਂ ਭਾਵ ਸਿਵਿਆਂ ਵਿੱਚ ਲੈ ਗਏ। ਕਹਿਣ ਲੱਗੇ ਆਪਣੇ ਪਸੰਦ ਦਾ ਥਾਂ ਵੇਖ ਲੈ। ਅੱਜ ਆਪਾਂ ਰਾਤ ਏਥੇ ਕੱਟਣੀ ਹੈ। ਮੈਂ ਹੁਕਮ ਦੀ ਤਾਮੀਲ ਕਰਦਿਆਂ ਥੋੜ੍ਹੀ ਜਿਹੀ ਜਗ੍ਹਾ ਸਾਫ ਵੇਖਕੇ ਟੇਢਾ ਹੋ ਕੇ ਪੈ ਗਿਆ। ਪਰ ਨੀਂਦ ਕਿੱਥੇ! ਮੇਰੇ ਤਾਂ ਰੋਮ ਰੋਮ ਵਿੱਚ ਭੂਤ ਪ੍ਰੇਤ, ਹਾਕਣੀਆਂ ਡਾਕਣੀਆਂ, ਕਚੀਲਾਂ ਅਤੇ ਚੁੜੇਲਾਂ, ਜਿੰਨ ਜਾਂ ਜਿੰਨਾਤ ਸਮਾਏ ਹੋਏ ਸੀ। ਬਚਪਨ ਤੋਂ ਸੰਸਕਾਰ ਹੀ ਇਹ ਪਾਏ ਗਏ ਸਨ। ਇਸ ਲਈ ਸੌਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਸੀ। ਪਰ ਮਹਾਂਪੁਰਖ ਤਾਂ ਪੈਣ ਸਾਰ ਹੀ ਸੌਂ ਗਏ। ਪੂਰੇ ਦੋ ਘੰਟਿਆਂ ਬਾਅਦ ਉੱਠੇ ਤੇ ਆਖਣ ਲੱਗੇ ਓਇ ਛੋਟੂ ਤੂੰ ਸੁੱਤਾ ਨਹੀਂ। ਜੇ ਕੋਈ ਭੂਤ ਹੁੰਦਾ ਤਾਂ ਉਸਨੇ ਹੁਣ ਤੱਕ ਤੈਨੂੰ ਛੱਡਣਾ ਸੀ। ਇਸ ਲਈ ਸੌਂ ਜਾ ਕੋਈ ਭੂਤ ਪ੍ਰੇਤ ਨਹੀਂ ਹੁੰਦਾ। ਚੱਲ ਹੁਣ ਜਦ ਤੱਕ ਤੂੰ ਨਹੀਂ ਸੌਂਦਾ ਮੈਂ ਜਾਗਦਾ ਹਾਂ ਜੇ ਕੋਈ ਭੂਤ ਤੈਨੂੰ ਖਾਣ ਲੱਗਿਆ ਤਾਂ ਮੈਂ ਉਸਨੂੰ ਹਟਾ ਦਿਆਂਗਾ। ਪਰ ਮੈਂ ਤਾਂ ਬੁੱਢਾ ਹਾਂ ਮੇਰੇ ਪਾਸ ਹਥਿਆਰ ਵੀ ਕੋਈ ਨਹੀਂ ਪਰ ਹੁਣ ਤਾਂ ਤੇਰੀ ਰਾਖੀ ਕਰਨੀ ਪਵੇਗੀ। ਚੱਲ ਮੰਨ ਬਚਨ ਤੇ ਸੌਂ ਜਾ। ਮੈਂ ਬੜੀ ਮੁਸ਼ਕਿਲ ਨਾਲ ਪੰਦਰਾਂ ਮਿੰਟ ਸੌਂ ਸਕਿਆ ਵੇਖਿਆ

ਤਾਂ ਬਾਬਾ ਜੀ ਬੈਠੇ ਭਜਨ ਕਰ ਰਹੇ ਸਨ। ਫਿਰ ਨਿਰਭੈ ਹੋ ਕੇ ਪੂਰਾ ਇੱਕ ਘੰਟਾ ਸੌਂ ਲਿਆ। ਜਦੋਂ ਫੇਰ ਅੱਖ ਖੁੱਲ੍ਹੀ ਤਾਂ ਸੰਤ ਉਥੇ ਹੈ ਨਹੀਂ ਸੀ ਤਾਂ ਮੈਂ ਡਰਕੇ ਉੱਠਿਆ। ਮਹਾਂਪੁਰਖਾਂ ਦੀ ਅਵਾਜ਼ ਆਈ ਓਇ ਡਰਾਕਲਾ ਮੈਂ ਏਥੇ ਹੀ ਹਾਂ ਦਾਤੁਣ ਕਰ ਰਿਹਾ ਹਾਂ। ਬੱਸ ਫਿਰ ਮੈਨੂੰ ਅਜਿਹੀ ਨੀਂਦ ਆਈ ਕਿ ਸਵੇਰ ਦੇ ਅੱਠ ਵੱਜ ਗਏ। ਦੂਰ ਰਾਹ ਜਾਂਦੇ ਬੰਦੇ ਬੁੜ੍ਹੀਆਂ ਗੱਲਾਂ ਕਰ ਰਹੇ ਸਨ। ਵੇਖ ਲਵੋ ਭਾਈ ਸੰਤ ਬਣਨਾ ਕਿੰਨਾ ਔਖਾ ਹੈ। ਵਿਚਾਰਿਆਂ ਨੂੰ ਮੜ੍ਹੀਆਂ ਵਿੱਚ ਸੌਣਾ ਪੈਂਦਾ ਹੈ ਸਿਵੇ ਜਗਾਉਣੇ ਪੈਂਦੇ ਹਨ ਤੇ ਇੱਕ ਸਿਆਣਾ ਬੰਦਾ ਬੋਲਿਆ 'ਧੰਨ ਨੇ ਉਹਨਾਂ ਦੀਆਂ ਮਾਂਵਾਂ ਜਿੰਨ੍ਹਾਂ ਦੇ ਪੁੱਤ ਨਾਮ ਜਪਦੇ'। ਇੱਕ ਹੋਰ ਸਵਾਣੀ ਬੋਲੀ ਵੇਖ ਕੁੜੇ ਚਿਹਰੇ ਉੱਪਰ ਕਿੰਨਾ ਤੇਜ਼ ਹੈ। ਇਹਨਾਂ ਨੇ ਹੀ ਅੱਗੇ ਜਾ ਕੇ ਸੰਸਾਰ ਦਾ ਭਲਾ ਕਰਨਾ ਹੈ। ਕਿੰਨਾ ਸੋਹਣਾ ਮੁੰਡਾ ਹੈ, ਗੋਰਾ ਰੰਗ, ਲੰਮਾ ਲੰਜਾ। ਹੁਣ ਉਹਨਾਂ ਨੂੰ ਕੌਣ ਦੱਸੇ ਕਿ ਸਾਡੀ ਰਾਤ ਕਿਵੇਂ ਲੰਘੀ ਹੈ। ਸੰਤਾਂ ਦਾ ਡੇਰਾ ਇੱਕ ਛੋਟੇ ਜਿਹੇ ਪੱਕੇ ਖਾਲ ਉੱਪਰ ਸੀ।ਉਥੇ ਇਸ਼ਨਾਨ ਕੀਤਾ ਅਤੇ ਗੁਰੂਦੇਵ ਨੂੰ ਜਾਕੇ ਮੱਥਾ ਟੇਕਿਆ। ਉਹਨਾਂ ਨੇ 'ਸਤਿ' ਦਾ ਉਪਦੇਸ਼ ਕੀਤਾ। ਮੌਤ ਨੂੰ ਮਖ਼ੌਲ ਕੀਤੇ ਬਗ਼ੈਰ ਸਹੀ ਮੰਜ਼ਿਲ ਉੱਪਰ ਨਹੀਂ ਪਹੁੰਚਿਆ ਜਾਂਦਾ। ਓਇ ਜਿਹੜੇ ਜਿਉਂਦੇ ਕੁਝ ਨਾ ਕਰ ਸਕੇ ਉਹਨਾਂ ਮਰਿਆਂ ਨੇ ਕੀ ਕਰਨਾ ਹੈ ? ਪਰ ਤੈਨੂੰ ਤਾਂ ਇਹ ਸਿਖਾਉਣਾ ਹੈ ਕਿ ਮੌਤ ਨਾਂ ਦੀ ਕੋਈ ਚੀਜ਼ ਹੁੰਦੀ ਹੀ ਨਹੀਂ। ਇਹ ਧਾਰਨਾ ਹੀ ਗਲਤ ਹੈ। ਯਾਤਰਾ ਕਰਦਿਆਂ ਬੱਸਾਂ ਬਦਲਣ ਵਾਲੀ ਗੱਲ ਹੈ। ਮੌਤ ਇਸਤੋਂ ਇਲਾਵਾ ਹੋਰ ਕੁਝ ਨਹੀਂ। ਜਦੋਂ ਮੌਤ ਰਾਣੀ ਦਾ ਘੁੰਡ ਚੱਕ ਕੇ ਵੇਖੇਂਗਾ ਤਾਂ ਉਸਦੇ ਵਿੱਚ ਹੀ ਜੀਵਨ ਦੇ ਗੁੱਝੇ ਭੇਦ ਲੁਕੇ ਹੋਏ ਹਨ। ਇਹ ਸ਼ੇਅਰ ਸੁਣ :

*ਜਬ ਸੇ ਪਤਾ ਚਲਾ ਹੈ ਮਰਨੇ ਮੇਂ ਜ਼ਿੰਦਗੀ ਹੈ ;*
*ਸਰ ਪਰ ਕਫਨ ਓਢ ਕਰ ਕਾਤਲ ਕੋ ਢੂੰਢਤੇ ਹੈਂ।*

ਤੈਨੂੰ ਪਤਾ ਹੈ ਜਦੋਂ ਯਿਸ਼ੂ ਮਸੀਹ ਨੂੰ ਫਾਂਸੀ ਲਾਈ ਸੀ ਤਾਂ ਉਸਨੇ ਆਪਣੇ ਕਾਤਲਾਂ ਨੂੰ ਮੁਆਫ ਕਰਨ ਦੀ ਬੇਨਤੀ ਰੱਬ ਨੂੰ ਕੀਤੀ ਸੀ। ਉਹ ਭਾਵੇਂ ਉਹਨਾਂ ਦੀ ਖਿਮਾ ਪ੍ਰਧਾਨਤਾ ਸੀ ਪਰ ਉਸ ਵਿੱਚੋਂ ਇੱਕ ਇਹ ਵੀ ਇਸ਼ਾਰਾ ਮਿਲਦਾ ਹੈ ਕਿ ਉਹਨਾਂ ਨੇ ਆਪਣੇ ਕਾਤਲਾਂ ਨੂੰ ਇਹ ਵਿਅੰਗ ਕੀਤਾ ਸੀ ਕਿ ਤੁਸੀਂ ਅਸਲੀ ਯਿਸ਼ੂ ਨੂੰ ਤਾਂ ਮਾਰ ਹੀ ਨਹੀਂ ਸਕਦੇ। ਉਹ ਤਾਂ ਅਜਰ ਅਮਰ ਹੈ। ਇਹੋ ਗੱਲ ਮਨਸੂਰ ਦੇ ਸੰਬੰਧ ਵਿੱਚ ਵੀ ਆਖੀ ਜਾਂਦੀ ਹੈ ਕਿ ਜਦੋਂ ਉਸਨੂੰ ਸੂਲੀ ਉੱਪਰ ਟੰਗਿਆ ਤਾਂ ਉਹ ਰੱਜ ਕੇ ਹੱਸਿਆ ਸੀ ਅਤੇ ਉਸਨੇ ਰੱਬ ਨੂੰ ਆਖਿਆ ਸੀ ਕਿ ਹੇ ਪ੍ਰਮਾਤਮਾ ਏਥੇ ਇਸ ਦਿਨ ਵਰਗਾ ਕੋਈ ਅਜਿਹਾ ਕਰਿਸ਼ਮਾ ਹਰ ਸਾਲ ਵਰਤਾਇਆ ਕਰੀਂ ਤਾਂ ਕਿ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਕੁਝ ਮੂਰਖਾਂ ਨੇ ਇੱਕ ਸਿਆਣੇ ਨੂੰ ਮਾਰਨ

ਦੀ ਕੋਸ਼ਿਸ਼ ਕੀਤੀ ਸੀ। ਜਿਸ ਵਿੱਚ ਉਹ ਨਾਕਾਮਯਾਬ ਰਹੇ। ਸੁਣਿਆ ਜਾਂਦਾ ਹੈ ਕਿ ਇਹ ਘਟਨਾ ਪਾਕਿਸਤਾਨ ਦੇ ਮੁਲਤਾਨ ਸ਼ਹਿਰ ਵਿੱਚ ਘਟੀ ਸੀ। ਸੁਣਦੇ ਹਾਂ ਕਿ ਏਥੇ ਗਰਮੀ ਬਹੁਤ ਪੈਂਦੀ ਹੈ। ਕਈ ਇੱਕ ਪੁਰਾਣੇ ਅਜ਼ਾਦੀ ਘੁਲਾਟੀਏ ਮੈਨੂੰ ਮਿਲੇ ਹਨ ਜਿੰਨ੍ਹਾਂ ਨੇ ਮੁਲਤਾਨ ਦੀਆਂ ਜ਼ੇਲਾਂ ਕੱਟੀਆਂ ਸਨ। ਪ੍ਰਹਿਲਾਦ ਦੇ ਪਿਤਾ ਹਿਰੰਨਯਕੱਸ਼ਿਯਪੂ ਦੀ ਰਾਜਧਾਨੀ ਵੀ ਏਥੇ ਹੀ ਸੀ। ਉਥੋਂ ਦੇ ਲੋਕਾਂ ਦਾ ਕਹਿਣਾ ਹੈ ਕਿ ਗਰਮੀ ਦੀ ਰੁੱਤੇ ਜਿਸ ਦਿਨ ਮਨਸੂਰ ਨੂੰ ਏਥੇ ਫਾਂਸੀ ਲਗਾਇਆ ਸੀ ਉਸ ਦਿਨ ਕੁਝ ਖਿਨਾਂ ਲਈ ਸੂਰਜ ਰੁਕਦਾ ਹੈ। ਕਿਉਂਕਿ ਭਗਤਰਾਜ ਪ੍ਰਹਿਲਾਦ ਲਈ ਤੱਤੇ ਥੰਮ ਵੀ ਏਥੇ ਹੀ ਬਣਾਏ ਗਏ ਸਨ। ਪਰ ਇਹ ਵੀ ਸੱਚ ਹੈ ਕਿ ਪ੍ਰਹਿਲਾਦ ਅਤੇ ਮਨਸੂਰ ਦੋਵੇਂ ਹੀ ਅਮਰ ਹਨ। ਏਹੋ ਗੱਲ ਸੁਕਰਾਤ ਨੇ ਉਸਨੂੰ ਜ਼ਹਿਰ ਦੇਣ ਵਾਲਿਆਂ ਨੂੰ ਆਖੀ ਸੀ ਕਿ ਜਿਸਨੂੰ ਤੁਸੀਂ ਮਾਰਨਾ ਚਾਹੁੰਦੇ ਹੋ ਉਸਨੂੰ ਤੁਸੀਂ ਮਾਰ ਨਹੀਂ ਸਕਦੇ ਤੇ ਜਿਸਨੂੰ ਤੁਸੀਂ ਮਾਰ ਰਹੇ ਹੋਂ ਉਹ ਤਾਂ ਇੱਕ ਭਾਂਡਾ ਹੈ ਜਿਸਨੇ ਉਂਝ ਵੀ ਸਮਾਂ ਆਉਣ ਤੇ ਫੁੱਟ ਹੀ ਜਾਣਾ ਸੀ। ਜੇ ਤੁਸੀਂ ਭੰਨ ਦਿੱਤਾ ਤਾਂ ਕੀ ਫਰਕ ਪੈਂਦਾ ਹੈ ? ਸੁਣਦੇ ਹਾਂ ਔਰੰਗਜ਼ੇਬ ਦੇ ਵਜ਼ੀਰਾਂ ਵਿੱਚ ਇੱਕ ਅਜਿਹਾ ਬ੍ਰਾਹਮਣ ਮੰਤਰੀ ਸੀ ਜੋ ਭਾਈ ਮਤੀ ਦਾਸ ਨੂੰ ਬਚਾਉਣਾ ਚਾਹੁੰਦਾ ਸੀ। ਇਸ ਲਈ ਉਸਨੇ ਆਰਾ ਤਿੱਖਾ ਕਰਨ ਵਾਲੇ ਜੱਲਾਦ ਨੂੰ ਕੁਝ ਦੇਰੀ ਕਰਨ ਲਈ ਆਖਿਆ ਤੇ ਵੱਡੇ ਵੱਡੇ ਆਲਮ ਫਾਜ਼ਲ ਕਾਜ਼ੀਆਂ ਨੂੰ ਆਖਿਆ ਕਿ ਤੁਸੀਂ ਭਾਈ ਮਤੀ ਦਾਸ ਨੂੰ ਸਮਝਾਓ ਕਿ ਉਹ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੰਗ ਛੱਡ ਦੇਣ ਭਾਵ ਵਾਅਦਾ ਮੁਆਫ ਗਵਾਹ ਬਣ ਜਾਣ ਪਰ ਭਾਈ ਸਾਹਿਬ ਨੇ ਆਰਾ ਤਿੱਖਾ ਕਰਨ ਵਾਲੇ ਜੱਲਾਦ ਨੂੰ ਆਖਿਆ ਕਿ ਜਲਦੀ ਕਰ ਸੱਜਣਾਂ! ਅਸੀਂ ਆਪਣੇ ਪ੍ਰੀਤਮ ਨੂੰ ਛੇਤੀ ਤੋਂ ਛੇਤੀ ਮਿਲਣਾ ਚਾਹੁੰਦੇ ਹਾਂ। ਕੀ ਤੂੰ ਪਹਿਲੀ ਵਾਰ ਆਰਾ ਚਲਾਉਣ ਲੱਗਿਆ ਹੈਂ ਕਿ ਤੈਨੂੰ ਦੰਦੇ ਨਹੀਂ ਤਿੱਖੇ ਕਰਨੇ ਆਉਂਦੇ ?ਵੇਖੋ ਕਿਹੋ ਜਿਹਾ ਅਨੁਭਵ ਰੱਖਦੇ ਸੀ ਉਹ ਲੋਕ ਮੌਤ ਬਾਰੇ।ਜਦੋਂ ਜੱਲਾਦ ਨੇ ਆਰਾ ਚਲਾਇਆ ਤੇ ਵੱਡੇ ਵੱਡੇ ਚਰਬੀ ਦੇ ਗੁਲਾਬੀ ਫੁੱਟ ਤੇ ਖੂਨ ਦੀਆਂ ਧਾਰਾਂ ਭਾਈ ਸਾਹਿਬ ਦੇ ਦਾਹੜੇ ਨੂੰ ਤਰ ਕਰਨ ਲੱਗੀਆਂ ਤਾਂ ਜੱਲਾਦ ਨੇ ਪੁੱਛਿਆ ,ਵੇਖ ਲਿਆ ਸੁਆਦ! ਅਜੇ ਵੀ ਵੇਲਾ ਹੈ ! ਇੱਕ ਪਾਸੇ ਤੇਰਾ ਮਹਿਬੂਬ ਗੁਰੂ ਹੈ ਜੋ ਬੇਵੱਸ ਤੇ ਲਾਚਾਰ ਪਿੰਜਰੇ ਵਿੱਚ ਖੜ੍ਹਾ ਤੇਰਾ ਕੁਝ ਨਹੀਂ ਸੰਵਾਰ ਸਕਦਾ ਤੇ ਦੂਜੇ ਬੰਨੇ ਮੁਗਲਾਂ ਦਾ ਸ਼ਾਹੀ ਤਖ਼ਤ !ਤਪ ਤੇਜ਼ ਤੇ ਵੱਡੀਆਂ ਵੱਡੀਆਂ ਜਾਗੀਰਾਂ ਦੇ ਨਾਲ ਨਾਲ ਦੁਨੀਆਂ ਭਰ ਦੇ ਸੁਖ ਸਹੂਲਤਾਂ ,ਖਿੱਅਲਤਾਂ ।ਤਾਂ ਭਾਈ ਸਾਹਿਬ ਨੇ ਆਖਿਆ ਕਿ ਜਿਸਨੂੰ ਤੂੰ ਬੇਵੱਸ ਆਖਦਾ ਹੈਂ ਉਹ ਨਿਰੰਕਾਰ ਦੀ ਜੋਤ ਮੇਰਾ ਇਲਾਹੀ ਕੰਤ ਹੈ ਤੇ ਮੈਂ ਉਸਦੀ ਕੰਤ ਮਹੇਲੀ ।ਜਿਵੇਂ ਸੁਹਾਗਣਾਂ ਦਾ ਸੀਸ ਗੁੰਦਣ ਲੱਗਿਆਂ ਕੋਈ

ਕਸਰ ਬਾਕੀ ਨਹੀਂ ਰੱਖੀਦੀ ਇਸੇ ਤਰ੍ਹਾਂ ਤੂੰ ਇਸ ਰੱਬੀ ਸੁਹਾਗਵੰਤੀ ਦਾ ਸੀਸ ਗੁੰਦਣ ਵਿੱਚ ਨਾ ਤਾਂ ਕੋਈ ਦੇਰੀ ਕਰ ਤੇ ਨਾ ਕੋਈ ਹੋਰ ਗੱਲ । ਹੋਰ ਵੇਖੋ ਜਦੋਂ ਭਾਈ ਦਿਆਲੇ ਨੂੰ ਦੇਗ ਵਿੱਚ ਉਬਾਲਿਆ ਗਿਆ ਤਾਂ ਉਸਨੂੰ ਵੀ ਸਤਿਗੁਰੂ ਤੇਗ ਬਹਾਦਰ ਜੀ ਨੇ ਆਖਿਆ ਸੀ ਕਿ ਭਾਈ ਜੀ ਗਰਮੀ ਨਹੀਂ ਲੱਗਦੀ ? ਅੱਗੋਂ ਭਾਈ ਸਾਹਿਬ ਨੇ ਹੱਸ ਕੇ ਉੱਤਰ ਦਿੱਤਾ ਕਿ ਤੁਸੀਂ ਪੰਜਵੇਂ ਜਾਮੇ ਵੇਲੇ ਜੋ ਸਬਕ ਸਿਖਾਇਆ ਸੀ ਉਹ ਸਾਨੂੰ ਯਾਦ ਹੈ। ਜਦੋਂ ਉਸਤਾਦ ਅਤੇ ਸ਼ਾਗਿਰਦ ਆਹਮੋ - ਸਾਹਮਣੇ ਹੋਣ ਤਾਂ ਡਰ ਨੂੰ ਥਾਂ ਕਿੱਥੇ ਰਹਿ ਗਿਆ ? ਸ਼ਾਇਦ ਬਹੁਤੇ ਸੱਜਣਾਂ ਨੂੰ ਨਹੀਂ ਪਤਾ ਕਿ ਭਾਈ ਦਿਆਲਾ ਜੀ ਕੌਮ ਦੇ ਪ੍ਰਸਿੱਧ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਭ੍ਰਾਤਾ ਸਨ। ਇਤਿਹਾਸ ਦੱਸਦਾ ਹੈ ਕਿ ਇਹ ਬਾਰਾਂ ਭਰਾ ਸਨ ।ਜਿੰਨ੍ਹਾਂ ਵਿੱਚੋਂ ਦਸ ਧਰਮ ਹੇਤ ਸ਼ਹੀਦੀਆਂ ਪਾ ਗਏ ਕਲਗੀਧਰ ਦੇ ਦੂਲੇ ਸ਼ੇਰ।ਅੱਗੋਂ ਭਾਈ ਮਨੀ ਸਿੰਘ ਦੇ ਦਸ ਪੁੱਤਰਾਂ ਵਿੱਚੋਂ ਸੱਤ ਸ਼ਹੀਦ ਹੋਏ ।ਜਿੰਨ੍ਹਾਂ ਵਿੱਚੋਂ ਇੱਕ ਅਨੰਦਪੁਰ ਦੀ ਲੜਾਈ ਵੇਲੇ ਦੁਨੀ ਚੰਦ ਦੇ ਨੱਠ ਜਾਣ ਤੋਂ ਬਾਅਦ ਦੁਸ਼ਮਣਾਂ ਦੇ ਮਦਰਾ ਵਿੱਚ ਮੱਤੇ ਹੋਏ ਹਾਥੀ ਦੇ ਮੱਥੇ ਵਿੱਚ ਆਪਣੀ ਨਾਗਿਨ ਤੋਂ ਵੀ ਜ਼ਹਿਰੀਲੀ ਨਾਗਿਨ ਦਾ ਵਾਰ ਕਰਕੇ ਉਸਦਾ ਕੰਮ ਤਮਾਮ ਕਰਨ ਵਾਲਾ ਭਾਈ ਬਚਿੱਤਰ ਸਿੰਘ ਸ਼ਹੀਦ ਹੋਇਆ ।ਵੇਖੋ ਕਮਾਲ ਦੀ ਇਤਿਹਾਸਿਕ ਘਟਨਾ। ਧੰਨ ਹਨ ਉਹ ਮਾਂਵਾਂ, ਉਹਨਾਂ ਦੇ ਪਵਿੱਤਰ ਦੁੱਧ ਅਤੇ ਉਹ ਪਿਤਾ ਜਾਂ ਉਹ ਮਹਾਨ ਕੁਲ ਜਿਸ ਵਿੱਚ ਏਨੇ ਏਨੇ ਸ਼ਹੀਦ ਇੱਕੋ ਸਮੇਂ ਪੈਦਾ ਹੋਏ। ਪਰ ਅੱਜ ਦੀ ਤਾਂ ਦਸ਼ਾ ਹੀ ਕੁਝ ਹੋਰ ਹੈ। ਆਪਣੇ ਆਪ ਨੂੰ ਅਕਾਲੀ ਸਦਵਾਉਣ ਵਾਲੇ ਕਾਲ ਨੂੰ ਵੇਖਕੇ ਇਉਂ ਦੁੰਮ ਦਬਾ ਕੇ ਨੱਠਦੇ ਹਨ ਜਿਵੇਂ ਬਿੱਲੀ ਨੂੰ ਵੇਖਕੇ ਚੂਹੇ। ਅਸੀਂ ਵਿਚਾਰ ਕਰ ਰਹੇ ਸਾਂ ਬਾਬਾ ਜੀ ਦੇ ਉਚਾਰਨ ਕੀਤੇ ਪਦ 'ਅਕਾਲ ਖਿੰਥਾ' ਉਪਰ।

ਜੇ ਸੱਚ ਪੁੱਛੋ ਤਾਂ ਸਾਡੇ ਲੋਕਾਂ ਨੂੰ ਨਾ ਜਿਉਣਾ ਆਉਂਦਾ ਹੈ ਤੇ ਨਾ ਮਰਨਾ। ਜਿਹੜੇ ਸਾਡੇ ਵੱਡੇ ਵਡੇਰੇ ਸੀ ਉਹ ਜਿਤਨੀ ਮੜਕ ਨਾਲ ਜ਼ਿੰਦਗੀ ਜਿਉਣਾ ਜਾਣਦੇ ਸੀ ਉਸਤੋਂ ਕਿਤੇ ਵੱਧ ਤਿਆਰੀ ਨਾਲ ਉਹ ਮ੍ਰਿਤਯੂ ਨੂੰ ਪ੍ਰਾਪਤ ਕਰਨਾ ਚਾਹੁੰਦੇ ਸੀ। ਬਹੁਤ ਹੀ ਸੱਜ ਧੱਜ ਨਾਲ । ਉਹਨਾਂ ਦੇ ਲਈ ਮੌਤ ਇੱਕ ਸ਼ੁੱਭ ਯਾਤਰਾ ਸੀ। ਉਹ ਮੌਤ ਲਾੜੀ ਪਰਨਾਉਣ ਵਾਸਤੇ ਸੱਚ ਮੁੱਚ ਦੇ ਦੁਲਹੇ ਸੱਜ ਕੇ ਤਿਆਰ ਹੁੰਦੇ ਸਨ। ਰੋ ਕੇ, ਪਿੱਟ ਕੇ, ਹੱਡ ਗੋਡੇ ਰਗੜ ਕੇ ਜਾਂ ਪੁੱਤ ਪੋਤਿਆਂ ਨੂੰ ਵਾਜਾਂ ਮਾਰਕੇ ਮਰਨਾ ਉਹਨਾਂ ਨੂੰ ਬਿਲਕੁਲ ਪਸੰਦ ਨਹੀਂ ਸੀ। ਗਲੇ ਵਿੱਚ ਕਫ ਦਾ ਅੜਕਣਾ, ਘੋਰੜੂ ਖੜਕਣਾ, ਹੱਥ ਪੈਰ ਮਾਰਨੇ, ਹਾਵੇ ਪਛਤਾਵੇ ਕਰਨੇ ਤਾਂ ਬਹੁਤ ਦੂਰ ਦੀਆਂ ਗੱਲਾਂ ਸਨ। ਉਹ ਸੁਰਤ ਅਤੇ ਸ਼ਬਦ ਸੰਗਮ ਨਾਲ ਪ੍ਰਾਣਾਯਾਮ ਦੇ ਬੇੜੇ ਚੜ੍ਹ ਕੇ ਸ਼ਵਾਸਾਂ ਨੂੰ ਊਰਧ ਗਤੀਸ਼ੀਲ ਕਰਕੇ ਬ੍ਰਹਮ ਰੰਧਰ ਰਾਹੀਂ ਕਪਾਲ ਭੇਦਨ

ਕਰਕੇ ਆਪਣੀ ਜੀਵਨ ਲੀਲ੍ਹਾ ਸਮਾਪਤ ਕਰਦੇ ਸੀ। ਦੋ ਅੱਖਾਂ, ਦੋ ਨਾਸਾਂ, ਦੋ ਸੁਰਾਖ ਕੰਨਾਂ ਦੇ, ਇੱਕ ਮੁੱਖ ਦਾ ਅਤੇ ਦੋ (ਗੁਦਾ ਅਤੇ ਲਿੰਗ) ਮੱਥੇ ਤੋਂ ਹੇਠਲੇ ੯ ਦਰਵਾਜ਼ਿਆਂ ਵਿੱਚੋਂ ਉਹ ਕਿਸੇ ਰਾਹੀਂ ਵੀ ਸਰੀਰ ਤਿਆਗਣ ਨੂੰ ਪਸੰਦ ਨਹੀਂ ਸਨ ਕਰਦੇ। ਕਿਉਂਕਿ ਉਹਨਾਂ ਦਾ ਰਸਤਾ ਦਸਮ ਦਰਵਾਜ਼ਾ ਸੀ। ਉਹਨਾਂ ਦਾ ਅੰਤਿਮ ਇਸ਼ਨਾਨ ਵੀ ਉਥੇ ਹੀ ਹੁੰਦਾ ਸੀ। ਜਿਵੇਂ ਗੁਰਬਾਣੀ ਦਾ ਕਥਨ ਹੈ :

*"ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*
*ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ॥*
*(ਪੰਨਾ ੭੨੭)"*

ਭਾਵ ਅਕਾਸ਼ ਦੇ ਵਿਚਾਲੇ ਇੱਕ ਦਰਿਆ ਵਹਿੰਦਾ ਹੈ ਜਿੱਥੇ ਇਸ਼ਨਾਨ ਕਰਨਾ ਚਾਹੀਦਾ ਹੈ। ਏਥੇ ਅਸਮਾਨ ਮਨੁੱਖ ਦੀ ਖੋਪੜੀ ਜਾਂ ਕਪਾਲੀ ਦੇ ਅੰਤਰਵਰਤੀ ਖੋਲ ਨੂੰ ਹੀ ਆਖਿਆ ਗਿਆ ਹੈ ਅਤੇ ਦਸਮ ਦਰਵਾਜ਼ੇ ਦੇ ਅੰਮ੍ਰਿਤ ਕੁੰਡ ਦੀ ਨਿਰਮਲ ਅਮਰ ਕਰ ਦੇਣ ਵਾਲੀ ਅਖੰਡ ਅਜੱਸਰ ਨਿਰਮਲ ਧਾਰਾ ਦੇ ਇਸ਼ਨਾਨ ਨੂੰ ਹੀ ਏਥੇ 'ਗੁਸਲ ਕਰਨਾ' ਨਿਰਦੇਸ਼ਿਤ ਕੀਤਾ ਹੈ।

ਇਹੋ ਜਿਹੇ ਲੋਕਾਂ ਲਈ ਹੀ ਮਹਾਂਕਵੀ ਕਾਲੀਦਾਸ ਨੇ ਆਖਿਆ ਹੈ ਕਿ ਉਹਨਾਂ ਮਹਾਨ ਰਘੂਵੰਸ਼ੀਆਂ ਦਾ ਬਾਲ ਅਤੇ ਕੁਮਾਰਪਣ ਵਿੱਦਿਆ ਦਾ ਅਭਿਆਸ ਕਰਦਿਆਂ, ਰੰਗਲੀ ਜਵਾਨੀ ਸੰਸਾਰ ਦੇ ਸੁੱਖ ਭੋਗਦਿਆਂ, ਬੁਢਾਪਾ ਬ੍ਰਹਮ ਚਿੰਤਨ, ਨਾਮ ਸਿਮਰਨ ਅਤੇ ਪ੍ਰਾਣਾਯਾਮ ਕਰਦਿਆਂ ਗੁਜ਼ਰਦਾ ਸੀ। ਉਹ ਤੱਤਵ ਗਿਆਨੀ ਵੀਰ ਪੁਰਸ਼ ਯੋਗ ਦੁਆਰਾ ਆਪਣੇ ਪ੍ਰਾਣਾਂ ਦਾ ਉਤਸਰਗ ਜਾਂ ਤਿਆਗ ਕਰਦੇ ਸਨ। ਮਹਾਂਕਵੀ ਕਾਲੀ ਦਾਸ ਦਾ ਹੇਠ ਲਿਖਿਆ ਸ਼ਲੋਕ ਪੜ੍ਹਕੇ ਵੇਖੋ।

*"शैशवे भ्यस्तवि नां यौवने विषयैषिणाम्।*
*वार्धके मुनिवृत्तीनां योगेनास्ते तनुत्यजाम्।।(रघुवंश 1-8)"*

*ਇਹ ਤਾਂ ਕਾਲੀਦਾਸ ਨੇ ਮਹਾਨ ਗੁਣ ਗਿਆਨ ਸੰਪੰਨ ਰਘੂਵੰਸ਼ੀਆਂ ਦੀ ਗੱਲ ਕੀਤੀ ਹੈ। ਰਾਮ ਚਰਿੱਤਰ ਮਾਨਸ ਭਾਵ ਤੁਲਸੀ ਰਾਮਾਇਣ ਵਿੱਚ ਭੀਲ ਕੰਨਿਆ ਛਬਰੀ ਦੀ ਅੰਤਿਮ ਯਾਤਰਾ ਪੜ੍ਹਕੇ ਵੇਖੋ ਕਿ ਉਸਨੇ ਆਪਣੀ ਜੀਵਨ ਖੇਡ ਕਿਵੇਂ ਖਤਮ ਕੀਤੀ।*

ਇਸਦਾ ਭਾਵ ਹੈ ਸੀਤਾ ਪ੍ਰਾਪਤੀ ਦੀ ਸਾਰੀ ਵਿਧੀ ਸ਼੍ਰੀ ਰਾਮ ਨੂੰ ਦੱਸ ਕੇ ਉਹਨਾਂ ਦੇ ਸ਼੍ਰੀ ਮੁੱਖ ਦਾ ਦਰਸ਼ਨ ਕਰਦਿਆਂ ਹਿਰਦੇ ਵਿੱਚ ਸ਼੍ਰੀ ਰਾਮ ਦੇ ਚਰਨ ਕਮਲਾਂ ਨੂੰ ਧਾਰਨ ਕਰਕੇ ਯੋਗ ਅਗਨੀ ਦੁਆਰਾ ਦੇਹ ਨੂੰ ਤਿਆਗ ਕੇ ਭੀਲਣੀ ਹਰੀ ਚਰਨਾਂ ਵਿੱਚ ਲੀਨ ਹੋ ਕੇ ਉਸ ਬ੍ਰਹਮ ਲੋਕ ਨੂੰ ਪ੍ਰਾਪਤ ਕਰ ਗਈ ਜਿੱਥੇ ਜਾਕੇ ਕਦੇ ਕੋਈ ਵਾਪਿਸ ਨਹੀਂ ਆਉਂਦਾ। ਇਸ ਤੋਂ ਅੱਗੇ ਤੁਲਸੀ ਦਾਸ ਜੀ ਕਹਿੰਦੇ

ਹਨ ਐ ਮਨੁੱਖ ਮਨ ਨੂੰ ਸੰਤਾਪ ਦੇਣ ਵਾਲੇ ਪਾਪ ਕਰਮ ਅਤੇ ਅਧਰਮ ਸਭ ਤਿਆਗ ਦੇ ਕਿਉਂਕਿ ਇਹ ਸਾਰੇ ਹੀ ਦੁੱਖ ਦਾਤਾ ਹਨ। ਮੇਰੀ ਇਸ ਗੱਲ ਉੱਪਰ ਵਿਸ਼ਵਾਸ ਕਰਕੇ ਭਗਵਾਨ ਰਾਮ ਦੇ ਚਰਨ ਕੰਵਲਾਂ ਵਿੱਚ ਆਪਣਾ ਮਨ ਜੋੜੋ। ਜੋ ਲੋਕ ਸੰਸਾਰੀ ਧੰਦਿਆਂ ਵਿੱਚ ਫਸਕੇ ਇਸ ਅਨਮੋਲਕ ਸਰੀਰ ਨੂੰ ਵਿਅਰਥ ਹੀ ਗਵਾ ਲੈਂਦੇ ਹਨ ਉਹਨਾਂ ਵਾਸਤੇ ਸਤਿਗੁਰੂ ਤੇਗ ਬਹਾਦਰ ਜੀ ਦੇ ਉਪਦੇਸ਼ ਪੜ੍ਹਨ ਯੋਗ ਹਨ।

*"ਮਨ ਕੀ ਮਨ ਹੀ ਮਾਹਿ ਰਹੀ॥*
*ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥ ੧॥*
*ਰਹਾਉ ॥ ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥*
*ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥*
*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥*
*(ਪੰਨਾ ੬੩੧)"*

ਇਸਦਾ ਅਰਥ ਇਹ ਹੈ ਕਿ ਉਹਨਾਂ ਪ੍ਰਮਾਦੀ,ਆਲਸੀ, ਦੀਰਘ ਸੂਤਰੀ ਮੰਦਬੁੱਧੀ ਲੋਕਾਂ ਬਾਰੇ ਹੀ ਸਤਿਗੁਰਾਂ ਦਾ ਇਹ ਕਥਨ ਹੈ ਜੋ ਸੋਚਦੇ ਸਨ ਕਿ ਰਾਮ ਦਾ ਭਜਨ ਕਰਦਿਆਂ ਜੀਵਨ ਬਤੀਤ ਕਰਾਂਗੇ ਪਰ ਉਹਨਾਂ ਤੋਂ ਨਾ ਤਾਂ ਹਰੀ ਨਾਮ ਜਪਿਆ ਗਿਆ, ਨਾ ਤੀਰਥਾਂ ਉੱਪਰ ਜਾ ਕੇ ਸਾਧੂਆਂ ਦੀ ਸੰਗਤ ਹੋਈ। ਯਮ, ਨਿਯਮ, ਆਸਣ,ਪ੍ਰਾਣਾਯਾਮ ਆਦਿ ਤਾਂ ਦੂਰ ਦੀਆਂ ਗੱਲਾਂ ਹਨ। ਬੱਸ ਉਹਨਾਂ ਦੇ ਵਿਉਂਤਾਂ ਘੜਦਿਆਂ ਘੜਦਿਆਂ ਹੀ ਕਾਲ ਨੇ ਸਿਰ ਦੇ ਵਾਲਾਂ ਤੋਂ ਆ ਘੜੀਸਿਆ। ਇਹਨਾਂ ਵਾਸਤੇ ਹੀ ਸ਼ਾਇਰਾਂ ਨੇ ਸ਼ੇਅਰ ਲਿਖੇ ਹਨ ਕਿ :-

*"ਨਾ ਖ਼ੁਦਾ ਮਿਲਾ ਨਾ ਵਸਾਲੇ-ਯਾਰ"*

ਜਾਂ *"ਆਏ ਭੀ ਲੋਕ ਬੈਠੇ ਭੀ ਉਠ ਭੀ ਖੜ੍ਹੇ ਹੂਏ,*
*ਮੈਂ ਜਾ ਹੀ ਢੂੰਢਤਾ ਤੇਰੀ ਮਹਿਫਲ ਮੇਂ ਰਹਿ ਗਿਆ"।*
*(ਮਿਰਜ਼ਾ ਇਬਰਾਹੀਮ ਦਾਗ਼)*

*ਹੋਰ*

*"ਬਹਾਰ ਆਈ ਔਰ ਖ਼ਤਮ ਹੁਈ,*
*ਹਮ ਸੋਚਤੇ ਰਹੇ ਕਿ ਚਮਨ ਮੇਂ ਨਸ਼ੇਮਨ ਕਹਾਂ ਬਨੇ ਕਹਾਂ ਨਾ ਬਨੇ"।*
*(ਹਾਲੀ)*

ਏਸੇ ਲਈ ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਨਾਦਾਨ ਆਦਮੀ ਇਸਤਰੀ ਪੁੱਤਰ, ਮਿੱਤਰ, ਦੋਸਤ, ਰਥ, ਹਾਥੀ, ਘੋੜੇ, ਹੀਰੇ ਜਵਾਹਰ ਆਦਿ

ਸੰਪੱਤੀਆਂ ਆਦਿ ਸਿਉਨੇ ਦੇ ਖਜ਼ਾਨੇ ਨਾਲ ਭਰੀ ਸੁੰਦਰ ਭੂਮੀ ਇਹਨਾਂ ਸਾਰੀਆਂ ਚੀਜ਼ਾਂ ਪ੍ਰਤੀ ਮਿੱਥਿਆ ਦ੍ਰਿਸ਼ਟੀ ਦਾ ਨਿਸ਼ਚੇ ਹੀ ਨਾ ਕਰ ਸਕਿਆ, ਉਸਨੂੰ ਇਸ ਗੱਲ ਦਾ ਵਿਸ਼ਵਾਸ ਹੀ ਨਾ ਹੋਇਆ ਕਿ ਇਹ ਰੰਗ ਬਰੰਗੀ ਦੁਨੀਆਂ ਇੱਕ ਸੁਹਾਵਾ ਬਾਗ ਹੈ। ਅਨੇਕਾਂ ਜੁੱਗ ਜਨਮਾਂ ਜਨਮਾਂਤਰਾਂ ਦੇ ਚੱਕਰ ਕੱਟਦਿਆਂ ਮਾਨਸ ਸਰੀਰ ਪ੍ਰਾਪਤ ਹੋਇਆ ਸੀ ਪਰ ਇਸਨੇ ਉਸਦੀ ਕਦਰ ਨਾ ਕੀਤੀ। ਹਿੰਦ ਧਰਮ ਦੇ ਰਾਖੇ ਮਹਾਨ ਬਲਿਦਾਨੀ ਸਾਹਿਬ ਆਖਦੇ ਹਨ ਕਿ ਭੋਲਿਆਂ ਪੰਛੀਆ ਤੂੰ ਇਹ ਹਰੀ ਮਿਲਣ ਦੀ ਵਾਰੀ ਕਿਉਂ ਗਵਾ ਰਿਹਾ ਹੈਂ ? ਉਸਦਾ ਸਿਮਰਨ ਕਿਉਂ ਨਹੀਂ ਕਰਦਾ ?ਵਿਸ਼ੇ ਵਾਸਨਾਮਈ ਪੁੱਠੀ ਕੁਮੱਤ ਕਿਉਂ ਧਾਰਨ ਕਰ ਲਈ ?ਪਰਾਈ ਨਿੰਦਿਆ ਪਰ ਇਸਤਰੀ ਦੇ ਰਸਾਂ ਵਿੱਚ ਰਚ ਕੇ ਤੂੰ ਸ਼੍ਰੀ ਰਾਮ ਦੀ ਭਗਤੀ ਕਿਉਂ ਨਹੀਂ ਕੀਤੀ ?ਤੂੰ ਗੁਰੂ ਅਤੇ ਗੁਰਬਾਣੀ ਦੇ ਮੋਖ ਪੰਥ ਨੂੰ ਜਾਣਿਆਂ ਹੀ ਨਹੀਂ। ਰਾਮ ਰੂਪੀ ਧਨ ਤਿਆਗ ਕੇ ਤੂੰ ਝੂਠੇ ਧਨ ਜੋੜਨ ਵਿੱਚ ਹੀ ਭੱਜਿਆ ਫਿਰਦਾ ਰਿਹਾ। ਤੈਨੂੰ ਇਹ ਗਿਆਨ ਹੀ ਨਹੀਂ ਹੋਇਆ ਕਿ ਇਹਨਾਂ ਵਿੱਚੋਂ ਅੰਤ ਵਿੱਚ ਸਹਾਈ ਕਿਸੇ ਨੇ ਨਹੀਂ ਹੋਣਾ। ਤੂੰ ਉਹਨਾਂ ਪੰਛੀਆਂ ਦੇ ਸਮਾਨ ਮੂਰਖਤਾ ਕਰ ਬੈਠਾ ਜਿੰਨ੍ਹਾਂ ਨੂੰ ਅਸਮਾਨੀ ਉਡਦਿਆਂ ਧਰਤੀ ਉੱਪਰ ਖਿੰਡੇ ਚੌਲ ਤਾਂ ਦਿਸਦੇ ਹਨ ਪਰ ਵਿਆਧ ਦਾ ਵਿਛਾਇਆ ਜਾਲ ਨਹੀਂ ਦਿਸਦਾ। ਠੀਕ ਇਸੇ ਪ੍ਰਕਾਰ ਤੂੰ ਵੀ ਆਪਣੇ ਆਪ ਦੇ ਬੰਧਨਾਂ ਦਾ ਕਾਰਣ ਤੂੰ ਆਪ ਹੀ ਹੈਂ। ਓ ਭਲਿਆਮਾਣਸਾ ਨਾ ਤੂੰ ਹਰੀ ਭਜਨ ਕੀਤਾ, ਨਾ ਗੁਰੂ ਜਨਾਂ ਦੀ ਸੇਵਾ ਕਰਕੇ ਉਹਨਾਂ ਤੋਂ ਗਿਆਨ ਪ੍ਰਾਪਤ ਕੀਤਾ, ਤੂੰ ਆਪਣੇ ਅੰਦਰ ਵਸ ਰਹੇ ਨਿਰੰਜਨ ਨੂੰ ਭੁੱਲ ਕੇ ਉਸਨੂੰ ਜੰਗਲਾਂ ਅਤੇ ਪਹਾੜਾਂ ਵਿੱਚੋਂ ਭਾਲਦਾ ਰਿਹਾ। ਅਨੇਕ ਜਨਮ ਭ੍ਰਮ ਭ੍ਰਮ ਕੇ ਵੀ ਤੈਨੂੰ ਬ੍ਰਹਮ ਗਿਆਨਮਈ ਸ਼ੁੱਧ ਬੁੱਧੀ ਪ੍ਰਾਪਤ ਨਹੀਂ ਹੋਈ। ਅਜੇ ਵੀ ਡੁੱਲ੍ਹਿਆਂ ਬੇਰਾਂ ਦਾ ਕੁਝ ਨਹੀਂ ਵਿਗੜਿਆ ਕਿ ਇਸ ਮਨੁੱਖਾ ਦੇਹੀ ਰਾਹੀਂ ਪ੍ਰਮੇਸ਼ਵਰ ਦਾ ਭਜਨ ਕਰ ਲੈ ਇਹ ਤੈਨੂੰ ਨੌਂਵੇ ਗੁਰੂ ਅਤਿਅੰਤ ਗੁੱਝੇ ਭੇਦ ਦੀ ਗੱਲ ਕ੍ਰਿਪਾ ਵੱਸ ਹੋ ਕੇ ਦੱਸ ਰਹੇ ਹਨ। ਇਹੋ ਗੱਲ ਮਹਾਨ ਯੋਗੀਰਾਜ ਭਰਥਰੀ ਹਰੀ ਵੀ ਦੱਸਦੇ ਹਨ।

*"आदित्स्य गतागतैरहरहः संक्षीयते जीवितं।*
*व्यापृरैर्बहुकार्यभारगुरुभिः कालो न विज्ञायते।*
*दृष्टवा जन्मजराविपत्तिमरणं त्रासश्च नोत्पद्यते।*
*पीत्वा मोहमयीं प्रमादमदिरामुन्मत्तभूतं जगत्। ।*

ਯੋਗੀ ਜੀ ਦੇ ਇਸ ਸ਼ਲੋਕ ਦਾ ਅਰਥ ਹੈ ਕਿ ਦਿਨ ਚੜ੍ਹ ਜਾਂਦਾ ਹੈ ਅਤੇ ਛਿਪ ਜਾਂਦਾ ਹੈ। ਮਨੁੱਖ ਦਾ ਜੀਵਨ ਖਿਨ ਖਿਨ ਖਯ ਹੋ ਰਿਹਾ ਹੈ। ਇਹ ਆਪਣੇ ਨਿੱਤ ਦੇ ਭਾਰੇ ਵਿਸਥਾਰੇ ਧੰਦਿਆਂ ਵਿੱਚ ਫਸਿਆ, ਰੁੱਝਿਆ, ਉਲਝਿਆ ਬੀਤ ਰਹੇ

ਕਾਲ ਨੂੰ ਜਾਣਦਾ ਹੀ ਨਹੀਂ। ਦੂਜਿਆਂ ਨੂੰ ਜਨਮਦਿਆਂ, ਬੁੱਢੇ ਹੁੰਦਿਆਂ, ਸੰਕਟ ਭੋਗਦਿਆਂ, ਸੜਦਿਆਂ, ਗਲਦਿਆਂ, ਚੀਖਦਿਆਂ, ਮਰਦਿਆਂ ਨੂੰ ਵੇਖਕੇ ਕੀ ਇਸਦੇ ਦਿਲ ਵਿੱਚ ਡਰ ਨਹੀਂ ਉਪਜਦਾ?ਅਤੇ ਫਿਰ ਇਹਨਾਂ ਪ੍ਰਸ਼ਨਾਂ ਦਾ ਉੱਤਰ ਦਿੰਦਿਆਂ ਭਰਥਰੀ ਜੀ ਖ਼ੁਦ ਹੀ ਆਖਦੇ ਹਨ ਕਿ ਅਗਿਆਨ ਰੂਪੀ ਮੋਹ ਮਈ ਮਦਿਰਾ ਨੂੰ ਪੀਕੇ ਇਹ ਸੰਸਾਰ ਉਨਮੱਤ(ਪਾਗਲ) ਹੋਇਆ ਘੁੰਮ ਰਿਹਾ ਹੈ। ਕਾਲ ਦਾ ਵਰਨਣ ਆਪਣੇ ਮਹਾਂਕਾਵਿ 'ਝਨਾਂ ਦੇ ਨੂਰ' ਵਿੱਚ ਦਾਸ ਨੇ ਵੀ ਕੀਤਾ ਹੈ ਜੋ ਇਸ ਪ੍ਰਕਾਰ ਹੈ :

ਲਘੂ ਮਹਾਨ ਪਦਾਰਥ ਸਾਰੇ ਕਾਲ ਅਗਨਿ ਪਰਿ ਜਾਲੇ,
ਕੌਣ ਅਜਿਹਾ ਜਨਮਿਆ ਜੇਹੜਾ ਕਾਲੋਂ ਜਿੰਦ ਬਚਾ ਲਏ।

ਜੀਕਣ ਸਾਗਰ ਵਿੱਚ ਜਾ ਮਿਲਦੇ ਸਾਰੇ ਨਦੀਆਂ ਨਾਲੇ,
ਏਵੇਂ ਹਰ ਪ੍ਰਾਣੀ ਨੇ ਹੋਣਾ ਇੱਕ ਦਿਨ ਕਾਲ ਹਵਾਲੇ।

ਨਿਰਬਲ ਸਬਲ ਕੁਸੋਹਣਾ ਸੋਹਣਾ ਗਿਆਨੀ ਜਾਂ ਅਗਿਆਨੀ,
ਭਾਗਸ਼ੀਲ ਮੰਦ ਭਾਗ ਸਾਹਸੀ ਮਾਣ ਰਹਿਤ ਅਭਿਮਾਨੀ।

ਚਾਕਰ ਠਾਕੁਰ ਤੇ ਤੱਤ ਵੇਤਾ ਕਲਾ ਹੀਣ ਗੁਣ ਖਾਨੀ,
ਕਾਲ ਗ੍ਰਾਸ ਅੰਤ ਨੂੰ ਬਣਦੇ ਸਾਰੇ "ਬ੍ਰਹਮ" ਪ੍ਰਾਣੀ।

ਰੈਨ ਦਿਵਸ ਤੇ ਪੱਖ ਮਹੀਨੇ ਸਾਲ ਕਾਲ ਸਭ ਦੇਖੈ,
ਸਹਿਰ ਦੁਪਹਿਰ ਤਿਪਹਿਰ ਰਾਤ ਰੁੱਤ ਘੜੀ ਨਛੱਤਰ ਲੇਖੈ।

ਵਿਸੇ ਚਸੇ ਖਿਨ ਕਲਾ ਮਹੂਰਤ ਅੰਸ਼ ਨਵਾਂਸ਼ੇ ਪੇਖੈ,
"ਬ੍ਰਹਮ" ਕਾਲ ਦੀ ਗਿਣਤੀ ਅੰਦਰ ਆਦਿ ਜੁਗਾਦਿ ਨਿਮੇਖੈ।

ਅੱਜ ਤੱਕ ਸਮਝ ਕਿਸੇ ਦੀ ਅੰਦਰ ਕਾਲ ਚੱਕਰ ਨਹੀਂ ਆਇਆ,
ਕਿਧਰੇ ਆਦਿ ਅੰਤ ਨਹੀਂ ਇਸਦਾ ਗਹਿਰ ਗੰਭੀਰ ਸਦਾਇਆ।

ਸੁੱਖ ਦੁੱਖ ਨਾਸ ਵਿਕਾਸ ਅਚਰ ਚਰ ਸ਼ੀਤ ਊਸ਼ਣ ਧੁੱਪ ਛਾਇਆ,
ਸਭ ਦੇ ਉੱਪਰ ਰਾਜ ਕਾਲ ਦਾ ਅਗਮ ਨਿਗਮ ਨੇ ਗਾਇਆ।

ਕਰਜ਼ਾ ਲੈਣੇ ਹਾਰ ਜਿਸ ਤਰ੍ਹਾਂ ਕੁੱਲ ਹਿਸਾਬ ਰਖੰਦਾ,
ਇਉਂ ਦਮ ਦਮ ਦੀ ਗਿਣਤੀ ਸਾਰੀ ਬਹਿ ਕੇ ਕਾਲ ਗਿਣੰਦਾ।

ਵਿਆਜ਼ ਸਮੇਤ ਮੂਲ ਵੀ ਲੈਂਦਾ ਜਿਉਂ ਬੰਦੇ ਤੋਂ ਬੰਦਾ,
ਏਂਵੇਂ ਸਾਰੇ ਜੋੜ ਜੋੜ ਕੇ ਕਾਲ ਹਿਸਾਬ ਕਰੰਦਾ।

ਜੀਕਣ ਨਦੀ ਕਿਨਾਰੇ ਹਰਿਆ ਭਰਿਆ ਬਿਰਖ ਸੁਹਾਉਂਦਾ,
ਐਪਰ ਹੜ੍ਹ ਦਰਿਆ ਦਾ ਉਸ ਨੂੰ ਅੱਖ ਦੇ ਫੋਰ ਗਿਰਾਉਂਦਾ।

ਏਵੇਂ ਕਾਲ ਅਚਾਨਕ ਆ ਕੇ ਆਪਣਾ ਵਾਰ ਚਲਾਉਂਦਾ,
ਉਹ ਮੂਰਖ ਜੋ ਕਾਲ ਬਲੀ ਨੂੰ ਮਨ 'ਚੋਂ ਕਦੇ ਭੁਲਾਉਂਦਾ।

ਭੋਗੀ ਰੋਗੀ ਸੋਗ ਵਿਜੋਗੀ ਸੰਨਿਆਸੀ ਬਨਵਾਸੀ,
ਸੁਧੀ ਸੁਹਿਰਦ ਸੁਭੱਟ ਵਿਚੱਛਣ ਵੈਦ ਯੋਗ ਅਭਿਆਸੀ।

ਪਾਧੇ ਪਿਆਦੇ ਤੇ ਸ਼ਹਿਜ਼ਾਦੇ ਛੱਪਰ ਮਹਿਲ ਨਿਵਾਸੀ,
ਚਾਵਲ ਚਟਣੀ ਸਮਝ ਸਰਬ ਨੂੰ ਮਹਾਂ ਕਾਲ ਖਾ ਜਾ ਸੀ ।

ਜਿਉਣਾ ਝੂਠ ਸੱਚ ਹੈ ਮਰਨਾ ਰੀਤ ਪੁਰਾਤਨ ਜੱਗ ਦੀ,
ਜੋ ਜਨਮਿਆ ਉਸ ਨੇ ਮਰ ਜਾਣਾ ਨਦੀ ਅਜ਼ਲ ਦੀ ਵਗਦੀ।

ਮਾਇਆ ਮੋਮੋ ਠੱਗਣੀ ਫਿਰਦੀ ਸਾਰੇ ਜੱਗ ਨੂੰ ਠੱਗਦੀ,
ਸੱਚੇ ਨੇ ਸਿਰਜੀ ਹੈ ਤਾਂ ਹੀ ਸੱਚੀ ਸੱਚੀ ਲੱਗਦੀ।

o

ਅਸਲੀਅਤ ਇਹ ਹੈ ਕਿ ਜਿੰਨ੍ਹਾਂ ਨੇ ਆਪਣੇ ਪ੍ਰੀਤਮ ਪਿਆਰੇ ਪ੍ਰਭੂ ਨੂੰ ਮਿਲਣਾ ਹੁੰਦਾ ਹੈ ਉਹਨਾਂ ਨੂੰ ਤਾਂ ਗੁਰੂ ਸ਼ਬਦ ਦੀ ਚੋਟ ਨਾਲ ਜਿਉਂਦੇ ਜੀਅ ਮੌਤ ਕਬੂਲਣੀ ਹੀ ਪੈਂਦੀ ਹੈ। ਸਾਹਿਬਾਂ ਦਾ ਫੁਰਮਾਨ ਹੈ ਕਿ ਜੇ ਤੂੰ ਸਾਡੇ ਪਾਸ ਆਉਣਾ ਹੈ ਭਾਵ ਗਿਆਨ ਦੇ ਬੇੜੇ ਚੜ੍ਹਨਾ ਹੈ ਤਾਂ ਜੀਵਨ ਦੇ ਮਿੱਥਿਆ ਭੋਗ ਭੋਗਣ ਦੀਆਂ ਲਾਲਸਾਵਾਂ ਨੂੰ ਤਿਆਗ ਦੇ। ਜਿਉਂਦਿਆਂ ਮਰਨ ਦਾ ਇਰਾਦਾ ਪੱਕਾ ਕਰਕੇ ਹੀ

ਇੱਧਰ ਨੂੰ ਰੁਖ ਕਰ। ਸਾਧੂਆਂ ਦੇ ਚਰਨਾਂ ਦੀ ਧੂੜ ਬਣ ਜਾ। ਸੱਚ ਝੂਠ ਦੇ ਫਰਕ ਨੂੰ ਸਮਝ। ਕਮਾਲ ਦੀ ਗੱਲ ਹੈ ਕਿ ਸੋਨਾ ਚਾਂਦੀ, ਕੱਪੜਾ ਲੀੜਾ, ਸਾਗ ਸਬਜ਼ੀ, ਕਾਰ ਕੋਠੀ ਖਰੀਦਣ ਵੇਲੇ ਤਾਂ ਇਹ ਬੰਦਾ ਸੌ ਪ੍ਰਕਾਰ ਦੀ ਪਰਖ ਪੜਚੋਲ ਕਰਦਾ ਹੈ ਕਿ ਕੱਪੜੇ ਵਿੱਚ ਰੇਸ਼ਮ ਕਿਤਨਾ ਹੈ ਅਤੇ ਸੂਤ ਦੀ ਮਾਤਰਾ ਕਿੰਨੀ ਹੈ? ਗਹਿਣਿਆਂ ਵਿੱਚ ਸੋਨੇ ਕਿਤਨਾ ਅਤੇ ਤਾਂਬੇ ਦਾ ਰਲਾਅ ਕਿੰਨਾ ਹੈ? ਸਬਜ਼ੀ ਤਾਜ਼ੀ ਹੈ ਕਿ ਪੁਰਾਣੀ ? ਕਾਰ ਐਕਸੀਡੈਂਟਲ ਹੈ ਕਿ ਉਰੀਜੀਨਲ? ਕੋਠੀ ਭਾਵ ਮਕਾਨ ਜੀਰਣ ਸ਼ੀਰਣ, ਟੁੱਟਿਆ ਭੱਜਿਆ, ਸੱਪਾਂ ਕਿਰਲੀਆਂ ਨਾਲ ਭਰਿਆ ਹੈ ਕਿ ਸਾਫ ਸੁਥਰਾ ਸਵੱਛ ਹੈ ?ਇਸ ਪ੍ਰਕਾਰ ਦੀਆਂ ਤਮਾਮ ਚੀਜ਼ਾਂ, ਵਸਤਾਂ ਦਾ ਇਹ ਤਰਕ ਪੂਰਨ ਵਿਸ਼ਲੇਸ਼ਣ ਕਰਦਾ ਹੈ। ਕਦੇ ਮਿੱਤਰਾਂ ਦੋਸਤਾਂ ਨੂੰ ਪਰਖਦਾ ਹੈ, ਕਦੇ ਰਿਸ਼ਤੇਦਾਰਾਂ ਨੂੰ। ਕਦੇ ਧਰਮ ਨੂੰ ਤੇ ਕਦੇ ਧਾਰਮਿਕ ਲੋਕਾਂ ਨੂੰ। ਪਰ ਇਹ ਸਭ ਤੋਂ ਬੁੱਧੀਮਾਨ ਸਮਝਿਆ ਜਾਣ ਵਾਲਾ ਮਨੁੱਖ ਜ਼ਿੰਦਗੀ ਬਾਰੇ, ਸਵਾਸਾਂ ਦੀ ਰਾਸ ਬਾਰੇ ਇਹ ਕਦੇ ਵੀ ਨਹੀ ਸੋਚਦਾ। ਉਸ ਵੇਲੇ ਵਿਵੇਕ ਤੋਂ ਬਿਲਕੁਲ ਹੀ ਕੰਮ ਨਹੀਂ ਲੈਂਦਾ। ਇਸਨੂੰ ਪਤਾ ਹੀ ਨਹੀਂ ਕਿ ਨੀਚੇ ਵਾਲੀ ਟੂਟੀ ਬੰਦ ਕੀਤੇ ਬਿਨਾਂ ਪਾਣੀ ਉੱਪਰ ਨਹੀਂ ਚੜ੍ਹਨਾ ਪਰ ਭਗਤ ਕਬੀਰ ਜੀ ਤਾਂ ਆਖਦੇ ਹਨ

*"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥ (ਪੰਨਾ ੧੩੭੬)"*

ਕਿ ਪ੍ਰਾਣੀ ਨੂੰ ਸੱਚ ਝੂਠ ਦਾ, ਚੰਗੇ ਮਾੜੇ ਦਾ ਸਭ ਪਤਾ ਹੈ ਇਹ ਜਾਣ ਬੁੱਝਕੇ ਖੂਹ ਵਿੱਚ ਡਿੱਗਦਾ ਹੈ। ਹੁਣ ਜੇ ਕੋਈ ਉੱਚੀ ਸੁੱਚੀ ਸੋਝੀ ਵੀ ਰੱਖਦਾ ਹੋਵੇ ਉਸਦੇ ਪਾਸ ਅਗਿਆਨ ਦਾ ਨਿਵਾਰਨ ਕਰਨ ਵਾਸਤੇ ਗਿਆਨ ਰੂਪੀ ਦੀਵਾ ਵੀ ਹੋਵੇ ਅਤੇ ਫਿਰ ਵੀ ਉਹ ਜੇ ਖੂਹ ਵਿੱਚ ਗਿਰਦਾ ਹੈ ਤਾਂ ਉਸਦਾ ਬਚਾਓ ਕਿਵੇਂ ਹੋ ਸਕਦਾ ਹੈ ?ਇਸ ਲਈ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਆਖਦੇ ਹਨ ਕਿ ਇਸ ਕਾਲ ਜਾਂ ਮਹਾਂਕਾਲ ਦੇ ਗ੍ਰਾਸ ਤੋਂ ਬਚਣ ਲਈ ਅਕਾਲ ਦੀ ਖਿੰਥਾ ਧਾਰਨ ਕਰਨੀ ਪਵੇਗੀ। ਅੰਤਰਯਾਤਰਾ ਕੀਤੇ ਬਿਨਾਂ ਕਾਜ ਨਹੀ ਸੰਵਰਨਾ। ਸਹਿਜ ਸਮਾਧੀ ਪ੍ਰਾਪਤ ਕਰਨੀ ਪਵੇਗੀ। ਬਲਿਹਾਰ-ਬਲਿਹਾਰ ਜਾਣ ਨੂੰ ਜੀਅ ਕਰਦਾ ਹੈ ਬਾਬਾ ਜੀ ਦੀਆਂ ਗੁੱਝੀਆਂ ਰਮਜ਼ਾਂ ਨੂੰ ਸਮਝ ਕੇ।

ਅਗਲਾ ਪਦ ਹੈ ਨਿਰਾਸ਼ ਝੋਲੀ। ਜਿਸ ਬਾਰੇ ਦਸ਼ਮੇਸ਼ ਪਿਤਾ ਕਲਗੀਧਰ ਦਾ ਕਾਲ ਦੀ ਕਿਰਿਆ ਬਾਰੇ ਵਿਵੇਚਨ ਤੇ ਵਿਸ਼ਲੇਸ਼ਣ ਪੜ੍ਹਨ ਯੋਗ ਹੈ। ਪਹਿਲਾਂ ਸਾਹਿਬਾਂ ਨੇ ਪੂਜਣ ਯੋਗ ਹਸਤੀਆਂ ਬਾਰੇ ਬਚਨ ਕੀਤੇ ਹਨ ਕਿ ਕਾਲ ਦਾ ਚੱਕਰ ਕਿਸੇ ਨਾਲ ਵੀ ਰਿਆਇਤ ਨਹੀਂ ਕਰਦਾ। ਨਿਸ਼ਚਿਤ ਸਮੇਂ ਤੋਂ ਬਾਅਦ ਇੱਥੇ ਰਹਿਣ ਦੀ ਕਿਸੇ ਨੂੰ ਆਗਿਆ ਨਹੀਂ ਮਿਲਦੀ। ਉਹ ਲੋਕ ਜਿੰਨ੍ਹਾਂ ਨੇ ਆਦਿ ਕਾਲ

ਵਿੱਚ ਮਨੁੱਖ ਨੂੰ ਜੀਣ ਥੀਣ ਜਾਂ ਸੂਝ ਬੂਝ ਦਾ ਜਾਣੂੰ ਕਰਵਾਇਆ ਪਰ ਠਾਠਾਂ ਮਾਰਦੇ ਵਕਤ ਦੇ ਅਤਿਅੰਤ ਵੇਗਸ਼ਾਲੀ ਦਰਿਆਵਾਂ ਨੇ ਉਹਨਾਂ ਪਾਵਨ ਹਸਤੀਆਂ ਨੂੰ ਵੀ ਏਥੋਂ ਰੁਖ਼ਸਤ ਹੋਣ ਲਈ ਮਜ਼ਬੂਰ ਕਰ ਦਿੱਤਾ ਹੈ। ਉਹ ਆਖਦੇ ਹਨ ਕਿ ਸ਼ਿਵਜੀ, ਰਾਮ, ਕ੍ਰਿਸ਼ਨ, ਬ੍ਰਹਮਾ, ਅਸ਼ਵਨੀ ਕੁਮਾਰ, ਪੀਰ ਤੇ ਪੈਗੰਬਰ, ਯੋਗੀ, ਜਤੀ, ਬ੍ਰਹਮਚਾਰੀ ਅਤੇ ਛੱਤਰਧਾਰੀ, ਵੱਡੇ ਵੱਡੇ ਰਾਜਿਆਂ ਦੇ ਮਾਨ ਨੂੰ ਮਲਣ ਵਾਲਾ ਮਾਨਧਾਤਾ ਤੇ ਦਲੀਪ ਵਰਗੇ ਚੱਕਰਵਰਤੀ, ਦਾਰਾ ਅਤੇ ਦੁਰਯੋਧਨ, ਇਸ ਭੂਮੀ ਦੇ ਭੋਗਾਂ ਨੂੰ ਭੋਗ ਭੋਗ ਕੇ ਇਸ ਭੂਮੀ ਵਿੱਚ ਹੀ ਮਿਲ ਗਏ। ਅਨੇਕਾਂ ਹੀ ਕੱਛ ਅਤੇ ਮੱਛ, ਉਹਨਾਂ ਨੂੰ ਵੀ ਭਕਸ਼ ਕਰਨ ਵਾਲੇ, ਅਕਾਸ਼ ਵਿੱਚ ਰਥਾਂ ਸਹਿਤ ਉੱਡ ਕੇ ਸਵਰਗਾਂ ਨੂੰ ਜਾਣ ਵਾਲੇ ਪਤਾ ਨਹੀਂ ਕਿਤਨੇ ਕੁ ਏਥੇ ਆਏ ਤੇ ਕਿਤਨੇ ਕੁ ਚਲੇ ਗਏ ਪਰ ਇਹ ਪ੍ਰਿਥਵੀ ਤੇ ਇਸਦੇ ਭੋਗ ਏਥੇ ਦੇ ਰਹਿ ਗਏ।

"ਏਕ ਸਿਵ ਭਏ ਏਕ ਗਏ ਏਕ ਫੇਰ ਭਏ,
ਰਾਮ ਚੰਦਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ॥"
ਬ੍ਰਹਮਾ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ ,
ਸਿੰਮ੍ਰਿਤ ਸਮੂਹਨ ਕੈ ਹੁਇ ਹੁਇ ਬਿਤਏ ਹੈਂ।
ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ ,
ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ।
ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ ,
ਭੂਮਹੀ ਤੇ ਹੁਇਕੈ ਫੇਰਿ ਭੂਮਿ ਹੀ ਮਿਲਏ ਹੈਂ॥"

(ਨੋਟ:ਦਸਮ ਬਾਣੀ ਦੇ ਖੋਜੀ ਸੱਜਣਾਂ ਦੀ ਸੇਵਾ ਵਿੱਚ ਬੇਨਤੀ ਹੈ ਕਿ ਇਸ ਕਬਿੱਤ ਦੇ ਪਿਛਲੇ ਤਿੰਨ ਪਦ ਪਹਿਲੇ ਨਾਲ ਮੇਲ ਨਹੀਂ ਖਾਂਦੇ ।ਇਹ ਗੱਲ ਪੜਚੋਲ ਅਧੀਨ ਹੈ )

ਇਸ ਵਿਸ਼ੇ ਸੰਬੰਧੀ ਵੈਰਾਗ ਸ਼ੱਤਕ ਵਿੱਚ ਭਰਥਰੀ ਜੀ ਦਾ ਇੱਕ ਸ਼ਲੋਕ ਵੀ ਪੜ੍ਹਨ ਯੋਗ ਹੈ।

*"भोगा न भुक्ता वयमेव भुक्तास्तपो न तप्तं वयमेव तप्ताः।*
*कालो न यातो वयमेव यातास्तृष्णा न जीर्णा वयमेव जीर्णाः।।"*

ਇਸਦਾ ਅਰਥ ਹੈ ਕਿ ਭੋਗ ਨਹੀਂ ਭੋਗੇ ਗਏ ਬਲਕਿ ਮੈਂ ਹੀ ਭੋਗਿਆ ਗਿਆ, ਤਪ ਨਹੀਂ ਮੁੱਕੇ ਸਗੋਂ ਮੈਂ ਤਪ ਤਪ ਕੇ ਹਾਰ ਗਿਆ। ਕਾਲ ਨਹੀਂ ਕਿਤੇ ਗਿਆ ਸਗੋਂ ਮੈਨੂੰ ਜਾਣਾ ਪੈ ਗਿਆ ਅਤੇ ਸ਼ਲੋਕ ਦੇ ਅੰਤ ਵਿੱਚ ਕਹਿੰਦੇ ਹਨ ਕਿ ਤ੍ਰਿਸ਼ਨਾ ਨਹੀਂ ਬੁੱਢੀ ਹੋਈ ਸਗੋਂ ਮੈਂ ਬੁੱਢਾ ਹੋ ਗਿਆ।

ਹਜ਼ੂਰ ਨੇ ਤਾਂ ਖ਼ਾਲਸਾ ਪੰਥ ਸਾਜਿਆ ਹੀ ਏਸ ਲਈ ਸੀ ਕਿ ਉਹਨਾਂ ਨੇ ਆਪਣੇ ਸਿੰਘਾਂ ਨੂੰ ਸੰਗਿਆਂ ਹੀ ਅਕਾਲੀਆਂ ਦੀ ਬਖ਼ਸ਼ੀ ਸੀ। ਕਿਆ ਵਿਲੱਖਣ ਸੀ ਉਹ ੧੬੯੯ ਦੀ ਵਿਸਾਖੀ। ਜਿੱਥੇ ਉਹਨਾਂ ਨੇ ਜਿਉਂਦਿਆਂ ਮਰਨ ਦੀ ਤੇ ਬਿਨਾਂ ਮਰੇ ਅਮਰ ਹੋਣ ਦੀ ਜੁਗਤ ਆਪਣੇ ਖਾਲਸੇ ਨੂੰ ਦ੍ਰਿੜ ਕਰਵਾਈ। ਕੋਈ ਜਾਤ ਦਾ ਭੇਦ ਨਹੀਂ। ਇੱਕ ਖੱਤਰੀ, ਦੂਜਾ ਜੱਟ, ਤੀਜਾ ਛੀਂਬਾ, ਚੌਥਾ ਨਾਈ, ਅਖੀਰਲਾ ਝਿਉਰ। ਗੋਇਆ ਅਨੇਕ ਭਾਂਤੇ ਫੁੱਲਾਂ ਦਾ ਸੁਨਹਿਰੀ ਗੁਲਦਸਤਾ ਇੱਕ ਪੰਜਾਬ ਤੋਂ, ਦੂਜਾ ਦਿੱਲੀ ਤੋਂ, ਤੀਜਾ ਗੁਜਰਾਤ ਤੋਂ ਲਿਆ, ਤੇ ਚੌਥਾ ਮਹਾਂਰਾਸ਼ਟਰ ਦਾ ਵਸਨੀਕ, ਪੰਜਵਾ ਜਗਨ ਨਾਥ ਪੁਰੀ ਤੋਂ। ਵਾਹ! ਵਾਹ! ਧੰਨ ਸੀ ਉਹ ਹਿੰਦੁਸਤਾਨ ਨੂੰ ਜਾਗਰਿਤ ਕਰਨ ਦੀ ਏਕਤਾ ਦੇ ਸੂਤਰ ਪਿਰੋਣ ਦੀ ਮਹਾਨ ਫਿਲਾਸਫੀ। ਹਜ਼ੂਰ ਬਹੁਤ ਵੱਡੇ ਵਿਗਿਆਨੀ ਸਨ। ਸਮਾਜ, ਰਾਜ, ਧਰਮ, ਜੀਵ, ਜਾਤ ਪਾਤ, ਦੇਸ਼ ਪਰਦੇਸ, ਕਾਵਿ, ਸੰਗੀਤ ਦਾਰਸ਼ਨਿਕਤਾ, ਭੂਗੋਲ, ਇਤਿਹਾਸ, ਸ਼ਾਸਤਰ ਵਿਗਿਆਨ, ਇਸਤਰੀ ਸੰਬੰਧੀ ਜਾਣਕਾਰੀ, ਕਹਾਣੀ ਕਲਾ, ਔਰਤ ਦੇ ਛਲ, ਮਰਦਾਂ ਦੇ ਮਨਮੀਸਣੇ, ਮਲੀਨੇ ਤੇ ਕਮੀਨੇ ਚਰਿੱਤਰਾਂ ਦਾ ਗਿਆਨ, ਸਭ ਕੁਝ ਅਸਚਰਜ ਹੀ ਅਸਚਰਜ, ਕਮਾਲ ਹੀ ਕਮਾਲ। ਪ੍ਰਸਿੱਧ ਆਰੀਆ ਸਮਾਜੀ ਚਿੰਤਕ ਲਾਲਾ ਦੌਲਤ ਰਾਏ ਨੇ ਉਨ੍ਹਾਂ ਨੂੰ 'ਸਾਹਿਬੇ ਕਮਾਲ' ਐਂਵੇਂ ਹੀ ਨਹੀਂ ਕਹਿ ਦਿੱਤਾ। ਉਹਨਾਂ ਨੇ ਬਿਲਕੁਲ ਸੱਚ ਲਿਖਿਆ ਹੈ ਇਸ ਕਰਕੇ ਮੈਂ ਵੀ ਉਹਨਾਂ ਦੀ ਗੱਲ ਨਾਲ ਸਹਿਮਤ ਹੁੰਦਾ ਹੋਇਆ ਆਪਣੇ ਵੱਲੋਂ ਉਸ ਜਗਤ ਦੇ ਮਾਹੀ, ਸੰਤ ਸਿਪਾਹੀ, ਬਾਜਾਂ ਅਤੇ ਤਾਜਾਂ ਵਾਲੇ ਦੀ ਸ਼ਾਨ ਵਿੱਚ ਕੁਝ ਸ਼ਬਦ ਅਰਜ਼ ਕਰਨੇ ਚਾਹੁੰਦਾ ਹਾਂ ਕਿ ਦਸ਼ਮੇਸ਼ ਗੁਰੂ ਨੇ ਲੋਕਾਂ ਵਿੱਚ ਮਾਨਸਿਕ ਪਰਿਵਰਤਨ ਲਿਆਉਣ ਲਈ ਦੁਨਿਆਵੀ ਬਾਦਸ਼ਾਹਾਂ ਦੀ ਥਾਂ ਸੱਚਾ ਪਾਤਸ਼ਾਹ, ਸ਼ਾਹੀ ਦਰਬਾਰ ਦੀ ਥਾਂ ਦਰਬਾਰ ਸਾਹਿਬ ਤੇ ਸ਼ਾਹੀ ਨਗਾਰਿਆਂ ਦੀ ਜਗ੍ਹਾ ਰਣਜੀਤ ਨਗਾਰੇ ਵਜਾਕੇ ਲੋਕਾਂ ਨੂੰ ਤਿਆਰ ਬਰ ਤਿਆਰ ਕੀਤਾ। ਆਪਣੇ ਖ਼ਾਲਸੇ ਨੂੰ ਸਿਉਨੇ ਚਾਂਦੀ ਦਾ ਖਹਿੜਾ ਛੁਡਾ ਕੇ ਸਰਬ ਲੋਹ ਦਾ ਸ਼ਰਧਾਲੂ ਬਣਾਇਆ। ਭਾਈ ਭਾਈ ਕੀ ਪਿਰਤ ਪਾਈ। ਸੱਚਾਈ, ਸੰਜੀਦਗੀ ਤੇ ਨਿਮਰਤਾ ਦਾ ਉਪਦੇਸ਼ ਦਿੱਤਾ। ਮਜ਼ਬੀ ਤਅੱਸਬ, ਜ਼ਾਤ ਪਾਤ ਦੇ ਭਿੰਨ ਭੇਦ ਤੇ ਵਹਿਮ ਭਰਮ ਦੇ ਵਿਰੁੱਧ ਲੰਬਾ ਸੰਘਰਸ਼ ਕੀਤਾ। ਜਿੰਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ, ਕੁਰਬਾਨੀ, ਮਿਹਨਤ, ਸਾਹਿਤਿਕ ਸਰਗਰਮੀਆਂ, ਫੌਜੀ ਕਾਬਲੀਅਤ, ਪ੍ਰਬੰਧ ਕਲਾ, ਅਦੁੱਤੀ ਵੀਰਤਾ, ਮੁਹੱਬਤ ਤੇ ਹਿੰਮਤ ਦੀ ਬੇਮਿਸਾਲ ਕਹਾਣੀ ਨੂੰ ਸਿਰਜਿਆ ਹੈ। ਇੱਕ ਅਜਿਹੇ ਅੰਤਰ ਰਾਸ਼ਟਰੀ ਪੱਧਰ ਦੇ ਧਾਰਮਿਕ ਆਗੂ ਹਨ। ਜਿੰਨ੍ਹਾਂ ਦਾ ਵੰਸ਼ ਵੀ ਕਸ਼ੱਤਰੀ ਹੈ। ਕਰਮ ਅਤੇ ਧਰਮ, ਸਿਧਾਂਤ ਤੇ ਸੋਚ ਸਭ ਕੁਝ ਕਸ਼ੱਤਰੀਅਤਾ ਭਰਪੂਰ ਹੈ। ਉਹਨਾਂ ਦਾ ਪਾਲਣ ਪੋਸ਼ਣ ਤੇ

ਸਿੱਖਿਆ ਦੀਖਿਆ ਵੀ ਕਸ਼ੱਤਰੀਆਂ ਵਾਲੀ ਹੀ ਹੋਈ ਹੈ। ਉਹ ਇੱਕ ਮਹਾਨ ਧਨੁਸ਼ਧਾਰੀ, ਬਲਵਾਨਾਂ ਦੇ ਮਾਨ ਮਰਦਨ ਕਰਨ ਵਾਲੇ ਛੇਵੇਂ ਗੁਰੂ ਹਰਗੋਬਿੰਦ ਸਾਹਿਬ ਦੇ ਪੋਤਰੇ ਤੇ ਕਰਤਾਰਪੁਰ ਦੇ ਜੰਗ ਵਿੱਚ ਘੋੜੇ ਦੇ ਤੰਗ ਤੱਕ ਖੂਨ ਦੇ ਨੱਦ ਵਗਾਉਣ ਵਾਲੇ ਅਦੁੱਤੀ ਵੀਰ ਸਤਿਗੁਰੂ ਤੇਗ ਬਹਾਦਰ ਜੀ ਦੇ ਸਾਹਿਬਜ਼ਾਦੇ ਹਨ।ਉਹਨਾਂ ਦੇ ਬੋਲਣ ਕੂਣ, ਸੌਣ- ਜਾਗਣ, ਹੱਸਣ ਖੇਡਣ, ਸੋਚਣ- ਸਮਝਣ, ਅਤੇ ਲਿਖਣ- ਵਿਚਾਰਨ ਆਦਿ ਸਭ ਕੁਝ ਦਾ ਪ੍ਰਯੋਜਨ ਹੀ ਜੰਗ ਸੀ। ਕਿਉਂਕਿ ਮੁਗਲ ਹਕੂਮਤ ਦਾ ਜਬਰ ਤੇ ਅਨਿਆਏ, ਉਹਨਾਂ ਦੇ ਪਿਤਾ ਦੀ ਸ਼ਹਾਦਤ ਵੇਲੇ ਦਿੱਲੀ ਦੇ ਸਿੱਖਾਂ ਦਾ ਘਰਾਂ ਵਿੱਚ ਲੁਕਣਾ, ਪਹਾੜੀ ਰਾਜਿਆਂ ਦੀ ਲੁੱਟ ਖਸੁੱਟ ਆਦਿ ਨੇ ਹਜ਼ਾਰਾਂ ਹਜ਼ਾਰਾਂ ਬਿਜਲੀਆਂ ਦੇ ਤੇਜ਼ ਵਾਂਗੂੰ ਉਹਨਾਂ ਦੇ ਅਣਖਮਈ ਕ੍ਰੋਧ ਨੂੰ ਹੋਰ ਵੀ ਪ੍ਰਚੰਡ ਕਰ ਦਿੱਤਾ ਸੀ। ਭਾਰਤੀ ਲੋਕਾਂ ਦਾ ਡਰਿਆ ਸਹਿਮਿਆ ਰੂਪ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਹਰ ਵੇਲੇ ਰਹਿੰਦਾ ਸੀ। ਇਸ ਲਈ ਉਹਨਾਂ ਦੀ ਜ਼ਿੰਦਗੀ ਦਾ ਪ੍ਰਯੋਜਨ ਯੁੱਧ, ਸੰਘਰਸ਼, ਜ਼ਿਹਾਦ ਜਾਂ ਇੰਨਕਲਾਬ ਬਣ ਚੁੱਕਿਆ ਸੀ। ਇਸ ਲਈ ਉਹਨਾਂ ਨੇ ਭਾਰਤ ਦੀ ਖਿੰਡੀ ਪੁੰਡੀ ਸ਼ਕਤੀ ਨੂੰ ਇੱਕ ਥਾਂ ਇਕੱਠਿਆਂ ਕਰਨ ਦਾ ਮਹਾਨ ਉਪਰਾਲਾ ਕੀਤਾ। ਇਹੋ ਹੀ ਧੁਨ ਜਾਂ ਪ੍ਰਯੋਜਨ ਉਹਨਾਂ ਦੀ ਰਚਨਾ ਦਾ ਵੀ ਹੈ। ਉਹ ਖ਼ੁਦ ਵੀ ਸਰਬ ਲੋਹ ਜਾਂ ਮਹਾਂਕਾਲ ਦੀ ਸ਼ਿਵਾ ਸ਼ਕਤੀ ਤੋਂ ਧਰਮ ਯੁੱਧ ਤੇ ਰਣ ਵਿੱਚ ਫਤਹਿ। ਸ਼ੁੱਭ ਕਰਮਾਂ ਵਿੱਚ ਅਡੋਲਤਾ, ਰਣ ਭੂਮੀ ਵਿੱਚ ਲੜਦਿਆਂ ਜਿੱਤਾਂ ਪ੍ਰਾਪਤ ਕਰਨ ਦੀਆਂ ਹੀ ਬੇਨਤੀਆਂ ਕਰਦੇ ਹਨ।ਉਹ ਕਰਤਾਰ ਨੂੰ ਕਹਿੰਦੇ ਹਨ ਕਿ ਮੇਰੇ ਸਾਰੇ ਸਿੱਖਾਂ ਸੇਵਕਾਂ ਦੀ ਰੱਖਿਆ ਕਰਨ ਦੇ ਨਾਲ ਨਾਲ ਸਾਡੇ ਸਾਰੇ ਵੈਰੀਆਂ, ਦੁਸ਼ਟਾਂ ਤੇ ਦੋਖੀਆਂ ਨੂੰ ਚੁਣ ਚੁਣ ਕੇ ਮਾਰ ਦਿਉ। ਇਸ ਲਈ ਇਸ ਰਚਨਾ ਦਾ ਪ੍ਰਯੋਜਨ ਧਰਮ ਯੁੱਧ ਹੀ ਹੈ। ਭਾਵੇਂ ਉਹ ਜਾਪ ਸਾਹਿਬ ਵਿਚਲੀ ਨਿਰੰਕਾਰੀ ਪ੍ਰਸੰਸਾ ਹੈ, ਭਾਵੇਂ ਅਕਾਲ ਉਸਤਤਿ ਦਾ ਪਾਖੰਡ ਖੰਡਨ, ਬਚਿੱਤਰ ਨਾਟਕ ਦੀ ਆਤਮ ਕਥਾ- ਜਿੱਥੇ ਕ੍ਰਿਪਾਲ ਦਾਸ ਉਦਾਸੀ ਸਾਧ ਵੀ ਜੰਗ ਦੇ ਜ਼ੌਹਰ ਵਿਖਾਉਂਦਾ ਹੈ ਤੇ ਦਯਾ ਰਾਮ ਪ੍ਰੋਹਿਤ ਵੀ ਰਣ ਵਿੱਚ ਚੰਡੀ ਧੂਹ ਕੇ ਦੁਸ਼ਮਣਾਂ ਦੇ ਦੰਦ ਖੱਟੇ ਕਰਦਾ ਹੈ,ਚੰਡੀ ਦੀ ਵਾਰ, ਚੰਡੀ ਚਰਿੱਤਰ ਤੇ ਅਵਤਾਰ ਕਥਾ, ਚਰਿੱਤਰੋ ਪਖਿਆਨ ਤੇ ਜ਼ਫਰਨਾਮਾ ਆਦਿ ਦਾ ਪ੍ਰਯੋਜਨ ਧਰਮ ਦਾ ਉਧਾਰ ਤੇ ਪਾਪ ਦਾ ਵਿਨਾਸ਼ ਕਰਨਾ ਹੀ ਹੈ। ਸਾਧੂਆਂ ਦੀ ਸੁਰੱਖਿਆ ਤੇ ਦੁਸ਼ਟਾਂ ਦਾ ਸੰਘਾਰ ਉਹਨਾਂ ਦਾ ਮਨੋਰਥ ਸੀ। ਉਹ ਖ਼ੁਦ ਕਹਿੰਦੇ ਹਨ ਕਿ ਮੇਰਾ ਕਲਪਿਆ ਰਾਜ ਤਾਂ ਆਵੇਗਾ ਹੀ ਓਦੋਂ ਜਦੋਂ ਇਸ ਧਰਤੀ ਉੱਪਰ ਧਰਮੀ ਲੋਕ ਤੇ ਸਾਧੂ ਪ੍ਰਸੰਨ ਹੋ ਕੇ ਨਿਰਭੈ ਹੋ ਕੇ ਵਿਚਰਣਗੇ। ਦੇਗ ਦੇ ਵੀ ਗਿਆਤਾ ਤੇ ਤੇਗ ਦੇ ਵੀ ਧਨੀ ਯੁੱਧ ਵਿਗਿਆਨੀ ਤੇ ਵਨਸਪਤੀ ਦੇ ਵੀ

ਜਾਣੂੰ, ਨਿਗਮ, ਆਗਮ, ਪੁਰਾਣ ਤੇ ਇਤਿਹਾਸ, ਸ਼ਰੁਤੀਆਂ ਅਤੇ ਸਿਮਰਤੀਆਂ, ਵਿਆਕਰਣ ਅਤੇ ਨਿਰੁਕਤ ਸਭ ਕੁਝ ਦੇ ਮਹਾਨ ਜਾਣਕਾਰ, ਸ਼ਬਦ ਕੋਸ਼ ਤਾਂ ਆਪਦੇ ਪਾਸ ਸਮੁੰਦਰ ਦੇ ਸਮਾਨ ਹੀ ਸੀ। ਸਮੇਂ ਦੇ ਅਰਥਾਂ ਵਿੱਚ ਵਰਤਿਆ ਜਾਣ ਵਾਲਾ ਕਾਲ ਅਤੇ ਮੌਤ ਦਾ ਦੇਵਤਾ ਕਾਲ, ਨਿਰੰਕਾਰ ਜਾਂ ਪਾਰਬ੍ਰਹਮ ਦਾ ਲਖਾਇਕ ਮਹਾਂਕਾਲ ਦਾ ਵਰਨਣ ਤਾਂ ਆਪ ਦੇ ਹਰ ਇੱਕ ਰਚਨਾ ਪ੍ਰਬੰਧ ਵਿੱਚ ਵੇਖਣ ਨੂੰ ਮਿਲਦਾ ਹੈ। ਮੌਤ ਨੂੰ ਤਾਂ ਆਪ ਮਖੌਲ ਕਰਦੇ ਸੀ ਅਤੇ ਏਹੋ ਰੀਤ ਆਪਣੇ ਖਾਲਸੇ ਨੂੰ ਆਪ ਨੇ ਦ੍ਰਿੜ ਕਰਵਾਈ। ਜਿਸਦੇ ਨਤੀਜੇ ਵਜੋਂ ਇੱਕ ਇੱਕ ਸਿੰਘ ਹਜ਼ਾਰਾਂ ਜਾਂ ਲੱਖਾਂ ਦੇ ਇਕੱਠ ਨੂੰ ਭੇਡਾਂ ਬਕਰੀਆਂ ਸਮਝ ਕੇ ਵੰਗਾਰਨ, ਮਾਰਨ ਅਤੇ ਤਾੜਨ ਲੱਗ ਜਾਂਦਾ ਸੀ। ੪੦ ਸਿੰਘਾਂ ਦਾ ਦਸ ਲੱਖ ਦੀ ਗਿਣਤੀ ਨਾਲ ਟਕਰਾ ਜਾਣਾ ਏਸੇ ਕਲਾ ਦਾ ਹੀ ਕ੍ਰਿਸ਼ਮਾ ਸੀ। ਅਫਸੋਸ ਕਿ ਅੱਜ ਦੇ 'ਅਕਾਲੀ' ਅਖਵਾਉਣ ਵਾਲੇ ਕਿਤੇ ਇਹਨਾਂ ਰਮਜ਼ਾਂ ਨੂੰ ਸਮਝ ਲੈਣ। ਇਹ ਫੋਕੀਆਂ ਜੱਥੇਦਾਰੀਆਂ ਦੇ ਹੰਕਾਰ ਅਤੇ ਸਰਦਾਰੀਆਂ ਨੂੰ ਠੋਕਰ ਮਾਰ ਹੱਕ ਪ੍ਰਸਤ ਹੋ ਜਾਣ। ਭੋਗਾਂ ਦੇ ਮਿੱਥਿਆ ਲਾਲਚ ਨੂੰ ਤਿਆਗ ਕੇ, ਕਾਰਾਂ ਕੋਠੀਆਂ ਨੂੰ ਛੱਡਕੇ, ਧਨ ਦੀਆਂ ਤਿਜੋਰੀਆਂ ਭਰਨ ਦਾ ਰਾਹ ਤਿਆਗ ਕੇ, ਮਾਨਵਤਾ ਦੇ ਭਲੇ ਲਈ ਕਮਰਕਸੇ ਕਰ ਲੈਣ। ਜੰਗਲਾਂ ਵਿੱਚ ਰਹਿਣ ਵਾਲੇ, ਘੋੜਿਆਂ ਦੀਆਂ ਕਾਠੀਆਂ ਉੱਪਰ ਰਾਤਾਂ ਕੱਟਣ ਵਾਲੇ ਸ਼ਹੀਦ ਬਾਬਾ ਦੀਪ ਸਿੰਘ ਅਤੇ ਅਕਾਲੀ ਫੂਲਾ ਸਿੰਘ ਦੇ ਵਾਰਸ ਅਖਵਾਉਣ ਵਾਲੇ ਇਹ ਬਿਗਾਨਿਆਂ ਦੇ ਆਸਰੇ ਤਾਜਾਂ ਤਖਤਾਂ ਨੂੰ ਭੋਗਣ ਵਾਲੇ ਜੇ ਕਿਤੇ ਬਾਬਾ ਸ਼੍ਰੀ ਚੰਦ ਜੀ ਦੀ ਇਸ ਰਮਜ਼ ਨੂੰ ਸਮਝ ਲੈਣ ਕਿ ਇਨ੍ਹਾਂ ਸੰਸਾਰੀ ਪਦਾਰਥਾਂ ਨੇ ਕਿਸੇ ਦੇ ਨਾਲ ਨਹੀਂ ਜਾਣਾ। ਏਥੇ ਹੋਂਦ ਕੁਰਬਾਨੀ, ਤਿਆਗ, ਤਪੱਸਿਆ ਅਤੇ ਸੇਵਾ ਕਰਨ ਵਾਲਿਆਂ ਦੀ ਰਹਿਣੀ ਹੈ। ਇਤਿਹਾਸ ਨੇ ਭੋਗ ਲੰਪਟਾਂ ਨੂੰ, ਹਉਮੈ ਦੇ ਪੁਜਾਰੀ ਅਤੇ ਮਿੱਥਿਆ ਹੰਕਾਰੀਆਂ ਨੂੰ ਬਿਲਕੁਲ ਵੀ ਚੇਤੇ ਨਹੀਂ ਰੱਖਣਾ। ਜਿਵੇਂ ਕਿ ਭੋਜ ਨੇ ਆਪਣੇ ਚਾਚੇ ਨੂੰ ਇੱਕ ਚਿੱਠੀ ਲਿਖ ਕੇ ਝਾੜ ਪਾਈ ਸੀ ਜਿਸਨੇ ਉਸਨੂੰ ਕਤਲ ਕਰਨ ਦਾ ਹੁਕਮ ਦੇ ਕੇ ਕਿਸੇ ਵਜ਼ੀਰ ਨਾਲ ਤੋਰਿਆ ਸੀ ਤੇ ਜਦੋਂ ਮੰਤਰੀ ਤੋਂ ਰਾਜ ਕੁਮਾਰ ਭੋਜ ਨੇ ਆਪਣੀ ਮੌਤ ਦਾ ਕਾਰਨ ਪੁੱਛਿਆ ਤਾਂ ਉਸਨੇ ਉਸ ਰਾਜ ਅਧਿਕਾਰੀ ਨੂੰ ਇਹ ਸ਼ਲੋਕ ਲਿਖ ਕੇ ਦਿੱਤਾ ਸੀ ਜਿਸਨੂੰ ਪੜ੍ਹਕੇ ਤੇ ਸੁਣਕੇ ਮੁੰਜ ਨੇ ਭੋਜ ਨੂੰ ਰਾਜ ਦੇ ਕੇ ਆਪ ਜੰਗਲਾਂ ਦਾ ਰੁੱਖ ਕਰ ਲਿਆ ਸੀ। ਸ਼ਲੋਕ ਹੈ :

*"मान्धाता सुमहीपति: कृतयुगेऽलङ्कार भूतोगत:।*
*सेतुर्येन महोदधौ विरचित: कासौ दशास्यान्तक:।।*
*अन्ये येऽपि युधिष्ठर प्रभृतर्यो: याता दिवं भूपते।*

*ਨੈਕੇਨਾਪਿ ਸਮੰਗਤਾ: ਵਸੁਮਤੀ ਮੁੰਜ ਤ੍ਵਯਾ ਯਾਸ੍ਯਸਿ। ।*

ਇਸਦਾ ਭਾਵ ਹੈ ਕਿ ਇਸ ਦੁਨੀਆਂ ਤੋਂ ਮਾਨਧਾਤਾ ਵਰਗੇ ਚੱਕਰਵਰਤੀ ਸਮਰਾਟ ਚਲੇ ਗਏ ਜਿੰਨ੍ਹਾਂ ਦੇ ਰਥਾਂ ਦੇ ਪਹੀਆਂ ਦੀਆਂ ਲੀਹਾਂ ਵਿੱਚ ਅੱਜ ਸੱਤ ਸਮੁੰਦਰ ਵਗਦੇ ਹਨ। ਉਸਤੋਂ ਬਿਨਾਂ ਸਾਗਰਾਂ ਉੱਪਰ ਪੁਲ ਬੰਨ੍ਹਣ ਵਾਲੇ, ਮਹਾਨ ਬਲਵਾਨ ਰਾਵਣ ਦੇ ਦਸ ਸੀਸ ਕੱਟਣ ਵਾਲੇ ਤ੍ਰੇਤਾ ਯੁੱਗ ਦੇ ਅਵਤਾਰ ਸ਼੍ਰੀ ਰਾਮ ਚੰਦਰ, ਦੁਆਪਰ ਯੁੱਗ ਦੇ ਸਮਰਾਟ ਯੁਧਿਸ਼ਟਰ ਵਰਗੇ ਮਹਾਤਮਾ, ਇਸ ਦੁਨੀਆਂ ਵਿੱਚੋਂ ਖਾਲੀ ਹੱਥ ਚਲੇ ਗਏ। ਕਿਸੇ ਦੇ ਨਾਲ ਵੀ ਇਹ ਪ੍ਰਿਥਵੀ ਨਹੀਂ ਗਈ। ਪਰ ਹੇ ਮਹਾਰਾਜ ਮੁੰਜ! ਮੈਨੂੰ ਜਾਪਦਾ ਹੈ ਕਿ ਇਹ ਪ੍ਰਿਥਵੀ ਤੇਰੇ ਨਾਲ ਜ਼ਰੂਰ ਜਾਵੇਗੀ।

*ਏਸੇ ਭਾਵ ਦੀ ਗੱਲ ਮਹਾਂਕਵੀ ਗੰਗ ਵੀ ਲਿਖਦੇ ਹਨ :*

*"ਰੰਕ ਰਖੀਸਰ ਪਾਮਰ ਪੰਡਤ ਚੱਕਰਵਤੀ ਚਤੁਰੰਗ ਚਮੂ ਕੇ।*
*ਗੰਗ ਕਹੈ ਪਸੂ ਪੰਖੀ ਜੋ ਸੰਖ ਮੂਏ ਕੁਲ ਕਾਲ ਫਨਿੰਦ ਕੇ ਫੂੰਕੇ॥*
*ਕਾਮ ਬੰਧਿਓ ਕਮਲਾ ਕੇ ਕਲੋਲਨ ਭੂਲਤ ਹੈ ਕਤ ਕੂਰ ਕਹੂੰ ਕੇ।*
*ਕੋ ਸੁਤ ਨਾਰ ਹਿਤੂ ਦਿਨ ਚਾਰ ਕੇ ਬਾਰਿ ਕੇ ਬੁੰਦ ਬਿਆਰ ਕੇ ਝੂੰਕੇ॥ "*

ਭਾਵ ਕੰਗਲੇ ਤੇ ਰਿਖੀ ਰਾਜ, ਪਾਮਰ, ਪੰਡਤ, ਚਾਰ ਅੰਗਾਂ ਵਾਲੀਆਂ ਫੌਜਾਂ ਦੇ ਮਾਲਕ ਚੱਕਰਵਰਤੀ ਰਾਜੇ,ਪਸ਼ੂ ਪੰਛੀ ਆਦਿ ਅਸੰਖ ਜੀਵਧਾਰੀ ਤਮਾਮ ਕਾਲਰੂਪੀ ਨਾਗ ਦੇ ਫੂੰਕਾਰੇ ਨਾਲ ਫੂੰਕੇ ਗਏ। ਤੂੰ ਕਾਮ ਵਿੱਚ ਬੰਨ੍ਹਿਆ ਹੋਇਆ ਮਾਇਆ ਦੇ ਕਲੋਲਾਂ ਖੇਲਾਂ ਵਿੱਚ ਫਸਿਆ ਹੋਇਆ ਅਪਾਣੇ ਆਪ ਨੂੰ ਬਹੁਤ ਉੱਤਮ ਤੇ ਸਿਆਣਾ ਸਮਝਦਾ ਹੈ ਪਰ ਤੂੰ ਹੈਂ ਦੁਨੀਆਂ ਭਰ ਦਾ ਭੁੱਲੜ ਤੇ ਝੂਠਾ। ਹੇ ਪਾਗਲ ਬੰਦੇ! ਕੌਣ ਪੁੱਤਰ,ਕਿਹੜੀ ਇਸਤਰੀ ਸਾਰੇ ਚਾਰ ਦਿਨਾਂ ਦੇ ਸੰਗੀ ਹਨ ਜਿਵੇਂ ਜਲ ਦੀਆਂ ਬੂੰਦਾਂ ਤੇ ਹਵਾ ਦੇ ਬੁੱਲੇ। ਗੰਗ ਕਵੀ ਉਹ ਮਹਾਨ ਗੁਣੀ ਆਦਮੀ ਸੀ ਜਿੰਨ੍ਹਾਂ ਦੀ ਗੱਲ ਨੂੰ ਅਕਬਰ ਵਰਗੇ ਸਮਰਾਟ ਵੀ ਧਿਆਨ ਦੇਕੇ ਸੁਣਦੇ ਸਨ। ਉਹਨਾਂ ਦਾ ਇੱਕ ਹੋਰ ਸਵੈਯਾ ਸੁਣੋ

*"ਗਿਆਨ ਘਟੈ ਕੋਈ ਮੂੜ ਕੀ ਸੰਗਤ ਧਿਆਨ ਘਟੈ ਬਿਨ ਧੀਰਜ ਲਾਏ।*
*ਪ੍ਰੀਤ ਘਟੈ ਪਰਦੇਸ ਬਸੈ ਅਰੁ ਮਾਨ ਘਟੈ ਨਿਤ ਹੀ ਨਿਤ ਜਾਏ।*
*ਸੋਚ ਘਟੈ ਕੋਈ ਸਾਧ ਕੀ ਸੰਗਤ ਰੋਗ ਘਟੈ ਕਛੂ ਔਸ਼ਧ ਖਾਏ॥*
*ਗੰਗ ਕਹੈ ਸੁਨ ਸ਼ਾਹ ਅਕੱਬਰ ਪਾਪ ਘਟੈ ਹਰੀ ਕੇ ਗੁਣ ਗਾਏ॥ "*

*(ਗੰਗ ਕਬਿੱਤ ਪੰਨਾ ੧੧੮)*

ਭਾਵ ਮੂਰਖਾਂ ਦੀ ਸੰਗਤ ਨਾਲ ਗਿਆਨ ਘਟਦਾ ਹੈ, ਧੀਰਜ ਬਿਨਾਂ ਧਿਆਨ ਘਟ ਜਾਂਦਾ ਹੈ, ਪਰਦੇਸ ਵਸਣ ਨਾਲ ਪ੍ਰੀਤ ਘਟ ਜਾਂਦੀ ਹੈ, ਨਿਤ ਪ੍ਰਤੀ

ਮਿੱਤਰ ਦੇ ਘਰ ਜਾਣ ਨਾਲ ਮਾਣ ਘਟ ਜਾਂਦਾ ਹੈ। ਸਾਧੂ ਦੀ ਸੰਗਤ ਨਾਲ ਚਿੰਤਾ, ਸੋਚ ਫਿਕਰ ਅਤੇ ਗ਼ਮ ਘਟ ਜਾਂਦੇ ਹਨ। ਦਵਾਈ ਦੇ ਸੇਵਨ ਕਰਨ ਨਾਲ ਰੋਗ ਵਿੱਚ ਕਮੀ ਆ ਜਾਂਦੀ ਹੈ ਅਤੇ ਬਾਦਸ਼ਾਹ ਅਕਬਰ ਨੂੰ ਮਹਾਂਕਵੀ ਗੰਗ ਆਖਦੇ ਹਨ ਕਿ ਹੇ ਰਾਜਨ ਪ੍ਰਮੇਸ਼ਰ ਦੇ ਗੁਣ ਗਾਉਣ ਨਾਲ ਪਾਪ ਘਟ ਜਾਂਦੇ ਹਨ।

ਇਸ ਪ੍ਰਥਾਏ ਪ੍ਰਸਿੱਧ ਕਵੀ ਅਤੇ ਸਾਧੂ ਪੰਡਿਤ ਗੁਲਾਬ ਸਿੰਘ ਜੀ ਹੋਰਾਂ ਦੇ ਇਹ ਸਵੱਯੇ ਵੀ ਪੜ੍ਹਨ ਯੋਗ ਹਨ :

*"ਜਿਨ ਕੇ ਰਥ ਨੇਮ ਦਰਾਰਨ ਤੇ ਸਤ ਸਾਗਰ ਹੈਂ ਅਬ ਲੌ ਜਗ ਮਾਂਹੀ।*
*ਜਿਨਿ ਚਾਪਨ ਗੋਸ਼ਨ ਕੇ ਬਲ ਤੇ ਸਭ ਸੈਲ ਬਟੋਰ ਧਰੇ ਧਰ ਮਾਂਹੀ॥*
*ਸੁਰਰਾਜ ਡਰੇ ਜਿਨ ਕੇ ਬਲ ਤੇ ਯਮਰਾਜ ਜਿਤੇ ਜਿਹ ਨੇ ਜਗ ਮਾਂਹੀ।*
*ਮਨ ਤੇ ਜਗ ਭੀਤਰਿ ਨਾਹਿ ਰਹੇ ਅਬ ਔਰ ਰਹੇ ਕਹੁ ਕੋ ਜਗ ਮਾਂਹੀ॥"*

ਹੁਣ ਤੂੰ ਪੰਜ ਜਾਂ ਦਸ ਪਿੰਡਾ ਦਾ ਸਵਾਮੀ ਹੋਕੇ ਜੇ ਗਰਬ ਅਹੰਕਾਰ ਜਾਂ ਅਭਿਮਾਨ ਕਰੇਂ ਤਾਂ ਇਹ ਤੇਰੀ ਸਿਰਫ ਮੂਰਖਤਾ ਹੀ ਮੰਨੀ ਜਾਵੇਗੀ। ਇਸ ਕਰਕੇ ਇਹ ਸਾਰੇ ਗ੍ਰੰਥ ਅਤੇ ਧਰਮ ਗੁਰੂ ਇਸ ਜੀਵ ਨੂੰ ਇਹੋ ਹੀ ਸਿੱਖਿਆ ਦਿੰਦੇ ਹਨ ਕਿ ਅਸਲੀ ਰਾਜ ਇਹ ਨਹੀਂ ਜਿਸਨੂੰ ਤੂੰ ਸਮਝਦਾ ਹੈ। ਸੱਚਾ ਰਾਜ ਹੈ ਸਵੈ ਰਾਜ, ਆਤਮ ਰਾਜ ਭਾਵ ਜਦੋਂ ਤੱਕ ਤੂੰ ਆਪਣੇ ਆਪ ਤੇ ਖ਼ੁਦ ਰਾਜ ਨਹੀਂ ਕਰਦਾ ਉਨਾਂ ਚਿਰ ਇਹ ਮੌਤ ਦਾ ਡਰ ਭੈਅ ਤੇਰੇ ਨਾਲ ਹੀ ਰਹੇਗਾ। ਦੁਨਿਆਵੀ ਕ਼ਤਰਿਆਂ ਦੀ ਠੰਡ, ਧੁੰਦ, ਧੁੱਪ ਉਨਾਂ ਚਿਰ ਤੇਰਾ ਪਿੱਛਾ ਨਹੀਂ ਛੱਡੇਗੀ ਜਦੋਂ ਤੱਕ ਤੂੰ ਕਾਲ ਅਤੀਤ ਦੀ ਅਵਸਥਾ ਨੂੰ ਪਹੁੰਚ ਕੇ ਅਕਾਲ ਦੀ ਖਿੰਥਾ ਨਹੀਂ ਧਾਰਨ ਕਰਦਾ। ਜੇ ਇਹ ਮੰਜ਼ਲਾਂ ਤੈਅ ਕਰਨ ਦਾ ਇਰਾਦਾ ਪੱਕਾ ਬਣ ਜਾਵੇ ਜਿਵੇਂ ਸਤਿਗੁਰੂ ਕਹਿੰਦੇ ਹਨ ਕਿ ਅੱਗੇ ਨੂੰ ਵੱਧ, ਹੋਰ ਅੱਗੇ ਟੁਰ, ਪਿੱਛੇ ਮੁੜ ਕੇ ਨਾ ਵੇਖ, ਲੱਕ ਬੰਨ੍ਹ ਲੈ ਮੌਤ ਦੇ ਭੇਦ ਨੂੰ ਜਾਨਣ ਦਾ, ਜੀਵਨ ਮੁਕਤ ਹੋਣ ਦਾ, ਆਤਮ ਦਰਸ਼ਨ ਦਾ, ਇਹਨਾਂ ਬੇਗਮਪੁਰੇ ਦੀਆਂ ਬਾਤਾਂ ਨੂੰ ਸਮਝਣ ਦਾ।ਇਹ ਅਕੱਥ ਦੀਆਂ ਕਹਾਣੀਆਂ ਹਨ ਇਹਨਾਂ ਦੇ ਗੁੱਝੇ ਭੇਦ ਜਾਨਣ ਦੀ ਲੋੜ ਹੈ। ਕੌਣ ਮਰਿਆ? ਮੁੱਕਿਆ ਕੀ ਤੇ ਬਚਿਆ ਕੀ? ਇਹ ਰੱਬੀ ਗਣਿਤ ਹੈ। ਇਸਦੇ ਸਮੀਕਰਣ ਦੁਨਿਆਵੀ ਅਧਿਆਪਕ ਨਹੀਂ ਸਮਝਾ ਸਕਦੇ। ਇਨ੍ਹਾਂ ਤੱਥਾਂ ਦਾ ਪਤਾ ਸਾਧੂਆਂ ਦੀ ਸੰਗਤ ਵਿੱਚੋਂ ਹੀ ਲੱਗਦਾ ਹੈ। ਏਸੇ ਤੱਤ ਨੂੰ ਹੀ ਬਾਬਾ ਜੀ 'ਨਿਰਾਸ਼ ਝੋਲੀ' ਆਖਦੇ ਹਨ।

ਪਰ ਨਿਰਾਸ਼ ਦੇ ਪ੍ਰਚੱਲਤ ਅਰਥ ਉਦਾਸ ਹੋਣਾ, ਉਤਸ਼ਾਹ ਹੀਣਤਾ, ਖਿੰਨਤਾ, ਹਿੰਮਤ ਹਾਰਨਾ, ਢਹਿੰਦੀ ਕਲਾ ਵਿੱਚ ਆਉਣਾ ਜੇ ਇਹ ਕੀਤੇ ਜਾਣ ਤਾਂ ਮੈਂ ਉਹਨਾਂ ਨਾਲ ਸਹਿਮਤ ਨਹੀਂ ਹਾਂ। ਪਰ ਹਾਂ ਜੇ ਇਸਦੇ ਅਰਥ ਆਸ਼ਾ ਰਹਿਤ

ਹੋਣਾ, ਇਛਾ ਹੀਣਤਾ, ਚਾਹ ਤਿਆਗਣੀ, ਕਿਸੇ ਚੀਜ਼ ਦੀ ਪਕੜ ਨਾ ਕਰਨੀ, ਵਾਸਨਾਵਾਂ ਤੇ ਕਾਬੂ, ਇੰਦਰੇ ਦਮਨ, ਸਬਰ, ਸੰਤੋਖ ਆਦਿ ਕੀਤੇ ਜਾਣ ਤਾਂ ਉਸ ਨਾਲ ਸਹਿਮਤੀ ਪ੍ਰਗਟ ਕੀਤੀ ਜਾ ਸਕਦੀ ਹੈ। ਜਗਤ ਜਾਲ ਨੂੰ ਤਿਆਗਣਾ, ਨਿਰਇੱਛਤ ਹੋਣਾ, ਸੰਸਾਰੀ ਪਦਾਰਥਾਂ ਵੱਲੋਂ ਮੁੱਖ ਮੋੜਨਾ, ਧਨ ਧਾਮ, ਮਾਨ ਸਨਮਾਨ, ਮਿੱਤਰ ਪੁੱਤਰ ਆਦਿ ਸਾਰੀਆਂ ਇੱਛਾਵਾਂ ਤੋਂ ਅੰਤ੍ਰਾਕਰਨ ਨੂੰ ਮੁਕਤ ਰੱਖਣਾ। ਇਸ ਪ੍ਰਕਾਰ ਬਾਬਾ ਜੀ ਦੇ ਭਾਵ ਦੇ ਨੇੜੇ ਉਪਰੋਕਤ ਅਰਥ ਜ਼ਰੂਰ ਜਾਂਦੇ ਹਨ ਕਿਉਂਕਿ ਉਹ ਖ਼ੁਦ ਇੱਕ ਉੱਚ ਕੋਟੀ ਦੇ ਵੀਤਰਾਗ ਮਹਾਨ ਵਿਰਕਤ ਆਤਮਾ, ਤਪੱਸਵੀ ਅਤੇ ਸਾਧਨਾ ਜਗਤ ਦੇ ਪ੍ਰਚੰਡ ਸੂਰਜ ਸਨ। ਉਹਨਾਂ ਦੇ ਉਪਰੋਕਤ ਭਾਵਾਂ ਨੂੰ ਸਪੱਸ਼ਟ ਕਰਦਾ ਇੱਕ ਕਿਸੇ ਹਿੰਦੀ ਦੇ ਕਵੀ ਦਾ ਕਥਨ ਹੈ :

*"ਤਬ ਲੌ ਸਾਧੂ ਜਗਤ ਗੁਰੂ · ਜਬ ਲੌ ਨਿਰਾਸ।*
*ਜਬ ਸਾਧੂ ਆਸਾ ਕਰੇ ਜਗਤ ਗੁਰੂ ਏਹ ਦਾਸ॥ "*

ਦਾਸ ਦੇ ਦੋਹੇ ਹਨ :

*"ਆਸ਼ਾ ਤ੍ਰਿਸ਼ਨਾ ਕਾਮਨਾ ਜੋ ਤਿਆਗੇ ਗੁਣਵੰਤ।*
*ਧਨ ਸੰਪਦ ਅਧਿਕਾਰ ਪਦ ਛੱਡ ਚਲੇ ਸੋ ਸੰਤ॥ "*
*"ਸੁਖੀ ਰਹੇ ਨਿਤ ਆਤਮਾ ਜਿਸ ਕਰਕੇ ਨਿਰਦੋਸ਼।*
*ਉਹ ਗਹਿਣਾ ਹੈ ਸੰਤ ਦਾ ਸਰਵ ਭਾਂਤ ਸੰਤੋਸ਼॥ "*

ਚਾਨਕਯ ਰਿਸ਼ੀ ਨੇ ਆਖਿਆ ਹੈ -ਖਿਮਾ ਦੇ ਸਮਾਨ ਕੋਈ ਤਪ ਨਹੀਂ ਅਤੇ ਸੰਤੋਖ ਤੋਂ ਵੱਡਾ ਕੋਈ ਸੁਖ ਨਹੀਂ। ਸੁਖ ਦੀ ਕਾਮਨਾ ਸੰਸਾਰ ਦਾ ਹਰ ਵਿਅਕਤੀ ਕਰਦਾ ਹੈ ਪਰ ਉਹ ਮਿਲਦਾ ਹੈ ਸੰਤੋਖੀਆਂ ਨੂੰ ਜਾਂ ਤਿਆਗੀਆਂ ਨੂੰ। ਜ਼ਮੀਨ ਜਾਇਦਾਦ, ਧਨ ਪਦਾਰਥ, ਪਰਅਧਿਕਾਰ ਦੀ ਕਾਮਨਾ ਜਾਂ ਜ਼ਰੂਰਤ ਭਾਵੇਂ ਹਰ ਮਨੁੱਖ ਨੂੰ ਹੈ ਪਰ ਹਰ ਗੱਡੀ ਦੇ ਕਿਸੇ ਥਾਂ ਉੱਪਰ ਆਖਰ ਬਰੇਕ ਵੀ ਲਾਉਣੇ ਪੈਂਦੇ ਹਨ ਲਗਾਤਾਰ ਭੱਜਣ ਨਾਲ ਘੋੜੇ ਵੀ ਥੱਕਦੇ ਹਨ ਤੇ ਸਵਾਰ ਵੀ। ਜ਼ਿੰਦਗੀ ਵਿੱਚ ਵੱਡੀ ਭੱਜਦੌੜ ਨਾਲ ਭਾਵੇਂ ਸੰਸਾਰੀ ਸੰਪਦਾ ਪ੍ਰਾਪਤ ਹੁੰਦੀ ਹੈ ਪਰ ਸੰਤੋਖ ਦੇ ਬਿਰਖ ਦੀ ਛਾਂ ਦਾ ਅਨੰਦ ਕੁਝ ਵੱਖਰਾ ਹੀ ਹੈ। ਮਿਹਨਤ, ਮੁਸ਼ੱਕਤ, ਹਿੰਮਤ ਜਾਂ ਪੁਰਸ਼ਾਰਥ ਕਰਨਾ ਸਭ ਦਾ ਹੱਕ ਹੈ ਪਰ ਨਿਸ਼ਕਾਮਤਾ, ਵਾਸਨਾ ਦਮਨ, ਲੋਭ ਦਾ ਤਿਆਗ ਵੀ ਜ਼ਿੰਦਗੀ ਵਿੱਚ ਜ਼ਰੂਰੀ ਹਨ। ਜੇ ਇੱਛਾਵਾਂ ਨੂੰ ਸੀਮਿਤ ਕਰਕੇ, ਫਲ ਦੀ ਕਾਮਨਾ ਤਿਆਗ ਕੇ ਸੱਚਾਈ ਅਤੇ ਈਮਾਨਦਾਰੀ ਨਾਲ ਮਿਹਨਤ ਕਰਕੇ ਉਸਦਾ ਫਲ ਭਗਵਾਨ ਉੱਪਰ ਛੱਡ ਦੇਈਏ ਤਾਂ ਇਸ ਨਾਲ ਦਾ ਅਨੰਦ ਕਿਧਰੇ ਵੀ ਨਹੀਂ।

ਬਾਬਾ ਜੀ 'ਨਿਰਾਸ਼ਾ ਦੀ ਝੋਲੀ' ਉਤਸ਼ਾਹ ਹੀਣਤਾ, ਖਿੰਨਤਾ ਜਾਂ ਉਦਾਸੀ ਨੂੰ ਨਹੀਂ ਕਹਿੰਦੇ। ਉਹਨਾਂ ਦਾ ਭਾਵ ਹੈ ਕਿ ਤੁਸੀਂ ਕਰਮ ਕਰੋ, ਮਿਹਨਤ ਕਰੋ। ਮਿਹਨਤਾਨਾ ਜਾਂ ਇਵਜਾਨਾ ਦੇਣਾ ਨਾਰਾਯਣ ਉੱਪਰ ਛੱਡੋ। ਜਿਸਨੇ ਚੁੰਝ ਦਿੱਤੀ ਹੈ ਉਹ ਚੋਗਾ ਵੀ ਦੇਵੇਗਾ। ਸੰਤ ਮਲੂਕ ਦਾਸ ਜੀ ਕਹਿੰਦੇ ਹਨ :

*"ਅਜਗਰ ਕਰੇ ਨਾ ਚਾਕਰੀ, ਪੰਛੀ ਕਰੇ ਨਾ ਕਾਮ।*
*ਦਾਸ ਮਲੂਕਾ ਯੂੰ ਕਹੇ, ਸਭ ਕਾ ਦਾਤਾ ਰਾਮ॥ "*

ਥੋੜ੍ਹੀ ਜਿਹੀ ਵਿਆਖਿਆ ਝੋਲੀ ਦੀ ਕਰ ਦੇਵਾਂ। ਇਹ ਪਹਿਲੇ ਸਮਿਆਂ ਵਿੱਚ ਅਤੇ ਅੱਜ ਵੀ ਜਟਾ ਜੂਟ ਨਾਂਗੇ ਨਿਰਵਾਣ ਸੰਤਾਂ ਦੇ ਮੋਢੇ ਟੰਗਿਆ ਇੱਕ ਛੋਟਾ ਜਿਹਾ ਬਟੂਆ ਹੁੰਦਾ ਹੈ। ਆਧੁਨਿਕ ਭਾਸ਼ਾ ਵਿੱਚ ਪਰਸ ਵੀ ਆਖਿਆ ਜਾਂਦਾ ਹੈ। ਇਹ ਕਈ ਪ੍ਰਕਾਰ ਦੇ ਸੂਤੀ ਜਾਂ ਰੇਸ਼ਮੀ ਧਾਗਿਆਂ ਦਾ ਬੁਣਿਆ ਹੋਇਆ ਹੁੰਦਾ ਹੈ। ਇਸ ਵਿੱਚ ਪਹਿਲੇ ਸਮਿਆਂ ਵਿੱਚ ਸਾਧੂ ਸੂਈ ਧਾਗਾ, ਚਾਕੂ, ਸੁਰਮਾ, ਸਲਾਈ, ਕੁਝ ਜ਼ਰੂਰੀ ਦਵਾਈਆਂ, ਨਿੱਤਨੇਮ ਦਾ ਗੁਟਕਾ, ਜਾਂ ਉਹਨਾਂ ਦੀ ਗੁਪਤ ਵਿੱਦਿਆ ਰਸਾਇਣ, ਯੰਤਰ ਮੰਤਰ ਜਾਂ ਹੋਰ ਗੁਪਤ ਸਮੱਗਰੀ ਹੋਇਆ ਕਰਦੀ ਸੀ। ਕਈ ਮਹਾਤਮਾ ਤਾਂ ਪਾਰਸ ਵੱਟੀ ਤੱਕ ਦਿੱਬ ਪਦਾਰਥ ਆਪਣੇ ਪਾਸ ਰੱਖਦੇ ਸਨ। ਕਦੇ ਕਦੇ ਥੋੜ੍ਹੀ ਬਹੁਤੀ ਖਾਣ ਪੀਣ ਦੀ ਸਮੱਗਰੀ ਵੀ ਉਸ ਵਿੱਚ ਹੁੰਦੀ ਸੀ ਜਿਵੇਂ ਰੋਟ ਪ੍ਰਸ਼ਾਦ। ਇਸ ਪ੍ਰਕਾਰ ਦੇ ਬਟੂਏ ਦਾ ਕਥਨ ਇੱਕ ਥਾਂਵੇਂ ਅੱਗੇ ਵੀ ਆਉਂਦਾ ਹੈ ਪਰ ਉਸਦਾ ਆਕਾਰ ਅਤਿ ਛੋਟਾ ਹੁੰਦਾ ਹੈ। ਪਰ ਬਾਬਾ ਜੀ ਦਾ ਪ੍ਰਸ਼ਨ ਉੱਤਰ ਏਥੇ ਸਿੱਧ ਯੋਗੀਆਂ ਨਾਲ ਹੋ ਰਿਹਾ ਹੈ। ਇਸ ਲਈ ਉਹ ਸਾਧੂ ਨਾਲ ਸੰਬੰਧ ਰੱਖਣ ਵਾਲੀ ਹਰ ਚੀਜ਼ ਦਾ ਅਧਿਆਤਮੀਕਰਨ ਕਰਦੇ ਜਾ ਰਹੇ ਹਨ।

ਜਿਵੇਂ ਅਗਲਾ ਪਦ "ਯੁਕਤਿ ਕਾ ਟੋਪ ਗੁਰੂਮੁਖੀ ਬੋਲੀ" ਹੈ। ਭਾਵ ਅਸੀਂ ਸਿਰ ਢਕਣ ਲਈ ਜਾਂ ਅਨਾਹਦ ਸ਼ਬਦ ਸੁਨਣ ਵਾਸਤੇ, ਕੰਨ ਬੰਦ ਕਰਨ ਲਈ ਕੋਈ ਟੋਪੀ ਧਾਰਨ ਨਹੀਂ ਕਰਦੇ। ਅਸੀਂ ਸੰਸਾਰ ਨੂੰ ਤਿਆਗਣ ਅਤੇ ਬ੍ਰਹਮ ਨੂੰ ਪ੍ਰਾਪਤ ਕਰਨ ਦੀ ਜੁਗਤ ਭਾਵ ਤਰੀਕੇ ਦਾ ਟੋਪ ਜਾਂ ਟੋਪੀ ਪਹਿਨਦੇ ਹਾਂ ਕਿਉਂਕਿ ਸਾਧੂ ਦੀ ਸਾਰੀ ਸਾਧਨਾ ਹੀ ਇਸ ਨਿੱਤ ਅਨਿੱਤ ਦੀ ਜੁਗਤ ਨੂੰ ਜਾਨਣ ਜਾਂ ਪਹਿਚਾਨਣ ਲਈ ਹੁੰਦੀ ਹੈ। ਇਸ ਜੁਗਤ ਸ਼ਬਦ ਦਾ ਪ੍ਰਯੋਗ ਗੁਰਬਾਣੀ ਵਿੱਚ ਵੀ ਕਈ ਇੱਕ ਥਾਂਵੀਂ ਹੋਇਆ ਹੈ। ਜਿਵੇਂ ਜਪੁਜੀ ਸਾਹਿਬ ਵਿੱਚ ਵੀ ਆਉਂਦਾ ਹੈ:

*"ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ (ਪੰਨਾ 7)"*

ਇਹ ਅਸਲ ਵਿੱਚ ਪ੍ਰਤੀਕਮਈ ਉਪਦੇਸ਼ ਦੀ ਵਿਧੀ ਹੈ। ਨਿਰਗੁਣਵਾਦੀ ਭਗਤਾਂ ਨੇ ਅਤੇ ਗੁਰੂ ਹਸਤੀਆਂ ਨੇ ਇਸਦਾ ਅਕਸਰ ਪ੍ਰਯੋਗ ਕੀਤਾ ਹੈ। ਇਹ ਵਿਧੀ ਕੋਮਲ, ਲਲਿਤ, ਸਰਲ ਅਤੇ ਸਪੱਸ਼ਟ ਹੋਣ ਦੇ ਨਾਲ ਨਾਲ ਕਈ ਥਾਂਵੀਂ ਵਿਅੰਗਾਤਮਕ ਸ਼ੈਲੀ ਦਾ ਰੂਪ ਵੀ ਧਾਰੀ ਰੱਖਦੀ ਹੈ। ਇਸ ਵਿਧੀ ਨੂੰ ਅਪਣਾਉਂਦਾ ਜਾਂ ਅੰਗੀਕਾਰ ਕਰਦਾ ਇੱਕ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰਾਗ ਸਾਰੰਗ ਦੀ ਵਾਰ ਵਿੱਚ ਵਰਤਿਆ ਹੈ :

*"ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥*
*ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥ (ਪੰਨਾ ੧੨੪੫)"*

ਇਸਦਾ ਅਰਥ ਹੈ ਜਿੰਨ੍ਹਾਂ ਜਿੰਨ੍ਹਾਂ ਰੱਬ ਦੇ ਪਿਆਰਿਆਂ ਨੇ ਸੱਚ ਦਾ ਵਰਤ ਧਾਰਨ ਕੀਤਾ ਹੈ ਭਾਵ ਸਚਿਆਰ ਹੋਣ ਦਾ ਨਿਸ਼ਚਾ ਧਾਰਨ ਕੀਤਾ ਹੈ। ਸੰਤੋਖ ਜਿੰਨ੍ਹਾਂ ਦਾ ਤੀਰਥ ਹੈ। ਜ਼ਿੰਦਗੀ ਦੇ ਮਹਾਨ ਮਨੋਰਥ ਗਿਆਨ ਅਤੇ ਧਿਆਨ ਨੂੰ ਜਿੰਨ੍ਹਾਂ ਨੇ ਇਸ਼ਨਾਨ ਸਮਝ ਲਿਆ ਹੈ। ਦੂਜਿਆਂ ਦੀ ਵਧੀਕੀ ਸਹਾਰਨ ਰੂਪੀ ਖ਼ਿਮਾ ਦੀ ਜਿੰਨ੍ਹਾਂ ਨੇ ਜਪਣ ਯੋਗ ਮਾਲਾ ਧਾਰਨ ਕੀਤੀ ਹੈ ਪਰ ਇਸਦਾ ਅਰਥ ਕਾਇਰਤਾ ਨਹੀਂ ਲੈਣਾ ਕਿਉਂਕਿ ਖ਼ਿਮਾ ਕਰਨਾ ਵੀ ਸੂਰਮਤਾਈ ਦਾ ਹਿੱਸਾ ਹੈ। ਏਸੇ ਲਈ ਇਹਨਾਂ ਉੱਚ ਗੁਣਾਂ ਦੇ ਧਾਰਨੀ ਸਾਧਕ ਨੂੰ ਹਜ਼ੂਰ ਪ੍ਰਧਾਨ ਜਾਂ ਮੁਖੀ ਮਨੁੱਖ ਆਖਦੇ ਹਨ। ਏਸੇ ਪ੍ਰਕਾਰ ਜੁਗਤ ਦੀ ਧੋਤੀ ਜਿੰਨ੍ਹਾਂ ਨੇ ਲਾ ਲਈ ਹੈ ਅਤੇ ਸੁਰਤ ਦਾ ਚੋਲਾ ਜਿੰਨ੍ਹਾਂ ਨੇ ਪਾ ਲਿਆ ਹੈ । ਕਰਨੀ ਪ੍ਰਧਾਨ ਜੀਵਨ ਨੂੰ ਅਪਣਾ ਕੇ ਜਿੰਨ੍ਹਾਂ ਨੇ ਤਿਲਕ ਧਾਰਨ ਕੀਤਾ ਹੈ। ਸ਼ਲੋਕ ਦੇ ਅੰਤ ਵਿੱਚ ਹਜ਼ੂਰ ਆਖਦੇ ਹਨ ਕਿ ਉਹ ਮਨੁੱਖ ਸਰਵਸ਼੍ਰੇਸ਼ਠ ਹਨ ਜਿੰਨ੍ਹਾਂ ਦਾ ਭੋਜਨ ਪ੍ਰੇਮ ਹੈ। ਜਿੰਨ੍ਹਾਂ ਦੀ ਆਤਮਾ ਦੀ ਖ਼ੁਰਾਕ ਨੇਕੀ ਹੈ ਉਹ ਸਭ ਤੋਂ ਚੰਗੇ ਪੁਰਖ ਹਨ। ਪਰ ਇਸ ਪ੍ਰਕਾਰ ਦੀ ਜੁਗਤ ਨਾਲ ਜ਼ਿੰਦਗੀ ਜਿਉਣ ਵਾਲੇ ਜਨਮ ਮਰਨ ਤੋਂ ਮੁਕਤ ਮਹਾਨ ਲੋਕ ਬਹੁਤ ਵਿਰਲੇ ਹੁੰਦੇ ਹਨ। ਏਥੇ ਜੁਗਤ ਸ਼ਬਦ ਦਾ ਜਿਸ ਵਿਧੀ ਨਾਲ ਸਤਿਗੁਰਾਂ ਨੇ ਪ੍ਰਯੋਗ ਕੀਤਾ ਹੈ ਉਹ ਕਮਾਲ ਦੀ ਧਰਮ ਦੀ ਯਾਤਰਾ ਦੀ ਕਲਾਕਾਰੀ ਹੈ। ਅੱਗੇ ਪੰਜਵੇਂ ਗੁਰੂ ਨਾਨਕ ਰਾਗ ਦੇਵਗੰਧਾਰੀ ਵਿੱਚ ਜੁਗਤ ਸ਼ਬਦ ਦਾ ਪ੍ਰਯੋਗ ਨਿਮਰਤਾ ਵਜੋਂ ਕਰਦੇ ਹਨ ਕਿ ਇਸ ਅਤੀ ਦੁਸਤਰ ਮਾਯਾ ਰੂਪੀ ਸੰਸ਼ਾਰ ਨੂੰ ਤਰਨ ਦਾ ਮੈਂ ਕੋਈ ਗੁਣ ਨਹੀਂ ਜਾਣਦਾ ਇਸ ਮਾਇਆ ਦੇ ਮਹਾਂਸਾਗਰ ਤੋਂ ਪਾਰ ਲੰਘਣ ਲਈ ਕਿਹੋ ਜਿਹੀ ਨੌਕਾ, ਚੱਪੂ ਜਾਂ ਮਲਾਹ ਹੋਣ ਇਸਦਾ ਸਾਨੂੰ ਗਿਆਨ ਨਹੀਂ। ਪਰ ਜਦੋਂ ਮੈਂ ਆਪਣੇ ਪਰਮ ਸਤਿਗੁਰੂ ਦੇ ਚਰਨੀਂ ਆ ਪਿਆ ਤਾਂ ਮੇਰੇ ਅੰਦਰੋਂ ਦੁਰਾਸ਼ਾ ਭਾਵ ਮੰਦ ਵਾਸਨਾ ਦੂਰ ਹੋ ਗਈ ਤੇ ਪਰਮੇਸ਼ਵਰ ਦੇ ਨਾਮ ਦੇ ਸਹਾਰੇ ਮੈਂ ਇਸ ਮਾਇਆ ਦੇ ਜਾਲ ਜੰਜਾਲ ਰੂਪੀ ਭੰਵਰਾਂ ਅਤੇ ਲਹਿਰੀਆਂ ਤੋਂ ਪਾਰ ਲੰਘ ਗਿਆ। ਇਹ

ਗੱਲ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਵੀ ਗੀਤਾ ਵਿੱਚ ਆਖਦੇ ਹਨ ਕਿ ਇਹ ਮੇਰੀ ਤ੍ਰਿਗੁਣਮਈ ਮਾਇਆ ਰੂਪੀ ਨਦੀ ਨੂੰ ਤਰਨਾ ਬਹੁਤ ਹੀ ਦੁਸ਼ਕਰ, ਔਖਾ ਜਾਂ ਕਠਿਨ ਹੈ ਪਰ ਜੋ ਲੋਕ ਉਸ ਪਰਮ ਪਿਤਾ ਪ੍ਰਮਾਤਮਾ ਦੀ ਸ਼ਰਨ ਵਿੱਚ ਚਲੇ ਜਾਂਦੇ ਹਨ, ਆਪਣੇ ਗਿਆਨ, ਗੁਣ ਜਾਂ ਬੁੱਧੀ ਬਲ ਦੇ ਅਹੰਕਾਰ ਨੂੰ ਤਿਆਗ ਦਿੰਦੇ ਹਨ, ਉਹ ਇਸ ਸੰਸਾਰ ਸਾਗਰ ਤੋਂ ਜਲਦੀ ਹੀ ਪਾਰ ਹੋ ਜਾਂਦੇ ਹਨ। ਏਸੇ ਤਰ੍ਹਾਂ ਜੁਗਤ ਸ਼ਬਦ ਦਾ ਪ੍ਰਯੋਗ ਭਗਤ ਧੰਨਾ ਜੀ ਵੀ ਰਾਗ ਆਸਾ ਵਿੱਚ ਬਾਖ਼ੂਬੀ ਕਰਦੇ ਹਨ :

*"ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥......*
*(ਪੰਨਾ ੪੮੭)"*

ਇਸਦਾ ਭਾਵ ਹੈ ਮਾਯਾ ਦੇ ਮੋਹ ਵਿੱਚ ਭਟਕਦਿਆਂ ਜੀਵ ਦੇ ਕਈ ਜਨਮ ਗੁਜ਼ਰ ਜਾਂਦੇ ਹਨ। ਸਰੀਰ ਦਾ ਨਾਸ਼ ਹੋ ਜਾਂਦਾ ਹੈ। ਖਿਨਭੰਗੁਰ ਧਨ ਵੀ ਸਾਥ ਛੱਡ ਦਿੰਦਾ ਹੈ ਪਰ ਇਹ ਪਦਾਰਥਾਂ ਦਾ ਲੋਭੀ, ਕਾਮ ਵਾਸਨਾ ਦੇ ਰੰਗ ਵਿੱਚ ਰੰਗਿਆ ਉਸ ਆਤਮ ਧਨ ਰੂਪੀ ਅਨਮੋਲ ਹੀਰੇ ਨੂੰ ਭੁੱਲ ਜਾਂਦਾ ਹੈ। ਇਸਨੂੰ ਇਸ ਮਾਇਆ ਮੋਹਨੀ ਦੇ ਚੱਕਰ ਵਿੱਚ ਫਸੇ ਨੂੰ ਜ਼ਹਿਰ ਦੇ ਫਲ ਮਿੱਠੇ ਲੱਗਣ ਲੱਗ ਜਾਂਦੇ ਹਨ। ਇਹ ਅਗਿਆਨੀ ਪੰਛੀ ਜਨਮ ਮਰਨ ਦੇ ਤਾਣੇ ਨੂੰ ਨਹੀਂ ਸਮਝਦਾ। ਭਗਤ ਜੀ ਆਖਦੇ ਹਨ ਕਿ ਹੇ ਮੇਰੇ ਮਨ ! ਤੂੰ ਜੀਵਨ ਦੀ ਜੁਗਤ ਨੂੰ ਸਮਝਿਆ ਨਹੀਂ ਤ੍ਰਿਸ਼ਨਾ ਦੀ ਅੱਗ ਦਾ, ਯਮਾਂ ਦੇ ਜਾਲ ਦਾ ਤੈਨੂੰ ਪਤਾ ਨਹੀਂ, ਕਾਲ ਦੀ ਫਾਹੀ ਤੇਰੇ ਗਲ ਵੱਲ ਵਧ ਰਹੀ ਹੈ, ਤੂੰ ਵਿਸ਼ਿਆਂ ਰੂਪੀ ਜ਼ਹਿਰ ਦੇ ਫਲ ਹੀ ਇਕੱਠੇ ਕਰਦਾ ਰਿਹਾ, ਤੂੰ ਉਸ ਪਰਮ ਪੁਰਖ ਰੂਪੀ ਅਮਰ ਫਲ ਨੂੰ ਭੁੱਲ ਗਿਆ। ਜਿਸ ਜਿਗਿਆਸੂ ਨੂੰ ਗੁਰੂ ਨੇ ਗਿਆਨ ਦੀਆਂ ਸਲਾਈਆਂ ਪਾਕੇ ਉਸਦੇ ਅੱਗੇ ਸੱਚ ਝੂਠ ਦਾ ਫਰਕ ਸਪੱਸ਼ਟ ਕਰ ਦਿੱਤਾ, ਉਸਦੀ ਸੁਰਤ ਨਿਰੰਕਾਰ ਦੇ ਚਰਨਾਂ ਵਿੱਚ ਜੁੜ ਗਈ। ਸਤੋਗੁਣੀ ਸ਼ਰਧਾ ਦਾ ਪ੍ਰਵਾਹ ਵਹਿ ਤੁਰਿਆ, ਮਨ ਪਿਆਰੇ ਨਾਲ ਜੁੜ ਗਿਆ। ਪ੍ਰੇਮ ਕਰਨ ਵਾਲਾ ਪ੍ਰੇਮੀ ਅਤੇ ਕਰਨ ਯੋਗ ਪ੍ਰੀਤਮ ਇੱਕ ਹੋ ਗਏ। ਤਾਲਿਬ ਮਤਲੂਬ ਅਤੇ ਮਤਲੂਬ ਤਾਲਿਬ ਹੋ ਗਿਆ। ਪ੍ਰਭੂ ਪਿਆਰ ਦਾ ਰੰਗ ਚੜ੍ਹ ਗਿਆ, ਆਤਮ ਸੁੱਖ ਦੇ ਸਰੋਵਰ ਮਿਲ ਗਏ। ਮਾਇਆ ਦੀ ਛਾਇਆ ਜਾਂ ਅਗਿਆਨ ਭਰਮ ਦੇ ਭੂਤ ਭੱਜ ਗਏ। ਬੰਧਨ ਮੁਕਤੀ ਦਾ ਪਦ ਪ੍ਰਾਪਤ ਹੋ ਗਿਆ। ਸਰਵ ਵਿਆਪਕ ਦੇ ਗਿਆਨ ਦੀ ਪ੍ਰਚੰਡ ਜੋਤ ਅੰਦਰ ਜਲ ਉੱਠੀ ਜਿਸ ਕਰਕੇ ਮਾਇਆ ਤੋਂ ਨਾ ਛਲੇ ਜਾਣ ਵਾਲੇ ਮਾਇਆਪਤੀ ਦੀ ਪਹਿਚਾਣ ਹੋ ਗਈ। ਅੰਤ ਵਿੱਚ ਧੰਨਾ ਜੀ ਆਖਦੇ ਹਨ ਕਿ ਮੈਨੂੰ ਹੁਣ ਉਹ ਨਾਮ ਰੂਪ ਧਨ ਲੱਭ ਗਿਆ ਹੈ ਜਿਸਦੇ ਆਸਰੇ ਸਾਰੀ ਸ੍ਰਿਸ਼ਟੀ ਟਿਕੀ ਹੈ ਹੁਣ ਮੈਂ ਵੀ ਸੰਤ ਰੂਪ ਸਹੇਲੀ ਸੁਹਾਗਣਾਂ

ਨੂੰ ਮਿਲਕੇ ਆਪਣੇ ਪ੍ਰਭੂ ਵਿੱਚ ਲੀਨ ਹੋ ਗਿਆ ਹਾਂ ਅਤੇ ਏਸੇ ਤਰ੍ਹਾਂ ਦੀ ਜੀਵਨ ਜੁਗਤ ਨੂੰ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ "ਯੁਕਤਿ ਕਾ ਟੋਪ" ਆਖਦੇ ਹਨ। ਗੁਰੂ ਦਾ ਉਪਦੇਸ਼ ਜਾਂ ਨਿਗਮਾਗਮ ਭਾਵ ਵੇਦ ਸ਼ਾਸਤਰ ਦਾ ਸਿਧਾਂਤ ਅਥਵਾ ਸਤਿਗੁਰਾਂ ਦੇ ਮੁੱਖ ਤੋਂ ਨਿੱਕਲੇ ਪਵਿੱਤਰ ਇਲਾਹੀ ਅਤੇ ਅਗੰਮੀ ਬੋਲਾਂ ਨੂੰ ਉਹਨਾਂ ਨੇ ਗੁਰਮੁਖੀ ਬੋਲੀ ਆਖਿਆ ਹੈ। ਭਾਵੇਂ ਪੰਜਾਬੀ ਭਾਸ਼ਾ ਨੂੰ ਵੀ ਗੁਰਮੁਖੀ ਬੋਲੀ ਆਖਿਆ ਜਾਂਦਾ ਹੈ। ਪਰ ਜਿਹੜੀ ਮੰਜ਼ਲ ਉੱਪਰ ਪਹੁੰਚ ਕੇ ਬਾਬਾ ਜੀ ਨੇ ਇਹ ਮਾਤਰਾ ਬਾਣੀ ਦੇ ਪਦ ਉਚਾਰਨ ਕੀਤੇ ਹਨ। ਇਹ ਦੁਨੀਆਂ ਵਿੱਚ ਬੋਲੀਆਂ ਜਾਣ ਵਾਲੀਆਂ ਬੋਲੀਆਂ ਤੋਂ ਬਹੁਤ ਉੱਪਰ ਦੀ ਗੱਲ ਹੈ। ਇਹ ਅਗੰਮ ਦੀ ਖੇਡ ਹੈ ਤੇ ਗਗਨ ਮੰਡਲ ਦੇ ਨਜ਼ਾਰੇ ਹਨ। ਇੰਨਾਂ ਦੇ ਭਾਵ ਬਹੁਤ ਹੀ ਗਹਿਰੇ ਹਨ। ਇਹਨਾਂ ਦੀ ਸਮਝ ਓਸੇ ਨੂੰ ਹੀ ਹੋ ਸਕਦੀ ਹੈ ਜਿਸਦੇ ਅੰਦਰ ਆਪਣੇ ਬਚਨਾਂ ਦਾ ਪ੍ਰਕਾਸ਼ ਖ਼ੁਦ ਦੀਨ ਦਿਆਲ, ਦਯਾ ਦੇ ਸਾਗਰ ਬਾਬਾ ਜੀ ਆਪ ਹੀ ਕਰਨ।

*"ਧਰਮ ਕਾ ਚੋਲਾ ਸੱਤਯ ਕੀ ਸੇਲੀ।*
*ਮਰਯਾਦਾ ਮੇਖਲੀ ਲੈ ਗਲੇ ਮੇਲੀ॥"*

ਧਰਮ ਦੀ ਮਹਾਨਤਾ ਇਸ ਗੱਲ ਤੋਂ ਜਾਣੀ ਜਾਂਦੀ ਹੈ ਕਿ ਸਾਕਸ਼ਾਤ ਨਾਰਾਯਣ ਦਾ ਸਰੂਪ ਭਗਵਾਨ ਸ਼੍ਰੀ ਕ੍ਰਿਸ਼ਨ ਆਪਣੇ ਅਵਤਾਰ ਦਾ ਕਾਰਨ ਗੀਤਾ ਵਿੱਚ ਧਰਮ ਦੀ ਸਥਾਪਨਾ, ਸਾਧੂਆਂ ਦੀ ਰੱਖਿਆ ਅਤੇ ਦੁਸ਼ਟਾਂ ਦਾ ਵਿਨਾਸ਼ ਦੱਸਦੇ ਹਨ।

*"परित्राणाय साधूनां विनाशाय च दुष्कृताम्।*
*धर्म संस्थापनार्थाय सम्भवामि युगे यूगे। ।(ਗੀਤਾ ੪-੮)*

ਚੜ੍ਹਦੀ ਕਲਾ ਦੇ ਪੁੰਜ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਪ੍ਰਿਥਵੀ ਉੱਪਰ ਪਧਾਰਨ ਦਾ ਕਾਰਨ ਧਰਮ ਹੀ ਦੱਸਦੇ ਹਨ। ਉਹਨਾਂ ਦੇ ਮੁੱਖਵਾਕ ਹਨ ਕਿ ਮੈਨੂੰ ਅਕਾਲ ਪੁਰਖ ਨੇ ਹੁਕਮ ਕਰਦਿਆਂ ਇਹ ਬਚਨ ਕਹੇ :

*"ਮੈਂ ਅਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕੱਹ ਸਾਜਾ।*
*ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ।*
*ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖਿਯਨ ਪਕਰਿ ਪਛਾਰੋ॥"*

ਜਿਸਦਾ ਅਰਥ ਹੈ ਕਿ ਨਿਰੰਕਾਰ ਨੇ ਆਪਣੇ ਲਾਡਲੇ ਸਪੂਤ ਨੂੰ ਆਖਿਆ ਕਿ ਮੈਂ ਤੈਨੂੰ ਧਰਮ ਦੇ ਵਿਸਥਾਰ, ਪ੍ਰਚਾਰ, ਸੁਧਾਰ ਅਤੇ ਰੱਖਿਆ ਵਾਸਤੇ ਭੇਜ ਰਿਹਾ ਹਾਂ। ਤੁਸੀਂ ਸਾਧੂ ਸੰਤ, ਗੁਰਮੁਖ ਅਤੇ ਭਗਤ ਜਨਾਂ ਦਾ ਉੱਧਾਰ ਜਾਂ ਕਲਿਆਣ ਕਰਨਾ ਹੈ। ਦੁਸ਼ਟਾਂ, ਦੋਖੀਆਂ ਅਤੇ ਦੁਰਜਨਾਂ ਨੂੰ ਪਕੜ ਪਕੜ ਕੇ ਪਛਾੜਨਾ, ਫਿਟਕਾਰਨਾ, ਸੁਧਾਰਨਾ ਅਤੇ ਮਾਰਨਾ ਹੈ। ਵਿਆਕਰਣ ਦੀ ਰੀਤੀ ਨਾਲ ਇਸ ਧਰਮ ਸ਼ਬਦ ਦੀ ਵਿਆਖਿਆ ਕਰੀਏ ਤਾਂ ਧਾਰਨ ਅਰਥ ਵਾਲੀ ਧ੍ਰਿਞ੍ ਧਾਤੂ ਨੂੰ ਘਞ੍ ਪ੍ਰੱਤਯਯ ਕਰਨ ਨਾਲ ਇਸ ਸ਼ਬਦ ਦੀ ਵਿਉਤਪੱਤੀ ਹੁੰਦੀ ਹੈ। ਭਾਵ ਜਿਸਦੇ ਦੁਆਰਾ ਧਾਰਨ ਕੀਤਾ ਜਾਵੇ ਜਾਂ ਜੋ ਸ੍ਰਿਸ਼ਟੀ ਨੂੰ ਧਾਰਨ ਕਰਦਾ ਹੈ। ਸਿਰਫ ਕਿਸੇ ਪਿੰਡ, ਸ਼ਹਿਰ, ਸੂਬੇ ਜਾਂ ਦੇਸ਼ ਦੀ ਕਲਿਆਣ ਕਰਨ ਵਾਲਾ ਧਰਮ ਨਹੀਂ ਬਲਕਿ ਜਿਹੜਾ ਸਾਰੇ ਸੰਸਾਰ ਦੇ ਲਈ ਮੰਗਲਕਾਰੀ ਹੋਵੇ, ਜਿਸ ਨਾਲ ਹਰ ਪ੍ਰਾਣੀ ਦਾ ਪਾਲਣ ਪੋਸ਼ਣ ਅਤੇ ਰੱਖਿਆ ਹੁੰਦੀ ਹੋਵੇ, ਉਹ ਧਰਮ ਹੈ। ਮਹਾਂਭਾਰਤ ਦੇ ਅਨੁਸਾਰ ਜੋ ਧਾਰਨ ਕਰਦਾ ਹੈ ਉਹ ਧਰਮ ਹੈ। ਜੋ ਪ੍ਰਾਣੀ ਮਾਤਰ ਨੂੰ ਧਾਰਨ ਕਰਨ ਦੀ ਯੋਗਤਾ ਰੱਖਦਾ ਹੋਵੇ ਉਹ ਧਰਮ ਹੈ। ਉਂਝ ਧਰਮ ਦੇ ਅਨੇਕ ਅਰਥ

ਹਨ। ਜਿਵੇਂ ਧਰਮ ਇੱਕ ਨਿਯਮ ਹੈ, ਫ਼ਰਜ਼ ਹੈ ਅਤੇ ਜ਼ਿੰਮੇਵਾਰੀ ਹੈ। ਕਰਤੱਵ ਦਾ ਪਾਲਣ ਜਾਂ ਡਿਊਟੀ। ਅੰਮ੍ਰਿਤ ਵੇਲੇ ਜਦੋਂ ਪੰਛੀ ਮਿੱਠੇ ਗੀਤ ਗਾਉਂਦੇ ਹਨ ਤਾਂ ਉਹ ਉਨ੍ਹਾਂ ਦਾ ਧਰਮ ਹੈ। ਸੁਭਾ ਸਵੇਰੇ ਜਿਹੜੀ ਮੰਦ ਮੰਦ ਸੁਗੰਧੀਆਂ ਨਾਲ ਭਰੀ ਠੰਢੀ ਠੰਡੀ ਹਵਾ ਚਲੱਦੀ ਹੈ ਜੋ ਰੁੱਖਾਂ, ਬ੍ਰਿਖਾਂ, ਵੇਲਾਂ ਅਤੇ ਭੰਵਰਿਆਂ ਨੂੰ ਜਾਨੋ ਸਰਗਮ ਦਾ ਪਾਠ ਪੜ੍ਹਾ ਜਾਂਦੀ ਹੈ ਉਹ ਸੀਤਲ, ਸੁਗੰਧ, ਮੰਦ (ਭਾਵ ਹੌਲੀ ਹੌਲੀ ਵਗਣਾ) ਵਾਯੂ ਦਾ ਧਰਮ ਹੈ। ਸਮਾਜ ਦੀਆਂ ਅਨੇਕ ਰੀਤਾਂ ਅਤੇ ਨੀਤੀਆਂ ਨੂੰ ਵੀ ਧਰਮ ਆਖਿਆ ਜਾਂਦਾ ਹੈ। ਜਿਹੜਾ ਸਭ ਦੇ ਮੰਨਣ ਯੋਗ ਸਤਿਗੁਣ ਪ੍ਰਧਾਨ ਧਰਮ ਹੈ। ਉਸਦੀ ਵਿਆਖਿਆ ਗੀਤਾ ਦੇ ੧੬ਵੇਂ ਅਧਿਆਏ ਵਿੱਚ ਭਗਵਾਨ ਸ਼੍ਰੀ ਕ੍ਰਿਸ਼ਨ ਕਰਦੇ ਹਨ।

*"अभयं सत्त्वसंशुद्धिर्ज्ञानयोगव्यवस्थितिः।*
*दानं दमशच यज्ञशच स्वाध्यायस्तप आजवर्म्।।*
*अहिंसा सत्यमक्रोधस्त्यागः शान्तिरपैशूनम्।*
*दया भूतेष्वलोलुप्त्वं मार्दवं ह्रीरचापलम्। ।(गीता 16-1,2)*

ਨਿਰਭੈਅਤਾ ਭਾਵ ਨਾ ਕਿਸੇ ਨੂੰ ਭੈ ਦੇਣਾ ਨਾ ਖ਼ੁਦ ਭੈ-ਭੀਤ ਹੋਣਾ। ਅੰਦਰੋਂ ਬਾਹਰੋਂ ਪਵਿੱਤਰਤਾ, ਇੰਦਰੀਆਂ ਦਾ ਦਮਨ, ਦਾਨ, ਯੱਗ, ਵੇਦ ਜਾਂ ਗੁਰਬਾਣੀ ਦਾ ਪਾਠ, ਪੂਜਾ, ਅਰਾਧਨਾ, ਸਰਲਤਾ, ਅਹਿੰਸਾ, ਯਥਾਰਥ ਅਤੇ ਮਿੱਠੀ ਬੋਲੀ, ਕ੍ਰੋਧ ਨਾ ਕਰਨਾ, ਤਿਆਗ ਭਾਵ ਮਨ ਨੂੰ ਸ਼ਾਂਤ ਰੱਖਣਾ, ਕਿਸੇ ਦੀ ਨਿੰਦਿਆਂ ਨਾ ਕਰਨਾ ਤੇ ਨਾ ਸੁਣਨਾ, ਦਯਾ, ਪਦਾਰਥਾਂ ਦੀ ਪਕੜ ਨਾ ਕਰਨਾ, ਕੋਮਲਤਾ, ਲੋਕ ਲਾਜ ਦਾ ਪਾਲਣ, ਤੇਜਵਾਨ ਹੋਣਾ, ਖਿਮਾ, ਧੀਰਜ, ਅਹੰਕਾਰ ਦਾ ਤਿਆਗ ਅਤੇ ਨਿਮਰਤਾ ਆਦਿ ਸ਼ੁੱਭ ਗੁਣ ਧਾਰਨ ਕਰਨੇ ਵੀ ਧਰਮ ਦੇ ਹੀ ਹਿੱਸੇ ਹਨ। ਬ੍ਰਹਮ ਵੈਵਰਤ ਪੁਰਾਣ ਵਿੱਚ ਮਹਾਂਰਿਸ਼ੀ ਵੇਦਵਿਆਸ ਧਰਮ ਦੇ ਨਿਵਾਸ ਅਸਥਾਨ ਦਾ ਜਿੱਥੇ ਜ਼ਿਕਰ ਕਰਦੇ ਹਨ ਉਸ ਪ੍ਰਸੰਗ ਵਿੱਚ ਧਰਮ ਦੀ ਬਹੁਤ ਹੀ ਸੁੰਦਰ ਵਿਆਖਿਆ ਵੇਖਣ ਨੂੰ ਮਿਲਦੀ ਹੈ। ਭਗਵਾਨ ਦੇ ਸੰਪੂਰਨ ਭਗਤਾਂ ਦੇ, ਸਾਧੂ, ਬ੍ਰਹਮਚਾਰੀਆਂ, ਪਤੀਵਰਤਾ ਇਸਤਰੀ, ਗਿਆਨੀ ਪੁਰਸ਼, ਧਰਮਸ਼ੀਲ ਰਾਜਾ, ਸ਼੍ਰੇਸ਼ਠ ਬਾਣੀਆਂ, ਗਊਸ਼ਾਲਾ, ਧਰਮ ਅਨੁਸਾਰ ਵਿਆਹ, ਮੰਦਰ, ਸਤਿਪੁਰਖਾਂ ਦੇ ਘਰ, ਵੇਦ ਪੜ੍ਹਾਏ ਜਾਣ ਵਾਲੀ ਪਾਠਸ਼ਾਲਾ, ਧਰਮ ਸਭਾ, ਭਗਵਾਨ ਦੇ ਗੁਣ ਕੀਰਤਨ ਦਾ ਅਸਥਾਨ, ਜਪ, ਤਪ ਪੂਜਾ, ਪਾਠ ਵਾਲਾ ਅਸਥਾਨ ਇਹ ਸਭ ਧਰਮ ਦੇ ਨਿਵਾਸ ਅਸਥਾਨ ਦੱਸੇ ਗਏ ਹਨ। ਧਰਮ ਕਿੱਥੇ ਨਹੀ ਜਾਂਦਾ ਹੁਣ ਉਹਨਾਂ ਥਾਂਵਾਂ ਦੇ ਨਾਂ ਵੀ ਸੁਣੋ। ਦੁਰਾਚਾਰੀ- ਅਨਾਚਾਰੀ- ਵਿਭਚਾਰੀ ਨਰ ਤੇ ਨਾਰੀਆਂ ਦੇ ਘਰ, ਹੱਤਿਆਰੇ, ਦੁਸਟ, ਸਾਧੂਆਂ ਦੇ ਨਿੰਦਕ, ਦੂਜੇ ਦਾ ਧਨ ਹੜੱਪਣ ਵਾਲੇ, ਠੱਗ, ਚੋਰ, ਵੇਸਵਾਵਾਂ ਦੇ ਕੋਠੇ, ਜੂਆ ਘਰ,ਸ਼ਰਾਬਖਾਨੇ,ਮਾਸ ਖਾਣ-ਵੇਚਣ ਵਾਲੇ ਅਤੇ ਮਾਸ ਖਾਣ ਲਈ ਜਾਨਵਰਾਂ ਨੂੰ ਮਾਰਨ ਵਾਲੇ ਗਊਘਾਤੀ, ਵਿਦਵਾਨ ਲੋਕਾਂ ਦਾ ਸਨਮਾਨ ਨਾ ਕਰਨ ਵਾਲੇ,ਪਾਖੰਡੀ,ਝੂਠ-ਮੂਠ ਦੇ ਗੁਰੂ,ਸਾਧੂ ਦਾ ਭੇਸ ਕਰਕੇ ਨਿੰਦਣ ਯੋਗ ਵਿਹਾਰ ਅਤੇ ਕਾਰੋਬਾਰ ਕਰਨ ਵਾਲੇ, ਪਾਪ ਦੀ

ਕਮਾਈ ਨਾਲ ਬਣੇ ਮਹਿਲ, ਧੀ- ਭੈਣ ਅਤੇ ਪਤਨੀ ਨੂੰ ਵੇਚਣ ਵਾਲੇ, ਮਿੱਤਰ ਧ੍ਰੋਹੀ, ਅਕ੍ਰਿਤਘਣ, ਸੱਚਾਈ ਦੇ ਵਿਰੋਧੀ, ਵਿਸ਼ਵਾਸਘਾਤੀ, ਸ਼ਰਨ ਵਿੱਚ ਆਏ ਦੀ ਰੱਖਿਆ ਨਾ ਕਰਨ ਵਾਲੇ, ਝੂਠੇ, ਅਭਿਮਾਨੀ ਤੇ ਕ੍ਰੋਧੀ ਲੋਕ ਅਤੇ ਪੈਸੇ ਲੈ ਕੇ ਗਲਤ ਗਵਾਹੀ ਦੇਣ ਵਾਲੇ ਲੋਕਾਂ ਦੇ ਘਰਾਂ ਵਿੱਚ ਧਰਮ ਪ੍ਰਵੇਸ਼ ਨਹੀਂ ਕਰਦਾ। ਵੇਖੋ ਉੱਪਰ ਲਿਖੇ ਪੁਰਾਣ ਦੇ ਸ਼੍ਰੀ ਕ੍ਰਿਸ਼ਨ ਜਨਮ ਖੰਡ ਦਾ ੪੨ਵਾਂ ਅਧਿਆਇ। ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਧਰਮ ਉਹ ਹੈ ਜੋ ਸਾਰੇ ਵਿਸ਼ਵ ਲਈ ਸਾਂਝਾ ਹੋਵੇ। ਗੁਰਬਾਣੀ ਦਾ ਕਥਨ ਹੈ

*"ਧੌਲੁ ਧਰਮੁ ਦਇਆ ਕਾ ਪੂਤੁ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥ (ਪੰਨਾ ੩)"*

ਜਿਸਦਾ ਭਾਵ ਕਿ ਧਰਮ ਇੱਕ ਉਹ ਸ਼ੁੱਧ ਵਸਤੂ ਹੈ ਜੋ ਦਯਾ ਤੋਂ ਪੈਦਾ ਹੁੰਦੀ ਹੈ। ਇਸ ਲਈ ਅਸੀਂ ਵੇਖਦੇ ਹਾਂ ਕਿ ਧਰਮ ਨੂੰ ਮਜ਼੍ਹਬ, ਦੀਨ, ਮੱਤ ਅਤੇ ਸੰਪਰਦਾਇ ਆਦਿ ਅਨੇਕਾਂ ਭਾਗਾਂ ਵਿੱਚ ਵੰਡਣਾ ਦਰੁਸਤ ਨਹੀਂ। ਇਹ ਸਾਡੇ ਵਿਅਕਤੀਗਤ ਜਾਂ ਸਾਮਾਜਿਕ ਵਿਸ਼ਵਾਸ ਹੋ ਸਕਦੇ ਹਨ ਪਰ ਧਰਮ ਦੀ ਸ਼ੁੱਧ ਵਿਆਖਿਆ ਇਹਨਾਂ ਗੱਲਾਂ ਦੇ ਘੇਰੇ ਵਿੱਚ ਨਹੀਂ ਆਉਂਦੀ। ਕਿਸੇ ਜਾਤੀ ਦੇ ਰਸਮ ਰਿਵਾਜ, ਕੁਲ ਧਰਮ ਅਥਵਾ ਉਸ ਏਰੀਏ ਦੇ ਰਹੁ ਰੀਤ ਨੂੰ ਵੀ ਧਰਮ ਆਖਣਾ ਜਾਇਜ਼ ਨਹੀਂ। ਉਂਝ ਧਰਮ ਦੇ ਅਰਥ ਭਾਵੇਂ ਬਹੁਤ ਵਿਆਪਕ ਹਨ ਪਰ ਉਹਨਾਂ ਦਾ ਧਰਮ ਦੀ ਸਰਵ ਅੰਗ ਸੰਪੂਰਨ ਵਿਆਖਿਆ ਨਾਲ ਸੰਬੰਧ ਨਹੀਂ ਜੋੜਿਆ ਜਾ ਸਕਦਾ।ਉਹ ਉਹਨਾਂ ਵਰਗ ਵਿਸ਼ੇਸ਼ ਦੇ ਲੋਕਾਂ ਦੇ ਫ਼ਰਜ਼ ਹਨ ਜਿਵੇਂ ਕਿ ਬ੍ਰਾਹਮਣ-ਖੱਤਰੀ-ਵੈਸ਼-ਸ਼ੂਦਰ-ਲੁਹਾਰ-ਤਰਖਾਣ-ਘੁਮਿਆਰ-ਬ੍ਰਹਮਚਾਰੀ-ਗ੍ਰਿਹਸਥ-ਵਾਣਪ੍ਰਸਥ-ਸੰਨਿਆਸ-ਰਾਜਨੀਤੀ ਆਦਿ ਦੇ ਨਾਲ ਵੀ ਭਾਵੇਂ ਧਰਮ ਸ਼ਬਦ ਜੋੜਿਆ ਜਾਂਦਾ ਹੈ ਪਰ ਉਹ ਵਿਸ਼ਵ ਧਰਮ ਨਹੀਂ ਹੋ ਸਕਦਾ। ਕੁਝ ਲੋਕਾਂ ਨੇ ਹਿੰਦੂ, ਜੈਨੀ, ਬੋਧੀ, ਸਿੱਖ, ਈਸਾਈ, ਮੁਸਲਮਾਨ ਆਦਿ ਮਜ਼੍ਹਬਾਂ ਦੇ ਅਕੀਦਿਆਂ ਜਾਂ ਵਿਸ਼ਵਾਸਾਂ ਨੂੰ ਧਰਮ ਆਖਿਆ ਹੈ ਜੋ ਉਹਨਾਂ ਦੇ ਆਪਣੇ ਵਿਸ਼ਵਾਸਾਂ ਦੇ ਅਰਥਾਂ ਤੱਕ ਹੀ ਮੰਨਣ ਯੋਗ ਹਨ। ਅਸਲ ਵਿੱਚ ਧਰਮ ਤਾਂ ਉਹ ਚੀਜ਼ ਹੈ ਜੋ ਸਦਾਚਾਰ ਤੇ ਸ਼ਿਸ਼ਟਾਚਾਰ ਦੇ ਪੱਖੋਂ ਸਾਰੀ ਮਨੁੱਖਤਾ ਦੇ ਭਲੇ ਦਾ ਸੂਚਕ ਹੋਵੇ। ਇਸ ਧਾਰਨਾ ਤੋਂ ਵਿਪਰੀਤ ਜੇ ਕੋਈ ਧਰਮ ਦੀ ਗੱਲ ਕਰਦਾ ਹੈ ਤਾਂ ਜਾਂ ਤਾਂ ਉਸਦੇ ਅਰਥ ਹੋਰ ਹਨ ਜਾਂ ਉਸਨੇ ਧਰਮ ਨੂੰ ਸਮਝਿਆ ਹੀ ਨਹੀਂ। ਜਿਵੇਂ ਅਗਨੀ ਦਾ ਧਰਮ ਗਰਮੀ ਹੈ, ਸੂਰਜ ਦਾ ਧਰਮ ਪ੍ਰਕਾਸ਼ ਤੇ ਤਾਪ ਹੈ। ਜਲ ਦਾ ਧਰਮ ਮਿੱਠਾਪਣ ਤੇ ਸ਼ੀਤਲਤਾ ਹੈ ਪਰ ਇਹ ਧਰਮ ਦੇ ਮੂਲ ਭੂਤ ਸਿਧਾਂਤ ਨਹੀਂ। ਇਹ ਪਦਾਰਥਿਕ ਨਿਯਮ ਹਨ। ਅੱਜਕਲ੍ਹ ਜੋ ਅਨੀਤੀ, ਅਨਾਚਾਰ, ਚੋਰੀ, ਰਿਸ਼ਵਤ, ਦੁਰਗੁਣ ਸਮਾਜ ਦੀਆਂ ਬੁਨਿਆਦੀ ਜੜ੍ਹਾਂ ਨੂੰ ਖੋਖਲੇ ਕਰ ਰਹੇ ਹਨ ਇਸਦਾ ਕਾਰਨ ਧਾਰਮਿਕ ਸਿੱਖਿਆ ਦੀ ਕਮੀ ਹੈ। ਪਰ ਅਸੀਂ ਵੇਖਦੇ ਹਾਂ ਕਿ ਅੱਜ ਕੱਲ੍ਹ ਸਕੂਲਾਂ ਕਾਲਜਾਂ ਵਿੱਚ ਇਹਨਾਂ ਨਿਯਮਾਂ ਦੀਆਂ ਕਿਵੇਂ ਧੱਜੀਆਂ ਉੱਡ ਰਹੀਆਂ ਹਨ। ਕਿਸੇ ਹੋਰ ਵਿਦਿਆਰਥੀ ਦੇ ਅਸਥਾਨ ਉੱਪਰ ਕੋਈ ਦੂਜਾ

ਵਿਦਿਆਰਥੀ ਬੈਠ ਕੇ ਪੇਪਰ ਦੇਵੇ ਜਾਂ ਇੱਕ ਲਾਇਕ ਬੱਚਾ ਨਕਲ ਨਾ ਮਾਰਨ ਕਰਕੇ ਪਿੱਛੇ ਰਹਿ ਜਾਵੇ ਤੇ ਦੂਜਾ ਰਾਜਨੀਤੀ ਪੈਸਾ ਅਫਸਰਸ਼ਾਹੀ ਜਾਂ ਦਾਦਾਗਿਰੀ ਦੇ ਜ਼ੋਰ ਉੱਪਰ ਪਹਿਲੇ ਅਸਥਾਨ ਉੱਪਰ ਆ ਜਾਵੇ ਤਾਂ ਇਸ ਪ੍ਰਕਾਰ ਦੇ ਦੇਸ਼ ਦੀ ਦਸ਼ਾ ਅੱਗੇ ਚੱਲ ਕੇ ਕੀ ਹੋਵੇਗੀ ਇਹ ਸ਼ਾਇਦ ਅੱਜ ਦਾ ਪੜ੍ਹਿਆ ਲਿਖਿਆ ਸਮਾਜ ਮਹਿਸੂਸ ਹੀ ਨਹੀਂ ਕਰ ਰਿਹਾ। ਜੇ ਸਕੂਲਾਂ ਵਿੱਚ ਧਾਰਮਿਕ ਸਿੱਖਿਆ ਦੀ ਗੱਲ ਕਰਦੇ ਹਾਂ ਤਾਂ ਵੱਡੇ ਲੋਕਾਂ ਦਾ ਇੱਕੋ ਇੱਕ ਉੱਤਰ ਹੈ ਕਿ ਹਿੰਦੁਸਤਾਨ ਵਿੱਚ ਅਨੇਕਾਂ ਧਰਮ ਹਨ ਇਸ ਲਈ ਏਥੇ ਧਰਮ ਨੂੰ ਸਿੱਖਿਆ ਵਿੱਚ ਸ਼ਾਮਿਲ ਨਹੀਂ ਕੀਤਾ ਜਾ ਸਕਦਾ। ਪਰ ਉਹਨਾਂ ਦੀ ਇਸ ਗੱਲ ਵਿੱਚੋਂ ਜਾਂ ਤਾਂ ਮੂਰਖਤਾ ਝਲਕਦੀ ਹੈ ਜਾਂ ਕੂਟ ਨੀਤਕ ਖਚਰਾਪਣ। ਕਿਉਂਕਿ ਹਿੰਦੁਸਤਾਨ ਵਿੱਚ ਮਜ਼੍ਹਬ ਫਿਰਕੇ ਜਾਂ ਸੰਪ੍ਰਦਾਵਾਂ ਅਨੇਕ ਹਨ ਪਰ ਧਰਮ ਅਨੇਕ ਨਹੀਂ ਕਿਉਂਕਿ ਧਰਮ ਤਾਂ ਇੱਕ ਜੀਵਨ ਨਿਰਮਾਣ ਕਰਨ ਵਾਲੀ ਸ਼ਕਤੀ ਹੈ। ਤੁਸੀਂ ਸੋਚ ਕੇ ਵੇਖੋ ਸੱਚਾਈ, ਈਮਾਨਦਾਰੀ, ਖਿਮਾ, ਦਇਆ, ਭਾਈਚਾਰਕ ਬਰਾਬਰੀ, ਮਨੁੱਖੀ ਏਕਤਾ, ਮਾਨਵ ਦਾ ਮਾਨਵ ਨਾਲ ਪਿਆਰ ਪ੍ਰਾਣੀ ਮਾਤਰ ਵਿੱਚ ਪ੍ਰਭੂ ਦਾ ਦਰਸ਼ਨ। ਇਸਤੋਂ ਬਿਨਾਂ ਚੋਰੀ ਨਾ ਕਰਨਾ, ਝੂਠ ਨਾ ਬੋਲਣਾ, ਕਿਸੇ ਦਾ ਹੱਕ ਨਾ ਮਾਰਨਾ, ਗਰੀਬ ਨਾਲ ਧੱਕਾ ਜ਼ੋਰੀ ਨਾ ਕਰਨਾ, ਆਚਰਣ ਹੀਣਤਾ ਤੋਂ ਬਚਣਾ,ਨਾਰੀ ਜਾਤੀ ਦਾ ਸਤਿਕਾਰ ਕਰਨਾ, ਆਪਣੇ ਦੇਸ਼ ਅਤੇ ਮਾਤਰ ਭੂਮੀ ਨੂੰ ਪਿਆਰ ਕਰਨਾ,ਮਾਤਾ- ਪਿਤਾ- ਅਧਿਆਪਕ ਅਤੇ ਆਪਣੇ ਬਜ਼ੁਰਗਾਂ ਦਾ ਸਤਿਕਾਰ ਕਰਨਾ। ਕੀ ਧਰਮ ਦੀਆਂ ਇੰਹ ਸਿੱਖਿਆਵਾਂ ਕਦੇ ਕਿਸੇ ਦਾ ਨੁਕਸਾਨ ਕਰ ਸਕਦੀਆਂ ਹਨ ? ਜੇ ਇਹਨਾਂ ਗੱਲਾਂ ਨੂੰ ਸਾਡੇ ਸਕੂਲ ਤੋਂ ਲੈਕੇ ਵਿਸ਼ਵ ਵਿਦਿਆਲਿਆਂ ਤੱਕ ਪੜ੍ਹਾਇਆ ਜਾਵੇ ਤਾਂ ਇਹਨਾਂ ਗੱਲਾਂ ਨਾਲ ਦੇਸ਼ ਦਾ ਨਿਰਮਾਣ ਸਹੀ ਸੁੰਦਰ ਅਤੇ ਕਲਿਆਣਕਾਰੀ ਹੋ ਸਕਦਾ ਹੈ ਇਸ ਗੱਲ ਤੋਂ ਕਿਹੜਾ ਦਾਨਸ਼ਵਰ ਮੁਨਕਰ ਹੈ ? ਕਮਾਲ ਦੀ ਤਾਂ ਇਹ ਗੱਲ ਹੈ ਕਿ ਅੱਜ ਦੇ ਯੁੱਗ ਵਿੱਚ ਏਨੀ ਤਰੱਕੀ ਕਰ ਲੈਣ ਤੋਂ ਬਾਅਦ ਵੀ ਲੋਕਾਂ ਨੇ ਧਰਮ ਦੇ ਅਰਥ ਨੂੰ ਨਹੀਂ ਸਮਝਿਆ। ਮਨੁੱਖ ਵਿੱਚ ਅਤੇ ਪਸ਼ੂ ਵਿੱਚ ਫਰਕ ਹੀ ਇਹ ਹੈ ਕਿ ਮਨੁੱਖ ਚੰਗੇ ਮਾੜੇ ਅਤੇ ਸ਼ੁੱਭ ਅਸ਼ੁੱਭ ਨੂੰ ਜਾਣਦਾ ਹੈ। ਜ਼ਰਾ ਸੋਚ ਕੇ ਵੇਖੋ ਕਿ ਇਸਨੂੰ ਚੁਰਾਸੀ ਲੱਖ ਜੋਨੀਆਂ ਦਾ ਸਰਦਾਰ ਕਿਉਂ ਆਖਦੇ ਹਨ। ਤੜਕ ਭੜਕ ਵਾਲੇ ਕੱਪੜੇ ਪਾਉਣ ਕਰਕੇ, ਉੱਚੇ ਮਹਿਲਾਂ ਵਿੱਚ ਰਹਿਣ ਦੇ ਕਾਰਨ ਜਾਂ ਮੋਟਰ ਜਹਾਜ਼ਾਂ ਉੱਪਰ ਘੁੰਮਦਾ ਹੈ ਤਾਂ ਕਰਕੇ ਅਥਵਾ ਜਲਦੀ ਤੋਂ ਜਲਦੀ ਵੱਧ ਤੋਂ ਵੱਧ ਪ੍ਰਾਣੀਆਂ ਦੇ ਵਿਨਾਸ਼ ਦੇ ਹਥਿਆਰਾਂ ਦੀ ਈਜ਼ਾਦ ਕਰ ਸਕਦਾ ਹੈ ਹੈ ਤਾਂ ਕਰਕੇ ? ਖ਼ਬਰਦਾਰ! ਅੱਜ ਦੇ ਮਨੁੱਖ ਨੂੰ ਬੁੱਧੀਮਾਨ ਮਤ ਆਖੋ! ਇਸਦੀ ਅਕਲ ਨੇ ਜਿਤਨਾ ਨੁਕਸਾਨ ਕੀਤਾ ਹੈ ਉਤਨਾ ਕਦੇ ਕਿਸੇ ਪਸ਼ੂ ਨੇ ਬਿਲਕੁਲ ਨਹੀਂ ਕੀਤਾ। ਕਿਸੇ ਹਿੰਸਕ ਸ਼ੇਰ ਨੇ ਜਾਂ ਚੀਤੇ ਨੇ, ਹਾਥੀ ਨੇ ਜਾਂ ਗੈਂਡੇ ਨੇ, ਸੱਪ ਅਥਵਾ ਮਗਰਮੱਛ ਨੇ ਨਹੀਂ ਕੀਤਾ। ਵਿਸ਼ਵ ਸੰਘਾਰ ਦੀ ਯੋਜਨਾ ਕੀ ਕੋਈ ਪਸ਼ੂ ਬਣਾ ਸਕਦਾ ਹੈ ? ਹੋਰ ਦੇਖੋ ਇੱਕ ਜੰਗਲਾਂ ਵਿੱਚ ਲੰਗੋਟੀ ਲਗਾਕੇ ਰਹਿਣ ਵਾਲੀ, ਬਿਰਖਾਂ ਉੱਪਰ ਵਾਸ ਕਰਨ ਵਾਲੀ ਜਾਤੀ ਹੈ -ਵਣਮਾਨਸ। ਕੀ ਤੁਸੀਂ ਉਹਨਾਂ ਨੂੰ

ਮਨੁੱਖ ਮੰਨਦੇ ਹੋਂ ਜਾਂ ਕੁਝ ਹੋਰ? ਹਾਥੀ, ਕੁੱਤੇ, ਘੋੜੇ, ਕਬੂਤਰ, ਕੀੜੀਆਂ ਅਨੇਕ ਵਾਰ ਐਸੀ ਕੁਝ ਸੂਝ ਬੂਝ ਦਾ ਕੰਮ ਕਰਦੇ ਵੇਖੇ ਗਏ ਹਨ ਕਿ ਮਨੁੱਖ ਵੀ ਹੈਰਾਨ ਰਹਿ ਜਾਂਦਾ ਹੈ। ਇਸ ਲਈ ਬੇਨਤੀ ਹੈ ਕਿ ਤੁਹਾਨੂੰ ਜਿਹੜਾ ਸ਼੍ਰੇਸ਼ਠ ਆਖਿਆ ਹੈ ਉਹ ਧਰਮ ਅਤੇ ਅਧਰਮ, ਕਰਨ ਅਤੇ ਅਕਰਨ ਦਾ ਗਿਆਨ ਰੱਖਣ ਕਰਕੇ ਹੀ ਆਖਿਆ ਹੈ। ਜੰਗ, ਯੁੱਧ ਸਾਡੇ ਵੱਡਿਆਂ ਨੇ ਵੀ ਕੀਤੇ ਹਨ, ਅਵਤਾਰਾਂ ਨੇ ਵੀ ਅਤੇ ਗੁਰੂਆਂ ਨੇ ਵੀ। ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ੧੩੯੬ ਪੜ੍ਹਕੇ ਵੇਖੋਂ ਉਥੇ ਤੀਸਰੇ ਪਾਤਸ਼ਾਹ ਦੇ ਕੀਤੇ ਜੰਗ ਦਾ ਵਰਨਣ ਕੀਤਾ ਹੈ ਸੱਲ ਨਾਮ ਦੇ ਭੱਟ ਕਵੀ ਨੇ।

*"ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥*
*ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ॥*
*ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ॥*
*ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ॥*
*ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ॥*
*ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ॥*
*(ਪੰਨਾ ੧੩੯੬)"*

ਇਸਦਾ ਅਰਥ ਹੈ ਸਮਾਧੀ ਰੂਪ। ਜ਼ਿਰਹਾ(ਸੰਨਾਹ) ਬਸਤਰ ਪਹਿਨ ਕੇ ਗਿਆਨ ਦੇ ਘੋੜੇ ਉੱਪਰ ਅਸਵਾਰੀ ਕਰਕੇ, ਧਰਮ ਦਾ ਧਨੁਸ਼ ਹੱਥ ਵਿੱਚ ਫੜ੍ਹਕੇ, ਭਗਤਾਂ ਵਾਲੇ ਉੱਚ ਆਚਰਨ ਦੇ ਤੀਰਾਂ ਨਾਲ ਆਪ ਰਣ ਭੂਮੀ ਵਿੱਚ ਲੜ ਰਹੇ ਹੋਂ। ਹਰੀ ਦਾ ਹਿਰਦੇ ਵਿੱਚ ਭੈ ਧਾਰਨ ਦੇ ਕਾਰਨ ਆਪ ਨੂੰ ਨਿਰਭੈਅਤਾ ਪ੍ਰਾਪਤ ਹੋਈ ਹੈ। ਗਿਆਨ ਦੇ ਸ਼ਬਦਾਂ ਦੇ ਨੇਜੇ ਭਾਵ ਬਰਸ਼ੇ ਨਾਲ ਆਪਨੇ ਕਾਮ ਕ੍ਰੋਧ ਲੋਭ ਮੋਹ ਆਦਿ ਪੰਜਾਂ ਵੈਰੀਆਂ ਨੂੰ ਬੇਪੱਤ ਕਰਕੇ ਮਾਰਿਆ ਹੈ। ਹੇ ਤੇਜਭਾਨ ਜੀ ਦੇ ਸਪੁੱਤਰ ਸ਼੍ਰੀ ਗੁਰੂ ਅਮਰਦਾਸ ਜੀ ਤੁਸੀਂ ਭੱਲਿਆਂ ਦੀ ਕੁਲ ਦੇ ਸ਼੍ਰੋਮਣੀ ਹੋਂ ਤੁਸੀਂ ਸਤਿਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਨਾਲ ਰਾਜਿਆਂ ਦੇ ਵੀ ਰਾਜੇ ਬਣ ਗਏ ਹੋਂ। ਤੁਸੀਂ ਅੰਦਰਲੇ ਵਿਕਾਰਾਂ ਦੇ ਦਲ ਨੂੰ ਯੁੱਧ ਕਰਕੇ ਜਿੱਤਿਆ ਹੈ। ਇਹ ਸੱਲ ਭੱਟ ਆਪ ਜੀ ਦੀ ਇਸ ਕਰਨੀ ਅਤੇ ਵੀਰਤਾ ਵਾਲੇ ਰੂਪ ਨੂੰ ਨਮਸਕਾਰ ਕਰਦਾ ਹੈ। ਇਹੋ ਜਿਹੀਆਂ ਆਦਰਸ਼ ਅਤੇ ਉਪਦੇਸ਼ ਆਤਮਕ ਲੜਾਈਆਂ ਲੜਦੇ ਸਨ ਸਾਡੇ ਬਜ਼ੁਰਗ। ਜਿੰਨਾ ਕਰਕੇ ਮਨੁੱਖ ਨੂੰ ਉੱਤਮ ਹੋਣ ਦਾ ਮਾਣ ਮਿਲਿਆ ਹੈ। ਪ੍ਰਕਿਰਤੀ ਨੇ ਉੱਪਰ ਨੂੰ ਵਧਣ ਵਾਲੇ, ਟੇਢੇ ਅਤੇ ਨੀਂਵੇਂ ਰੁਝਾਨ ਵਾਲੇ ਤਿੰਨ ਪ੍ਰਕਾਰ ਦੇ ਪ੍ਰਾਣੀ ਸਰਜੇ ਹਨ। ਬਿਰਖ ਸਦਾ ਉੱਪਰ ਨੂੰ ਜਾਂਦਾ ਹੈ। ਪਸ਼ੂ ਪੰਛੀ ਸਦਾ ਟੇਢੇ ਚਲਦੇ ਹਨ ਉਹਨਾਂ ਦਾ ਸਰੀਰ ਖਾਸ ਕਰਕੇ ਸਮਾਨਅੰਤਰ ਰੇਖਾ ਵਿੱਚ ਰਹਿੰਦਾ ਹੈ। ਮਨੁੱਖ ਨੀਂਵੇ ਸਰੋਤ ਵਾਲਾ ਹੈ। ਉਸਦਾ ਅੰਕੁਰ ਉੱਪਰੋਂ ਹੇਠਾਂ ਨੂੰ ਜਾਂਦਾ ਹੈ।

ਇਸਦਾ ਅਰਥ ਹੀ ਇਹ ਹੈ ਕਿ ਉਹਨੇ ਜਿੰਨ੍ਹਾਂ ਉੱਪਰ ਉੱਠਨਾ ਸੀ ਉੱਠ ਚੁੱਕਿਆ ਹੁਣ ਉਸਨੇ ਯਤਨ ਕਰਕੇ ਇਸ ਜਨਮ ਮਰਨ ਤੋਂ ਮੁਕਤ ਹੋਣਾ ਹੈ। ਜ਼ਰਾ ਮੈਂ ਇਹ ਗੱਲ ਗੁੱਝੀ ਕਹਿ ਗਿਆ ਕਿਸੇ ਮਹਾਂਪੁਰਖ ਤੋਂ ਇਸ ਦਾ ਵਿਸਥਾਰ ਪੁੱਛਿਓ।

*ਸਿੱਖ ਧਰਮ ਵਿੱਚ ਵਿਆਹ ਦੀ ਰੀਤ ਜਿਵੇਂ ਨਿਬਾਹੀ ਜਾਂਦੀ ਹੈ ਉਸ ਵਿੱਚ ਬੜਾ ਕਮਾਲ ਦਾ ਉਪਦੇਸ਼ ਦਿੱਤਾ ਜਾਂਦਾ ਹੈ।*

*"ਹਰਿ ਪਹਿਲੜੀ ਲਾਵਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*
*ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ॥*
*ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥*
*ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥*
*ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥*
*ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥*
*(ਪੰਨਾ ੭੭੩)"*

ਇਹ ਪਹਿਲੀ ਲਾਂਵ ਜਾਂ ਫੇਰਾ ਹੈ। ਇਸ ਵਿੱਚ ਸਤਿਗੁਰੂ ਜੀ ਆਖਦੇ ਹਨ ਹੇ ਰਾਮ! ਮੈਂ ਤੈਥੋਂ ਸਦਕੇ ਹਾਂ ਤੇਰੀ ਮੇਹਰ ਨਾਲ ਮੈਂ ਹਰੀ ਨਾਮ ਜਪਣ ਦੇ ਆਹਰ ਵਿੱਚ ਰੁੱਝਣ ਦਾ ਕੰਮ ਨਿਸ਼ਚਯ ਕੀਤਾ ਹੈ। ਇਹੀ ਹੈ ਪ੍ਰਮਾਤਮਾ ਰੂਪੀ ਪਤੀ ਨਾਲ ਜੀਵ ਦੀ ਪਹਿਲੀ ਲਾਂਵ। ਹੇ ਭਾਈ ਤੇਰੇ ਲਈ ਗੁਰੂ ਦਾ ਉਪਦੇਸ਼ ਹੀ ਵੇਦ ਹੈ। ਇਸਦੀ ਕ੍ਰਿਪਾ ਨਾਲ ਧਰਮ ਨੂੰ ਆਪਣੇ ਹਿਰਦੇ ਵਿੱਚ ਪੈਦਾ ਕਰੀਂ ਇਸ ਨਾਲ ਪਾਪ ਦੂਰ ਹੋ ਜਾਂਦੇ ਹਨ। ਧਰਮ ਨੂੰ ਦ੍ਰਿੜ ਕਰਨਾ ਹੀ ਸਮ੍ਰਿਤੀਆਂ ਦਾ ਮੱਤ ਹੈ। ਪੂਰਨ ਸਤਿਗੁਰੂ ਨੂੰ ਸਦਾ ਚੇਤੇ ਰੱਖਣ ਨਾਲ ਕਿਲਵਿਖ ਭਾਵ ਅੰਦਰਲੇ ਤੇ ਬਾਹਰਲੇ ਪਾਪਾਂ ਦਾ ਵਿਨਾਸ਼ ਹੋ ਜਾਂਦਾ ਹੈ। ਪਰਮਾਤਮ ਦੇਵ ਦੇ ਰਸਭਿੰਨੇ ਨਾਮ ਨਾਲ ਮਨ ਨੂੰ ਜੋੜਨਾ ਕਰਕੇ ਸਹਿਜ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਵੱਡੇ ਭਾਗਾਂ ਦੀ ਨਿਸ਼ਾਨੀ ਹੈ। ਰਤਾ ਗਹਿਰਾਈ ਨਾਲ ਵਿਚਾਰ ਕੇ ਵੇਖੋ। ਗੁਰਬਾਣੀ ਵਿਆਹ ਵਰਗੀ ਜ਼ਿੰਦਗੀ ਦੀ ਸਰਵਉੱਤਮ ਰਸਮ ਨੂੰ ਕਿਵੇਂ ਧਰਮ ਦੇ ਆਸਰੇ ਅਰੰਭ ਕਰਨ ਉੱਪਰ ਜ਼ੋਰ ਦਿੰਦੀ ਹੈ। ਸਹਸ ਕ੍ਰਿਤੀ ਸ਼ਲੋਕਾਂ ਵਿੱਚ ਆਉਂਦਾ ਹੈ ਕਿ ਹੇ ਮਨੁੱਖ ਤੂੰ ਪਾਪ ਕਰਨ ਵਿੱਚ ਦੇਰੀ ਲਗਾਉਣੀ ਹੈ ਸੋਚਨਾ ਸਮਝਣਾ ਹੈ। ਸਿਆਣਿਆਂ ਦੀ ਸੰਗਤ ਕਰਕੇ ਉਸ ਪਾਸਿਓਂ ਮਨ ਨੂੰ ਮੋੜਨਾ ਹੈ।

*"ਨਹ ਬਿਲੰਬ ਧਰਮੰ ਬਿਲੰਬ ਪਾਪੰ॥*
*ਦ੍ਰਿੜੰਤ ਨਾਮੰ ਤਜੰਤ ਲੋਭੰ॥*
*ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖ੍ਹਿਣ॥*
*ਨਾਨਕ ਜਿਹ ਸੁਪ੍ਰਸੰਨ ਮਾਧਵਹ॥ (ਪੰਨਾ ੧੩੫੪)"*

ਗੁਰਮਤਿ ਦੇ ਨਿਯਮਾਂ ਵਿੱਚ ਮਨੁੱਖ ਮਾਤਰ ਨੂੰ ਪਿਆਰ, ਜਾਤ ਪਾਤ, ਊਚ ਨੀਚ, ਦੇਸ਼ ਅਤੇ ਕੌਮ ਦੇ ਵਿਤਕਰੇ ਨੂੰ ਮਿਟਾ ਕੇ ਪ੍ਰਾਣੀ ਮਾਤਰ ਨਾਲ ਪ੍ਰੇਮ ਕਰਨਾ ਤੇ ਮਾਨਵਤਾ ਦੀ ਸੇਵਾ ਕਰਨੀ ਦੱਸਿਆ ਹੈ।

ਕੁਝ ਲੋਕਾਂ ਦਾ ਖਿਆਲ ਹੈ ਕਿ ਸਤਿਗੁਰੂ ਵੇਦਾਂ ਅਤੇ ਸ਼ਾਸਤਰਾਂ ਦੇ ਵਿਰੁੱਧ ਸਨ। ਇਸ ਲਈ ਉਹਨਾਂ ਦੇ ਪੜ੍ਹਨ ਸੁਨਣ ਦਾ ਕੋਈ ਲਾਭ ਨਹੀਂ ਉਹਨਾਂ ਸੱਜਣਾਂ ਦੀ ਸੇਵਾ ਵਿੱਚ ਕੁਝ ਗੁਰਬਾਣੀ ਦੇ ਪਵਿੱਤਰ ਵਾਕ ਹਾਜ਼ਰ ਹਨ :

ਭਗਤ ਰਵੀਦਾਸ ਜੀ ਪੰਨਾ ੭੧੯ ਉੱਪਰ ਆਖਦੇ ਹਨ :

*"ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ॥*
*ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ॥*
*(ਪੰਨਾ ੭੧੯)"*

ਭਾਵ ਨਾਨ੍ਹਾ ਪ੍ਰਕਾਰ ਦੇ ਆਖਿਆਨ ਭਾਵ ਮਹਾਂਭਾਰਤ ਆਦਿਕ ਇਤਿਹਾਸ ਗ੍ਰੰਥ, ਪੁਰਾਣ, ਚਾਰ ਵੇਦ ਅਤੇ ਉਹਨਾਂ ਦੀਆਂ ਵਿਧੀਆਂ ਭਾਵ ਸਿਮ੍ਰਤੀਆਂ ਅਤੇ ਵਰਨਮਾਲਾ। ਪੰਜਾਬੀ ਵਰਨਮਾਲਾ ਦੇ ੩੪ ਅੱਖਰਾਂ ਰਾਹੀਂ ਉਪਰੋਕਤ ਸਾਹਿਤ ਨੂੰ ਜੇ ਵਿਚਾਰੀਏ ਤਾਂ ਮਹਾਂਰਿਸ਼ੀ ਵੇਦਵਿਆਸ ਜੀ ਇਹਨਾਂ ਦੇ ਸਾਰਅੰਸ ਨਿਚੋੜ ਕੇ ਦੱਸਦੇ ਹਨ ਕਿ ਰਾਮ ਦੇ ਨਾਮ ਨੂੰ ਜਪਣ ਵਰਗਾ ਹੋਰ ਕੋਈ ਪ੍ਰਮਾਰਥ ਨਹੀਂ। ਪੰਜਵੇਂ ਸਤਿਗੁਰੂ ਪੰਨਾ ੭੬੧ ਉੱਪਰ ਆਖਦੇ ਹਨ :

*"ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥*
*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥ ੧॥*
*ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ॥*
*ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ॥ (ਪੰਨਾ ੭੬੧)"*

ਕਿ ੨੭ ਸਿਮ੍ਰਤੀਆਂ ਚਾਰ ਵੇਦ ੧੮ ਪੁਰਾਣ ਅਤੇ ਹੋਰ ਧਰਮ ਪੁਸਤਕਾਂ ਪੁਕਾਰ ਪੁਕਾਰ ਕੇ ਇਹੋ ਗੱਲ ਆਖ ਰਹੀਆਂ ਹਨ ਕਿ ਹਰੀ ਨਾਮ ਦੇ ਸਿਮਰਨ ਤੋਂ ਬਿਨਾਂ ਸਾਰੀਆਂ ਕੋਸ਼ਿਸ਼ਾਂ, ਪ੍ਰਯਤਨ, ਪਦ ਪਦਵੀਆਂ, ਕਾਰਾਂ ਕੋਠੀਆਂ, ਬਾਗ ਬਗੀਚੇ ਤੇ ਬੰਗਲੇ, ਮਹਿਲ ਮਾੜੀਆਂ ਆਦਿ ਸਭ ਕੂੜੇ ਜਾਂ ਝੂਠੇ ਪਸਾਰੇ ਹਨ ਤੇ ਇਹਨਾਂ ਨਾਲ ਮਿੱਠੇ, ਰਸ ਭਰੇ ਅਤੇ ਨਸ਼ੀਲੇ ਰਚਾਏ ਸੰਵਾਦ- ਸਭ ਹੋਛੀਆਂ ਗੱਲਾਂ ਹਨ।

ਅੱਗੇ ਪੰਨਾ ੮੬੮ ਉੱਪਰ ਹੁਕਮ ਹੈ ਕਿ ਸਿਮ੍ਰਤੀਆਂ, ਸ਼ਾਸਤਰ, ਵੇਦ ਅਤੇ ਪੁਰਾਣ ਸਾਰੇ ਪਾਰਬ੍ਰਹਮ ਦਾ ਹੀ ਵਖਿਆਨ ਕਰਦੇ ਹਨ:

*"ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ॥*
*ਪਾਰਬ੍ਰਹਮ ਕਾ ਕਰਹਿ ਵਖਿਆਣ॥ (ਪੰਨਾ ੮੬੭)"*

ਸਤਿਗੁਰੂ ਜੀ ਤਾਂ ਏਥੋਂ ਤੱਕ ਆਖਦੇ ਹਨ ਕਿ ਮੈਂ ਸ਼ਾਸਤਰਾਂ ਵਿੱਚੋਂ ਵਰਣ ਆਸ਼ਰਮ ਦੇ ਧਰਮਾਂ ਦੇ ਬਚਨ ਸੁਣਦਾ ਹਾਂ ਤਾਂ ਕਿ ਮੇਰੀ ਪ੍ਰਭੂ ਦਰਸ਼ਨ ਦੀ ਪਿਆਸ ਬੁਝ ਜਾਵੇ।

*"ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ॥*

*(ਪੰਨਾ ੮੧੬)"*

ਵਿਧੀ ਅਤੇ ਨਿਸ਼ੇਧ, ਚੰਗੇ ਜਾਂ ਮਾੜੇ ਦਾ ਬੋਧ, ਕਰਨ ਜਾਂ ਅਕਰਨ ਦਾ ਗਿਆਨ ਸਾਨੂੰ ਇਹਨਾਂ ਸਤਿ ਗ੍ਰੰਥਾਂ ਵਿੱਚੋਂ ਹੀ ਹੋ ਸਕਦਾ ਹੈ। ਪੜ੍ਹਕੇ ਦੇਖੋ:

*"ਬੇਦ ਬਾਦ ਸਭਿ ਆਖਿ ਵਖਾਣਹਿ॥*
*ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥*
*ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥*

*(ਪੰਨਾ ੧੦੫੦)"*

ਬਾਬਾ ਸੁੰਦਰ ਜੀ ਪੰਨਾ ੯੨੩ ਉੱਪਰ ਆਖਦੇ ਹਨ

*"ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*
*ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥*
*ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥*
*ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥*
*ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥*
*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥*

*(ਪੰਨਾ ੯੨੩)"*

ਕਿ ਧੰਨ ਧੰਨ ਸਤਿਗੁਰੂ ਅਮਰਦਾਸ ਜੀ ਮਹਾਰਾਜ ਨੇ ਅੰਤਮ ਸਮੇਂ ਜੋ ਬਚਨ ਕੀਤੇ ਉਹਨਾਂ ਵਿੱਚ ਅਕਾਲ ਪੁਰਖ ਵਾਹਿਗੁਰੂ ਦਾ ਨਿਰਬਾਣ ਕੀਰਤਨ, ਕੇਸ਼ੋ ਗੋਪਾਲ ਰਾਹੀਂ ਗਰੁੜ ਪੁਰਾਣ ਅਤੇ ਹੋਰ ਪੁਰਾਣਾਂ ਦੇ ਪਾਠ ਆਦਿ ਸ਼੍ਰਵਣ ਕਰਨ ਦਾ ਹੁਕਮ ਕੀਤਾ ਦੱਸਦੇ ਹਨ।

ਹੁਣ ਵਿਚਾਰ ਕੇ ਵੇਖੋ ਕਿ ਇਹਨਾਂ ਧਾਰਮਿਕ ਗ੍ਰੰਥਾਂ ਦੇ ਉਪਯੋਗੀ ਅੰਸ਼ ਜੇ ਬੱਚਿਆਂ ਨੂੰ ਸਕੂਲਾਂ ਵਿੱਚ ਪੜ੍ਹਾਏ ਜਾਣ ਤਾਂ ਕਿਹੜੀ ਮਾੜੀ ਗੱਲ ਹੈ? ਵਿਸ਼ਵ ਦੀਆਂ ਸਾਂਝੀਆਂ ਸੱਚਾਈਆਂ ਨਾਲ ਸੰਬੰਧਤ ਜੇ ਕੋਈ ਸਤ ਉਪਦੇਸ਼ ਹੋਲੀ ਬੁੱਕ ਬਾਈਬਲ ਵਿੱਚ ਆਉਂਦਾ ਹੈ ਜਾਂ ਪਵਿੱਤਰ ਕੁਰਾਨ ਸ਼ਰੀਫ਼ ਵਿੱਚ ਆਉਂਦਾ ਹੈ ਤਾਂ ਉਸਨੂੰ ਵੀ ਸ਼ਾਮਿਲ ਕਰ ਲੈਣਾ ਚਾਹੀਦਾ ਹੈ। ਇਸ ਨਾਲੋਂ ਮਾੜੀ ਗੱਲ ਕੀ ਹੋਵੇਗੀ ਕਿ ਵਰਤਮਾਨ ਸਮੇਂ ਵਿੱਚ ਐਜੂਕੇਸ਼ਨ ਦੇ ਮੰਦਰਾਂ ਵਿੱਚੋਂ 'ਜਣ ਗਣ ਮਣ' ਵਾਲਾ ਰਾਸ਼ਟਰੀ ਗੀਤ ਹੀ ਉਡਾ ਦਿੱਤਾ। ਪ੍ਰਾਰਥਨਾ ਦੀ ਪਰੰਪਰਾ ਹੀ ਖ਼ਤਮ ਕਰ

ਦਿੱਤੀ। ਬੱਚਿਆਂ ਦੀ ਸਿਹਤ ਨਰੋਈ ਰੱਖਣ ਵਾਸਤੇ ਉਹਨਾਂ ਨੂੰ ਵਰਜਿਸ਼ ਹੀ ਨਹੀਂ ਕਰਾਈ ਜਾਂਦੀ। ਜਿਵੇਂ ਪਹਿਲਾਂ ਕੁਝ ਹਲਕੇ ਫੁਲਕੇ ਆਸਣ ਸਕੂਲਾਂ ਵਿੱਚ ਕਰਵਾਏ ਜਾਂਦੇ ਸਨ ਜਿਸਨੂੰ ਇਹ ਅੰਗਰੇਜ਼ੀ ਦੇ ਪੁਜਾਰੀ ਵਿਆਯਾਮ ਆਖਣ ਦੀ ਥਾਂ ਪੀ .ਟੀ ਕਹਿਣਾ ਪਸੰਦ ਕਰਦੇ ਹਨ। ਹੁਣ ਤਾਂ ਉਧਰੋਂ ਵੀ ਇਹ ਲੋਕ ਮੁੱਖ ਮੋੜਦੇ ਜਾਂ ਰਹੇ ਹਨ। ਅਧਿਆਪਕ ਆਪਣੇ ਗੁਰੂ ਹੋਣ ਦੀ ਪਦਵੀ ਨੂੰ ਪੁਜੀਸ਼ਨ ਹੀ ਨਹੀਂ ਸਮਝਦੇ ਤਾਂ ਵਿਦਿਆਰਥੀ ਪਾਂਇ ਲਾਗੂ,ਚਰਨ ਸਪਰਸ਼ ਜਾਂ ਡੰਡਉਤ ਪ੍ਰਣਾਮ ਕਿਉਂ ਕਰਨਗੇ। ਇਸ ਲਈ ਧਰਮ ਨੂੰ ਸਿੱਖਿਆ ਵਿੱਚ ਸ਼ਾਮਲ ਕਰਨਾ ਕਿਸੇ ਵੀ ਦ੍ਰਿਸ਼ਟੀ ਕੋਣ ਤੋਂ ਗਲਤ ਨਹੀਂ। ਪਰ ਜਿਵੇਂ ਦਾਸ ਦੀ ਇੱਕ ਕਾਵਿ ਟੁਕੜੀ ਹੈ।

"ਅਸਲ ਵਿੱਚ ਗੱਲ ਹੋਰ ਕਹਿੰਦੇ ਹੋਰ ਕੁੱਝ।
ਦੋਹਾਂ ਦੇ ਮਨ ਚੋਰ ਦੋਵੇਂ ਸੁਆਰਥੀ"।

ਧਰਮ ਸੰਬੰਧੀ ਅਗਲੀ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਆਪਣੀ ਇਸ ਵਿਸ਼ੇ ਦੀ ਅਖੀਰਲੀ ਬੇਨਤੀ ਕਰ ਦਿਆਂ ਕਿ ਮਾਨਵ ਮਾਤਰ ਦਾ ਕਲਿਆਣ ਕਰਨ ਵਾਲੇ ਧਰਮ ਨੂੰ ਅੱਜ ਦੀ ਸਿੱਖਿਆ ਨੀਤੀ ਵਿੱਚ ਸ਼ਾਮਿਲ ਕਰਨਾ ਕਿਉਂ ਗੈਰ ਜ਼ਰੂਰੀ ਹੈ ਇਸ ਉੱਪਰ ਵਰਤਮਾਨ ਸਿੱਖਿਆ ਸ਼ਾਸਤਰੀਆਂ ਨੂੰ ਜਾਂ ਸਿੱਖਿਆ ਨੀਤੀ ਦਿਆਂ ਘਾੜਿਆਂ ਨੂੰ ਜ਼ਰੂਰ ਵਿਚਾਰ ਕਰਨੀ ਚਾਹੀਦੀ ਹੈ।ਕਿਉਂਕਿ ਬਾਬਾ ਸ਼੍ਰੀ ਚੰਦ ਜੀ ਨੇ ਜੋ ਧਰਮ ਦਾ ਚੋਲਾ ਪਹਿਰਨ ਦੀ ਆਗਿਆ ਕੀਤੀ ਹੈ ਉਹ ਸਾਰਿਆਂ ਨੂੰ, ਸਾਰਿਆਂ ਸਮਿਆਂ ਲਈ ਤੇ ਸਾਰਿਆਂ ਕਾਰਜਾਂ ਦੀ ਸਹੀ ਸੰਪੂਰਨਤਾ ਪ੍ਰਾਪਤ ਕਰਨ ਲਈ ਕੀਤੀ ਹੈ।

ਹੁਣ ਮੈਂ ਧਰਮ ਸੰਬੰਧੀ ਅਗਲੀ ਬੇਨਤੀ ਕਰਾਂ ਕਿ ਧਰਮ ਮਨੁੱਖੀ ਜੀਵਨ ਦਾ ਸਹਿਜ ਸੁਭਾਅ ਹੈ। ਅਧਰਮ ਤੋਂ ਵਿਕਰਤੀ ਸ਼ੁਰੂ ਹੁੰਦੀ ਹੈ। ਅਧਰਮ ਕਦੇ ਟਿਕ ਨਹੀ ਸਕਦਾ। ਅਹਿੰਸਾ ਨੂੰ ਛੱਡ ਕੇ ਹਿੰਸਾ ਦਾ ਰਾਹ ਫੜ੍ਹਕੇ ਦੇਖੋ ਫਾਂਸੀ ਦਾ ਫੰਦਾ ਕਿਤਨੀ ਜਲਦੀ ਗਲ ਵਿੱਚ ਪੈਂਦਾ ਹੈ? ਚੋਰਾਂ ਲਈ ਕਾਰਾਗਾਰ ਹੈ। ਜੇ ਕੋਈ ਆਪਣਾ ਨਾਮ, ਪਿਤਾ ਦਾ ਨਾਮ, ਨਿਵਾਸ ਸਥਾਨ, ਕਾਰੋਬਾਰ ਦੀ ਜਾਣਕਾਰੀ ਝੂਠੀ ਦੇਵੇਗਾ ਤਾਂ ਸਮਾਜ ਵਿੱਚ ਕਿੰਨਾ ਕੁ ਚਿਰ ਵਿਚਰ ਸਕੇਗਾ ?ਇਸ ਵਾਸਤੇ ਸੱਚ ਬੋਲਣਾ, ਕਿਸੇ ਦਾ ਦਿਲ ਨਾ ਦੁਖਾਉਣਾ, ਪਰਉਪਕਾਰ ਕਰਨਾ ਆਦਿ ਗੱਲਾਂ ਵਾਸਤੇ ਬਹੁਤੇ ਗ੍ਰੰਥ ਪੜ੍ਹਨ ਦੀ ਲੋੜ ਨਹੀਂ। ਇਸ ਗੱਲ ਦਾ ਸਭ ਨੂੰ ਪਤਾ ਹੈ ਤੁਸੀਂ ਧਰਮ ਤੋਂ ਮੁਨਕਰ ਹੋ ਸਕਦੇ ਹੋਂ ਪਰ ਮਨ ਅਤੇ ਇੰਦਰੀਆਂ ਦੀ ਦਾਸਤਾ ਸਵੀਕਾਰ ਕਰਨਾ ਵੀ ਕੋਈ ਘੱਟ ਖਤਰੇ ਵਾਲੀ ਗੱਲ ਨਹੀਂ। ਅਚਾਰ ਵਿਚਾਰ ਵਿੱਚ ਸੰਜਮ ਨਾ ਵਰਤਨਾ ਜੇ ਇਹ ਧਰਮ ਤੋਂ ਆਜ਼ਾਦੀ ਹੈ ਤਾਂ ਰੋਗ ਸੋਗ,ਸ਼ਾਂਤੀ

ਅਸ਼ਾਂਤੀ ਤੁਹਾਡੇ ਦਰਵਾਜ਼ੇ ਤੋਂ ਦੂਰ ਨਹੀਂ। ਕਈ ਵਾਰੀ ਧਰਮ ਦੇ ਨਾਮ ਉੱਪਰ ਫੋਕੇ ਅਡੰਬਰ ਵੀ ਵੇਖਣ ਨੂੰ ਮਿਲਦੇ ਹਨ। ਸਰਵ ਧਰਮ ਸੰਮੇਲਨ, ਵਿਸ਼ਵ ਧਰਮ ਪ੍ਰੀਸ਼ਦ, ਵਿਰਾਟ ਸੰਤ ਸੰਮੇਲਨ ਸਭ ਫੋਕੀਆਂ ਗੱਲਾਂ ਹਨ। ਜਦੋਂ ਸਾਰਿਆਂ ਨੇ ਹੀ ਅਹਿੰਸਾ, ਸੱਚਾਈ, ਈਮਾਨਦਾਰੀ, ਭ੍ਰਾਤਰੀ ਭਾਵ ਦੀ ਗੱਲ ਕਰਨੀ ਹੈ। ਚੋਰੀ, ਠੱਗੀ, ਝੂਠ,ਚੋਰ ਬਜ਼ਾਰੀ ਅਤੇ ਹੱਤਿਆਂ ਨੂੰ ਸਾਰਿਆਂ ਨੇ ਹੀ ਮਾੜਾ ਆਖਣਾ ਹੈ ਤਾਂ ਫਿਰ ਸੰਮੇਲਨ ਕਾਹਦਾ? ਇੱਕ ਦ੍ਰਿਸ਼ਟਾਂਤ ਚੇਤੇ ਆਉਂਦਾ ਹੈ ਕਿ ਕਿਸੇ ਵਿਅਕਤੀ ਨੂੰ ਦੂਜੇ ਨੇ ਪੁੱਛਿਆ ਕਿ ਕੀ ਲੈਣ ਚੱਲਿਆਂ ਹੈਂ?ਤਾਂ ਉਸ ਨੇ ਅੱਗੋਂ ਉੱਤਰ ਦਿੱਤਾ :ਘਿਉ। ਪ੍ਰਸ਼ਨ ਕਰਤਾ: ਕਿਹੜਾ ਘਿਉ ? ਮੋਰ, ਗਗਨ, ਸੋਹਣਾ, ਤਾਰਾ, ਡਾਲਡਾ,ਦਰਬਾਰ ਆਦਿ ਵਿੱਚੋਂ ਕਿਹੜਾ ਘਿਉ ਲੈਕੇ ਆਵੇਂਗਾ?ਗੜਬੜ ਹੋ ਗਈ, ਮਾਮਲਾ ਵਿਗੜ ਗਿਆ। ਲੋਕਾਂ ਦੀ ਬੁੱਧੀ ਭ੍ਰਸ਼ਟ ਹੋ ਗਈ ਕਿਉਂਕਿ ਉਹ ਬਨਸਪਤੀ ਤੇਲ ਨੂੰ ਘਿਉ ਆਖ ਰਹੇ ਹਨ ਅਥਵਾ ਘਿਉ ਤਾਂ ਇੱਕੋ ਹੀ ਹੁੰਦਾ ਹੈ ਦੇਸੀ ਘਿਉ। ਜਿਹੜਾ ਅੱਜ ਕੱਲ੍ਹ ਮਿਲਦਾ ਹੀ ਨਹੀਂ। ਜੇ ਕੋਈ ਹਿੰਮਤ ਕਰਕੇ ਖਾਣਾ ਚਾਹੁੰਦਾ ਹੈ ਤਾਂ ਡਾਕਟਰ ਨਹੀਂ ਖਾਣ ਦਿੰਦੇ। ਉਹ ਕਹਿੰਦੇ ਹਨ ਤਾਰਾ ਘਿਉ ਖਾਓ। ਉਸ ਵਿੱਚ ਫੈਟ ਨਹੀਂ, ਉਹ ਚਿਕਨਾਈ ਰਹਿਤ ਹੈ। ਭਲਾ ਕੋਈ ਪੁੱਛੇ ਕਿ ਭਲਿਓਮਾਣਸੋ!ਜਦੋਂ ਉਸ ਵਿੱਚ ਚਿਕਨਾਈ ਹੀ ਨਹੀਂ ਤਾਂ ਹੋਰ ਹੈ ਕੀ? ਪਰ ਇਸ ਉੱਨਤੀ ਦੇ ਯੁੱਗ ਵਿੱਚ ਹਰ ਥਾਂ ਮਿਲਾਵਟ ਦਾ ਬੋਲਬਾਲਾ ਹੈ। ਕਿਸੇ ਮਰਾਸੀ ਦਾ ਮੁੰਡਾ ਘਰੋਂ ਦੋ ਦਿਨ ਕਹਿਕੇ ਗਿਆ ਤੇ ਵਾਪਸ ਪਰਤਿਆ ਦਸਵੇਂ ਦਿਨ। ਉਸਦੇ ਪਿਤਾ ਸ਼੍ਰੀ ਨੇ ਮੇਰਾ ਭਾਵ ਬਾਪੂ ਨੇ ਫਾਦਰ ਜਾਂ ਅੱਬਾ ਜਾਨ ਨੇ ਜਦੋਂ ਪੁੱਛਿਆ ਕਿ ਕੁਤਬਿਆ ਏਨਾ ਲੇਟ ਕਿਵੇਂ ਹੋ ਗਿਆ ?ਤਾਂ ਜੁਆਬ ਮਿਲਿਆ ਕਿ ਅੱਬਾ ਹਜ਼ੂਰ !ਨਾਨਾ ਜਾਨ ਦੇ ਸੱਪ ਲੜ ਗਿਆ ਸੀ ਪਰ ਅੱਲਾ ਦੀ ਰਹਿਮਤ ਨਾਲ ਬਚ ਗਿਆ। ਮੀਰ ਨੇ ਮੱਥੇ ਉੱਤੇ ਹੱਥ ਮਾਰਿਆ। ਕੁਤਬਦੀਨ ਬੋਲਿਆ ਅੱਬਾ !ਨਾਨਾ ਤਾਂ ਚੰਗਾ ਭਲਾ ਹੈ ਤੁਸੀਂ ਮਨ ਕਿਉਂ ਖਰਾਬ ਕਰਦੇ ਹੋਂ ਤਾਂ ਮੀਰ ਸਾਹਿਬ ਨੇ ਫੁਰਮਾਇਆ ਕਾਕਾ! ਮੈਂ ਤਾਂ ਮਿਲਾਵਟ ਉੱਪਰ ਅਫਸੋਸ ਕਰਦਾ ਹਾਂ ਕਿ ਇਸ ਵੇਲੇ ਸੱਪ ਵੀ ਅਸਲੀ ਮਿਲਣੋਂ ਹਟ ਗਏ। ਸਾਡੇ ਵੇਲੇ ਦੇ ਸੱਪ ਤਾਂ ਪਾਣੀ ਨਹੀਂ ਮੰਗਣ ਦਿੰਦੇ ਸੀ।

ਭਾਵੇਂ ਇਹ ਇੱਕ ਵਿਅੰਗ ਜਾਂ ਚੁਟਕਲਾ ਹੈ ਪਰ ਕਹਾਣੀ ਵਿੱਚ ਉਪਦੇਸ਼ ਬਹੁਤ ਵੱਡਾ ਹੈ। ਲੋਕ ਸੰਪ੍ਰਦਾਇ, ਮਜ਼ੵਬ ਨੂੰ ਇੱਕੋ ਸਮਝੀ ਬੈਠੇ ਹਨ। ਪਰ ਸੰਪ੍ਰਦਾਇ ਸ਼ਬਦ ਦਾ ਮੂਲ਼ ਭਾਵ ਮਾੜਾ ਨਹੀਂ। ਇਸ ਵਿੱਚ ਇੱਕ ਅਚਾਰਯ ਆਪਣੇ ਪੈਰੋਕਾਰ ਨੂੰ ਇੱਕ ਉਪਾਸਨਾ, ਆਚਾਰ ਪੱਧਤੀ ਜਾਂ ਕਲਿਆਣ ਦਾ ਮਾਰਗ ਦੱਸਦਾ ਹੈ। ਇਸ ਵਿੱਚ ਕੋਈ ਮਾੜੀ ਗੱਲ ਨਹੀਂ। ਪਰ ਵਿਵੇਕ ਹੀਨ ਲੋਕਾਂ ਦੀ

ਇੱਕ ਲੰਬੀ ਪਰੰਪਰਾ ਨੇ ਇਸ ਦੇ ਗਲਤ ਅਰਥ ਪ੍ਰਚਾਰਨੇ ਸ਼ੁਰੂ ਕਰ ਦਿੱਤੇ। ਕਿ ਇਸ ਸਾਧਨ ਜਾਂ ਮਾਰਗ ਤੋਂ ਬਿਨਾਂ ਮਨੁੱਖ ਦਾ ਕਲਿਆਣ ਨਹੀਂ ਹੋ ਸਕਦਾ। ਇਸਤੋਂ ਬਿਨਾਂ ਦੂਜੇ ਸਾਰੇ ਪੰਥ ਗਲਤ ਹਨ, ਤਿਆਗਣ ਯੋਗ ਹਨ। ਇਸ ਮਿੱਥਿਆ ਭਰਮ, ਅਹੰਕਾਰ ਜਾਂ ਅਵਿਵੇਕ ਨੇ ਇਸ ਗੱਲ ਨੂੰ ਏਨਾ ਗਲਤ ਰੂਪ ਦੇ ਦਿੱਤਾ ਕਿ ਅਰਥ ਦਾ ਅਨਰਥ ਬਣ ਗਿਆ। ਦੁੱਧ ਵਿੱਚ  ਕਾਂਜੀ ਘੁਲ ਗਈ। ਪਰ ਜੇ ਗੱਲ ਏਥੇ ਹੀ ਰੁਕ ਜਾਂਦੀ ਤਾਂ ਠੀਕ ਸੀ ਪਰ ਫਿਰ ਦੂਜੇ ਬੋਲ ਉੱਠੇ ਕਿ ਸਾਡਾ ਪੰਥ, ਸਾਡਾ ਗ੍ਰੰਥ, ਹਮਾਰਾ ਗੁਰੂ, ਹਮਾਰੀ ਉਪਾਸਨਾ ਸ਼ੁਧ ਹੈ। ਤਰੁਟੀ ਰਹਿਤ ਹੈ। ਭਾਵੇਂ ਉਹਨਾਂ ਦੀ ਇਹ ਨਿਸ਼ਠਾ ਠੀਕ ਹੈ, ਹੋਣੀ ਵੀ ਚਾਹੀਦੀ ਹੈ। ਪਰ ਦੂਸਰੇ ਮਾਰਗਾਂ, ਮੰਤਰਾਂ ,ਗ੍ਰੰਥਾਂ ,ਪੰਥਾਂ ,ਗੁਰੂਆਂ ,ਉਪਾਸਨਾ ਜਾਂ ਉਹਨਾਂ ਦੀ ਪੂਜਾ ਪੱਧਤੀ ਨੂੰ ਗਲਤ ਆਖਣਾ, ਆਪਣੇ ਉੱਤਮ ਹੋਣ ਦਾ ਹਠ ਕਰਨਾ ਇਹ ਜਾਇਜ਼ ਨਹੀਂ ਇਸਦਾ ਨਾਮ ਹੀ ਸੰਪਰਦਾਇਕਤਾ ਹੈ। ਇਹਨਾਂ ਲੋਕਾਂ ਵਿੱਚ ਸ਼ੈਵ, ਸਾਕਤ, ਗਾਣਪਤਯ, ਸੌਰ(ਸੂਰਜ ਉਪਾਸਕ), ਵੈਸ਼ਨਵ, ਬੋਧ ,ਜੈਨ, ਹਿੰਦੂ, ਸਿੱਖ, ਈਸਾਈ, ਮੁਸਲਮਾਨ,ਯਹੂਦੀ ,ਪਾਰਸੀ ਪਤਾ ਨਹੀਂ ਕਿਤਨੇ ਮਜ਼੍ਹਬ ਹਨ ਪਰ ਇਹ ਸਾਰੇ ਇਕ ਸਮੁੰਦਰ ਵੱਲ ਜਾਣ ਵਾਲੇ ਦਰਿਆ ਹਨ। ਜੇ ਕੋਈ ਬੁਰੀ ਬਾਤ ਹੈ ਤਾਂ ਉਹ ਸਮਝ ਦਾ ਹੇਰ ਫੇਰ ਹੈ ਜਾਂ ਫਿਰ ਰਾਜ ਨੇਤਾ, ਧਰਮ ਅਤੇ ਸਮਾਜ ਦੇ ਆਗੂ ਗੁਰੂਆਂ ਜਾਂ ਪੰਥ ਪਤੀਆਂ ਦੇ ਆਪਣੇ ਆਪਣੇ ਸਵਾਰਥ ਹਨ ਜਿੰਨ੍ਹਾਂ ਨੇ ਮਨੁੱਖਤਾ ਨੂੰ ਭੇਡਾਂ ਦਾ ਇੱਜੜ ਸਮਝਿਆ ਹੋਇਆ ਹੈ ਜਾਂ ਅਗਿਆਨ ਦਾ ਕੁਲਾੜੀ ਵਿੱਚ ਪੀੜੇ ਜਾਣ ਵਾਲੇ ਇੱਖ ਦੇ ਗੰਨੇ। ਪਰ ਭਗਵਾਨ ਸ਼੍ਰੀ ਚੰਦਰ ਜੀ ਜਿਸ ਧਰਮ ਦੇ ਚੋਲੇ ਦੀ ਗੱਲ ਕਰਦੇ ਹਨ ਉਹ ਸਾਰੇ ਵਿਸ਼ਵ ਲਈ ਸਾਂਝਾ ਉਪਦੇਸ਼ ਹੈ ਉਹ ਉਸ ਧਰਮ ਦੀ ਗੱਲ ਕਰਦੇ ਹਨ ਜਿਸਦਾ ਜ਼ਿਕਰ ਮਨੂਸਿਮ੍ਰਤੀ ਵਿੱਚ ਮਹਾਰਾਜ ਮਨੂ ਨੇ ਕੀਤਾ ਹੈ। ਜਿਸਦੀ ਗਵਾਹੀ ਗੁਰਬਾਣੀ ਸਮੇਤ ਸਾਰੇ ਧਰਮ ਗ੍ਰੰਥ ਦਿੰਦੇ ਹਨ। ਅਗਲੀਆਂ ਕੁਝ ਪੰਗਤੀਆਂ ਏਸੇ ਵਿਸ਼ੇ ਨਾਲ ਸੰਬੰਧ ਰੱਖਦੀਆਂ ਹਨ :

*"धृति: क्षमा दमो स्तेयं शौचमिन्द्रियनिग्रह:।*
*धीर्वि  सत्यमक्रोधो दशकं धर्मलक्षयम्।।(मनु. 6-92)"*

..........

ਨਿੱਕਾ ਜਿਹਾ ਲੱਗਣ ਵਾਲਾ ਇਹ ਸ਼ਲੋਕ ਕਿਤਨਾ ਗੰਭੀਰ ਹੈ ਇਸਦਾ ਅਨੁਮਾਨ ਇਸਦੀ ਵਿਆਖਿਆ ਕਰਨ ਵੇਲੇ ਹੁੰਦਾ ਹੈ। ਏਥੇ ਪਹਿਲਾ ਸ਼ਬਦ ਆਉਂਦਾ ਹੈ ਧ੍ਰਿਤੀ- ਜਿਸਦਾ ਅਰਥ ਹੈ ਧੀਰਜ ਧਾਰਨ ਕਰਨਾ। ਸੰਸਾਰ ਦੀ ਜਾਂ ਸੰਸਾਰੀ ਲੋਕਾਂ ਦੀ ਕੀਤੀ ਨਿੰਦਿਆਂ ਨੂੰ ਸੁਣਕੇ ਸਹਿਣ ਕਰਨਾ ਜਾਂ ਵੱਡੀ ਤੋਂ ਵੱਡੀ ਬਿਪਤਾ ਅਥਵਾ ਵਾਰ ਵਾਰ ਕਿਸੇ ਸ਼ੁੱਭ ਕਾਰਜ ਕਰਨ ਵਿੱਚ ਅਸਫਲਤਾ ਮਿਲਣ

ਤੇ ਵੀ ਜੋ ਬੰਦਾ ਹਿੰਮਤ ਨਹੀਂ ਹਾਰਦਾ ਉਹ ਧੀਰਜਵਾਨ ਹੈ ਉਸਦਾ ਨਾਂ ਹੀਂ ਧੀਰ ਹੈ। ਇਸਦੇ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਤਿੰਨ ਲਕਸ਼ਣ ਕੀਤੇ ਹਨ।

*"धृतया यया धारयते मन: प्राणेन्द्रियक्रिया:।*

*योगेनाव्भिचारिण्या धृति: सा पार्थ सात्त्विकी। ।*

ਸਤੋਗੁਣੀ ਧੀਰਜ, ਰਜੋਗੁਣੀ, ਤੇ ਤਮੋਗੁਣ ਪ੍ਰਧਾਨ ਧੀਰਜ।ਜਿਸ ਧੀਰਜ ਦੁਆਰਾ ਮਨ, ਪ੍ਰਾਣ ਅਤੇ ਇੰਦਰੀਆਂ ਦੀਆਂ ਕਿਰਿਆਂਵਾਂ ਨੂੰ ਬੁਰੇ ਪਾਸਿਓਂ ਰੋਕ ਕੇ ਮਨੁੱਖ ਯੱਗ ਮਾਰਗ ਨੂੰ ਅਪਣਾਉਂਦਾ ਹੈ ਉਹ ਸਤੋਗੁਣੀ ਧੀਰਜ ਹੈ। ਭੋਗਾਂ ਦੀ ਪ੍ਰਾਪਤੀ ਜਾਂ ਫਲ ਦੀ ਇੱਛਾ ਦੁਆਰਾ ਜੋ ਮਨੁੱਖ ਮਨ ਦੇ ਵਿਕਾਰਾਂ ਨੂੰ ਰੋਕ ਕੇ ਰੱਖਦਾ ਹੈ ਉਹ ਰਜੋਗੁਣੀ ਧੀਰਜ ਹੈ। ਦੁਰਬੁੱਧੀ ਮਨੁੱਖ ਜਦੋਂ ਸੌਂਦਿਆਂ ਅਤੇ ਜਾਗਦਿਆਂ ਭੈਅ ਸ਼ੌਕ ਵਿਸ਼ਾਦ ਅਤੇ ਮਾਣ ਮਦ ਮਤਸਰ ਨੂੰ ਨਹੀਂ ਤਿਆਗਦਾ ਇਹ ਤਮੋਗੁਣੀ ਧੀਰਜ ਹੈ।ਏਸੇ ਵਿਧੀ ਨਾਲ ਅਸੀਂ ਤਿੰਨੇ ਪ੍ਰਕਾਰ ਦੇ ਮਨੁੱਖਾਂ ਦੀ ਨਿਸ਼ਾਨ ਦੇਹੀ ਵੀ ਕਰ ਸਕਦੇ ਹਾਂ। ਜੋ ਮਨੁੱਖ ਅਧਰਮ ਨੂੰ ਧਰਮ, ਪਾਪ ਨੂੰ ਪੁੰਨ ਅਕਰਤੱਵ ਨੂੰ ਕਰਤੱਵ ਸਮਝਕੇ ਹਰ ਜਗ੍ਹਾ ਵਿਪਰੀਤ ਨਿਸ਼ਚਯ ਕਰਦੀ ਹੈ ਇਸ ਪ੍ਰਕਾਰ ਦੀ ਤਾਮਸੀ ਬੁੱਧੀ ਵਾਲਾ ਮਨੁੱਖ ਆਪਣਾ ਜੀਵਨ ਨੀਂਦ ਆਲਸ ਆਦਿ ਵਿੱਚ ਗਵਾਉਂਦਾ ਹੈ ਜਾਂ ਦੂਸਰੇ ਦਾ ਨੁਕਸਾਨ ਕਰਨ ਦੀਆਂ ਵਿਉਂਤਾਂ ਵਿਉਂਤਦਾ ਹੈ। ਇਸ ਪ੍ਰਕਾਰ ਦਾ ਵਿਚਾਰ ਰੱਖਣ ਵਾਲਾ ਮਨੁੱਖ ਜੇ ਧਨ ਜਨ ਮਨ ਅਧਿਕਾਰ ਪ੍ਰਾਪਤ ਵੀ ਕਰ ਲਵੇ ਤਾਂ ਉਹ ਉਸਦੇ ਦੁੱਖ ਦੇ ਕਾਰਨ ਹੀ ਬਣਦੇ ਹਨ। ਇਸ ਪ੍ਰਕਾਰ ਦੀ ਬਿਰਤੀ ਨੂੰ ਧਾਰਨ ਕਰਨ ਵਾਲਾ ਬੰਦਾ ਤਮੋਗੁਣੀ ਸਦਵਾਉਂਦਾ ਹੈ। ਇਸਤੋਂ ਬਿਨਾਂ ਜੋ ਵਿਅਕਤੀ ਧਨ ਪਦਵੀ ਅਧਿਕਾਰ ਆਦਿ ਸਰੀਰ ਦੇ ਸੁੱਖਾਂ ਲਈ ਦਲ ਬੰਦੀਆਂ ਬਣਾਉਂਦਾ ਹੈ। ਚੋਰੀ ਬੇਈਮਾਨੀ ਤੇ ਲੋਕਾਂ ਨੂੰ ਧੋਖਾ ਦਿੰਦਾ ਹੈ ਵਪਾਰ ਵਿੱਚ ਗਲਤ ਚੀਜ਼ਾਂ ਬਣਾਉਣੀਆਂ ਅਨਾਚਾਰ ਅਤੇ ਦੁਰਾਚਾਰ ਆਲਸ ਜਾਂ ਪ੍ਰਮਾਦ ਵਾਲੇ ਪਾਸੇ ਹੀ ਪ੍ਰਵਿਰਤੀ ਬਣਾਈ ਰੱਖਣੀ ਇਸਦੇ ਵਾਸਤੇ ਦੁੱਖ ਸੁੱਖ ਸਹਿਣੇ ਇਹ ਰਜੋਗੁਣੀ ਮਨੁੱਖ ਦੇ ਚਿੰਨ੍ਹ ਹਨ ਧੀਰਜ ਭਾਵੇਂ ਉਹ ਵੀ ਧਾਰਨ ਕਰਦਾ ਹੈ ।ਇਸਤੋਂ ਬਿਨਾਂ ਜਿਹੜਾ ਸੱਜਣ ਆਪਣੇ ਸਮੂਹ ਮਨ ਦੇ ਵਿਕਾਰਾਂ ਨੂੰ ਰੋਕ ਕੇ ਦੂਜਿਆਂ ਦੇ ਭਲੇ ਵਾਸਤੇ ਸਤਿ ਕਾਰਜ ਕਰਦਾ ਹੈ ਤੇ ਉਸ ਮਾਰਗ ਵਿੱਚ ਔਖਾਂ ਨੂੰ ਵੇਖਕੇ ਆਪਣਾ ਧੀਰਜ ਨਹੀਂ ਤਿਆਗਦਾ ਉਹ ਸਤੋਗੁਣੀ ਮਨੁੱਖ ਹੈ। ਖਿਮਾ ਦਾ ਜ਼ਿਕਰ ਅਸੀਂ ਪਿਛਲੇ ਲੇਖ ਵਿੱਚ ਕਰ ਆਏ ਹਾਂ।

*ਇਸਤੋਂ ਅੱਗੇ ਅਸੀਂ ਇਹਨਾਂ ਸ਼ਬਦਾਂ ਦੇ ਅਰਥ ਗੁਰਬਾਣੀ ਦੇ ਅਨੁਸਾਰ ਵਿਚਾਰਾਂਗੇ ।*

*"ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥*

*ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥ ੧॥*
*ਕਰਤਾ ਤੂ ਮੇਰਾ ਜਜਮਾਨੁ॥*
*ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ॥੧॥*
*ਰਹਾਉ॥ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥*
*ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥*
*ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥*
*ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥੩॥*
*ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥*
*ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥*
*(ਪੰਨਾ ੧੩੨੯)"*

ਏਥੇ ਸਤਿਗੁਰੂ ਹੁਕਮ ਕਰਦੇ ਹਨ ਕਿ ਗੁਰੂ ਦੀ ਕ੍ਰਿਪਾ ਨਾਲ ਜੀਵ ਨੂੰ ਵਿੱਦਿਆ ਪ੍ਰਾਪਤ ਹੁੰਦੀ ਹੈ। ਜਿਸਨੂੰ ਪੜ੍ਹ ਲਿਖ ਕੇ ਉਹ ਮਾਨ ਸਨਮਾਨ ਅਤੇ ਇੱਜ਼ਤ ਪ੍ਰਾਪਤ ਕਰਦਾ ਹੈ। ਉਸ ਵਿੱਦਿਆ ਦਾ ਹੀ ਇੱਕ ਹੋਰ ਚਮਤਕਾਰ ਹੈ ਕਿ ਜਿਗਿਆਸੂ ਅੰਮ੍ਰਿਤ ਸਮਾਨ ਹਰੀ ਦੇ ਨਾਮ ਨੂੰ ਆਪਣੇ ਅੰਦਰੋਂ ਪ੍ਰਾਪਤ ਕਰਕੇ ਇੱਕ ਦਿੱਬ ਜੋਤ ਦਾ ਜਾਂ ਪ੍ਰਕਾਸ਼ ਦਾ ਅਨੁਭਵ ਕਰਦਾ ਹੈ। ਅੱਗੇ ਸਤਿਗੁਰੂ ਪ੍ਰੋਹਿਤ ਅਤੇ ਜਜਮਾਨ ਦੇ ਰੂਪਕ ਰਾਹੀਂ ਸਾਨੂੰ ਸੁਮੱਤ ਬਖਸ਼ਦੇ ਹਨ ਕਿ ਹੇ ਕਰਤਾ ਪੁਰਖ ਤੂੰ ਮੇਰਾ ਜਜਮਾਨ ਹੈਂ ਤੇ ਮੈਂ ਤੈਥੋਂ ਇੱਕ ਦਕਸ਼ਣਾ ਮੰਗਦਾ ਹਾਂ ਕਿ ਮੈਨੂੰ ਆਪਣਾ ਨਾਮ ਪ੍ਰਦਾਨ ਕਰੋ ਫਿਰ ਮੈਂ ਆਪ ਜੀ ਦਾ ਧੰਨਵਾਦੀ ਵੀ ਹਾਂ ਕਿ ਤੁਸੀਂ ਮੇਰਾ ਆਤਮਿਕ ਨੁਕਸਾਨ ਕਰਨ ਵਾਲੇ ਕਾਮ ਕ੍ਰੋਧ ਲੋਭ ਮੋਹ ਤੇ ਹੰਕਾਰ ਦਾ ਨਿਵਾਰਨ ਕੀਤਾ ਹੈ। ਉਹਨਾਂ ਨੂੰ ਬਾਹਰਲੀ ਭੱਜਦੋੜ ਤੋਂ ਰੋਕਿਆ ਹੈ ਔਰ ਫਿਰ ਖ਼ਾਸ ਉਲ-ਖ਼ਾਸ ਤੁਸੀਂ ਮਿਹਰਬਾਨੀ ਇਹ ਕੀਤੀ ਹੈ ਕਿ ਮੈਨੂੰ ਉਹਨਾਂ ਪੰਜਾਂ ਨੂੰ ਵੱਸ ਕਰਨ ਦਾ ਖ਼ਾਸ ਅਭਿਮਾਨ ਵੀ ਨਹੀਂ। ਫਿਰ ਤੁਸੀਂ ਮੇਰੇ ਉੱਪਰ ਇਹ ਦਇਆ ਕੀਤੀ ਕਿ ਮੇਰੀ ਦ੍ਰਿਸ਼ਟੀ ਵਿੱਚੋਂ ਸਾਰੇ ਵਿਕਾਰ ਖ਼ਤਮ ਕਰ ਦਿੱਤੇ ਉਸਨੂੰ ਵਿਕਰਿਤ ਹੋਈ ਨੂੰ ਸ਼ੁੱਧ ਸਾਫ਼ ਸਿੱਧੀ ਸਰਲ ਸਪੱਸ਼ਟ ਕਰ ਦਿੱਤਾ। ਉਸਦੇ ਨਾਲ ਹੀ ਦੁਰਮਤੀ ਨੂੰ ਦੂਰ ਕਰ ਦਿੱਤਾ। ਤੁਸੀਂ ਮੈਨੂੰ ਅਜਿਹਾ ਬ੍ਰਹਮ ਗਿਆਨ ਬਖ਼ਸ਼ਿਆ ਹੈ ਕਿ ਅੱਖਾਂ ਦੇ ਵਿਕਾਰ ਤੇ ਅਕਲ ਦੇ ਹੇਰ ਫੇਰ, ਸੰਸੇ ,ਭਰਮ ਸਭ ਪਤਾ ਹੀ ਨਹੀਂ ਕਿੱਧਰ ਨੱਠ ਗਏ। ਹੁਣ ਤੁਸੀਂ ਮੈਨੂੰ ਭੋਜਨ ਵੀ ਕਰਵਾ ਦਿਉ, ਵੱਛੇ ਵਾਲੀ ਲਵੇਰੀ ਗਊ ਅਤੇ ਕੱਪੜਾ ਵੀ ਦਾਨ ਕਰ ਦਿਉ। ਪਰ ਪਹਿਲਾਂ ਮੇਰੀ ਅਰਜ਼ ਸੁਣ ਲਵੋ ਕਿ ਮੈਨੂੰ ਇਹ ਚੀਜ਼ਾਂ ਚਾਹੀਦੀਆਂ ਕਿਸ ਰੂਪ 'ਚ ਹਨ। ਪਹਿਲਾਂ ਤਾਂ ਜਿਹੜੀ ਤੁਸੀਂ ਮੈਨੂੰ ਖੀਰ ਖਵਾਓਂ ਉਸ ਵਿੱਚ ਪਾਏ ਜਾਣ ਵਾਲੇ ਚੌਲ ਜਤ ਸਤ ਭਰਪੂਰ ਹੋਣ,ਜਿਹੜੀ ਕਣਕ

ਦੇ ਫੁਲਕੇ ਹੋਣ ਉਹ ਦਇਆ ਭਰਪੂਰ ਕਣਕ ਦੇ ਬਣੇ ਹੋਣ ਅਤੇ ਸੁਣਿਆ ਜਾਂਦਾ ਹੈ ਕਿ ਜਦੋਂ ਕੋਈ ਜਜਮਾਨ ਕਿਸੇ ਬ੍ਰਾਹਮਣ ਨੂੰ ਦਾਨ ਕਰਦਾ ਹੈ ਤਾਂ ਉਹ ਨਾਲ ਕੁਝ ਹਰੇ ਪੱਤੇ ਰੱਖਦਾ ਸੀ। ਹਜ਼ੂਰ ਆਖਦੇ ਹਨ ਕਿ ਤੁਸੀਂ ਸੱਚਾਈ ਦੇ ਪਾਨਾਂ ਦੇ ਹਰੇ ਪੱਤੇ ਮੇਰੇ ਪੱਤਲ ਉੱਪਰ ਰੱਖਕੇ ਦੇਣੇ ਹਨ। ਫਿਰ ਉਸ ਦਾਨ ਵਾਲੇ ਭੋਜਨ ਵਿੱਚ ਤੁਹਾਡੀ ਕ੍ਰਿਪਾ ਦਾ ਦੁੱਧ ਅਤੇ ਸੰਤੋਖ ਦਾ ਘਿਉ ਮਿਲਿਆ ਹੋਣਾ ਚਾਹੀਦਾ ਹੈ। ਗਊ ਖਿਮਾ ਅਤੇ ਧੀਰਜ ਨਾਲ ਭਰੀ ਹੋਵੇ, ਜਿਸਦਾ ਦੁੱਧ ਉਸਦਾ ਵੱਛਾ ਬਿਨਾਂ ਕਿਸੇ ਡਰ ਭੈਅ ਤੋਂ ਸਹਿਜ ਅਵਸਥਾ ਵਿੱਚ ਪਾਨ ਕਰੇ। ਜਿਹੜਾ ਬਸਤਰ ਦਾਨ ਦੇਵੋ ਉਹ ਮੈਨੂੰ ਤੁਹਾਡਾ ਜਸ ਗਾਉਣ ਦੇ ਉੱਦਮ ਨਾਲ ਓਤ ਪ੍ਰੋਤ ਹੋਵੇ ਅਤੇ ਫਿਰ ਅਜਿਹੀ ਸਮਰੱਥਾ ਵੀ ਦਾਸ ਨੂੰ ਬਖ਼ਸ਼ੋ ਕਿ ਤੁਹਾਡਾ ਨਾਮ ਅਤੇ ਮਿੱਠੀ ਯਾਦ ਮੈਨੂੰ ਕਦੇ ਵੀ ਨਾ ਭੁੱਲਣ ਇਸ ਸ਼ਬਦ ਵਿੱਚ ਸਭ ਤੋਂ ਪਹਿਲੀ ਗੱਲ ਗੁਰੂ ਮਹਾਰਾਜ ਨੇ ਵਿੱਦਿਆ ਦੀ ਕੀਤੀ ਹੈ ਗਿਆਨ ਜਾਂ ਵਿਗਿਆਨ ਦੀ ਮੰਗ ਮੰਗੀ ਹੈ ਅਜਿਹੀ ਸਰਬ ਅੰਗੀ ਐਜੂਕੇਸ਼ਨ ਜਾਂ ਜਾਣਕਾਰੀ ਜਿਸ ਨਾਲ ਲੋਕ ਤੇ ਪ੍ਰਲੋਕ ਦੋਵੇਂ ਸੰਵਰ ਜਾਣ। ਅਸ਼ਟਾ ਵੱਕਰ ਗੀਤਾ ਵਿੱਚ ਆਉਂਦਾ ਹੈ ਕਿ ਵਿਸ਼ੇ ਵਾਸ਼ਨਾ ਵਿੱਚੋਂ ਰਸ ਦਾ ਨਾ ਆਉਣਾ ਹੀ ਮੁਕਤੀ ਤੇ ਉਹਨਾਂ ਵਿੱਚ ਰਸ ਅਨੁਭਵ ਕਰਕੇ ਆਸਕਤ ਹੋ ਜਾਣਾ ਹੀ ਬੰਧਨ ਹੈ ਅਤੇ ਇਸੇ ਦਾ ਨਾਮ ਹੀ ਵਿਗਿਆਨ ਹੈ। ਅੱਗੇ ਜਿਵੇਂ ਤੁਹਾਡੀ ਮਰਜ਼ੀ ਹੈ ਉਹ ਕਰ ਲਵੋ।

*"ਸੋਕ੍ਸ਼ੋ ਵਿਸ਼ਯਵੈਰਸ੍ਯੰ ਬਨ੍ਧੋ ਵੈਸ਼ਯਿਕੋ ਰਸ:।*
*ਏਤਾਵਤ੍ ਹਿ ਵਿਗ੍ਯਾਨੰ ਯਥੇੱਛਸਿ ਤਥਾ ਕੁਰੂ। ।*

ਇਸ ਸੰਸਾਰ ਵਿੱਚ ਵਿਸ਼ਿਆਂ ਰੂਪੀ ਵਿਹੁ ਤੋਂ ਬਚ ਕੇ ਰਹਿਣਾ ਜ਼ਰੂਰੀ ਹੈ ਕਿਉਂਕਿ ਇਹਨਾਂ ਦੀ ਜ਼ਹਿਰ ਬੜੀ ਭਿਅੰਕਰ ਹੈ। ਏਸੇ ਕਰਕੇ ਮਹਾਨ ਸੂਫੀ ਫਕੀਰ ਬਾਬਾ ਫਰੀਦ ਜੀ ਨੇ ਆਖਿਆ ਹੈ।

*"ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥*
*ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥*

*(ਪੰਨਾ ੧੩੭੯)"*

*ਹੁਣ ਅਸੀਂ ਧਰਮ ਦੇ ਅੰਗ ਬੁੱਧੀ ,ਵਿੱਦਿਆ,ਇੰਦਰੀਆਂ ਦਾ ਦਮਨ,ਕਾਮ ਕ੍ਰੋਧ ਆਦਿਕਾਂ ਦਾ ਤਿਆਗ ਤੇ ਸ਼ੁਭ ਗੁਣ ਧਾਰਨ ਆਦਿਕ ਧਰਮ ਦੇ ਪ੍ਰਮੁੱਖ ਅੰਗਾਂ ਬਾਰੇ ਵਿਚਾਰ ਕਰਾਂਗੇ।*

### *ਵਿੱਦਿਆ*

ਕਿਸੇ ਵਿਦਵਾਨ ਨੇ ਵਿਦਵਾਨ ਸ਼ਬਦ ਦੀ ਵਿਉਤਪੱਤੀ ਕਰਦਿਆਂ ਆਖਿਆ ਹੈ ਕਿ ਜਿਸ ਵਿੱਦਿਆ ਦੇ ਪੜ੍ਹਨ ਨਾਲ ਚਤੁਰਮਤੀ ਮਨੁੱਖ ਧਰਮ,

ਅਰਥ, ਕਾਮ ਅਤੇ ਮੋਖ ਇਹਨਾਂ ਚਾਰਾਂ ਪਦਾਰਥਾਂ ਦਾ ਸਹੀ ਸਹੀ ਗਿਆਨ ਪ੍ਰਾਪਤ ਕਰ ਲਵੇ ਉਸ ਦਾ ਨਾਮ ਵਿੱਦਿਆ ਹੈ। ਕੇਵਲ ਕਿਸੇ ਇੱਕ ਵਿਸ਼ੇ ਦਾ ਮਾਸਟਰ ਜਾਂ ਗਿਆਨੀ ਹੋ ਜਾਣਾ ਅਸਲ ਵਿੱਦਿਆ ਜਾਂ ਵਿਦਵੱਤਾ ਨਹੀਂ। ਵਾਸਤਵ ਵਿੱਚ ਜੋ ਮਨੁੱਖ ਆਪਣੇ ਮਨ ਦੀਆਂ ਨੀਚ ਬਿਰਤੀਆਂ ਅਤੇ ਪ੍ਰਵਿਰਤੀਆਂ ਨੂੰ ਬੁਰੇ ਪਾਸਿਓਂ ਰੋਕ ਲੈਂਦਾ ਹੈ ਓਹੀ ਸੱਚਾ ਵਿਦਵਾਨ ਹੈ। ਹੋਰ ਕਿਸੇ ਵਿੱਦਿਆ ਪੀਠ ਜਾਂ ਵਿਸ਼ਵਵਿਦਿਆਲੇ ਤੋਂ ਪ੍ਰਮਾਣ ਪੱਤਰ ਲੈ ਕੇ ਆਪਣੇ ਗਿਆਨੀ ਹੋਣ ਦਾ ਢੋਲ ਪਿੱਟਣਾ ਇਸਨੂੰ ਗੁਰਬਾਣੀ ਝਾਖ ਝੱਖਣਾ ਆਖਦੀ ਹੈ। ਗਾਇਤਰੀ ਮੰਤਰ ਨੂੰ ਕਦੇ ਵਿਚਾਰ ਕੇ ਵੇਖੋ ਉਸ ਵਿੱਚ ਪ੍ਰਮਾਤਮਾ ਤੋਂ ਸਿਵਾਏ ਸ਼ੁੱਧ ਬੁੱਧੀ ਦੇ ਹੋਰ ਕੁਝ ਮੰਗਿਆ ਹੀ ਨਹੀਂ। ਮੰਤਰ ਹੇਠਾਂ ਦਰਜ ਕਰਕੇ ਅੱਗੇ ਇਸਦੇ ਅਰਥ ਦੱਸਣ ਦੀ ਕੋਸ਼ਿਸ਼ ਕਰਾਂਗੇ।

*"ॐ भूर्भवः स्वः तत् सवितुर्वरेण्यं भर्गो देवस्य धीमहि।*
*धियो यो नः प्रचोदयात् ओम आपो ज्योतिरसोऽमृतं ब्रह्म ।*

ਈਸ਼ਵਰ ਸਤ ਚਿੱਤ ਆਨੰਦ ਹੈ। ਅਸੀਂ ਉਸ ਦੇਵਤਿਆਂ ਦੇ ਦੇਵਤੇ ਜਗ ਦੇ ਸਿਰਜਨਹਾਰ ਸਭ ਤੋਂ ਸ਼੍ਰੇਸ਼ਠ ਤੇਜੱਸਵੀ ਸਰੂਪ ਦਾ ਧਿਆਨ ਜਾਂ ਚਿੰਤਨ ਕਰਦੇ ਹਾਂ ਜਿਹੜਾ ਸਾਡੀਆਂ ਬੁੱਧੀਆਂ ਨੂੰ ਪ੍ਰੇਰਨਾ ਦੇਵੇ ਅਰਥਾਤ ਚੰਗੇ ਪਾਸੇ ਲਾਵੇ। ਇੱਕ ਹੋਰ ਰਾਜ਼ ਦੀ ਗੱਲ ਦੱਸ ਦੇਵਾਂ ਕਿ ਇਹ ਮੰਤਰ 'ਤਤ' ਤੋਂ ਲੈ ਕੇ 'ਪ੍ਰਚੋਦਯਾਤ' ਤੱਕ ਰਿਗਵੇਦ ਦੇ ਮੰਡਲ ੩ ਦਾ ਹੈ। ਮਨੂ ਸਿਮ੍ਰਤੀ ਦੇ ਅਧਿਆਇ ੨ ਦੇ ਸ਼ਲੋਕ ੭੮ ਵਿੱਚ ਲਿਖਿਆ ਹੈ ਕਿ *ॐ भूर्भवः स्वः* ਸ਼ਬਦ ਅਤੇ *आपो ज्योतिरसोऽमृतं ब्रह्म* ਸਿਮ੍ਰਤੀਕਾਰ ਰਿਸ਼ੀਆਂ ਨੇ ਜੋੜੇ ਹਨ।ਵੇਖੋ ਸਵਾਮੀ ਹੀ ਪ੍ਰਸਾਦ ਵੈਦਿਕ ਮੁਨੀ ਉਦਾਸੀ ਦੀ ਜਪੁਜੀ ਦੀ ਟੀਕਾ 'ਜਪੁ ਸੰਹਿਤਾ' ।

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਸਾਡੇ ਰਿਸ਼ੀਆਂ ਮਹਾਂਰਿਸ਼ੀਆਂ ਨੇ ਸ਼੍ਰੇਸ਼ਠ ਬੁੱਧੀ ਨੂੰ ਜਾਂ ਗਿਆਨ ਨੂੰ ਕਿੰਨੀ ਮਹੱਤਤਾ ਦਿੱਤੀ ਹੈ। ਜੋ ਲੋਕ ਅੱਜ ਵਿੱਦਿਆ ਦਾ ਵਿਰੋਧ ਕਰਕੇ ਅੱਖਰ ਗਿਆਨ ਤੋਂ ਹੀਨ ਬ੍ਰਹਮ ਅਨੁਭਵ ਦੇ ਆਸਰੇ ਆਪਣੇ ਆਪ ਨੂੰ ਸੰਤ ਸਿੱਧ ਕਰਨਾ ਚਾਹੁੰਦੇ ਹਨ ਤਾਂ ਉਹ ਬਹੁਤ ਵੱਡੀ ਭੁੱਲ ਦੇ ਸ਼ਿਕਾਰ ਹਨ। ਉਹਨਾਂ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਕਿ ਜੇ ਗੁਰਬਾਣੀ ਤੋਂ ਬਿਨਾਂ ਭਾਈ ਗੁਰਦਾਸ ਦੀਆਂ ਵਾਰਾਂ, ਸ਼੍ਰੀ ਦਸਮ ਗ੍ਰੰਥ ਸਾਹਿਬ, ਸਰਬ ਲੋਹ, ਮਹਿਮਾ ਪ੍ਰਕਾਸ਼, ਪੁਰਾਤਨ ਜਨਮ ਸਾਖੀ, ਗੁਰਪ੍ਰਤਾਪ ਸੂਰਜ, ਪੰਥ ਪ੍ਰਕਾਸ਼ ਸੁੱਖਾ ਸਿੰਘ ਭੰਗੂ ਵਾਲਾ ਅਤੇ ਗਿਆਨੀ ਗਿਆਨ ਸਿੰਘ ਵਾਲਾ ਆਦਿ ਸਾਹਿਤ ਨਾ ਹੁੰਦਾ ਤਾਂ ਫਿਰ ਆਧੁਨਿਕ ਵਿਦਵਾਨ ਭਾਈ ਵੀਰ ਸਿੰਘ, ਰਣਧੀਰ ਸਿੰਘ, ਕਾਨ੍ਹ ਸਿੰਘ ਨਾਭਾ, ਪੰਡਿਤ ਕਰਤਾਰ ਸਿੰਘ ਦਾਖਾ ਆਦਿ ਸੱਜਣ ਸੇਧ ਕਿੱਥੋਂ ਲੈਂਦੇ? ਕੀ ਕੋਈ

ਸੰਤ ਇਹ ਸਾਬਤ ਕਰ ਸਕਦਾ ਹੈ ਕਿ ਗੁਰਸਿੱਖੀ ਦਾ ਜੋ ਪ੍ਰਚਾਰ ਪ੍ਰਸਾਰ ਹੁਣ ਤੱਕ ਹੋਇਆ ਹੈ ਕਿ ਉਹ ਸਾਰਾ ਅਨਪੜ੍ਹ ਸੰਤਾਂ ਦੀ ਹੀ ਦੇਣ ਹੈ ?ਜਿਤਨੇ ਵੀ ਸਿੱਖ ਵਕੀਲ, ਡਾਕਟਰ, ਪ੍ਰੋਫੈਸਰ, ਇੰਜੀਨੀਅਰ, ਵਿਗਿਆਨਕ, ਅਧਿਆਪਕ, **i.a.s, i.p.s, p.c.s**, ਬਿਜਨੈਸਮੈਨ, ਖੇਤੀ ਵਿਗਿਆਨੀ, ਆਰਮੀ ਆਫੀਸਰ ਹੋਏ ਹਨ ਕੀ ਇਹਨਾਂ ਕਰਕੇ ਕੌਮ ਦਾ ਮਾਣ ਘਟਿਆ ਹੈ ਜਾਂ ਵਧਿਆ ?ਜੇ ਤੁਹਾਡੇ ਪਾਸ ਆਪਣੇ ਅਖ਼ਬਾਰ ਨਹੀਂ, ਅਧਿਐਨਸ਼ੀਲ ਵਿਦਵਾਨ ,ਤਰਕ ਗਿਆਤਾ ਲੇਖਕ, ਆਲੀਸ਼ਾਨ ਵਕਤਾ ਨਾ ਹੋਣ ਤਾਂ ਤੁਸੀਂ ਵਿਰੋਧੀਆਂ ਦਾ ਮੁਕਾਬਲਾ ਕਰ ਸਕਦੇ ਹੋਂ ?ਇੱਕ ਮੈਂ ਸਮੁੱਚੀ ਸਿੱਖ ਕੌਮ ਨੂੰ ਪ੍ਰਸ਼ਨ ਕਰਦਾ ਹਾਂ ਕਿ ਤੁਹਾਡਾ ਲਾਭ ਇੱਕ ਪੜ੍ਹਿਆ ਲਿਖਿਆ, ਸਾਬਤ ਸੂਰਤ, ਕਰਨੀ ਕਥਨੀ ਦਾ ਪੂਰਾ ਵਿਦਵਾਨ ਪੈਦਾ ਕਰਨ ਵਿੱਚ ਹੈ ਜਾਂ ਕਿ ਸੌ ਅਨਪੜ ਸਾਧ ਬਣਾਉਣ ਵਿੱਚ ?ਸੱਚ ਜਾਣੋਂ ਕਈ ਵਾਰੀ ਅਜਿਹੇ ਸ਼ਬਦ ਕੰਨਾਂ ਵਿੱਚ ਪੈਂਦੇ ਹਨ ਕਿ ਵਿਦਵਾਨਾਂ ਦਾ ਰੋਮ ਰੋਮ ਪਿੱਟ ਉੱਠਦਾ ਹੈ। ਜਦੋਂ ਅਸੀਂ ਸੁਣਦੇ ਹਾਂ ਕਿ ਜਿਹੜੇ ਬਚਨ ਸਾਡੇ ਸੰਤ ਕਰਦੇ ਹਨ ਉਹ ਅਨੁਭਵ ਨਾਲ ਭਿੱਜੇ ਹਨ ਅਤੇ ਜਿਹੜੀਆਂ ਗੱਲਾਂ ਸਵਾਮੀ ਬ੍ਰਹਮਦੇਵ ਲਿਖਦਾ ਜਾਂ ਸਟੇਜਾਂ ਉੱਪਰ ਆਖਦਾ ਹੈ ਉਹ ਉਹਨਾਂ ਦਾ ਕਿਤਾਬੀ ਗਿਆਨ ਹੈ। ਜ਼ਰਾ ਸੋਚ ਕੇ ਵੇਖੋ ਖ਼ਾਲਸਾ ਜੀ! ਜਿਸ ਵਿਦਵਾਨ ਨੇ ਆਪਣਾ ਬਚਪਨ ਤੇ ਜਵਾਨੀ ਸਿੱਖ ਸਾਹਿਤ ਅਤੇ ਹੋਰ ਧਰਮਾਂ ਦੇ ਪੜ੍ਹਨ, ਵਿਚਾਰਨ, ਪੜ੍ਹਾਉਣ ਅਤੇ ਵਿਆਖਿਆ ਕਰਨ ਵਿੱਚ ਗੁਜ਼ਾਰ ਦਿੱਤੀ। ਉਸਨੂੰ ਏਥੇ ਕਿਹੜੀ ਪੱਗ ਮਿਲਦੀ ਹੈ? ਇੱਕ ਅਨਪੜ੍ਹ ਆਦਮੀ ਦੇ ਮਿੱਥਿਆ ਪ੍ਰਚਾਰ ਨੂੰ ਬ੍ਰਹਮ ਗਿਆਨ ਦਾ ਰੁਤਬਾ ਮਿਲਦਾ ਹੈ ਅਤੇ ਵੇਦ ਵਿਗਿਆਨੀ ਨੂੰ ਅਪਮਾਨ ਦਾ ਟੋਰਾ ।ਪਤਾ ਨਹੀਂ ਇਹ ਭਾਰਤੀ ਲੋਕ ਇਹਨਾਂ ਵਹਿਮਾਂ ਭਰਮਾਂ ਦੀ ਦਲਦਲ ਵਿੱਚੋਂ ਕਦੋਂ ਬਾਹਰ ਆਉਣਗੇ।ਏਥੇ ਮੈਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਮਹਾਨ ਕੋਸ਼ ਦੀ ਭੂਮਿਕਾ ਦੇ ਉਹ ਸ਼ਬਦ ਯਾਦ ਆਉਂਦੇ ਹਨ ਜਿੱਥੇ ਉਹ ਲਿਖਦੇ ਹਨ/

"ਇਸ ਗ੍ਰੰਥ ਦੇ ਪੂਰਨ ਕਰਨ ਅਤੇ ਪ੍ਰਕਾਸ਼ਨ ਵਿਚ ਜੋ ਨਿਰਾਸ਼ਤਾ, ਔਖ ਅਤੇ ਵਿਘਨ ਆਏ ਉਹਨਾਂ ਦਾ ਇੱਥੇ ਵਿਸਥਾਰ ਨਾਲ ਲਿਖਣਾ ਲੇਖਕਾਂ ਦਾ ਉਤਸ਼ਾਹ ਘਟਾਉਣ ਦਾ ਕਾਰਨ ਹੈ। ਪਰ ਸੰਖੇਪ ਨਾਲ ਇਤਨਾ ਪ੍ਰਗਟ ਕਰ ਦੇਣਾ ਵੀ ਜ਼ਰੂਰੀ ਹੈ ਕਿ ਅਜੇ ਅਸਾਡੀ ਕੌਮ ਦੇ ਸੱਜਣਾਂ ਨੂੰ ਅਜਿਹੇ ਕੰਮਾਂ ਨਾਲ ਬਹੁਤ ਹੀ ਘੱਟ ਪਿਆਰ ਹੈ, ਅਰ ਕਿਤਨਿਆਂ ਨੂੰ ਇਹ ਪਤਾ ਭੀ ਨਹੀਂ ਕਿ ਇਸ ਪ੍ਰਕਾਰ ਦੇ ਗ੍ਰੰਥ ਕਿਵੇਂ ਲਿਖੇ ਜਾਂਦੇ ਹਨ ਅਰ ਇਨ੍ਹਾਂ ਤੋਂ ਕੀ ਲਾਭ ਹੁੰਦਾ ਹੈ॥"

ਸੋ ਮੈਂ ਅਰਜ਼ ਕਰ ਰਿਹਾ ਸੀ ਕਿ ਜੇ ਸਤਿਗੁਰਾਂ ਦਾ ਮਨੋਰਥ ਕੇਵਲ ਬ੍ਰਹਮ ਅਨੁਭਵ ਨੂੰ ਹੀ ਵਡਿਆਉਣਾ ਹੁੰਦਾ ਤਾਂ ਉਹ ਵਿੱਦਿਆ ਪੜ੍ਹਕੇ ਅਤੇ

ਵਿਚਾਰ ਕੇ ਮਾਣ ਪਾਉਣ ਦੀ ਗੱਲ ਕਿਉਂ ਆਖਦੇ ? ਕੀ ਸਾਡੇ ਸਤਿਗੁਰੂ ਅਨਪੜ੍ਹ ਸਨ ?ਸਾਡੀਆਂ ਬਾਣੀਆਂ ਜਪੁਜੀ, ਸੁਖਮਨੀ, ਜਾਪ ਸਾਹਿਬ, ਅਕਾਲ ਉਸਤਤਿ ਵਿਚੋਂ ਅਨਪੜ੍ਹਤਾ ਝਲਕਦੀ ਹੈ ਕਿ ਮਹਾਨ ਤੋਂ ਮਹਾਨ ਪੰਡਤਾਂ ਦੇ ਦੰਦ ਖੱਟੇ ਕਰਨ ਵਾਲਾ ਗਿਆਨ ਨਜ਼ਰੀਂ ਪੈਂਦਾ ਹੈ ? ਇਸ ਲਈ ਅਜੇ ਵੀ ਕੁਝ ਨਹੀਂ ਵਿਗੜਿਆ। ਆਪਣੇ ਬੱਚਿਆਂ ਨੂੰ ਸਿਰਫ ਚੋਲੇ ਪਵਾਕੇ ਡੇਰਿਆਂ ਵਿੱਚ ਨਾ ਛੱਡੋ। ਸਗੋਂ ਉਹਨਾਂ ਨੂੰ ਉਸ ਅਸਥਾਨ ਉੱਪਰ ਛੱਡੋ, ਉਸ ਜੱਥੇ ਵਿੱਚ ਸ਼ਾਮਲ ਕਰੋ ਜਿੱਥੇ ਬਾਕਾਇਦਾ ਅਧਿਐਨ ਕਰਵਾਇਆ ਜਾਂਦਾ ਹੈ ਕਿਉਂਕਿ ਜੇ ਅਸੀਂ ਵਿੱਦਿਆ ਦੀ ਕਿਸੇ ਵਿਧਾ ਵਿੱਚੋਂ ਵੀ ਪਿੱਛੇ ਰਹਿ ਗਏ ਤਾਂ ਉੱਨਤੀ ਨਹੀਂ ਹੋਣੀ। ਇਸ ਲਈ ਗਿਆਨ ਭਾਵੇਂ ਕੋਈ ਵੀ ਹੋਵੇ ਭੂਗੋਲ -ਖਗੋਲ, ਗਣਿਤ-ਇਤਿਹਾਸ, ਸਮਾਜ ਵਿੱਗਿਆਨ-ਅਰਥ ਸ਼ਾਸਤਰ, ਭਾਸ਼ਾ ਵਿਗਿਆਨ-ਰਸਾਇਣ ਵਿਗਿਆਨ, ਸੰਗੀਤ, ਸਾਹਿਤ, ਵਿਆਕਰਣ, ਦਰਸ਼ਨ ਸ਼ਾਸਤਰ, ਆਯੁਰਵੇਦ, ਮੈਡੀਕਲ ਸਾਇੰਸ, ਖੇਤੀ ਵਿਗਿਆਨ, ਚਿੱਤਰਕਲਾ, ਮਨੋ ਵਿਗਿਆਨ, ਧਾਤੂ ਸ਼ਾਸਤਰ ਜਿਤਨੇ ਵੀ ਪ੍ਰਕਾਰ ਦੇ ਗਿਆਨ ਹਨ ਸਾਰਿਆਂ ਦਾ ਹੀ ਗਿਆਨ ਜ਼ਰੂਰੀ ਹੈ। ਉਹ ਭਾਵੇਂ ਕੋਕ ਸ਼ਾਸਤਰ ਜਾਂ ਕਾਮ ਸੂਤਰ ਹੀ ਕਿਉਂ ਨਾ ਹੋਣ। ਜਾਣਕਾਰੀ ਕਦੇ ਕੋਈ ਮਾੜੀ ਨਹੀਂ ਹੁੰਦੀ। ਇਸ ਲਈ ਸਾਡੇ ਵੱਡਿਆਂ ਨੇ ਧਰਮ ਸ਼ਾਸਤਰ ਦੇ ਨਾਲ ਨਾਲ ਸਮਾਜ ਗਿਆਨ ਹੋਣਾ ਵੀ ਜ਼ਰੂਰੀ ਕਰਾਰ ਦਿੱਤਾ ਸੀ। ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਲਿਆਣ ਰਾਏ ਜਾਂ ਬਾਬਾ ਕਾਲੂ ਜੀ ਰਾਏ ਬੁਲਾਰ ਦੇ ਪਟਵਾਰੀ ਅਨਪੜ੍ਹ ਹੀ ਬਣ ਗਏ ਸਨ ?ਇਸ ਲਈ ਸਤਿਗੁਰੂ ਸੱਚੇ ਪਾਤਸ਼ਾਹ ਇਸ ਸ਼ਬਦ ਵਿੱਚ ਪਹਿਲਾ ਹੁਕਮ ਵਿੱਦਿਆ ਵਿਚਾਰਨ ਦਾ ਦਿੰਦੇ ਹਨ। ਫਿਰ ਰੱਬ ਰੂਪੀ ਜਜਮਾਨ ਦਾ ਧੰਨਵਾਦ ਇਸ ਲਈ ਕਰਦੇ ਹਨ ਕਿ ਉਹਨਾਂ ਨੇ ਉਹਨਾਂ ਦੇ ਅੰਦਰੋਂ ਕਾਮ ਆਦਿਕ ਵਿਕਾਰਾਂ ਨੂੰ ਭਜਾਇਆ ਹੈ।

ਵਿਸ਼ਯ ਨਿੰਦਾ:-

*"ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥*
*ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥*
*(ਪੰਨਾ ੬੧੭)"*

ਕਿ ਹੇ ਨਿਰੰਕਾਰ ਮੇਰੇ ਹਿਰਦੇ ਵਿੱਚੋਂ ਕਾਮ, ਕ੍ਰੋਧ, ਲੋਭ, ਝੂਠ ਅਤੇ ਪਰਾਈ ਨਿੰਦਿਆ ਆਦਿ ਇਹਨਾਂ ਵਿਕਾਰਾਂ ਨੂੰ ਕੱਢਕੇ ਮੈਨੂੰ ਮੁਕਤ ਕਰੋ ਅਤੇ ਆਪਣੇ ਚਰਨਾਂ ਵਿੱਚ ਸਥਾਨ ਦਿਉ।

ਕਾਮ ਬਾਰੇ ਦੂਜਾ ਵਿਚਾਰ ਭਗਤ ਸ਼ਿਰੋਮਣੀ ਭਗਤ ਕਬੀਰ ਜੀ ਦਾ ਪੜ੍ਹਨ ਵਾਲਾ ਹੈ ਜੋ ਆਪ ਪਵਿੱਤਰ ਗੁਰਬਾਣੀ ਦੇ ਪੰਨਾ ੧੧੬੧ ਉੱਪਰ ਉਚਾਰਨ ਕਰਦੇ ਹਨ :

*"ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*
*ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥੨॥*
*ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥*
*ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥*
*ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥*
*ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥*
*ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥*
*ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥*
*ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥*
*(ਪੰਨਾ ੧੧੬੧)"*

ਸਾਰੇ ਸ਼ਬਦ ਦਾ ਭਾਵ ਅਰਥ ਹੈ ਕਿ ਇਸ ਸਰੀਰ ਰੂਪੀ ਕਿਲੇ ਉੱਪਰ ਫ਼ਤਹਿ ਕਿਵੇਂ ਹਾਸਲ ਕੀਤੀ ਜਾਵੇ ਕਿਉਂਕਿ ਇਸ ਕਿਲੇ ਦੇ ਆਸੇ ਪਾਸੇ ਦੂਜੇਪਣ ਦੀ ਜਾਂ ਦਵੈਤ ਦੀ ਦੀਵਾਰ ਹੈ। ਰਜਗੁਣ, ਸਤਗੁਣ ਅਤੇ ਤਮਗੁਣ ਦੀ ਗਹਿਰੀ, ਡੂੰਘੀ ਅਤੇ ਵਿਸ਼ਾਲ ਖਾਈ ਹੈ। ਪਹਿਲੇ ਸਮਿਆਂ ਵਿੱਚ ਰਾਜੇ ਲੋਕ ਆਪਣੇ ਕਿਲਿਆਂ ਦੇ ਇਰਦ ਗਿਰਦ ਬਹੁਤ ਗਹਿਰੀਆਂ ਨਹਿਰਾਂ ਪੁੱਟ ਕੇ ਰੱਖਦੇ ਸਨ। ਜਿੰਨ੍ਹਾਂ ਵਿੱਚ ਭਿਅੰਕਰ ਕਿਸਮ ਦੇ ਘੜਿਆਲ ਤੇ ਮਗਰਮੱਛ ਛੱਡੇ ਹੁੰਦੇ ਸਨ। ਓਸੇ ਦਾ ਹੀ ਜ਼ਿਕਰ ਏਥੇ ਭਗਤ ਕਬੀਰ ਜੀ ਨੇ ਕੀਤਾ ਹੈ। ਇਸਤੋਂ ਅੱਗੇ ਆਪ ਪੰਜ ਤੱਤ, ਪੱਚੀ ਪ੍ਰਕਿਰਤੀਆਂ, ਮੋਹ, ਅਹੰਕਾਰ ਅਤੇ ਈਰਖਾ ਦੀ ਪ੍ਰਬਲ ਮਾਇਆ ਦਾ ਪਸਾਰਾ, ਛਾਇਆ ਜਾਂ ਪਹਿਰਾ ਦੱਸਦੇ ਹਨ ਅਤੇ ਫਿਰ ਪ੍ਰਮਾਤਮਾ ਦੇ ਚਰਨਾਂ ਵਿੱਚ ਅਰਜ਼ ਕਰਦੇ ਹਨ ਕਿ ਮੇਰਾ ਨਿਰਬਲ ਦਾ ਇੰਨ੍ਹਾਂ ਉੱਪਰ ਕੋਈ ਜ਼ੋਰ ਨਹੀਂ ਚੱਲਦਾ। ਹੇ ਰਘੁ ਕੁਲ ਤਿਲਕ ਰਘੂਵੰਸ਼ੀ ਰਾਮ ਜੀ! ਤੁਸੀਂ ਦੱਸੋ ਕਿ ਮੈਂ ਕੀ ਕਰਾਂ?ਇਸ ਕਿਲੇ ਨੂੰ ਕਾਮ ਵਾਸਨਾ ਦੀਆਂ ਖਿੜਕੀਆਂ ਲੱਗੀਆਂ ਹਨ, ਦੁੱਖ ਤੇ ਸੁੱਖ ਭਿਅੰਕਰ ਦਰਬਾਰੀ ਹਨ, ਪਾਪ ਅਤੇ ਪੁੰਨ ਦੇ ਵੱਡੇ ਵੱਡੇ ਦਰਵਾਜ਼ੇ ਲੱਗੇ ਹਨ, ਕ੍ਰੋਧ ਇਸ ਕਿਲੇ ਦਾ ਭਿਆਨਕ ਮੁਖੀ ਜਰਨੈਲ ਹੈ ਤੇ ਮਨ ਇਸ ਕਿਲੇ ਦਾ ਸਵਾਮੀ ਜਾਂ ਰਾਜਾ ਹੈ। ਪਰ ਜੇ ਕੋਈ ਰਸਾਂ ਕਸਾਂ ਦੇ ਸਵਾਦ ਦੀ ਸਨਾਹ ਜਾਂ ਜਿਰਹਾ ਬਖ਼ਤਰ ਧਾਰਨ ਕਰੇ, ਮੈਂ -ਮੇਰੇ ਦੇ ਧਨ ਦੀ ਮਮਤਾ ਦਾ ਲੋਹੇ ਦਾ ਟੋਪ

ਸਿਰ ਉੱਪਰ ਲਵੇ, ਦੁਰਬੱਧੀ, ਅਗਿਆਨਤਾ ਅਤੇ ਅਨਪੜ੍ਹਤਾ ਦੀ ਕਮਾਨ ਚੜ੍ਹਾਵੇ, ਤ੍ਰਿਸ਼ਨਾ ਦੇ ਤੀਰ ਚਲਾਵੇ ਤਾਂ ਅਜਿਹਾ ਵਿਅਕਤੀ ਇਸ ਕਿਲੇ ਨੂੰ ਨਹੀਂ ਜਿੱਤ ਸਕਦਾ। ਜਦੋਂ ਅੰਤਰਯਾਮੀ ਭਗਵਾਨ ਨੇ ਭਗਤ ਜੀ ਦੇ ਹਿਰਦੇ ਵਿੱਚ ਪ੍ਰਵੇਸ਼ ਕਰਕੇ ਇਸ ਜੰਗ ਨੂੰ ਜਿੱਤਣ ਦੀ ਜੁਗਤ ਦ੍ਰਿੜ੍ਹਾਈ ਤਾਂ ਆਪ ਕਹਿਣ ਲੱਗੇ ਕਿ ਜੇ ਇਸ ਕਿਲੇ ਵਿੱਚ ਪ੍ਰੇਮ ਦੀ ਸੁਰੰਗ ਲਗਾਈ ਜਾਵੇ, ਸ਼ੁੱਭ ਵਿਚਾਰਾਂ ਦਾ ਬਾਰੂਦ ਇਕੱਠਾ ਕੀਤਾ ਜਾਵੇ ਤੇ ਉਸ ਬਾਰੂਦ ਦੇ ਨਾਲ ਹੋਰ ਸਤੋਗੁਣੀ ਸਮੱਗਰੀ ਮਿਲਾ ਕੇ ਗਿਆਨ ਦਾ ਗੋਲਾ ਬਣਾਇਆ ਜਾਵੇ, ਫਿਰ ਸਹਿਜ ਭਾਵ ਵਿੱਚ ਆਕੇ ਬ੍ਰਹਮ ਅਗਨੀ ਨੂੰ ਪ੍ਰਜਵਲਿਤ ਕਰਕੇ ਇੱਕ ਹੀ ਚੋਟ ਨਾਲ ਨਸ਼ਟ ਕੀਤਾ ਜਾ ਸਕਦਾ ਹੈ। ਇੱਥੇ 'ਸਹਿਜ' ਨਾਮਕ ਇੱਕ ਬੜਾ ਵਿੱਲਖਣ ਬਿੰਬ ਕਬੀਰ ਜੀ ਨੇ ਵਰਤਿਆ ਹੈ ਕਿਉਂਕਿ ਜਿਸ ਯੋਧੇ ਨੂੰ ਲੜਦਿਆਂ ਕ੍ਰੋਧ ਆ ਜਾਵੇ ਉਸਤੋਂ ਦੁਸ਼ਮਣ ਉੱਪਰ ਵਾਰ ਨਹੀਂ ਹੋ ਸਕਦਾ ਉਸਦੀਆਂ ਲੱਤਾਂ ਅਤੇ ਹੱਥ ਦੋਂਵੇ ਕੰਬਣ ਲੱਗ ਜਾਂਦੇ ਹਨ। ਇਸ ਰਮਜ਼ ਨੂੰ ਉਹੀ ਬੰਦਾ ਸਮਝ ਸਕਦਾ ਹੈ ਜਿਸਨੇ ਕਦੇ ਅੰਦਰਲੀ ਜਾਂ ਬਾਹਰਲੀ ਲੜਾਈ ਲੜ ਕੇ ਵੇਖੀ ਹੈ। ਅੱਗੇ ਆਪ ਫੁਰਮਾਉਂਦੇ ਹਨ ਕਿ ਸਤਿ ਅਤੇ ਸੰਤੋਖ ਦੀਆਂ ਸ਼ਕਤੀਆਂ ਨੂੰ ਧਾਰਨ ਕਰਕੇ ਲੜਦਿਆਂ ਲੜਦਿਆਂ ਦੋਵਾਂ ਦਰਵਾਜ਼ਿਆਂ ਨੂੰ ਤੋੜਿਆ ਜਾ ਸਕਦਾ ਹੈ। ਸਤਿਸੰਗਤ ਅਤੇ ਗੁਰੂ ਦੀ ਕ੍ਰਿਪਾ ਨਾਲ ਮਨ ਨੂੰ ਬੰਦੀ ਬਣਾਇਆ ਜਾ ਸਕਦਾ ਹੈ। ਭਾਵ ਮਨ ਵੱਸ ਕੀਤਾ ਜਾ ਸਕਦਾ ਹੈ। ਸਤਿਸੰਗੀ ਭਗਤਾਂ ਦੀ ਕ੍ਰਿਪਾ ਅਤੇ ਪ੍ਰਭੂ ਸਿਮਰਨ ਦੀ ਸ਼ਕਤੀ ਨਾਲ ਕਾਲ ਦੀ ਫਾਂਸੀ ਵੀ ਕੱਟੀ ਜਾ ਸਕਦੀ ਹੈ। ਫਿਰ ਕਬੀਰ ਜੀ ਆਖਦੇ ਹਨ ਇਸ ਪ੍ਰਕਾਰ ਦਾ ਵਾਤਾਵਰਨ ਪੈਦਾ ਹੋਣ ਤੋਂ ਬਾਅਦ ਜਿਗਿਆਸੂ ਇਸ ਜਿਸਮਾਨੀ ਕਿਲੇ ਉੱਪਰ ਵਿਜਯ ਪ੍ਰਾਪਤ ਕਰਕੇ ਅਬਿਨਾਸੀ ਰਾਜ ਦਾ ਰਾਜਾ ਬਣ ਜਾਂਦਾ ਹੈ। ਫਿਰ ਇਸ ਨਾਲ ਕਮਾਲ ਦੀ ਗੱਲ ਇਹ ਹੈ ਕਿ ਭਗਤ ਜੀ ਇਸਨੂੰ ਆਪਣਾ ਅਨੁਭਵ ਦੱਸਦੇ ਹਨ ਕਿ ਇਹ ਕੋਈ ਸੁਣੀ ਸੁਣਾਈ ਗੱਲ ਨਹੀਂ ਮੈਂ ਇਹ ਮੋਰਚਾ ਖ਼ੁਦ ਫਤਹਿ ਕੀਤਾ ਹੈ। ਪਰ ਜਿਹੜੀਆਂ ਸੁਰੀ ਜਾਂ ਦੈਵੀ ਸ਼ਕਤੀਆਂ ਭਗਤ ਜੀ ਨੇ ਦੱਸੀਆਂ ਹਨ ਇਹਨਾਂ ਨੂੰ ਧਾਰਨ ਕਰਨਾ ਪਵੇਗਾ ਅਤੇ ਆਸੁਰੀ ਪ੍ਰਵਿਰਤੀਆਂ ਜਾਣੀਂ ਦੁਸਟ ਸ਼ਕਤੀਆਂ ਨੂੰ ਤਿਆਗਣਾ ਪਵੇਗਾ। ਜਿਵੇਂ ਭਗਤ ਜੀ ਨੇ ਦਵੈਤ, ਤਿੰਨਾਂ ਗੁਣਾਂ ਦੀ ਪਕੜ, ਪ੍ਰਕਿਰਤੀਆਂ ਦਾ ਚੱਕਰ, ਮੋਹ, ਹੰਕਾਰ ਅਤੇ ਈਰਖਾ, ਕਾਮ ਵਾਸਨਾ, ਪਾਪ ਅਤੇ ਕ੍ਰੋਧ, ਜੀਭ ਦਾ ਚਸਕਾ, ਮਮਤਾ ਰੂਪੀ ਚੁੜੈਲ, ਕਬੁੱਧੀ, ਤ੍ਰਿਸ਼ਨਾ ਆਦਿ ਨੂੰ ਵਿਰੋਧੀ ਤੱਤ ਸਵੀਕਾਰ ਕੀਤਾ ਹੈ। ਰੱਬ ਜੀ ਨਾਲ ਪਿਆਰ, ਨੇਕ ਵਿਚਾਰ, ਸ਼ੁੱਧ ਬ੍ਰਹਮ ਗਿਆਨ, ਸੱਚਾਈ ਅਤੇ ਸੰਤੋਖ, ਸਤਿਗੁਰੂ ਅਤੇ ਸਾਧੂਆਂ ਦੀ ਸੰਗਤ ਅਤੇ ਰੱਬ ਦੇ ਪਿਆਰੇ ਭਗਤਾਂ ਦੀਆਂ ਅਸੀਸਾਂ ਜਾਂ ਸਹਿਜ ਰੂਪ ਨੂੰ

ਤਮੋਗੁਣੀ ਸ਼ਕਤੀਆਂ ਨੂੰ ਜਿੱਤਣ ਵਾਸਤੇ ਇੱਕ ਉੱਤਮ ਦਲ ਨਿਸ਼ਚਿਤ ਕੀਤਾ ਹੈ। ਸੋਚ ਕੇ ਵੇਖੋ ਕਿ ਇਸ ਪ੍ਰਕਾਰ ਦੀ ਅਲੰਕਾਰਕ ਵਿਧੀ ਦਾ ਕ੍ਰਿਸ਼ਮਾ ,ਸ਼ਬਦਾਂ ਦੇ ਸਹੀ ਜੋੜ, ਛੰਦ ਦੇ ਵਜਨ ਦੀ ਦਰੁਸਤੀ, ਕਾਵਿ ਕਲਾ ਵਾਲੀ ਚੁਸਤੀ, ਪਾਂਚ ਪੱਚੀਸ, ਮੋਹ, ਮਦ, ਮਤਸਰ, ਸਵਾਦ,ਸਨੇਹ, ਪ੍ਰੇਮ ਪਲੀਤਾ, ਭਗਵਤ ਭੀਰ, ਸਕਤ ਸਿਮਰਨ, ਸ਼ਬਦਾਂ ਦੀ ਅਨੁਪ੍ਰਾਸ ਮਈ ਭਾਸ਼ਾ, ਜੰਗੀ ਕਿਲੇ ਦਾ ਰੂਪਕ ਕੋਈ ਅਨਪੜ੍ਹ ਬਾਬਾ ਇਹ ਕਰ ਸਕਦਾ ਹੈ?

ਆਸੁਰੀ ਸ਼ਕਤੀਆਂ ਦੇ ਧਾਰਨ ਕਰਨ ਵਾਲਿਆਂ ਦੇ ਲੱਛਣ ਦੱਸਦੇ ਹੋਏ ਸ਼੍ਰੀ ਕ੍ਰਿਸ਼ਨ ਜੀ ਆਖਦੇ ਹਨ ਕਿ ਇਹ ਲੋਕ ਪ੍ਰਵਿਰਤੀ ਤੇ ਨਿਵਰਤੀ ਦੋਵਾਂ ਪੱਖਾਂ ਤੋਂ ਅਨਜਾਣ ਹੁੰਦੇ ਹਨ। ਉਹ ਅੰਦਰੋਂ ਅਤੇ ਬਾਹਰੋਂ ਅਪਵਿੱਤਰ ਜਾਂ ਅਸ਼ੁੱਧ ਰਹਿੰਦੇ ਹਨ। ਸੱਚ ਉਹ ਬੋਲਣ ਜਾਣਦੇ ਹੀ ਨਹੀਂ। ਉਹਨਾਂ ਦਾ ਕਥਨ ਹੈ ਕਿ ਈਸ਼ਵਰ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਇਸਤਰੀ ਤੇ ਪੁਰਖ ਦੇ ਸੰਜੋਗ ਤੋਂ ਹੀ ਮਨੁੱਖ ਦਾ ਜਨਮ ਹੁੰਦਾ ਹੈ। ਸੰਸਾਰ ਦੀ ਵ੍ਰਿਧੀ ਦਾ ਕਾਰਨ ਉਹ ਕਾਮ ਨੂੰ ਹੀ ਮੰਨਦੇ ਹਨ। ਉਹ ਕਿਸੇ ਦਾ ਭਲਾ ਤਾਂ ਕਰ ਹੀ ਨਹੀਂ ਸਕਦੇ। ਉਹ ਲੋਕ ਦੰਭ ਆਦਿ ਕਪਟੀ ਭਾਵਨਾਵਾਂ ਦਾ ਆਸਰਾ ਲੈ ਕੇ ਸਦਾ ਮਿੱਥਿਆ ਪ੍ਰਚਾਰ ਵਿੱਚ ਹੀ ਲੱਗੇ ਰਹਿੰਦੇ ਹਨ। ਉਹ ਆਸ਼ਾ ਦੀ ਪਾਸ਼ ਯਾਨੀ ਫਾਹੀ ਵਿੱਚ ਫਸੇ ਕਾਮ ਕ੍ਰੋਧ ਪਰਾਇਨ ਲੋਕ ਹਰ ਪੁੱਠੇ ਸਿੱਧੇ ਢੰਗ ਨਾਲ ਧਨ ਇਕੱਠਾ ਕਰਨ ਦੀ ਕੋਸ਼ਿਸ਼ ਵਿੱਚ ਲੱਗੇ ਰਹਿੰਦੇ ਹਨ। ਅੱਜ ਮੈਂ ਇਹ ਪ੍ਰਾਪਤ ਕਰ ਲਿਆ, ਹੁਣ ਮੈਂ ਅਹੁ ਚੀਜ਼ ਪ੍ਰਾਪਤ ਕਰਨੀ ਹੈ। ਮੇਰੇ ਪਾਸ ਇਤਨਾ ਧਨ ਹੈ, ਮੇਰਾ ਇੱਕ ਦੁਸ਼ਮਣ ਮਾਰਿਆ ਗਿਆ ਦੂਜੇ ਨੂੰ ਮੈਂ ਮਾਰ ਦੇਣਾ ਹੈ। ਮੈਂ ਸੁੱਖਾਂ ਨੂੰ ਭੋਗਣ ਵਾਲਾ ਬਲਵਾਨ ਅਤੇ ਸਿੱਧ ਪੁਰਖ ਹਾਂ। ਮੈਥੋਂ ਵੱਧ ਕੋਈ ਧਨੀ ਨਹੀਂ। ਸਾਥੋਂ ਵੱਧ ਕੁਟੰਬ ਜਾਂ ਕੋੜਮਾ ਕਬੀਲਾ ਕਿਸੇ ਦਾ ਵੀ ਨਹੀਂ। ਅਸੀਂ ਬੰਦਿਆਂ ਵਾਲੇ ਹਾਂ, ਸਾਡੀ ਸਰਕਾਰੇ ਦਰਬਾਰੇ ਚੱਲਦੀ ਹੈ, ਸਾਥੋਂ ਵੱਡੇ ਵੱਡੇ ਗੁੰਡੇ ਅਤੇ ਮਨਿਸਟਰ ਡਰਦੇ ਹਨ, ਅਸੀਂ ਜਿੱਥੇ ਜਦੋਂ ਜੋ ਜਿਵੇਂ ਚਾਹੀਏ ਕਰ ਸਕਦੇ ਹਾਂ। ਸਾਨੂੰ ਰੋਕਣ ਵਾਲਾ ਕੋਈ ਨਹੀਂ। ਸਾਡੀ ਸਾਰੇ ਪਾਸੇ ਚੱਲਦੀ ਹੈ। ਹਰ ਪ੍ਰਕਾਰ ਦੇ ਗਿਆਨੀ ਧਿਆਨੀ, ਗੁਣੀ ਗਿਆਨੀ,ਰਾਗੀ ਢਾਡੀ ਸਾਡੇ ਪੁਆਂਦੀ ਆਕੇ ਬੈਠਦੇ ਹਨ। ਇਸ ਪ੍ਰਕਾਰ ਦੇ ਅਗਿਆਨ ਵਿੱਚ ਫਸੇ ਉਹ ਲੋਕ ਆਖਿਰ ਨਰਕਗਾਮੀ ਹੁੰਦੇ ਹਨ। ਵੱਧ ਵਿਸਥਾਰ ਵਾਸਤੇ ਸ਼੍ਰੀ ਮਦ ਭਗਵਤ ਗੀਤਾ ਦਾ ੧੭ ਵਾਂ ਅਧਿਆਇ ਵੇਖਣਾ ਚਾਹੀਦਾ ਹੈ।

ਭਾਵੇਂ ਦੁਸਟ ਦਲ ਦੇ ਇਹ ਸਾਰੇ ਯੋਧੇ ਖ਼ਤਰਨਾਕ ਹਨ ਪਰ ਅਸੀਂ ਗੱਲ ਕਾਮ ਦੀ ਕਰ ਰਹੇ ਸੀ ਜਿਸਦੀ ਭਿਅੰਕਰਤਾ ਬਾਰੇ ਪੰਜਵੇਂ ਪਾਤਸ਼ਾਹ ਦਾ ਕਥਨ ਹਾਜ਼ਰ ਹੈ :

*"ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥*
*ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ॥*
*ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥*
*ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥*
*(ਪੰਨਾ ੧੩੫੮)"*

ਏਥੇ ਸਤਿਗੁਰੂ ਕਾਮ ਨੂੰ ਸੰਬੋਧਨ ਕਰਕੇ ਆਖਦੇ ਹਨ ਕਿ ਹੇ ਕਾਮ ! ਤੂੰ ਨਰਕਾਂ ਵਿੱਚ ਲੈਕੇ ਜਾਣ ਵਾਲਾ ਹੈਂ। ਮਨੁੱਖ ਨੂੰ ਅਣਗਿਣਤ ਯੋਨੀਆਂ ਵਿੱਚ ਘੁਮਾਉਣ, ਫਿਰਾਉਣ ਤੇ ਭੜਕਾਉਣ ਵਾਲਾ ਵੀ ਤੂੰ ਹੀ ਹੈਂ। ਤੂੰ ਚਿੱਤ ਨੂੰ ਹਰਨ ਵਾਲਾ, ਸਭ ਤੋਂ ਖ਼ਤਰਨਾਕ ਅਤੇ ਜਾਦੂਗਾਰ ਚਿੱਤਚੋਰ ਹੈਂ। ਤੂੰ ਤਿੰਨਾਂ ਲੋਕਾਂ ਨੂੰ ਹੀ ਚੱਕਰ ਵਿੱਚ ਪਾਉਣ ਵਾਲਾ ਹੈਂ। ਮਨੁੱਖ ਦੇ ਸਾਰੇ ਜਪ ਤਪ ਦਾ ਤੂੰ ਖਿਨਾਂ ਪਲਾਂ ਵਿੱਚ ਹੀ ਨਾਸ਼ ਕਰਨ ਦੇ ਸਮਰੱਥ ਹੈਂ। ਤੇਰਾ ਸੁੱਖ ਤਾਂ ਥੋੜੇ ਚਿਰ ਵਾਲਾ, ਅਲਪ ਕਾਲੀਨ ਜਾਂ ਛਲਪੂਰਨ ਹੈ। ਪਰ ਤੂੰ ਲੋਕਾਂ ਨੂੰ ਧਨ ਹੀਨ ਤੇ ਚੰਚਲ ਕਰਨ ਵਾਲਾ ਹੈਂ। ਤੂੰ ਛੋਟੇ ਵੱਡੇ ਜਾਂ ਊਚ ਨੀਚ ਵਿੱਚ ਕੋਈ ਫਰਕ ਨਹੀਂ ਕਰਦਾ। ਤੂੰ ਪਸ਼ੂ ਪੰਛੀ ਤੇ ਖ਼ਾਸ ਕਰਕੇ ਮਨੁੱਖ ਸਾਰਿਆਂ ਨੂੰ ਦੁੱਖ ਦੇਣ ਵਾਲਾ ਹੈਂ। ਤੈਥੋਂ ਛੁਟਕਾਰਾ ਇੱਕ ਸਾਧੂ ਦੀ ਸੰਗਤ ਤੇ ਪ੍ਰਮਾਤਮਾ ਦੀ ਕ੍ਰਿਪਾ ਨਾਲ ਹੀ ਹੋ ਸਕਦਾ ਹੈ।

ਏਸੇ ਸੰਬੰਧ ਵਿੱਚ ਯੋਗੀਰਾਜ ਭਰਥਰੀ ਹਰੀ ਆਪਣੇ ਪ੍ਰਸਿੱਧ ਗ੍ਰੰਥ ਵੈਰਾਗ ਸ਼ੱਤਕ ਵਿੱਚ ਇੱਕ ਕੁੱਤੇ ਦੀ ਗੱਲ ਸੁਣਾਉਂਦੇ ਹਨ

*"कृशः काणः खंजः श्रवणरहितः पुच्छविकलोः व्रणि पूयाक्लिन्नः*
*कृमिकुलशतैरावृततनुः ।*
*क्षुधाक्षामो जीर्णः पिठरककपालार्पितगलः शुनीमन्वेति श्वा हतमपि च*
*हन्त्येव मदनः।।"(वै.श.130)*

ਕਿ ਇੱਕ ਸੁੱਕਿਆ ਹੋਇਆ ਕੁੱਤਾ ਹੈ। ਅੱਖੋਂ ਕਾਣਾ, ਲੱਤੋਂ ਲੰਗੜਾ, ਕੰਨ ਵੱਢੇ ਹੋਏ, ਪੂਛ ਅੱਧਕਟੀ, ਸਾਰੇ ਜਿਸਮ ਉਪਰ ਜ਼ਖ਼ਮ, ਪੂੰ ਜਾਂ ਪਾਂ ਨਾਲ ਭਰਿਆ ਹੋਇਆ, ਕੋੜ੍ਹ ਦੇ ਕੀੜਿਆਂ ਨਾਲ ਘਿਰਿਆ ਹੋਇਆ। ਭੁੱਖਾ ਅਤੇ ਤ੍ਰਿਹਾਇਆ, ਬੁਢਾਪੇ ਦਾ ਗ੍ਰਸਿਆ, ਜਿਸਦੇ ਗਲੇ ਵਿੱਚ ਘੜੇ ਦਾ ਕਲੀਂਡਰ ਫਸਿਆ ਹੋਇਆ ਹੈ ਅਰਥਾਤ ਹਰ ਪੱਖ ਤੋਂ ਦੁਖੀ ਦੀਨ ਹੀਨ ਅਵਸਥਾ ਨੂੰ ਪ੍ਰਾਪਤ ਹੁੰਦਾ ਹੋਇਆ ਵੀ ਇੱਕ ਚਟਕਦੀ, ਮਟਕਦੀ ਕੁੱਤੀ ਦਾ ਪਿੱਛਾ ਕਰਦਾ ਹੈ, ਕਾਮ ਕ੍ਰੀੜਾ ਦੇ ਵਿਲਾਸ ਲਈ।

ਏਹੋ ਗੱਲ ਮਹਾਂਭਾਰਤ ਦੇ ਸ਼ਾਂਤੀ ਪਰਵ ਦੇ ਅਧਿਆਇ ੫੭ ਦੇ ਸ਼ਲੋਕ ੨੦ ਤੋਂ ਲੈ ਕੇ ੪੫ ਤੱਕ ਆਉਂਦੀ ਹੈ, ਜਿੱਥੇ ਰਾਜ ਧਰਮ ਦਾ ਉਪਦੇਸ਼ ਯੁਧਿਸ਼ਟਰ

ਨੂੰ ਭੀਸ਼ਮ ਪਿਤਾਮਾ ਜੀ ਇਸ ਪ੍ਰਕਾਰ ਕਰਦੇ ਹਨ ਕਿ ਰਾਜੇ ਨੂੰ ਵਿਦਵਾਨ ਬਜ਼ੁਰਗਾਂ ਦੀ ਸੇਵਾ ਤੇ ਸਤਿਸੰਗ ਕਰਨਾ ਚਾਹੀਦਾ ਹੈ। ਉਹ ਆਲਸ ਨੂੰ ਜਿੱਤ ਕੇ ਵਿਸ਼ਿਆਂ ਦੀ ਲੋਲੱਪਤਾ ਦਾ ਪਰਿਤਿਆਗ ਕਰੇ। ਸਤਿਪੁਰਖਾਂ ਦੇ ਦਰਸਾਏ ਮਾਰਗ ਉੱਪਰ ਚੱਲੇ। ਸਦਾ ਸੰਤੋਖੀ ਬਣ ਕੇ ਰਹੇ ਆਪਣਾ ਭੇਖ ਪਹਿਰਾਵਾ ਇਸ ਪ੍ਰਕਾਰ ਦਾ ਬਣਾਏ ਕਿ ਵੇਖਣ ਵਾਲੇ ਨੂੰ ਚੰਗਾ ਲੱਗੇ। ਸਾਧੂਆਂ ਤੋਂ ਕਦੇ ਧਨ ਗ੍ਰਹਿਣ ਨਾ ਕਰੇ ਬਲਕਿ ਉਹਨਾਂ ਨੂੰ ਯਥਾ ਸ਼ਕਤੀ ਧਨ ਦਾਨ ਕਰੇ। ਦੁਸ਼ਟਾਂ ਨੂੰ ਦੰਡ ਦੇਵੇ। ਮਨ ਵੱਸ ਵਿੱਚ ਰੱਖੇ। ਆਪਣੇ ਪਾਸ ਸ਼ੁੱਭ ਸਾਧਨ ਇੱਕੱਠੇ ਕਰੇ,ਸਦਾਚਾਰੀ ਰਹੇ। ਜੋ ਰਾਜਾ ਕ੍ਰੋਧ, ਦੁਰਵਿਅਸਨ ਆਦਿ ਤੋਂ ਦੂਰ ਰਹਿੰਦਾ ਹੈ, ਜਿਸਨੇ ਆਪਣੇ ਨੱਕ,ਕੰਨ ਅੱਖ, ਮੁੱਖ, ਹੱਥ, ਪੈਰ ਆਦਿ ਇੰਦ੍ਰੀਆਂ ਉੱਪਰ ਕਾਬੂ ਰੱਖਿਆ ਹੈ। ਉਹ ਰਾਜਾ ਸਤਿਕਾਰ ਯੋਗ ਹੈ। ਜੋ ਰਾਜਾ ਬੁੱਧੀਮਾਨ,ਤਿਆਗੀ,ਦੁਸ਼ਮਣ ਦੀ ਕਮਜ਼ੋਰੀ ਸਮਝਣ ਵਿੱਚ ਤੱਤਪਰ, ਸਾਰੇ ਵਰਣਾਂ ਨਾਲ ਨਿਆਂ ਕਰਨ ਵਾਲਾ, ਅਨਿਆਏ ਨੂੰ ਸਮਝਣ ਵਾਲਾ, ਜਲਦੀ ਕੰਮ ਨਿਬੇੜਨ ਵਾਲਾ, ਇੰਦਰੇ ਜਿੱਤ, ਗਰੀਬਾਂ ਅਨਾਥਾਂ ਨੂੰ ਸਹਾਰਾ ਦੇਣ ਵਾਲਾ, ਮਹਾਂਪੁਰਖ, ਕੋਮਲ ਸੁਭਾਅ ਦਾ ਸਵਾਮੀ, ਉੱਦਮੀ, ਕਰਮੱਠ, ਆਪਣੀ ਪ੍ਰਸੰਸਾ ਤੋਂ ਦੂਰ ਰਹਿਣ ਵਾਲਾ, ਅਰੰਭੇ ਹੋਏ ਕਾਰਜਾਂ ਨੂੰ ਸਮੇਂ ਸਿਰ ਸਮਾਪਤ ਕਰਦਾ ਹੈ ਉਹੀ ਰਾਜ ਕਰਨ ਦਾ ਸਹੀ ਹੱਕਦਾਰ ਹੈ। ਜਿਸ ਪ੍ਰਕਾਰ ਗਰਭਵਤੀ ਇਸਤਰੀ ਘਰ ਵਿੱਚ ਸਾਰੇ ਪਦਾਰਥ ਹੁੰਦਿਆਂ ਹੋਇਆਂ ਵੀ ਨਖਿੱਧ ਵਸਤੂਆਂ ਦਾ ਸੇਵਨ ਨਹੀਂ ਕਰਦੀ ਕਿਉਂਕਿ ਉਸਨੂੰ ਆਪਣੀ ਜੀਭ ਦੇ ਸਵਾਦ ਨਾਲੋਂ ਪੇਟ ਵਿੱਚ ਪਲ ਰਹੇ ਬੱਚੇ ਦਾ ਵੱਧ ਖਿਆਲ ਰੱਖਣਾ ਪੈਂਦਾ ਹੈ। ਇਸ ਪ੍ਰਕਾਰ ਰਾਜਾ ਵੀ ਅਨੇਕ ਪ੍ਰਕਾਰ ਦੀ ਭੋਗ ਸਮੱਗਰੀ ਪ੍ਰਾਪਤ ਹੋਣ ਤੇ ਵੀ ਉਤਨਾ ਹੀ ਸੰਸਾਰਿਕ ਸੁੱਖਾਂ ਦਾ ਉਪਯੋਗ ਇਸਤੇਮਾਲ ਕਰੇ ਜਿਸ ਨਾਲ ਉਸਦੀ ਪਰਜਾ ਨੂੰ ਕੋਈ ਕਸ਼ਟ ਨਾ ਪਹੁੰਚੇ। ਇਸ ਪ੍ਰਕਾਰ ਮਨੂ ਸ਼ਾਸਤਰ ਦੇ ਕਰਤਾ ਮਨੂੰ ਨੇ ਰਾਜੇ ਦੇ ਧਰਮ ਦਾ ਜ਼ਿਕਰ ਕਰਦਿਆਂ ਮਨੂ ਸਮ੍ਰਿਤੀ ਦੇ ਸੱਤਵੇਂ ਅਧਿਆਇ ਦੇ ਸ਼ਲੋਕ ੩੪ ਤੋਂ ਲੈ ਕੇ ੪੫ ਤੱਕ ਲਿਖਿਆ ਹੈ ਕਿ ਜੋ ਰਾਜਾ ਨਿਰਸਹਾਇ, ਮੂਰਖ, ਲੋਭੀ, ਸ਼ਾਸਤਰ ਗਿਆਨ ਹੀਣ ਅਤੇ ਭੋਗਾਂ ਵਿੱਚ ਆਸਕਤ ਰਹਿੰਦਾ ਹੈ ਉਹ ਕਦੇ ਵੀ ਨਾ ਇਨਸਾਫ਼ ਕਰ ਸਕਦਾ ਹੈ ਤੇ ਨਾ ਹੀ ਕਿਸੇ ਨੂੰ ਦੰਡ ਦੇ ਸਕਦਾ ਹੈ। ਜੋ ਰਾਜਾ ਧਨ, ਦੇਹ ਦੇ ਆਦਿ ਕਰਕੇ ਪਵਿੱਤਰ, ਸੱਚਾਈ ਪਸੰਦ, ਬੁੱਧੀਮਾਨ, ਲਾਇਕ ਵਜ਼ੀਰਾਂ ਦੀ ਮੰਡਲੀ ਵਿੱਚ ਘਿਰਿਆ ਹੋਇਆ ਅਤੇ ਸ਼ਾਸਤਰ ਵੇਤਾ ਹੋਵੇਗਾ ਉਹ ਹੀ ਕਿਸੇ ਨੂੰ ਸਹੀ ਨਿਆਇ ਪ੍ਰਦਾਨ ਕਰ ਸਕਦਾ ਹੈ। ਰਾਜੇ ਵਾਸਤੇ ਦੋਸ਼ੀਆਂ ਲਈ ਦੰਡ ਵਿਧਾਨ ਕਰਨਾ, ਦੁਸ਼ਟਾਂ, ਦੁਸ਼ਮਣਾਂ ਦਾ ਦਮਨ ਕਰਨਾ, ਸੱਜਣਾਂ ਨਾਲ ਕਪਟ ਰਹਿਤ ਵਰਤਾਰਾ ਕਰਨਾ। ਬ੍ਰਾਹਮਣਾਂ ਭਾਵ ਵਿਦਵਾਨਾਂ ਉੱਪਰ ਕ੍ਰਿਪਾ ਰੱਖਣਾ, ਸਹੀ ਮੰਨਿਆ ਗਿਆ

ਹੈ।ਜੋ ਰਾਜਾ ਪਰਜਾ ਦੀ ਭਲਾਈ ਵਾਸਤੇ ਆਪ ਭਾਵੇਂ ਸਿਲਾ ਚੁਗ ਕੇ ਰੋਟੀ ਖਾਵੇ ਪਰ ਧਰਮ ਦਾ ਤਿਆਗ ਨਾ ਕਰੇ ਉਸਦਾ ਯਸ਼ ਸੰਸਾਰ ਵਿੱਚ ਇਸ ਪ੍ਰਕਾਰ ਫੈਲ ਜਾਂਦਾ ਹੈ ਜਿਵੇਂ ਥੋੜ੍ਹਾ ਜਿਹਾ ਸਰਸੋਂ ਦਾ ਤੇਲ ਸਰੋਵਰ ਦੇ ਪਾਣੀ ਵਿੱਚ ਦੂਰ ਤੱਕ ਫੈਲ ਜਾਂਦਾ ਹੈ।

ਯਾਗਵਲਕ ਜੀ ਆਪਣੀ ਸਮ੍ਰਿਤੀ ਦੇ ਪਹਿਲੇ ਅਧਿਆਏ ਦੇ ਤੇਰਵੇਂ ਪ੍ਰਕਰਣ ਵਿੱਚ ਰਾਜ ਧਰਮ ਬਾਰੇ ਲਿਖਦੇ ਹਨ ਕਿ ਰਾਜਾ ਮਹਾਨ ਤਪੱਸਵੀ, ਉੱਦਮੀ, ਦਾਤਾ, ਕ੍ਰਿਤੱਗ, ਸਤਸੰਗੀ, ਨਿਮਰਤਾਵਾਨ, ਕੁਲੀਨ,ਸਤਿਵਾਦੀ,ਪਵਿੱਤਰ, ਆਲਸ ਰਹਿਤ,ਉੱਚੀ ਸਮਰਣ ਸ਼ਕਤੀ ਦਾ ਮਾਲਕ, ਕੋਮਲ, ਧਾਰਮਿਕ, ਦੁਰਵਿਅਸਨਾਂ ਤੋਂ ਰਹਿਤ, ਬੁੱਧੀਮਾਨ, ਬਹਾਦੁਰ, ਰਾਜ ਰਹੱਸ ਨੂੰ ਗੁਪਤ ਰੱਖਣ ਦੇ ਸਮਰੱਥ, ਰਾਜ ਦੀਆਂ ਕਮਜ਼ੋਰੀਆਂ ਨੂੰ ਸਮਝਣ ‘ਚ ਨਿਪੁੰਨ, ਛੁਪਾਉਣ, ਸੁਲਝਾਉਣ ਦੇ ਯੋਗ, ਆਤਮ ਵਿੱਦਿਆ ਦਾ ਸਿਆਣਾ, ਦੰਡ ਨੀਤੀ, ਵਿਉਪਾਰ ਆਦਿ ਨੂੰ ਸਮਝਣ ਵਾਲਾ ਹੋਵੇਗਾ ਉਹੀ ਰਾਜਾ ਰਾਜ ਕਰਨ ਦੇ ਯੋਗ ਅਤੇ ਪਰਜਾ ਨੂੰ ਸੁਖੀ ਰੱਖ ਸਕੇਗਾ।

ਇਸ ਪ੍ਰਕਾਰ ਦੇ ਇੰਦਰੇ ਜਿੱਤ ਰਾਜਿਆਂ ਵਿੱਚੋਂ ਇੱਕ ਰਾਜਾ ਹੋਏ ਹਨ ਮਹਾਰਾਜਾ ਛਤਰਸਾਰ ਜੋ ਕਿ ਵੇਲੇ ਕੁਵੇਲੇ ਆਪਣੀ ਪਰਜਾ ਦੀ ਖ਼ਬਰ ਸਾਰ ਲਈ ਇਕੱਲੇ ਹੀ ਨਿੱਕਲ ਜਾਇਆ ਕਰਦੇ ਸਨ। ਬੜਾ ਦਿੱਬ ਸਰੀਰ ਸੀ ਰਾਜੇ ਦਾ। ਵੱਡੇ ਵੱਡੇ ਕਮਲਾਂ ਵਰਗੇ ਨੇਤਰ, ਚੌੜਾ ਮੱਥਾ, ਵਿਸ਼ਾਲ ਭੁਜਾ, ਉੱਭਰੀ ਛਾਤੀ। ਉਹਨਾਂ ਵਰਗਾ ਉਸ ਵੇਲੇ ਗਠੇ ਹੋਏ ਸਰੀਰ ਵਾਲਾ ਸੁੰਦਰ ਛੈਲ ਛਬੀਲਾ ਗੱਭਰੂ ਸਾਰੇ ਰਾਜ ਵਿੱਚ ਹੀ ਮਿਲਣਾ ਮੁਸ਼ਕਿਲ ਸੀ। ਉਹਨਾਂ ਦੇ ਇਸ ਅੰਜੀਮੋ ਸ਼ਾਨ ਹੁਸਨ ਉੱਪਰ ਇੱਕ ਮਹਾਨ ਰੂਪਵਤੀ ਚੰਚਲਾ ਮੋਹਿਤ ਹੋ ਗਈ। ਉਸਨੇ ਕਈ ਵਾਰ ਰਾਹ ਉੱਪਰ ਖੜ੍ਹਕੇ ਆਪਣੇ ਹਾਵ ਭਾਵ ਨਾਲ ਉਹਨਾਂ ਨੂੰ ਆਪਣੇ ਤੜਕ ਭੜਕ ਵਾਲੇ ਰੂਪ ਵੱਲ ਖਿੱਚਣਾ ਚਾਹਿਆ। ਪਰ ਛਤਰਸਾਰ ਦੀ ਇੱਕ ਵਿਸ਼ੇਸ਼ਤਾ ਸੀ ਕਿ ਉਹ ਔਰਤਾਂ ਵੱਲ ਸਿਰ ਉਠਾ ਕੇ ਨਹੀਂ ਵੇਖਦੇ ਸਨ। ਇੱਕ ਦਿਨ ਉਸ ਹਸੀਨਾ ਨੇ ਮਹਾਰਾਜ ਨੂੰ ਘੇਰਕੇ ਆਖਿਆ ਕਿ ਰਾਜਨ ਮੈਂ ਬਹੁਤ ਦੁਖੀ ਹਾਂ। ਮੇਰੇ ਰਾਜ ਵਿੱਚ ਕੋਈ ਦੁਖੀ ਹੈ ਤਾਂ ਮੈਂ ਉਸਦਾ ਦੁੱਖ ਨਿਵਾਰਨ ਲਈ ਤਿਆਰ ਹਾਂ, ਰਾਜੇ ਨੇ ਜਵਾਬ ਦਿੱਤਾ। ਪਰ ਉਹ ਬੀਬੀ ਬੋਲੀ ਕਿ ਪਹਿਲਾਂ ਮੇਰੇ ਕਸ਼ਟ ਹਰਨ ਦਾ ਸ਼੍ਰੀਮਾਨ ਜੀ ਬਚਨ ਦਿਉ। ਛਤਰਸਾਰ ਦੇ ਕੁੱਝ ਕੁਝ ਗੱਲ ਸਮਝ ਵਿੱਚ ਆਉਣ ਲੱਗੀ ਤੇ ਆਖਿਆ ਕਿ ਜੇ ਮਰਜ਼ ਦਾ ਇਲਾਜ ਮੈਂ ਕਰ ਸਕਦਾ ਹੋਇਆ ਤਾਂ ਜ਼ਰੂਰ ਕਰਾਂਗਾ ਤਾਂ ਉਸ ਮੋਮੋਠੱਗਣੀ ਨੇ ਆਖਿਆ ਕਿ ਮੈਂ ਇੱਕ ਪੁੱਤਰ ਦੀ ਇੱਛਾ ਰੱਖਦੀ ਹਾਂ ਪਰ ਮੇਰਾ ਪਤੀ ਇਸ ਕਾਬਲ ਨਹੀਂ।ਮੇਰੀ ਇੱਛਾ ਹੈ ਕਿ ਮੇਰਾ ਪੁੱਤਰ ਤੁਹਾਡੇ

ਵਰਗਾ ਹੋਣਾ ਚਾਹੀਦਾ ਹੈ। ਰਾਜਾ ਹੱਕਾ ਬੱਕਾ ਰਹਿ ਗਿਆ ਕਿਉਂਕਿ ਉਹ ਇਹ ਗੱਲ ਸੋਚ ਹੀ ਨਹੀਂ ਸਕਦਾ ਸੀ ਕਿ ਉਸਨੂੰ ਕੋਈ ਅਜਿਹੀ ਗੱਲ ਵੀ ਕਹਿ ਸਕਦਾ ਹੈ। ਮਹਾਰਾਜ ਨੇ ਆਪਣੇ ਚਿੱਤ ਨੂੰ ਇਸਥਿਰ ਕਰਕੇ ਬਹੁਤ ਹੀ ਨਿਮਰਤਾ ਨਾਲ ਆਖਿਆ ਕਿ ਹੇ ਮਾਤਾ! ਅੱਜ ਤੋਂ ਤੁਸੀਂ ਮੈਨੂੰ ਆਪਣਾ ਪੁੱਤਰ ਹੀ ਸਮਝੋ ਅਤੇ ਇਤਿਹਾਸ ਗਵਾਹ ਹੈ ਕਿ ਮਹਾਰਾਜ ਨੇ ਸਾਰੀ ਜ਼ਿੰਦਗੀ ਉਸ ਬੀਬੀ ਨੂੰ ਮਾਤਾ ਸਮਾਨ ਆਦਰ ਅਤੇ ਸਤਿਕਾਰ ਦਿੱਤਾ ਅਤੇ ਉਸਨੂੰ ਸੱਚਮੁੱਚ ਹੀ ਉਸਦਾ ਪੁੱਤਰ ਬਣ ਕੇ ਵਿਖਾਇਆ।

ਅਗਲੀ ਕਥਾ ਮਹਾਨ ਭਗਤ, ਸੰਗੀਤ ਸਮਰਾਟ ਤਾਨਸੇਨ ਦੇ ਗੁਰੂ ਸਵਾਮੀ ਹਰੀਦਾਸ ਜੀ ਦੀ ਹੈ। ਇੱਕ ਵਾਰ ਸਵਾਮੀ ਜੀ ਵਣ ਗ੍ਰਾਮ ਵਿੱਚ ਆਪਣੀ ਘਾਸ ਫੂਸ ਦੀ ਕੁਟੀਆ ਬਣਾ ਕੇ ਤਪੱਸਿਆ ਕਰ ਰਹੇ ਸਨ ਕਿ ਇੱਕ ਦੁਸ਼ਟ ਜ਼ਿਮੀਂਦਾਰ, ਘੜੰਮ ਚੌਧਰੀ ਕਿਸਮ ਦੇ ਧਨਵਾਨ ਨੇ ਇੱਕ ਪਰਮ ਸੁੰਦਰੀ ਵੇਸਵਾ ਨੂੰ ਪੈਸੇ ਦੇ ਕੇ ਭੇਜਿਆ ਕਿ ਤੂੰ ਇਸ ਬਾਬੇ ਨੂੰ ਇਸਦੇ ਧਰਮ ਤੋਂ ਭ੍ਰਿਸ਼ਟ ਕਰ ਅਤੇ ਉਹ ਹੁਸਨ ਅਤੇ ਜੋਬਨ ਦੀ ਲੱਦੀ ਹੋਈ ਕਾਮ ਦੀ ਕਾਂਗਾਂ ਮਾਰਦੀ ਨਦੀ ਵਾਂਗੂੰ ਸੁਆਮੀ ਜੀ ਦੇ ਪਾਸ ਪਹੁੰਚੀ ।ਅੱਗੋ ਹਰੀਦਾਸ ਜੀ ਕੀਰਤਨ ਵਿੱਚ ਲੀਨ ਸੀ। ਉਸ ਮਾਨ ਮੱਤੀ ਮੁਟਿਆਰ ਨੇ ਕਈ ਪ੍ਰਕਾਰ ਦੇ ਹਾਵ ਭਾਵ, ਚਰਿੱਤਰ ਚਲਾਕੀਆਂ ਅਤੇ ਨਾਜ਼ੋ ਨਖਰਿਆਂ ਨਾਲ ਸੰਤ ਜੀ ਦਾ ਮਨ ਖਿੱਚਣਾ ਚਾਹਿਆ ਪਰ ਸਫਲਤਾ ਨਾ ਮਿਲੀ। ਚੰਚਲਾ ਰਾਤ ਭਰ ਕੁਟੀਆ ਦੇ ਬਾਹਰ ਰਹੀ। ਸਵੇਰੇ ਸਵਾਮੀ ਜੀ ਨੇ ਆਖਿਆ ਕਿ ਬੀਬੀ ਮੁਆਫ ਕਰਨਾ ਨਾਮ ਸਿਮਰਨ ਵਿੱਚ ਲੱਗਿਆ ਹੋਣ ਕਰਕੇ ਮੈਂ ਤੁਹਾਨੂੰ ਸਮਾਂ ਨਹੀਂ ਦੇ ਸਕਿਆ। ਭਗਵਾਨ ਦੇ ਨਾਮ ਦਾ ਬਲ ਤੇ ਤਪੱਸਿਆ ਦਾ ਖ਼ਜ਼ਾਨਾ ਉਹਨਾਂ ਪਾਸ ਅਟੁੱਟ ਸੀ। ਮਨ ਕਾਬੂ ਵਿੱਚ ਸੀ ਤੇ ਇੰਦਰੀਆਂ ਜਿੱਤੀਆਂ ਹੋਈਆਂ ਸਨ। ਦੁਰਵਾਸਨਾ ਉਹਨਾਂ ਨੂੰ ਛੂਹ ਵੀ ਨਹੀਂ ਸਕਦੀ ਸੀ। ਉਹ ਕਲਾ ਕੁਸ਼ਲਤਾ ਤੇ ਹੁਸਨ ਜਮਾਲ ਨਾਲ ਲੱਦੀ ਹੋਈ ਔਰਤ ਅਗਲੀ ਰਾਤ ਵੀ ਸਜ ਧਜ ਕੇ ਗਈ। ਪਰ ਸਵਾਮੀ ਜੀ ਓਸੇ ਪ੍ਰਕਾਰ ਰਾਤਰੀ ਭਰ ਪ੍ਰਭੂ ਕੀਰਤਨ ਵਿੱਚ ਨਿਮਗਨ ਰਹੇ। ਸਵੇਰੇ ਕੀਰਤਨ ਦੀ ਸਮਾਪਤੀ ਉੱਪਰ ਸਵਾਮੀ ਜੀ ਨੇ ਉਸ ਬੀਬੀ ਤੋਂ ਫਿਰ ਖਿਮਾ ਮੰਗੀ। ਤੀਜੇ ਦਿਨ ਉਸ ਸੁੰਦਰਤਾ ਦੀ ਮੂਰਤ ਨੇ ਆਪਣੇ ਹਥਿਆਰ ਹੋਰ ਵੀ ਤਿੱਖੇ ਕੀਤੇ। ਸਰੀਰ ਤੇ ਵਟਣਾ ਲਾਇਆ, ਅੱਖੀਂ ਕਾਜਲ, ਮੱਥੇ ਟਿੱਕਾ, ਕਾਲੀਆਂ ਤੇ ਘੁੰਗਰਾਲੀਆਂ ਜ਼ੁਲਫਾਂ ਹੋਰ ਸ਼ਿੰਗਾਰੀਆਂ ਤੇ ਸੰਵਾਰੀਆਂ ਗਈਆਂ। ਕੁੱਲ ਮਿਲਾ ਕੇ ਕਾਮ ਦੇ ਤੀਰ ਹੋਰ ਵਿਹੁ ਭਿੱਜੇ ਬਣਾਏ ਗਏ। ਪਰ ਉਸ ਪ੍ਰਭੂ ਪ੍ਰੇਮੀ ਨਾਮ ਦੇ ਰੰਗ ਵਿੱਚ ਰੰਗੇ ਸੰਤ ਨੂੰ ਉਹ ਤੀਜੇ ਦਿਨ ਵੀ ਨਾ ਭਰਮਾ ਸਕੀ। ਕਦੇ ਪਹਾੜ ਵੀ ਡੋਲਿਆ ਕਰਦੇ ਹਨ ?ਚੰਦਰਮਾ ਵਿੱਚੋਂ ਗਰਮੀ ਨਿੱਕਲੇ

ਇਹ ਗੱਲ ਹੀ ਅਸੰਭਵ ਹੈ। ਤਿੰਨਾਂ ਦਿਨਾਂ ਦੇ ਨਾਮ ਸ਼ਬਦ ਦੇ ਕੀਰਤਨ ਨੇ, ਇੱਕ ਪੂਰਨ ਸੰਤ ਦੀ ਸੰਗਤ ਨੇ ਉਸ ਔਰਤ ਦਾ ਹਿਰਦਾ ਸ਼ੁਧ ਕਰ ਦਿੱਤਾ। ਉਹ ਹੈਰਾਨ ਹੋ ਉਠੀ ਕਿ ਮੈਂ ਵੱਡੇ ਵੱਡੇ ਜਤੀਆਂ ਦੇ ਜਤ ਭੰਗ ਕੀਤੇ ਹਨ, ਸੰਜਮੀਆਂ ਦੇ ਸੰਜਮ ਨੂੰ ਕਈ ਵਾਰ ਤੋੜਿਆ ਤੇ ਮਰੋੜਿਆ ਹੈ ਪਰ ਇਹ ਕਿਹੋ ਜਿਹਾ ਆਦਮੀ ਹੈ ਕਿ ਮੇਰੀ ਤਰਫ ਨਜ਼ਰ ਉਠਾਕੇ ਹੀ ਨਹੀਂ ਵੇਖਦਾ। ਇਸਦੇ ਪਾਸ ਜ਼ਰੂਰ ਕੋਈ ਮੈਥੋਂ ਵੱਡੀ ਚੀਜ਼ ਹੈ। ਵੇਸਵਾ ਦਾ ਹਿਰਦਾ ਪਲਟ ਗਿਆ, ਅਤਿਅੰਤ ਵਿਨੀਤ ਭਾਵਨਾ ਦੇ ਨਾਲ ਚੌਥੇ ਦਿਨ ਸਵਾਮੀ ਜੀ ਦੇ ਪੈਰ ਫੜ੍ਹ ਲਏ ਤੇ ਆਖਿਆ ਕਿ ਮਹਾਰਾਜ ਮੈਂ ਮਹਾਨ ਪਾਪਨ ਹਾਂ ਮੇਰਾ ਕਲਿਆਣ ਕਰੋ। ਸੰਤਾਂ ਨੇ ਉਸਦੇ ਹੱਥ ਵਿੱਚ ਮਾਲਾ ਦੇ ਦਿੱਤੀ ਤੇ ਅਗਲੇ ਦਿਨ ਉਸਨੇ ਸਾਰਾ ਧਨ ਗਰੀਬ ਗੁਰਬਿਆਂ ਵਿੱਚ ਵੰਡ ਦਿੱਤਾ ਤੇ ਆਪ ਇੱਕ ਖੱਦਰ ਦੀ ਚਾਦਰ ਲੈ ਕੇ ਪ੍ਰਮਾਤਮਾ ਦੀ ਭਗਤੀ ਵਿੱਚ ਮਗਨ ਹੋ ਗਈ ਭਾਵ ਸੰਨਿਆਸਣ ਬਣ ਗਈ। ਇਸ ਕਰਕੇ ਭਾਵੇਂ ਕਾਮ ਬਹੁਤ ਹੀ ਖਤਰਨਾਲ ਚਾਲਾਂ ਚੱਲਦਾ ਹੈ ਪਰ ਇਸਨੂੰ ਜਿੱਤਣ ਵਾਲੇ ਵੀ ਸੰਸਾਰ ਵਿੱਚ ਬਹੁਤ ਹਨ।

## ਕ੍ਰੋਧ:-

ਇੱਕ ਗੱਲ ਪਾਠਕਾਂ ਵਾਸਤੇ ਜਾਨਣਾ ਜ਼ਰੂਰੀ ਹੈ ਕਿ ਜਿਵੇਂ ਧਨ ਦੀ ਰਕਸ਼ਾ ਚੋਰਾਂ ਡਾਕੂਆਂ ਤੋਂ, ਹੁਸਨ ਜਵਾਨੀ ਜਾਂ ਖ਼ੂਬਸੂਰਤੀ ਦੀ ਲੰਪਟ ਅਤੇ ਬਦਮਾਸ਼ਾਂ ਤੋਂ ਕਰਨੀ ਪੈਂਦੀ ਹੈ, ਖੇਤੀ ਤਾਂ ਬਚਦੀ ਹੈ ਜੇ ਉਸਨੂੰ ਆਵਾਰਾ ਪਸ਼ੂਆਂ ਤੋਂ ਬਚਾਇਆ ਜਾਵੇ ਅਤੇ ਬਾਗ ਦੀ ਸੁਰੱਖਿਆ ਵਾਸਤੇ ਤੋਤਿਆਂ ਅਤੇ ਗਾਲ੍ਹੜਾਂ ਤੋਂ ਫਲਦਾਰ ਪੌਦੇ ਬਚਾਉਣੇ ਜ਼ਰੂਰੀ ਹਨ। ਇਸੇ ਤਰ੍ਹਾਂ ਆਤਮ ਧਨ ਦੀ ਖੇਤੀ ਦੀ ਸੁਰੱਖਿਆ ਇਹਨਾਂ ਕਾਮ ਆਦਿਕ ਵਿਕਾਰਾਂ ਤੋਂ ਕਰਨੀ ਪੈਂਦੀ ਹੈ। ਇਸ ਕਰਕੇ ਮੇਰੀ ਇਸ ਵਿਆਖਿਆ ਨੂੰ ਕਿਤੇ ਆਪ ਨੇ ਵਾਧੂ ਵਿਸਥਾਰ ਨਾ ਸਮਝ ਲੈਣਾ। ਮੈਂ ਧਰਮ ਦੇ ਰਾਹੀਆਂ ਨੂੰ ਉਹਨਾਂ ਦੇ ਮਾਰਗ ਵਿੱਚ ਆਉਣ ਵਾਲੇ ਖ਼ਤਰਿਆਂ ਤੋਂ ਜਾਣੂੰ ਕਰਵਾਉਣਾ ਚਾਹੁੰਦਾ ਹਾਂ। ਜਿਹੜੇ ਪੰਜ ਚੋਰਾਂ ਦੀ ਗੱਲ ਗੁਰਬਾਣੀ ਨੇ ਕੀਤੀ ਹੈ ਉਹਨਾਂ ਵਿੱਚੋਂ ਦੂਜਾ ਨੰਬਰ ਕ੍ਰੋਧ ਦਾ ਹੈ। ਕ੍ਰੋਧ ਮਨੁੱਖੀ ਮਨ ਦਾ ਇੱਕ ਉਹ ਭਾਵ ਹੈ ਜਿਹੜਾ ਮਨ ਦੇ ਪ੍ਰਤੀਕੂਲ ਪਦਾਰਥਾਂ ਤੋਂ ਉਤਪੰਨ ਹੁੰਦਾ ਹੈ। ਇਸ ਲਈ ਇਸਨੂੰ ਸਮਝਣਾ ਵੀ ਬਹੁਤ ਜ਼ਰੂਰੀ ਹੈ। ਜਦੋਂ ਇਹ ਯੋਧਾ ਵਾਰ ਕਰਦਾ ਹੈ ਤਾਂ ਇਸ ਦਾ ਅਟੈਕ ਜਾਂ ਧਾਵਾ ਬੜਾ ਖਤਰਨਾਕ ਹੁੰਦਾ ਹੈ। ਏਸੇ ਵਾਸਤੇ ਗੁਰਬਾਣੀ ਵਿੱਚ ਉਸਨੂੰ ਚੰਡਾਲ ਆਖਿਆ ਗਿਆ ਹੈ ਕਿਉਂਕਿ ਇਹ ਮਨੁੱਖ ਦੀ ਬੁੱਧੀ ਨੂੰ ਭ੍ਰਮਿਤ ਕਰਕੇ, ਉਸਦੇ ਵਿਵੇਕ ਨੂੰ ਨਸ਼ਟ ਕਰਕੇ ਇਨਸਾਨ ਨੂੰ ਅੰਨ੍ਹਾ ਕਰ ਦਿੰਦਾ ਹੈ। ਇਸ ਲਈ

ਇਹ ਆਪਣੇ ਬਲ ਦਾ ਵਰਨਣ ਕਰਦਿਆਂ ਪ੍ਰਬੋਧ ਚੰਦਰ ਨਾਟਕ ਵਿੱਚ ਆਖਦਾ ਹੈ:

*"ਅੰਧ ਕਰੋ ਦਿਰਗਵੰਤਨ ਕੋ ਸ਼ਰੁਤੀ ਵੰਤਨ ਕੋ ਬਧਰੋ ਕਰ ਡਾਰੋਂ।*
*ਧ੍ਰਿਤ ਵੰਤਨ ਕੋ ਸੁ ਅਧੀਰ ਕਰੋ,ਪੁਨ ਚਾਤੁਰ ਕੀ ਮਤੀ ਦੂਰ ਨਿਵਾਰੋ।*
*ਹਿਤਕਾਰਹਿਂ ਨਾਹਿ ਪਿਖੇ ਕਬਹੀਂ ਜਿਨ ਕੈ ਉਰ ਭੀਤਰ ਮੈਂ ਪਗ ਧਾਰੋਂ।*
*ਹਿਤ ਆਤਮ ਕੋ ਨ ਸੁਨੇ ਕਬਹੀਂ ਪੜ੍ਹਿਓ ਜਿਤਨੋ ਖਿਨ ਮਾਹਿ ਬਿਸਾਰੋਂ"।*

*(ਪ੍ਰਬੋਧ ਚੰਦਰ ਨਾਟਕ)*

ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੫੮ ਉੱਪਰ ਪੰਚਮ ਪਾਤਸ਼ਾਹ ਦਾ ਹੁਕਮ ਹੈ :

*"ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥*
*ਬਿਖਯੰਤ ਜੀਵੰ ਵਸ੍ਹੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ॥*
*ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ॥*
*ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਹਾ ਕਰੋਤਿ॥*

*(ਪੰਨਾ ੧੩੫੮)"*

ਇਸਦਾ ਭਾਵ ਹੈ ਕਿ ਹੇ ਕਲ੍ਹਾ ਕਲੇਸ਼ ਦੇ ਮੂਲ ਪਾਪੀ ਕ੍ਰੋਧ! ਤੂੰ ਕਦੇ ਦਯਾ ਨਹੀਂ ਕਰਦਾ, ਤੂੰ ਵਿਸ਼ਈ ਜੀਵਾਂ ਨੂੰ ਵੱਸ ਵਿੱਚ ਕੀਤਾ ਹੈ ਅਤੇ ਉਹ ਤੇਰੇ ਸਾਹਮਣੇ ਬਾਂਦਰ ਵਾਂਗ ਨੱਚਦੇ ਹਨ। ਇੱਥੋਂ ਤੱਕ ਕਿ ਤੂੰ ਉਹਨਾਂ ਨੂੰ ਥਾਣੇ, ਕਚਹਿਰੀਆਂ ਤੇ ਆਖਰ ਜੇਲਾਂ ਦੇ ਦਰਸ਼ਨ ਕਰਵਾਉਂਦਾ ਹੈਂ ਅਤੇ ਅੱਗੇ ਜਮਦੂਤ ਦੰਡ ਦਿੰਦੇ ਹਨ। ਤੇਰੀ ਸੰਗਤ ਕਰਕੇ ਚੰਗੇ ਲੋਕ ਵੀ ਨੀਚ ਹੋ ਜਾਂਦੇ ਹਨ। ਇਸ ਵਾਸਤੇ ਦੀਨ ਦੁਖ ਭੰਜਨ, ਦਿਆਲੂ ਕ੍ਰਿਪਾਲੂ, ਪ੍ਰਮਾਤਮਾ ਹੀ ਜੇ ਤੈਥੋਂ ਰੱਖਿਆ ਕਰਨ ਤਾਂ ਜੀਵ ਬਚ ਸਕਦਾ ਹੈ। ਪਰ ਇਸ ਕ੍ਰੋਧ ਨੂੰ ਜਿੱਤਣ ਦੀਆਂ ਮਿਸਾਲਾਂ ਵੀ ਸਾਡੇ ਧਰਮ ਗ੍ਰੰਥਾਂ ਵਿੱਚ ਬਹੁਤ ਹਨ।

ਭਗਵਾਨ ਸ਼੍ਰੀ ਕ੍ਰਿਸ਼ਨ ਬਲਰਾਮ ਜੀ ਨੂੰ ਲੈ ਕੇ ਇੱਕ ਦਿਨ ਜੰਗਲ ਦੇ ਸ਼ੇਰਾਂ ਦਾ ਸ਼ਿਕਾਰ ਕਰਨ ਨਿੱਕਲਦੇ ਹਨ। ਭਗਵਾਨ ਦਾ ਰਥ ਬਹੁਤ ਤੇਜ਼ੀ ਨਾਲ ਦੂਜੀ ਸੈਨਾ ਨੂੰ ਪਿੱਛੇ ਛੱਡਦਾ ਅੱਗੇ ਨਿੱਕਲ ਗਿਆ। ਅੱਗੇ ਇੱਕ ਘੋਰ ਜੰਗਲ ਆ ਗਿਆ ਉਧਰੋਂ ਰਾਤ ਦਾ ਅੰਧਕਾਰ ਪੈਣ ਲੱਗਿਆ ਅੱਗੇ ਰਸਤਾ ਨਹੀਂ ਮਿਲ ਰਿਹਾ ਸੀ।ਪਿੱਛੇ ਮੁੜਨਾ ਮੁਸ਼ਕਿਲ ਸੀ। ਇੱਕ ਸੰਘਣਾ ਬ੍ਰਿਖ ਵੇਖਕੇ ਵਿਸ਼ਰਾਮ ਕਰਨ ਦਾ ਫੈਸਲਾ ਕਰ ਲਿਆ। ਘੋੜਿਆਂ ਉੱਪਰ ਕਸੀਆਂ ਜੀਨਾਂ ਉਤਾਰ ਕੇ ਰਾਤ ਨੂੰ ਇੱਕ ਇੱਕ ਪਹਿਰ ਪਹਿਰਾ ਦੇਣ ਦੀ ਨੀਤੀ ਪਾਸ ਕਰਕੇ ਬਲਰਾਮ ਤੇ ਸ਼੍ਰੀ ਕ੍ਰਿਸ਼ਨ ਸੌਂ ਗਏ। ਜੰਗਲਾਂ ਵਿੱਚੋਂ ਨਰ ਭਕਸ਼ੀ ਪਿਸ਼ਾਚ ਆਇਆ। ਉਸਨੇ ਭਗਵਾਨ ਦੇ

ਰਥਵਾਹੀ ਸਾਤਯਕੀ ਨੂੰ ਆਖਿਆ ਕਿ ਜੇ ਤੂੰ ਮੈਨੂੰ ਇਹਨਾਂ ਦੋਹਾਂ ਨੂੰ ਖਾਣ ਦੇ ਦੇਂਵੇ ਤਾਂ ਮੈਂ ਤੈਨੂੰ ਛੱਡ ਸਕਦਾ ਹਾਂ। ਸਾਤਯਕੀ ਨੂੰ ਗੁੱਸਾ ਆ ਗਿਆ, ਪਿਸ਼ਾਚ ਵੀ ਘੱਟ ਨਹੀਂ ਸੀ ਦੋਵੇਂ ਭਿੜ ਪਏ। ਵਿਸਮਾਦੀ ਗੱਲ ਇਹ ਸੀ ਕਿ ਸਾਤਯਕੀ ਜਿੰਨਾ ਕ੍ਰੋਧ ਕਰਦਾ ਸੀ ਉਸ ਦੁਸਟ ਦਾ ਬਲ ਅਤੇ ਅਕਾਰ ਉਤਨਾ ਹੀ ਜ਼ਿਆਦਾ ਵਧ ਜਾਂਦਾ ਸੀ। ਉਸਨੇ ਕਈ ਵਾਰ ਸਾਤਯਕੀ ਨੂੰ ਜ਼ਮੀਨ ਉੱਪਰ ਪਟਕਿਆ। ਉਸਦਾ ਸਰੀਰ ਘਾਇਲ ਹੋ ਗਿਆ। ਸਾਤਯਕੀ ਅਤਿਅੰਤ ਥੱਕ ਗਿਆ। ਉੱਧਰੋਂ ਪਹਿਰ ਖ਼ਤਮ ਹੋ ਗਿਆ ਤੇ ਪਿਸ਼ਾਚ ਵੀ ਅਦ੍ਰਿਸ਼ ਹੋ ਗਿਆ। ਬਲਰਾਮ ਜੀ ਦੀ ਵਾਰੀ ਆਈ। ਦੈਂਤ ਨੇ ਓਹੀ ਗੱਲ ਉਹਨਾਂ ਨੂੰ ਕਹੀ ਅਤੇ ਬਲਰਾਮ ਦੇ ਗੁੱਸੇ ਨਾਲ ਡਾਂਟਣ ਤੇ ਦਾਨਵ ਬਲਰਾਮ ਨੂੰ ਪੈ ਨਿੱਕਲਿਆ। ਮੱਲ ਯੁੱਧ ਸ਼ੁਰੂ ਹੋ ਗਿਆ। ਥੱਪੜ, ਧੱਫੇ, ਮੁੱਕੇ ਚੱਲਣ ਲੱਗ ਪਏ। ਬਲਰਾਮ ਜੀ ਬਹੁਤ ਵੱਡੇ ਯੋਧੇ ਸਨ। ਕ੍ਰੀਚਕ, ਦੁਰਯੋਧਨ ਅਤੇ ਜਰਾਸੰਧ ਵਰਗੇ ਸੂਰਮਿਆਂ ਦੇ ਗੁਰੂ। ਪਰ ਏਥੇ ਖੇਡ ਹੋਰ ਰੰਗ ਧਾਰਨ ਕਰ ਗਈ। ਉਹ ਜਿਤਨੇ ਜ਼ੋਰ ਨਾਲ ਪਿਸ਼ਾਚ ਤੇ ਵਾਰ ਕਰਦੇ ਸੀ ਉਹ ਤੁਰੰਤ ਉਸਤੋਂ ਦੂੱਗਣਾ ਆਕਾਰ ਧਾਰਨ ਕਰ ਲੈਂਦਾ ਸੀ ਆਖਰ ਉਹ ਮਹਾਨ ਸੂਰਬੀਰ ਬਲਰਾਮ ਜੀ ਉੱਪਰ ਵੀ ਭਾਰੀ ਪੈ ਗਿਆ। ਉਸਨੇ ਉਸ ਮੱਲ ਵਿੱਦਿਆ ਦੇ ਗੁਰੂ ਦੇ ਖ਼ੂਬ ਧੋਬੀ ਪਟਕੇ ਲਗਾਏ। ਪਹਿਰ ਦੂਜਾ ਵੀ ਖ਼ਤਮ ਹੋ ਗਿਆ ਤੇ ਪਿਸ਼ਾਚ ਵੀ ਅੰਤਰ ਧਿਆਨ ਹੋ ਗਿਆ। ਵਾਰੀ ਵਾਸੂਦੇਵ ਦੀ ਆ ਗਈ, ਪਿਸ਼ਾਚ ਨੇ ਪ੍ਰਗਟ ਹੋਣਾ ਹੀ ਸੀ। ਭਗਵਾਨ ਹੱਸ ਕੇ ਬੋਲੇ! ਆ ਗਏ ਤੁਸੀਂ। ਤੁਹਾਡੇ ਨਾਲ ਦੋ ਹੱਥ ਕਰਕੇ ਇਹ ਪਹਿਰ ਬਹੁਤ ਵਧੀਆ ਬਹੁਤ ਬੀਤੇਗਾ। ਨੀਂਦ ਤੇ ਆਲਸ ਦੋਂਵੇ ਨੱਠ ਜਾਣਗੇ। ਆਉ ਆਪਾਂ ਦੋਵੇਂ ਆਪਣਾ ਬਾਹੂਬਲ ਅਜ਼ਮਾਈਏ। ਪਿਸ਼ਾਚ ਨੇ ਉੱਛਲ ਕੇ ਸਾਰੇ ਜ਼ੋਰ ਨਾਲ ਦੋਵੇਂ ਹੱਥ ਜੋੜਕੇ ਦੰਦ ਪੀਸਦਿਆਂ ਵਾਸੂਦੇਵ ਦੇ ਸਿਰ ਉਪਰ ਮਾਰੇ। ਭਗਵਾਨ ਹੱਸ ਪਏ ਤੇ ਆਖਣ ਲੱਗੇ ਬਲਿਹਾਰ ਜਾਈਏ ! ਤੂੰ ਤਾਂ ਭਾਈ ਬਹੁਤ ਵੱਡਾ ਬਹਾਦੁਰ ਹੈਂ। ਕੰਬਖ਼ਤਾ ! ਇਹ ਦੱਸ ਮੁੱਕਾ ਮਾਰਿਆ ਹੈ ਕਿ ਹਥੌੜਾ ? ਤੂੰ ਤਾਂ ਯਾਰ ਮੇਰਾ ਸਿਰ ਹੀ ਸੁੰਨ ਕਰ ਦਿੱਤਾ। ਤੇਰੇ ਵਿੱਚ ਇਤਨੀ ਸ਼ਕਤੀ। ਵਾਹ ਬਈ ਵਾਹ! ਕਮਾਲ ਹੈ! ਪਰਿਣਾਮ ਇਹ ਨਿੱਕਲਿਆ ਕਿ ਪਿਸ਼ਾਚ ਜਿਉਂ ਜਿਉਂ ਵਾਰ ਕਰਦਾ ਗਿਆ ਉਹ ਜਗਤ ਨੂੰ ਨਚਾਉਣ ਵਾਲਾ ਨਟਵਰ ਨਾਗਰ ਚਿੱਤਚੋਰ ਸ਼੍ਰੀ ਕ੍ਰਿਸ਼ਨ ਤਿਉਂ ਤਿਉਂ ਹੱਸਦੇ ਅਤੇ ਉਸਦੇ ਬਲ ਦੀ ਵਡਿਆਈ ਕਰਦੇ ਗਏ।ਸਿੱਟੇ ਵਜੋਂ ਪਾਸਾ ਐਸਾ ਪਲਟਿਆ ਕਿ ਦਾਨਵ ਹਰ ਵਾਰ ਕਰਨ ਤੋਂ ਬਾਅਦ ਸੌ ਗੁਣਾ ਛੋਟਾ ਹੁੰਦਾ ਗਿਆ ਅਤੇ ਆਖਿਰ ਉਹ ਇੱਕ ਨਿੱਕਾ ਜਿਹਾ ਕੀੜਾ ਬਣ ਗਿਆ। ਭਗਵਾਨ ਨੇ ਉਸਨੂੰ ਚੁੱਕ ਕੇ ਆਪਣੇ ਇੱਕ ਪਟਕੇ ਦੇ ਲੜ ਬੰਨ ਲਿਆ। ਸਵੇਰੇ ਮਹਾਰਾਜ ਨੇ ਸਾਤਯਕੀ ਦੇ ਮੱਥੇ ਉੱਪਰ ਗਮ੍ਹੋੜੇ, ਗੋਡੇ ਛਿੱਲੇ ਹੋਏ ਤੇ ਅੱਖਾਂ

ਸੁੱਜੀਆਂ ਹੋਈਆਂ ਜਦੋਂ ਵੇਖੀਆਂ ਤਾਂ ਆਖਣ ਲੱਗੇ ਕਿ ਓਇ ਤੈਨੂੰ ਕੀ ਹੋ ਗਿਆ? । ਤਾਂ ਸਾਤਯਕੀ ਨੇ ਬਲਰਾਮ ਜੀ ਵੱਲ ਹੱਥ ਕਰ ਦਿੱਤਾ। ਦੋਹਾਂ ਨੇ ਆਪਣੀ ਹੱਡ ਬੀਤੀ ਸੁਣਾਈ ਅਤੇ ਨਾਲੇ ਆਖਿਆ ਕਿ ਕੀ ਉਹ ਭਿਅੰਕਰ ਪਿਸ਼ਾਚ ਤੁਹਾਨੂੰ ਨਹੀਂ ਮਿਲਿਆ? ਹਜ਼ੂਰ ਨੇ ਫੁਰਮਾਇਆ ਮਿਲਿਆ ਸੀ ਅਤੇ ਇਉਂ ਆਖਕੇ ਉਹਨਾਂ ਨੇ ਆਪਣੇ ਪੱਲੇ ਦਾ ਲੜ ਖੋਲ੍ਹ ਕੇ ਵਿਖਾਇਆ ਕਿ ਉਹ ਯੋਧਾ ਕਿਧਰੇ ਇਹ ਤਾਂ ਨਹੀਂ ?ਦੋਂਵੇਂ ਕਹਿੰਦੇ ਹਾਂ ਇਹੋ ਹੈ। ਬਿਲਕੁਲ ਉਹੀ ਬਦਮਾਸ਼ ਹੈ।ਪਰ ਇਸਦੀ ਇਹ ਦਸ਼ਾ ਕਿਵੇਂ ਬਣ ਗਈ? ਦੋਂਵਾਂ ਨੇ ਇਕੱਠਾ ਹੀ ਪ੍ਰਸ਼ਨ ਕਰ ਦਿੱਤਾ। ਸ਼੍ਰੀ ਕ੍ਰਿਸ਼ਨ ਜੀ ਨੇ ਆਖਿਆ ਕਿ ਇਹ ਕ੍ਰੋਧ ਸੀ। ਇਸਦਾ ਸੁਭਾਅ ਹੀ ਐਸਾ ਹੈ ਕਿ ਜਿਤਨਾ ਇਸ ਉੱਪਰ ਗੁੱਸਾ ਕਰਦੇ ਹਾਂ ਇਹ ਉਤਨਾ ਹੀ ਵੱਡਾ ਆਕਾਰ ਧਾਰਨ ਕਰਦਾ ਹੈ। ਇਸ ਲਈ ਧਰਮ ਮਾਰਗ ਦੇ ਇਸ ਬਹੁਤ ਵੱਡੇ ਵਿਘਨ ਨੂੰ ਆਕ੍ਰੋਧ ਅਤੇ ਖ਼ਿਮਾ ਦੇ ਹਥਿਆਰ ਨਾਲ ਮਾਰਿਆ ਜਾ ਸਕਦਾ ਹੈ। ਇਸ ਕਰਕੇ ਹੀ ਪਰਮਾਰਥਵਾਦੀ ਸਾਧੂਆਂ ਨੇ ਆਖਿਆ ਹੈ ਕਿ ਬ੍ਰਹਮ ਪ੍ਰਾਪਤੀ ਹੀ ਜੀਵਨ ਦੀ ਪਰਮਗਤੀ, ਮਹਾਨ ਉਪਲਬਧੀ ਜਾਂ ਸ਼੍ਰੇਸ਼ਠ ਜਿੱਤ ਹੈ। ਨਰ ਦੇਹੀ ਹੀ ਇੱਕ ਅਜਿਹਾ ਸਾਧਨ ਹੈ ਕਿ ਜਿਸ ਨਾਲ ਮਨੁੱਖ ਮੁਕਤੀ ਜਾਂ ਆਵਗਉਣ ਦੇ ਬੰਧਨ ਤੋਂ ਛੁਟਕਾਰਾ ਪਾ ਸਕਦਾ ਹੈ। ਏਸੇ ਕਰਕੇ ਮਹਾਂਪੁਰਖਾਂ ਨੇ ਮਾਨਵ ਜਨਮ ਨੂੰ ਦੁਰਲੱਭ ਆਖਿਆ ਹੈ। ਆਤਮਾ ਨੂੰ ਵਿਨਾਸ਼ ਰਹਿਤ ਅਤੇ ਨਿੱਤ ਰੂਪ ਦੱਸਿਆ ਹੈ। ਸੰਸਾਰ ਨੂੰ ਅਸਾਰ, ਖਿਨ ਭੰਗੁਰ ਤੇ ਝੂਠਾ ਦੱਸਿਆ ਹੈ। ਜਿੰਨ੍ਹਾਂ ਲੋਕਾਂ ਨੇ ਦੁਨਿਆਵੀ ਭੋਗਾਂ ਨੂੰ ਜੀਵਨ ਦਾ ਨਿਸ਼ਾਨਾ ਸਮਝਿਆ ਹੈ ਉਹ ਗਲਤ ਹਨ। ਸੰਜਮੀ ਮਨੁੱਖ ਹੀ ਜੀਵਨ ਦੀ ਧਾਰਾ ਨੂੰ ਨੈਤਿਕਤਾ ਦੇ ਕਿਨਾਰਿਆਂ ਵਿੱਚ ਬੰਨ੍ਹਕੇ ਤੋਰ ਸਕਦਾ ਹੈ। ਜ਼ਿੰਦਗੀ ਵਿੱਚ ਕੋਮਲਤਾ, ਮਨੁੱਖੀ ਪਿਆਰ ਦਾ ਸਿਰਜਨ ਕਰਨ ਦਾ ਹੀ ਸਤਿ ਗ੍ਰੰਥ ਉਪਦੇਸ਼ ਕਰਦੇ ਹਨ। ਇਸ ਕਰਕੇ ਇੰਨ੍ਹਾਂ ਕ੍ਰੋਧ ਆਦਿਕਾਂ ਦਾ ਇਲਾਜ ਸਾਨੂੰ ਸਾਧੂਆਂ ਦੀ ਸੰਗਤ ਵਿੱਚੋਂ ਹੀ ਮਿਲ ਸਕਦਾ ਹੈ। ਧਰਮ ਦਾ ਚੋਲਾ ਦਾਗ਼ੀ ਹੋਣ ਤੋਂ, ਜਰ-ਜਰ ਜਾਂ ਜੀਰਨ ਵਿਸ਼ੀਰਨ ਹੋਣ ਤੋਂ ਤਾਂ ਹੀ ਬਚ ਸਕਦਾ ਹੈ ਜੇ ਇਹਨਾਂ ਪੰਜਾਂ ਚੋਰਾਂ ਤੋਂ ਆਤਮ ਧਨ ਦੀ ਰਾਖੀ ਕਰਾਂਗੇ।

ਲੋਭ:-

*"ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥*
*ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥*
*ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ॥*
*ਅਕਰਣੰ ਕਰੋਤਿ ਅਖਾਦ੍ਹਿ ਖਾਦ੍ਹੰ ਅਸਾਜ੍ਹੰ ਸਾਜਿ ਸਮਜਯਾ॥*

*ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪਿ ਨਾਨਕ ਹਰਿ ਨਰਹਰਹ॥*

*(ਪੰਨਾ ੧੩੫੮)"*

ਏਥੇ ਮਹਾਰਾਜ ਆਖਦੇ ਹਨ ਕਿ ਹੇ ਲੋਭ !ਤੂੰ ਵੱਡਿਆਂ ਵੱਡਿਆਂ ਨੂੰ ਫਸਾਇਆ ਹੈ, ਤੂੰ ਭੋਗ ਲੰਪਟਾਂ ਦਾ ਸਰਦਾਰ ਹੈ, ਤੇਰੇ ਅੰਦਰੋਂ ਸਮੁੰਦਰ ਸਮਾਨ ਲਹਿਰਾਂ ਉੱਠਦੀਆਂ ਹਨ, ਤੇਰੀਆਂ ਲਹਿਰਾਂ ਵਿੱਚ ਫਸੇ ਜੀਵ ਅਨੇਕ ਪ੍ਰਕਾਰ ਦੇ ਭਿਆਨਕ ਚੱਕਰ ਕੱਟਦੇ ਹਨ, ਤੇਰੇ ਲਈ ਮਿੱਤਰ, ਇਸ਼ਟ, ਬਾਂਧਵ ਮਾਤਾ ਪਿਤਾ ਸਭ ਇੱਕ ਸਮਾਨ ਹਨ। ਤੂੰ ਕਿਸੇ ਦੀ ਲਾਜ ਸ਼ਰਮ ਨਹੀਂ ਮੰਨਦਾ। ਜਦੋਂ ਜੀਵ ਤੇਰੇ ਪ੍ਰਭਾਵ ਵਿੱਚ ਆਇਆ ਹੁੰਦਾ ਹੈ ਉਦੋਂ ਉਹ ਨਾ ਕਰਨ ਯੋਗ ਕੰਮ ਕਰਦਾ ਹੈ। ਨਾ ਖਾਣ ਲਾਇਕ ਵਸਤੂਆਂ ਖਾ ਲੈਂਦਾ ਹੈ ਅਤੇ ਜੋ ਕੁਝ ਉਸਨੂੰ ਨਹੀਂ ਕਰਨਾ ਚਾਹੀਦਾ ਤੇਰੇ ਗੇੜ ਵਿੱਚ ਆਇਆ ਉਹ ਕੁਝ ਕਰਨ ਲੱਗ ਜਾਂਦਾ ਹੈ। ਜਿਹੜੀ ਸਾਜ ਸਿਰਜਨਾ ਉਸ ਵੇਲੇ ਜੀਵ ਤੋਂ ਤੂੰ ਕਰਵਾਉਣੀ ਚਾਹੁੰਦਾ ਹੈਂ ਉਸ ਵੇਲੇ ਉਹ ਉਹੀ ਕਰਦਾ ਹੈ। ਇਸ ਵਾਸਤੇ ਤੈਥੋਂ ਰੱਖਿਆ ਵਾਸਤੇ ਤਾਂ ਤ੍ਰਾਹੀ ਤ੍ਰਾਹੀ ਕਰਦਿਆਂ ਨਰਹਰੀ ਭਗਵਾਨ ਦੀ ਸ਼ਰਨ ਵਿੱਚ ਹੀ ਜਾਣਾ ਪੈਂਦਾ ਹੈ। ਮਹਾਂਭਾਰਤ ਦੇ ਅਨੁਸ਼ਾਸਨ ਪਰਵ ਵਿੱਚ ਆਉਂਦਾ ਹੈ ਕਿ ਧਨਵਾਨ ਮਨੁੱਖ ਨੂੰ ਸਦਾ ਪੰਜਾਂ ਲੋਕਾਂ ਦਾ ਭੈਅ ਰਹਿੰਦਾ ਹੈ। ੧.ਰਾਜਾ ੨.ਚੋਰ ੩.ਉਤਰਾਧਿਕਾਰੀ ੪.ਭਾਈ ਬੰਧੂ ੫.ਅਗਨੀ।

ਪਰ ਲੋਭ ਨੂੰ ਜਿੱਤਣ ਵਾਲੇ ਤਿਆਗੀਆਂ ਅਤੇ ਲੋਭਹੀਨਾਂ ਦੀ ਵੀ ਇਥੇ ਕੋਈ ਕਮੀ ਨਹੀਂ। ਇੱਕ ਬਹੁਤ ਵੱਡੇ ਵਿਰਕਤ, ਨਿਰਲੋਭੀ, ਭਗਵਾਨ ਉੱਪਰ ਵਿਸ਼ਵਾਸ ਰੱਖਣ ਵਾਲੇ ਗ੍ਰਿਹਸਥੀ ਸੰਤ ਦੀ ਕਥਾ ਅਰਜ਼ ਕਰਨੀ ਚਾਹੁੰਦਾ ਹਾਂ।ਉਹਨਾਂ ਦਾ ਨਾਮ ਸੀ ਰਾਂਕਾ। ਉਹਨਾਂ ਵਰਗੀ ਹੀ ਧਰਮ ਦੀ ਮੂਰਤ ਉਹਨਾਂ ਦੀ ਧਰਮ ਪਤਨੀ ਸੀ ਬਾਂਕਾ। ਜੰਗਲ ਵਿੱਚੋਂ ਸੁੱਕੀਆਂ ਲੱਕੜਾਂ ਕੱਟਕੇ ਉਹਨਾਂ ਨੂੰ ਵੇਚਕੇ ਜੋ ਕੁਝ ਮਿਲਦਾ ਉਸ ਨਾਲ ਆਪਣਾ ਜੀਵਨ ਨਿਰਵਾਹ ਕਰਦੇ ਸੀ ਅਤੇ ਆਏ ਗਏ ਸਾਧੂ ਸੰਤ ਦਾ ਸੇਵਾ ਸਤਿਕਾਰ ਵੀ। ਲੀਲ੍ਹਾ ਧਾਰੀ, ਨਟਖਟ ਬਿਹਾਰੀ, ਭਗਵਾਨ ਵੀ ਕਦੇ ਕਦੇ ਆਪਣੇ ਲਾਡਲਿਆਂ ਦੀ ਪ੍ਰੀਖਿਆ ਲੈਣ ਲੱਗ ਜਾਂਦੇ ਹਨ। ਉਹਨਾਂ ਦੇ ਜਸ ਦਾ ਵਿਸਥਾਰ ਕਰਨ ਵਾਸਤੇ ਉਸ ਛਲੀਆਂ ਦੇ ਸਰਦਾਰ ਨੇ ਸਿਉਣੇ ਦੀਆਂ ਮੋਹਰਾਂ ਦੀ ਥੈਲੀ ਉਸ ਰਸਤੇ ਉੱਪਰ ਸੁੱਟ ਦਿੱਤੀ ਜਿਸ ਰਾਹੋਂ ਉਹਨਾਂ ਦੋਹਾਂ ਧਰਮੀ ਲੋਕਾਂ ਨੇ ਜੰਗਲ 'ਚੋਂ ਲੱਕੜਾਂ ਕੱਟਕੇ ਮੁੜਨਾ ਸੀ। ਰਾਂਕਾ ਜੀ ਪਤਨੀ ਨਾਲੋਂ ਕੁਝ ਅੱਗੇ ਆ ਰਹੇ ਸਨ। ਪੈਰ ਨੂੰ ਠੋਕਰ ਲੱਗੀ ਸਿਉਨੇ ਦੀਆਂ ਮੋਹਰਾਂ ਦੀ ਭਰੀ ਥੈਲੀ ਵੇਖੀ ।ਜਲਦੀ ਜਲਦੀ ਉਸਨੂੰ ਰੇਤੇ ਨਾਲ ਢਕਣ ਲੱਗ ਪਏ। ਪਰ ਧੰਨ ਹਨ ਭਗਤ ਤੇ ਉਹਨਾਂ ਦਾ ਸਾਥ ਪ੍ਰਾਪਤ ਜੀਵਨ ਸੰਗਣੀਆਂ।

ਬਾਂਕਾ ਨੇ ਦੂਰੋਂ ਅਵਾਜ਼ ਮਾਰੀ ਭਗਤ ਜੀ ! ਮਿੱਟੀ ਉੱਪਰ ਮਿੱਟੀ ਪਾਉਣ ਦੀ ਕੀ ਜ਼ਰੂਰਤ ਹੈ ? ਰਾਂਕਾ ਜੀ ਹੱਸਕੇ ਬੋਲੇ ਕਿ ਤੂੰ ਤਾਂ ਮੈਥੋਂ ਵੀ ਅੱਗੇ ਲੰਘ ਗਈ।

ਜੀਵਨ ਨੂੰ ਸੁੱਖਮਈ ਬਣਾਉਣ ਵਾਸਤੇ ਸੰਤੋਖ ਨੂੰ ਅਪਨਾਉਣਾ ਵੀ ਇੱਕ ਬਹੁਤ ਵੱਡੀ ਸਾਧਨਾ ਹੈ। ਕਿਉਂਕਿ ਜੋ ਇੱਕ ਜਿੱਡਾ ਵੱਡਾ ਲੋਭੀ ਹੈ ਉਹ ਉਤਨਾ ਹੀ ਵਿਸ਼ਾਲ ਦਰਿੱਦ੍ਰੀ, ਗਰੀਬ ਤੇ ਕੰਗਾਲ ਹੈ। ਉਸਦੇ ਬਦਲੇ ਜਿਸਦਾ ਮਨ ਸੰਤੁਸ਼ਟ ਹੈ ਉਹਦੇ ਵਰਗਾ ਅਮੀਰ ਕੋਈ ਦੁਨੀਆਂ ਵਿੱਚ ਨਹੀਂ। ਤ੍ਰਿਸ਼ਨਾ ਦੀ ਡੈਣ ਸਭ ਨੂੰ ਖਾ ਜਾਂਦੀ ਹੈ। ਪਰ ਸੰਤਾਂ ਦੇ ਸੰਤੋਖ ਦੇ ਮੰਤਰ ਦੇ ਉਹ ਨੇੜੇ ਵੀ ਨਹੀਂ ਆਉਂਦੀ। ਕਿਉਂਕਿ ਉਹਨਾਂ ਲਈ ਹਾਥੀ ਘੋੜੇ, ਰਤਨ ਖ਼ਜ਼ਾਨੇ ਸਭ ਵਿਅਰਥ ਹਨ। ਉਹ ਉੱਤਮ ਆਚਰਨ, ਵਿਵੇਕਸ਼ੀਲਤਾ ਅਤੇ ਸੰਤੋਖ ਨੂੰ ਹੀ ਉੱਤਮ ਧਨ ਮੰਨਦੇ ਹਨ। ਸ਼੍ਰੀ ਮਦ ਭਾਗਵਤ ਵਿੱਚ ਆਉਂਦਾ ਹੈ :

*"सर्पा: पिबन्ति पवनं न च दुर्बलास्ते ,*
*शुष्कैस्तृणैर्वनगजा बलिनो भवन्ति।*
*कंदै :फलैर्मुनिवरा: क्षपयन्ति कालं ,*
*संतोष एव पुरूषस्य परं निधानम् ।।*

ਭਾਵ ਸਰਪ ਹਵਾ ਪੀਂਦੇ ਹਨ ਭਾਵ ਉਹ ਦੁਰਬਲ ਨਹੀਂ। ਜੰਗਲ ਦੇ ਹਾਥੀ ਘਾਹ ਖਾਂਦੇ ਹਨ ਉਹ ਅਤਿਅੰਤ ਬਲਵਾਨ ਹਨ। ਮੁਨੀ ਲੋਕ ਕੰਦ ਮੂਲ ਫਲ ਖਾਕੇ ਭਜਨ ਕਰਦੇ ਹਨ। ਇਸ ਲਈ ਸੰਤੋਖ ਸਭ ਤੋਂ ਵੱਡਾ ਧਨ ਹੈ। ਜੋ ਅਕਿੰਚਨ ਹੈ, ਇੰਦਰੇ ਜਿੱਤ ਹੈ, ਜਿਸਦਾ ਮਨ ਵੱਸ ਅਤੇ ਸ਼ਾਂਤ ਹੈ, ਜੋ ਸਦਾ ਸੰਤੋਖੀ ਹੈ ਉਸ ਲਈ ਹਰ ਦਿਸ਼ਾ ਸੁੱਖਮਈ ਹੈ। ਉਹ ਸ਼ਹਿਨਸ਼ਾਹਾਂ ਦਾ ਵੀ ਸ਼ਹਿਨਸ਼ਾਹ ਹੈ ਜਿਸਦੇ ਪੱਲੇ ਸੰਤੋਖ ਹੈ। ਏਸੇ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਹੈ।

"ਮਾਤਾ ਮਤਿ ਪਿਤਾ ਸੰਤੋਖੁ॥
ਸਤੁ ਭਾਈ ਕਰਿ ਏਹੁ ਵਿਸੇਖੁ॥ ੧॥
ਕਹਣਾ ਹੈ ਕਿਛੁ ਕਹਣੁ ਨ ਜਾਇ॥
ਤਉ ਕੁਦਰਤਿ ਕੀਮਤਿ ਨਹੀ ਪਾਇ॥ (ਪੰਨਾ ੧੫੧-੫੨)"

ਜਿਸਦਾ ਅਰਥ ਹੈ ਕਿ ਸਤ ਬੁੱਧੀ ਨੂੰ ਜੇ ਮਨੁੱਖ ਮਾਤਾ ਸਮਝ ਲਵੇ, ਸੰਤੋਖ ਨੂੰ ਪਿਤਾ ਤੇ ਸੱਚ ਨੂੰ ਭਾਈ ਤਾਂ ਉਸਦਾ ਪਾਰ ਨਿਸਤਾਰਾ ਹੋਣ ਵਿੱਚ ਕੋਈ ਸ਼ੱਕ ਹੀ ਨਹੀਂ।

ਸੋ ਸਾਰਾਂਸ਼ ਇਹ ਨਿੱਕਲਿਆ ਕਿ ਲੋਭ ਰੂਪੀ ਦੁਸ਼ਟ ਨੂੰ ਸੰਤੋਖ ਦੇ ਬਾਣਾਂ ਨਾਲ ਮਾਰਿਆ ਜਾ ਸਕਦਾ ਹੈ। ਏਸੇ ਪ੍ਰਕਾਰ ਗੁਰਬਾਣੀ ਨੇ ਅਹੰਕਾਰ ਨੂੰ ਵੀ ਖ਼ੂਬ ਨਿੰਦਿਆ ਅਤੇ ਭੰਡਿਆ ਹੈ :

## ਅਹੰਕਾਰ:-

'ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ॥
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਰੀਰਨਹ॥
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ॥
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ॥
ਬੈਦ੍ਯੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ॥

(ਪੰਨਾ ੧੩੫੮)

ਭਾਵ ਹੇ ਜਨਮ ਮਰਨ ਦੇ ਮੂਲ ਅਹੰਕਾਰ! ਤੂੰ ਬਹੁਤ ਵੱਡਾ ਪਾਪੀ ਹੈਂ। ਤੂੰ ਮਿੱਤਰਾਂ ਨੂੰ ਸ਼ੱਤਰੂ ਬਣਾ ਦਿੰਦਾ ਹੈਂ। ਤੂੰ ਬਹੁਤ ਹੀ ਵੱਡਾ ਜਾਦੂਗਰ, ਪ੍ਰਪੰਚੀ ਅਤੇ ਠੱਗ ਹੈਂ। ਜੀਵ ਦੇ ਆਵਾਗਮਨ ਦਾ ਕਾਰਨ ਤੂੰ ਹੀ ਹੈਂ ਜਿਸ ਕਰਕੇ ਉਹ ਬੇਅੰਤ ਦੁੱਖ ਭੋਗਦਾ ਹੈ। ਲੋਕਾਂ ਨੂੰ ਭਰਮ ਦੇ ਮਹਾਂਭਿਆਨਕ ਜੰਗਲ ਵਿੱਚ ਭਰਮਾਉਣ ਵਾਲਾ ਤੂੰ ਹੀ ਹੈਂ। ਲੋਕਾਂ ਨੂੰ ਅਸਾਧ ਰੋਗਾਂ ਤੋਂ ਪੀੜਤ ਕਰਨ ਵਾਲਾ ਵੀ ਤੂੰ ਹੀ ਹੈ। ਤੇਰਾ ਇਲਾਜ ਕੇਵਲ ਪਰਬ੍ਰਹਮ ਪਰਮੇਸ਼ਵਰ ਰੂਪ ਵੈਦ ਦੇ ਹੀ ਪਾਸ ਹੈ। ਇਸ ਲਈ ਤੈਥੋਂ ਬਚਣ ਵਾਸਤੇ ਉਸੇ ਦੀ ਸ਼ਰਨ ਵਿੱਚ ਗਿਆਂ ਹੀ ਕਲਿਆਣ ਹੋਣਾ ਹੈ।

## ਅਸਤੇਯ(ਚੋਰੀ ਨਾ ਕਰਨਾ):-

ਲੋਕਾਂ ਦੇ ਮਨ ਵਿੱਚੋਂ ਲੋਭ ਜਾਂ ਚੋਰੀ ਦਾ ਭੈਅ ਨਿੱਕਲਣ ਕਰਕੇ ਅੱਜਕੱਲ੍ਹ ਦੇ ਧਨੀਆਂ ਨੇ ਇਸਨੂੰ ਅਕਲਮੰਦੀ ਧਨ ਇਕੱਠਾ ਕਰਨ ਦੀ ਕੁਸ਼ਲਤਾ ਜਾਂ ਦਿਮਾਗ ਦੀ ਚੁਸਤੀ ਬਣਾਕੇ ਇਸਦਾ ਸੱਭਯ ਸਮਾਜ ਵਿੱਚ ਅਜਿਹਾ ਪ੍ਰਚਾਰ ਕੀਤਾ ਹੈ ਕਿ ਅੱਜ ਹਰ ਪੁੱਠੇ ਸਿੱਧੇ ਢੰਗ ਨਾਲ ਅਮੀਰ ਹੋਣਾ ਇੱਕ ਲਿਆਕਤ ਚਾਤਰ੍ਹੀ ਜਾਂ ਤਰਕੀਬ ਗਿਰੀ ਮੰਨਿਆ ਜਾ ਰਿਹਾ ਹੈ। ਫਿਰ ਗ਼ਜ਼ਬ ਦੀ ਗੱਲ ਇਹ ਹੈ ਕਿ ਉਹੀ ਲੋਕ ਅੱਜ ਧਾਰਮਿਕ ਨੇਤਾ, ਪੰਚ, ਸਰਪੰਚ ਜਾਂ ਸਭਾਪਤੀ ਬਣੇ ਬੈਠੇ ਹਨ। ਕਿਸੇ ਜ਼ਮਾਨੇ ਵਿੱਚ ਜਿੱਥੇ ਰਿਸ਼ਵਤ ਬਾਰੇ ਸੋਚਣਾ ਵੀ ਮੁਸ਼ਕਿਲ ਸੀ ਅੱਜ ਉੱਥੇ ਵੀ ਇਸ ਘਿਰਣਾ ਜਨਕ ਖੇਡ ਦਾ ਬੋਲਬਾਲਾ ਹੈ। ਸਿੱਖਿਆ ਵਿਭਾਗ ਡਾਕ ਵਿਭਾਗ ਗੁਰਦੁਆਰੇ ਮੰਦਰ ਧਰਮ ਆਸ਼ਰਮ ਹਰ ਥਾਂ ਉੱਪਰ ਇਸ ਦੁਸ਼ਟ ਨੇ ਪੈਰ ਪਸਾਰ ਰੱਖੇ ਹਨ। ਇਸ ਲਈ ਬਾਬਾ ਜੀ ਆਖਦੇ ਹਨ ਕਿ ਉਤਨਾ ਚਿਰ ਸਮਾਜ ਦਾ ਕਲਿਆਣ ਨਹੀਂ ਹੋ ਸਕਦਾ ਜਦੋਂ ਤੱਕ ਮਨੁੱਖਤਾ ਸੱਚ ਦਾ ਜਾਂ ਸੱਚੇ ਧਰਮ ਦਾ ਚੋਲਾ ਨਹੀਂ ਪਹਿਨ ਲੈਂਦੀ ਕਿਉਂਕਿ ਪਾਪ ਅਤੇ ਪਾਪੀਆਂ ਦਾ ਨਾਸ਼ ਧਰਮ ਅਤੇ ਧਰਮਾਤਮਾ ਹੀ ਕਰ ਸਕਦੇ ਹਨ ਕਿਉਂਕਿ ਜਦੋਂ ਸਮਾਜ ਦਾ ਵੱਡਾ ਹਿੱਸਾ ਦੁਰਾਚਾਰ ਯਾ ਕੁਰੀਤੀਆਂ ਦਾ ਸ਼ਿਕਾਰ ਹੋ ਜਾਂਦਾ ਹੈ ਤਾਂ ਉਸ ਵੇਲੇ ਮਾਨਵਤਾ ਦੀ ਸੁਰੱਖਿਆ ਕੋਈ ਧਰਮ ਅਵਤਾਰ ਬਾਬਾ ਸ਼੍ਰੀ ਚੰਦਰ ਵਰਗੇ ਕਾਰਕ ਪੁਰਸ਼ ਹੀ ਕਰ ਸਕਦੇ ਹਨ ਜਿਸਦੀ ਅੱਜ ਸਖ਼ਤ ਜ਼ਰੂਰਤ ਹੈ।

*ਧਿਆਨ ਕਾ ਬਟੂਆ ਨਿਰਤ ਕਾ ਸੂਈਦਾਨ ।*
*ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ॥ "*

ਬੀਤੇ ਸਮੇਂ ਵਿੱਚ ਨਾਗੇ ਨਿਰਵਾਣ ਸਾਧੂ ਆਪਣੀ ਬਗਲ ਵਿੱਚ ਇੱਕ ਛੋਟੀ ਜਿਹੀ ਥੈਲੀ ਲਟਕਾ ਕੇ ਰੱਖਦੇ ਸੀ ਜਿਸਨੂੰ ਪਿੱਛੇ ਅਸੀਂ ਝੋਲੀ ਆਖ ਆਏ ਹਾਂ। ਇਹ ਝੋਲੀ ਥੋੜ੍ਹੀ ਜਿਹੀ ਆਕਾਰ ਵਿੱਚ ਵੱਡੀ ਹੁੰਦੀ ਹੈ। ਜਿਹੜਾ ਬਟੂਆ ਇਹ ਕੋਈ ੫-੬ ਕੁ ਇੰਚ ਦਾ ਛੋਟਾ ਪਰਸ ਸਮਝਣਾ ਚਾਹੀਦਾ ਹੈ ਅਤੇ ਝੋਲੀ ਕਈ ਵਾਰ ੮-੧੦ ਜਾਂ ੮-੮ ਇੰਚ ਦੀ ਵੀ ਵੇਖਣ ਨੂੰ ਮਿਲਦੀ ਹੈ। ਬਾਬਾ ਜੀ ਏਥੇ ਇਸ਼ਾਰਾ ਕਰਦੇ ਹਨ ਕਿ ਸਾਡਾ ਬਟੂਆ ਪਰਬ੍ਰਹਮ ਦਾ ਧਿਆਨ ਜਾਂ ਸਿਮਰਨ ਹੈ। ਜਿਸਦਾ ਜ਼ਿਕਰ ਅਸੀਂ ਪਿੱਛੇ ਅਕਾਲ ਖਿੰਥਾ ਵਾਲੇ ਪ੍ਰਸੰਗ ਦੇ ਨਾਂ ਹੇਠ ਕਰ ਆਏ ਹਾਂ। ਅੱਗੇ ਗੱਲ ਹੈ ਸੂਈ ਦਾਨ ਦੀ। ਪੁਰਾਣੇ ਸੰਤਾਂ ਦੇ ਪਾਸ ਇੱਕ ਪਤਲੀ ਬੈਂਤ ਦੇ ਨੜੇ ਦਾ ਕੋਈ ੬ ਕੁ ਇੰਚ ਲੰਮਾ ਸੂਈਦਾਨ ਹੁੰਦਾ ਸੀ। ਇਹ ਸੂਈਦਾਨ ਬਾਂਸ ਦੀ ਹੀ ਇੱਕ ਬਹੁਤ ਹੀ ਪਤਲੀ ਬਾਂਸੀ ਦਾ ਬਣਿਆ ਹੁੰਦਾ ਸੀ। ਕਈ ਇੱਕ ਮੌਜ ਮਸਤ ਮਹਾਤਮਾ ਸੁਨਿਆਰਿਆਂ ਤੋਂ ਚਾਂਦੀ ਤਾਂਬੇ ਦਾ ਵੀ ਬਣਵਾ ਲਿਆ ਕਰਦੇ ਸਨ। ਉਸਨੂੰ ਬਾਬਾ ਜੀ ਇੱਥੇ ਸੂਈ ਦਾਨ ਕਹਿੰਦੇ ਹਨ ਪਰ ਉਹਨਾਂ ਨੇ ਆਪਣਾ ਸੂਈਦਾਨ ਆਪਣੇ ਇਸ਼ਟ ਦੇਵ ਦੇ ਸਾਹਮਣੇ ਕੀਰਤਨ ਜਾਂ ਨਿਤ ਨਿਰੰਤਰ ਕਰਨ ਵਾਲੇ ਪ੍ਰੇਮ ਨ੍ਰਿਤ ਦਾ ਏਥੇ ਜ਼ਿਕਰ ਕੀਤਾ ਹੈ।

ਧਿਆਨ ਦੀ ਵਿਆਖਿਆ ਕਰਨ ਤੋਂ ਪਹਿਲਾਂ ਮੈਂ ਪਾਠਕਾਂ ਦੀ ਸੇਵਾ ਵਿੱਚ ਬੇਨਤੀ ਕਰਦਿਆਂ ਕਿ ਮੈਂ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਦੀ ਬਾਣੀ ਦੀ ਵਿਆਖਿਆ ਭਾਸ਼ਯ-ਆਤਮਕ ਲਿਖ ਰਿਹਾ ਹਾਂ ਇਸ ਲਈ ਬਾਬਾ ਜੀ ਦੇ ਹਰ ਬਚਨ ਦਾ ਖੁਲਾਸਾ ਸ਼ਾਸਤਰ ਦੀ ਰੀਤ ਅਨੁਸਾਰ ਕਰਨਾ ਚਾਹੁੰਦਾ ਹਾਂ ਜਿਵੇਂ ਧਿਆਨ ਨੂੰ ਸਮਝਣ ਵਾਸਤੇ ਪਹਿਲਾਂ ਇਸਦੇ ਮੁੱਢਲੇ ਅੰਗ ਸਮਝਣੇ ਪੈਣਗੇ ਜੋ ਹਨ ਯਮ, ਨਿਯਮ,ਆਸਣ,ਪ੍ਰਾਣਾਯਾਮ,ਪ੍ਰਤਯਾਹਾਰ,ਅਤੇ ਧਾਰਨਾ ਅਖਵਾਉਂਦੇ ਹਨ। ਉਹਨਾਂ ਵਿੱਚੋਂ ਯਮ ਦਸ ਪ੍ਰਕਾਰ ਦੇ ਹਨ -ਅਹਿੰਸਾ,ਸੱਤਯ,ਅਸਤੇਯ(ਚੋਰੀ ਨਾ ਕਰਨਾ),ਬ੍ਰਹਮਚਰਯ,ਅਪਰੀਗ੍ਰਹਿ ਇਹ ਪੰਜ ਪ੍ਰਕਾਰ ਦੇ ਯੰ ਹਨ। ਉਸ ਵਿੱਚੋਂ ਪਹਿਲਾ ਸ਼ਮ ਹੈ ਅਹਿੰਸਾ ਜਿਸਦਾ ਭਾਵ ਹੈ ਮਨ ਕਰਕੇ, ਬਾਣੀ ਕਰਕੇ ਤੇ ਬਚਨ ਕਰਕੇ ਕਿਸੇ ਨੂੰ ਵੀ ਨਾ ਮਾਰਨਾ ਪਰ ਇਸ ਅਹਿੰਸਾ ਨੂੰ ਸਿੱਧ ਕਰਨ ਵਾਸਤੇ ਵੀ

ਜਾਤ, ਦੇਸ਼, ਕਾਲ ਅਤੇ ਸਮੇਂ ਦੀ ਕੰਧ ਨੂੰ ਤੋੜਨਾ ਪੈਂਦਾ ਹੈ। ਜਿਵੇਂ ਕੁਝ ਲੋਕ ਕਹਿੰਦੇ ਹਨ ਕਿ ਮੈਂ ਬ੍ਰਾਹਮਣ ਨੂੰ, ਗੁਰੂ ਨੂੰ, ਬੱਚੇ ਨੂੰ ਜਾਂ ਰੋਗੀ ਨੂੰ, ਇਸਤਰੀ ਅਥਵਾ ਬੁੱਢੇ ਨੂੰ ਨਹੀਂ ਮਾਰਦਾ। ਇਹ ਹਿੰਸਾ ਵਿੱਚ ਜਾਤੀ ਦੀ ਕੰਧ ਹੈ ਜਿਸ ਕੰਧ ਨੂੰ ਇਉਂ ਢਾਹੁਣਾ ਹੈ ਕਿ ਮੈਂ ਹਿੰਦੂ, ਮੁਸਲਮਾਨ,ਈਸਾਈ,ਸਿੱਖ,ਬਾਲਕ, ਬੁੱਢਾ,ਪਸ਼ੂ,ਪੰਛੀ ਆਦਿ ਕਿਸੇ ਨੂੰ ਵੀ ਨਹੀਂ ਮਾਰਦਾ। ਇਹ ਜਾਤ ਦੀ ਸੀਮਾ ਨੂੰ ਤੋੜਨਾ ਹੈ। ਦੂਸਰਾ ਕੁਝ ਲੋਕ ਕਹਿੰਦੇ ਹਨ ਕਿ ਮੈਂ ਕੁਰੂਕਸ਼ੇਤਰ, ਹਰਿਦੁਆਰ, ਅੰਮ੍ਰਿਤਸਰ ਆਦਿ ਪਵਿੱਤਰ ਦੇਸ਼ਾਂ ਵਿੱਚ ਹਿੰਸਾ ਨਹੀਂ ਕਰਦਾ ਇਹ ਦੇਸ਼ ਦੀ ਕੰਧ ਹੈ।ਇਸਨੂੰ ਵੀ ਤੋੜਨਾ ਹੈ ਕਿ ਮੈਂ ਕਿਸੇ ਵੀ ਦੇਸ਼ ਵਿੱਚ ਹਿੰਸਾ ਨਹੀਂ ਕਰਦਾ। ਤੀਜਾ ਕੁਝ ਲੋਕ ਕਹਿੰਦੇ ਹਨ ਕਿ ਮੈਂ ਮੱਸਿਆ, ਪੁੰਨਿਆ, ਦੀਵਾਲੀ, ਦੁਸਹਿਰਾ,ਸੰਗਰਾਂਦ ਜਾਂ ਮੰਗਲਵਾਰ ਆਦਿ ਵਿੱਚ ਕਤਲ ਨਹੀਂ ਕਰਦਾ ਇਹ ਸਮੇਂ ਦੀ ਕੰਧ ਹੈ। ਇਹ ਵੀ ਢਾਹੁਣੀ ਹੈ ਭਾਵ ਹਿੰਸਾ ਕਿਸੇ ਵੀ ਪ੍ਰਕਾਰ ਨਾਲ ਨਹੀਂ ਕਰਨੀ। ਇਸਤੋਂ ਬਾਅਦ ਹੈ ਸਤਯ -ਇਹ ਹੈ ਕਿ ਸੱਚ ਬੋਲਣਾ ।ਇਸਦੇ ਲਈ ਵੀ ਹਰ ਦੇਸ਼ ਵਿੱਚ ਹਰ ਕਾਲ ਵਿੱਚ ਤੇ ਹਰ ਵਸਤੂ ਲਈ ਸੱਚ ਲਾਗੂ ਹੁੰਦਾ ਹੈ। ਇਹ ਨਹੀਂ ਕਿ ਮੈਂ ਗੁਰਦੁਆਰੇ ਜਾਂ ਮੰਦਰ, ਹਰਿਦੁਆਰ ਜਾਂ ਅਨੰਦਪੁਰ ਸਾਹਿਬ ਵਿਖੇ ਝੂਠ ਨਹੀਂ ਬੋਲਦਾ ਜਾਂ ਪੁੰਨਿਆ-ਮੱਸਿਆ ,ਸਵੇਰ ਸ਼ਾਮ। ਏਸੇ ਲਈ ਹਰ ਇੱਕ ਧਰਮ ਅਸਥਾਨ ਨੂੰ ਛੱਡਕੇ ਹਰ ਥਾਂ ਝੂਠ ਬੋਲ ਸਕਦਾ ਹਾਂ ਤਾਂ ਉਸਦੇ ਉੱਪਰ ਕਾਨੂੰਨ ਇਹ ਲਾਗੂ ਹੁੰਦਾ ਹੈ ਕਿ ਤੂੰ ਹਰ ਦੇਸ਼ ਹਰ ਇੱਕ ਕਾਲ ਤੇ ਹਰ ਇੱਕ ਵਸਤੂ ਲਈ ਪ੍ਰਤਿੱਗਿਆ ਕਰ ਕਿ ਤੂੰ ਕਿਸੇ ਵੀ ਦੇਸ਼, ਧਰਮ ਜਾਤੀ ਜਾਂ ਸਮੇਂ ਲਈ ਝੂਠ ਨਹੀਂ ਬੋਲੇਂਗਾ। ਇਹੋ ਹਾਲਤ ਅਸਤੇਯ ਦੀ ਹੈ। ਅੱਜ ਚੋਰੀ ਚੋਰ ਬਜ਼ਾਰੀ ਜਾਂ ਚੋਰਾਂ ਦਾ ਇੰਨਾ ਬੋਲਬਾਲਾ ਹੈ ਕਿ ਚੋਰੀ ਦਾ ਪਸਾਰਾ ਹਰ ਇੱਕ ਦੇਸ਼ ਕਾਲ ਵਸਤੂ ਦੀਆਂ ਹੱਦਾਂ ਬੰਨੇ ਲੰਘ ਗਿਆ ਹੈ। ਚੋਰੀ ਕਰਨ ਵਾਲੇ ਗੁਰੂ ਮਿਤਰ, ਮਾਤਾ ਪਿਤਾ, ਭਾਈ ਭੈਣ, ਪੁੰਨਿਆ ਮੱਸਿਆ, ਗੁਰਦੁਆਰਾ ਮੰਦਰ, ਸਵੇਰ ਸ਼ਾਮ, ਕੁਝ ਨਹੀਂ ਵੇਖਦੇ ਇਸ ਲਈ ਉਹ ਯਮ ਭਾਵ ਸੰਜਮਾਂ ਦਾ ਸਹੀ ਸਹੀ ਪਾਲਣ ਨਹੀਂ ਕਰਦੇ ਅਤੇ ਅਸੀਂ ਅਸਤੇਯ ਦੀ ਹੀ ਥੋੜ੍ਹੀ ਜਿਹੀ ਵਿਆਖਿਆ ਹੋਰ ਕਰਦੇ ਹਾਂ।

ਮਨੁੱਖ ਦਾ ਹੱਕ ਜਾਂ ਅਧਿਕਾਰ ਉਤਨੇ ਹੀ ਧਨ ਉੱਪਰ ਹੋਣਾ ਚਾਹੀਦਾ ਹੈ ਜਿਤਨੇ ਵਿੱਚ ਉਸਦਾ ਗੁਜ਼ਾਰਾ ਹੋ ਸਕੇ। ਇਸਤੋਂ ਵੱਧ ਧਨ ਰੱਖਣ ਵਾਲਾ ਅਪਰਾਧੀ ਹੈ ਚੋਰ ਹੈ ਅਤੇ ਉਸਨੂੰ ਦੰਡ ਮਿਲਣਾ ਚਾਹੀਦਾ ਹੈ। ਇਹ ਬਚਨ ਦੇਵਰਿਸ਼ੀ ਨਾਰਦ ਨੇ ਯੁਧਿਸ਼ਟਰ ਨੂੰ ਆਖੇ ਹਨ ਇਹ ਅਸਤੇਯ ਵਰਤ ਚੋਰੀ ਨਾ ਕਰਨਾ ਦਾ ਲੱਛਣ ਹੀ ਨਹੀਂ ਬਲਕਿ ਇੱਿਹ ਉਹ ਸਿਧਾਂਤ ਹੈ ਜਿਸਦਾ ਪਾਲਣ ਕਰਨ ਨਾਲ ਸਾਰੇ ਵਿਸ਼ਵ ਦੀ ਆਰਥਿਕ ਵਿਸ਼ਮਤਾ ਨਾਸ਼ ਹੋ ਸਕਦੀ ਹੈ। ਕਿਸੇ ਅਰਥ ਸ਼ਾਸਤਰੀ ਨੂੰ ਕੋਈ ਮਗਜ਼ ਖਪਾਉਣ ਦੀ ਲੋੜ ਨਹੀਂ ਅਤੇ ਨਾ ਹੀ ਕਿਸੇ ਨੂੰ ਕਿਸੇ

ਨਾਲ ਝਗੜਾ ਕਰਨ ਦੀ ਜ਼ਰੂਰਤ ਹੈ ।ਸਾਰੀਆਂ ਸਮੱਸਿਆਵਾਂ ਦਾ ਹੱਲ ਏਥੇ ਇੱਕ ਸ਼ਲੋਕ ਵਿੱਚ ਹੀ ਲੁਕਿਆ ਹੋਇਆ ਹੈ। ਏਹੀ ਭਾਰਤ ਦਾ ਸਾਮਯਵਾਦ ਹੈ। ਜਿਸ ਵਿੱਚ ਹਿੰਸਾ ਦੇ ਬਦਲੇ ਹਿੰਸਾ ਦੀ ਕੋਈ ਲੋੜ ਨਹੀਂ। ਸਾਰਿਆਂ ਲਈ ਸੁੱਖਸੁਵਿਧਾ ਬਰਾਬਰ ਹੋ ਜਾਂਦੀ ਹੈ।ਜਦੋਂ ਪ੍ਰਾਣੀ ਮਾਤਰ ਦਾ ਪੇਟ ਭਰਨ ਲੱਗ ਪਿਆ ਤਾਂ ਨਾ ਕਿਸੇ ਪਾਸ ਵੱਧ ਧਨ ਹੋਵੇਗਾ ਤੇ ਨਾ ਹੀ ਝਗੜਾ ਨਾਜ਼ਾਇਜ਼ ਸੰਪੱਤੀ ਸੰਗ੍ਰਹਿ ਕਰਨੀ ਹੀ ਨਹੀਂ ਪਵੇਗੀ। ਪਰ ਅੱਜ ਇਸ ਸਨਾਤਨ ਸੱਚ ਤੋਂ ਉਲਟ ਚੱਕਰ ਚੱਲ ਪਿਆ ਹੈ ਇਸ ਨਾਲ ਚੋਰੀ ਅਤੇ ਨੀਚਤਾ ਪੂਰਨ ਸਵਾਰਥ ਦਾ ਵਿਸਥਾਰ ਵਧ ਰਿਹਾ ਹੈ। ਇਹ ਕੁਕਰਮ ਅੱਜ ਕਈ ਪ੍ਰਕਾਰ ਦੀਆਂ ਪੁਸਤਕਾਂ ਜਾਂ ਵਰਦੀਆਂ ਦੇ ਹੇਠ ਹੋ ਰਿਹਾ ਹੈ। ਅਸੀਂ ਥੋੜ੍ਹਾ ਜਿਹਾ ਏਥੇ ਨਮੂਨਾ ਪੇਸ਼ ਕਰਨ ਲੱਗੇ ਹਾਂ। ਦੂਸਰੇ ਦੀ ਕਿਸੇ ਵੀ ਜੜ੍ਹ ਚੇਤਨ ਵਸਤੂ ਜਾਂ ਪਦਾਰਥ ਅਥਵਾ ਪ੍ਰਾਣੀ ਦਾ ਹਰਨ ਕਰਨਾ ਚੋਰੀ ਹੈ। ਇਸਦੇ ਉਦਾਹਰਣ ਕੁਝ ਇਸ ਪ੍ਰਕਾਰ ਹੋ ਸਕਦੇ ਹਨ। ਅਨਿਆਈ ਸ਼ਾਸਕਾਂ ਦੁਆਰਾ ਪਰਜਾ ਦੇ ਨਿਆਇ ਪੂਰਵਕ ਅਧਿਕਾਰਾਂ ਦਾ ਹਰਨ ਕੀਤੇ ਜਾਣਾ।ਪਰਜਾ ਉੱਪਰ ਵੱਡੇ ਵੱਡੇ ਨਾਜਾਇਜ਼ ਟੈਕਸ ਲਗਾ ਕੇ ਆਪਣਾ ਸਵਾਰਥ ਸਿੱਧ ਕਰਨਾ। ਭੂਮੀ ਅਧਿਕਾਰੀਆਂ ਦਾ ਗਰੀਬਾਂ ਤੋਂ ਨਿਆਇ ਦੇ ਵਿਰੁੱਧ ਕਰ ਵਸੂਲਣਾ ਜੱਜਾਂ ਜਾਂ ਹੋਰ ਅਧਿਕਾਰੀਆਂ ਦਾ ਰਿਸ਼ਵਤ ਲੈ ਕੇ ਗਲਤ ਫੈਸਲੇ ਕਰਨਾ। ਡਿਊਟੀ ਵਿੱਚ ਕੁਤਾਹੀ। ਅਵੈਧ ਧੰਧਾ ਕਰਨ ਵਾਲ਼ਿਆਂ ਦੀ ਸਹਾਇਤਾ। ਵੱਡੇ ਵੱਡੇ ਉਦਯੋਗ ਸੰਚਾਲਕਾਂ ਦਾ ਝੂਠੇ ਕਾਗਜ਼ਾਤ ਬਣਵਾ ਕੇ ਸ਼ੇਅਰਹੋਲਡਰਾਂ ਦੇ ਕਾਨੂੰਨੀ ਨਫੇ ਦੇ ਪੈਸਿਆਂ ਨੂੰ ਖ਼ੁਦ ਹੜੱਪ ਜਾਣਾ। ਮਜ਼ਦੂਰਾਂ ਨੂੰ ਮਜ਼ਦੂਰੀ ਨਾ ਦੇਣਾ। ਵਪਾਰੀਆਂ ਦਾ ਚੰਗੀ ਚੀਜ਼ ਦੇ ਪੈਸੇ ਲੈ ਕੇ ਮਾੜੀ ਚੀਜ਼ ਦੇਣਾ। ਘਟੀਆ ਜਿਨਸ ਦੀ ਕੀਮਤ ਬਦਲੇ ਉੱਤਮ ਵਸਤੂ ਖਰੀਦਣਾ ਨਾਪ ਤੋਲ ਦੀ ਹੇਰਾ ਫੇਰੀ ਚੀਜ਼ਾਂ ਵਿੱਚ ਮਿਲਾਵਟ ਕਰਨਾ। ਜ਼ੁਬਾਨ ਕਰਕੇ ਪਲਟ ਜਾਣਾ। ਚੋਰੀ ਦਾ ਮਾਲ ਖਰੀਦਣਾ ਲੋਕਾਂ ਨੂੰ ਧੋਖੇ ਵਿੱਚ ਰੱਖਣਾ। ਝੂਠੇ ਦਸਤਾਵੇਜ਼ ਬਣਾਉਣੇ।ਲੋਭੀ ਵਕੀਲਾਂ ਦਾ ਆਪਣੇ ਮੁਵੱਕਿਲਾਂ ਨੂੰ ਗਲਤ ਰਾਇ ਦੇ ਕੇ ਨਾਜਾਇਜ਼ ਕੇਸ ਚਲਾਉਣੇ।ਜੱਜਾਂ ਦਾ ਰਿਸ਼ਵਤ ਲੈਕੇ ਉਲਟ ਫੈਸਲੇ ਕਰਨਾ।ਵੈਦਾਂ ਡਾਕਟਰਾਂ ਦਾ ਮਰੀਜ਼ਾਂ ਨੂੰ ਰੋਗ ਵਧਾ ਚੜ੍ਹਾ ਕੇ ਦੱਸਣਾ ਤੇ ਫਿਰ ਲੋਭ ਦੇ ਪਰ ਵੱਸ ਹੋਕੇ ਉਹਨਾਂ ਤੋਂ ਧਨ ਬਟੋਰਨਾ ਇੰਜੀਨੀਅਰ ਅਤੇ ਕਲਰਕਾਂ ਦਾ ਠੇਕੇਦਾਰਾਂ ਨਾਲ ਮਿਲਕੇ ਵੱਡੇ ਵੱਡੇ ਪ੍ਰੋਜੈਕਟਾਂ ਵਿੱਚੋਂ ਕਰੋੜਾਂ ਰੁਪਏ ਖਾਣਾ ਆਦਿ ਬੇਅੰਤ ਕਿਸਮ ਦੀਆਂ ਚੋਰੀਆਂ ਲੋਭੀ ਲੁਟੇਰੇ ਕਰ ਰਹੇ ਹਨ।ਸਾਰਾ ਸਮਾਜ ਹੀ ਇਸ ਭਿਅੰਕਰ ਜ਼ਹਿਰ ਦਾ ਸ਼ਿਕਾਰ ਹੁੰਦਾ ਜਾ ਰਿਹਾ ਹੈ। ਵੱਡਿਆਂ ਵੱਡਿਆਂ ਦਫਤਰਾਂ ਵਿੱਚ ਕਾਗਜ਼ ਅਤੇ ਕਲਮ ਨਾਲ ਅਣਗਿਣਤ ਡਾਕੇ ਮਾਰੇ ਜਾ ਰਹੇ ਹਨ। ਕੋਈ ਪੁੱਛਣ ਵਾਲਾ ਨਹੀਂ। ਸੱਚਿਆਂ ਨੂੰ ਫਾਂਸੀ ਤੇ ਝੂਠਿਆਂ ਦੇ ਸਿਰਾਂ ਉੱਪਰ ਛਤਰ ਝੂਲਦੇ ਹਨ। ਦੰਭੀ ਪਾਖੰਡੀ, ਚੋਰ,

ਲੰਪਟ, ਬੇਈਮਾਨ, ਚਰਿੱਤਰਹੀਣ ਲੋਕ ਵੱਡੇ ਵੱਡੇ ਬਾਬੇ ਤੇ ਗੁਰੂ ਬਣਕੇ ਸਮਾਜ ਨੂੰ ਲੁੱਟ ਰਹੇ ਹਨ ਧਨਵਾਨ ਅਮੀਰ ਅਤੇ ਭ੍ਰਸ਼ਟ ਰਾਜਨੇਤਾ ਉਹਨਾਂ ਨੂੰ ਉਤਸ਼ਾਹਿਤ ਕਰਦੇ ਹਨ। ਦੇਸ਼ ਦੇ ਵੱਡੀਆਂ ਮਿਹਨਤਾਂ ਕਰਕੇ ਪੜ੍ਹੇ ਲਿਖੇ ਨੌਜਵਾਨ ਬੇਕਾਰੀ ਅਤੇ ਭੁਖਮਰੀ ਦਾ ਸ਼ਿਕਾਰ ਹਨ। ਨਕਲਾਂ ਮਾਰਕੇ ਪਾਸ ਹੋਣ ਵਾਲੇ ਗੁੰਡਿਆਂ ਦੇ ਸਰਦਾਰਾਂ ਦੇ ਵਿਗੜੇ ਤਿਗੜੇ ਸਾਹਿਬਜ਼ਾਦੇ ਵੱਡੀਆਂ ਵੱਡੀਆਂ ਪੋਸਟਾਂ ਤੇ ਬੈਠੇ ਹਕੂਮਤਾਂ ਕਰ ਰਹੇ ਹਨ।ਤਿਆਗੀ ਤਪੱਸਵੀ ਵਿਦਵਾਨਾਂ ਦੀ ਕੋਈ ਕੀਮਤ ਨਹੀਂ ਨਾ ਕੋਈ ਕਦਰ ਨਾ ਮਾਨ ਨਾ ਸਨਮਾਨ ਉੱਚ ਕੋਟੀ ਦੇ ਕੀਰਤਨੀਆਂ ਨੂੰ ਦੋ ਵਕਤ ਦੀ ਰੋਟੀ ਦਾ ਫ਼ਿਕਰ ਹੈ। ਉਮਰਾਂ ਬੱਧੀ ਸੰਗੀਤ ਦੀ ਸਾਧਨਾ ਕਰਨ ਵਾਲੇ ਗਾਇਕ ਅਤੇ ਸੰਗੀਤ ਕਾਰ ਸਮੇਤ ਲੇਖਕਾਂ ਦੇ ਏਥੇ ਰੁਲਦੇ ਫਿਰਦੇ ਵੇਖੀਦੇ ਹਨ। ਦੂਜੇ ਪਾਸੇ ਕਲਾ ਦੇ ਮੁੱਢਲੇ ਨਿਯਮਾਂ ਨੂੰ ਵੀ ਨਾ ਜਾਨਣ ਵਾਲੇ ਰਾਤੋ ਰਾਤ ਸਟਾਰ ਬਣ ਜਾਂਦੇ ਹਨ।

ਚੌਥਾ ਯਮ ਹੈ ਧੀਰਜ ਜਿਸ ਵਿੱਚ ਦੁੱਖ ਸੁੱਖ, ਗਰੀਬੀ ਅਮੀਰੀ, ਗਰਮੀ ਸਰਦੀ ਆਦਿ ਨੂੰ ਸਹਿਣ ਕਰਨਾ ਹੈ। ਛੇਵਾਂ ਖਿਮਾ ਹੈ ਜਿਸਦੀ ਪਿੱਛੇ ਵਿਆਖਿਆ ਹੋ ਚੁੱਕੀ ਹੈ। ਸੱਤਵਾਂ ਨੰਬਰ ਆਉਂਦਾ ਹੈ ਦਯਾ ਦਾ -ਭਾਵ ਜੋ ਪ੍ਰਾਣੀ ਮਾਤਰ ਉੱਪਰ ਦਯਾ ਕਰੇ, ਕਿਸੇ ਨੂੰ ਵੀ ਦੁਖੀ ਨਾ ਦੇਖ ਸਕੇ, ਸਭ ਦੇ ਉੱਪਰ ਦਯਾ ਕਰੇ ਏਸੇ ਨੂੰ ਹੀ ਪਰਉਪਕਾਰ ਵੀ ਆਖਿਆ ਜਾਂਦਾ ਹੈ। ਗੋਸਵਾਮੀ ਤੁਲਸੀਦਾਸ ਜੀ ਦਾ ਬਚਨ ਹੈ।

*"पर हित सरिस धर्म नहिं भाई। पर पीडा सम नहिं अघमाई। ।*

ਜਿਸਦਾ ਅਰਥ ਹੈ ਕਿ ਦੂਸਰੇ ਦਾ ਭਲਾ ਕਰਨ ਵਰਗਾ ਕੋਈ ਪੁੰਨ ਨਹੀਂ ਤੇ ਕਿਸੇ ਨੂੰ ਦੁੱਖ ਦੇਣ ਦੇ ਸਮਾਨ ਕੋਈ ਪਾਪ ਨਹੀਂ। ਮਹਾਂਰਿਸ਼ੀ ਵੇਦ ਵਿਆਸ ਦੇ ਮੁਕੰਮਲ ਪੁਰਾਣ ਚਿੰਤਨ ਦਾ ਅਰਥ ਇੱਕ ਸ਼ਲੋਕ ਵਿੱਚ ਹੀ ਪੂਰਾ ਹੋ ਜਾਂਦਾ ਹੈ ਕਿ ਅਠਾਰਾਂ ਪੁਰਾਣਾਂ ਵਿੱਚ ਵਿਆਸ ਦੇਵ ਦੇ ਦੋ ਹੀ ਬਚਨ ਸਾਰ ਹਨ ਕਿ ਜੇ ਪੁੰਨਾਂ ਦਾ ਸੰਗ੍ਰਹ ਕਰਨਾ ਹੈ ਤਾਂ ਪਰਉਪਕਾਰ ਕਰੋ ਤੇ ਜੇ ਪਾਪਾਂ ਦੀ ਪੰਡ ਇੱਕਠੀ ਕਰਨੀ ਹੈ ਤਾਂ ਦੂਜਿਆਂ ਦਾ ਦਿਲ ਦੁਖਾਓ:

*"अष्टादशपुराणेषु व्यासस्य वचनद्वयम् ।*
*परोपकार: पुण्याय पापाय परपीडनम्।।*

ਕਿਸੇ ਰਾਜਸਥਾਨੀ ਕਵੀ ਦਾ ਕਥਨ ਹੈ:

*"ਤਰਵਰ ਸਰਵਰ ਸੰਤ ਜਨ ਚੌਥਾ ਬਰਸੇ ਮੇਹ।*
*ਪਰਉਪਕਾਰ ਕੇ ਕਾਰਨੇ ਚਾਰੋਂ ਧਾਰੀ ਦੇਹ॥ "*

ਭਾਵ ਛਾਂ-ਦਾਰ ਬ੍ਰਿਖ, ਸਰੋਵਰ, ਸਾਧੂ ਅਤੇ ਬਰਖਾ ਇਹ ਚਾਰੇ ਮਹਾਨ ਪਦਾਰਥ ਭਗਵਾਨ ਨੇ ਪਰਉਪਕਾਰ ਵਾਸਤੇ ਭਾਵ ਦੂਜਿਆਂ ਦਾ ਭਲਾ ਕਰਨ ਲਈ ਹੀ ਸਿਰਜੇ ਹਨ।

*ਇੱਕ ਸੰਸਕ੍ਰਿਤ ਦਾ ਸ਼ਲੋਕ ਮਸ਼ਹੂਰ ਹੈ :*

"कस्यदेशात क्षपयसि तमः सप्तसप्तिः प्रजानां।
छायाहेतोः पथि विटपिनामंजलिः केन बद्धः।।

ਭਾਵ ਸੂਰਜ ਨੂੰ ਅੰਧਕਾਰ ਦੂਰ ਕਰਨ ਦੀ ਸਮਰੱਥਾ ਕੌਣ ਦਿੰਦਾ ਹੈ? ਬਿਰਖ ਮੁਸਾਫਰਾਂ ਨੂੰ ਛਾਂ ਕਿਉਂ ਦਿੰਦੇ ਹਨ ?ਮੇਘ ਬਰਖਾ ਕਿਸ ਪ੍ਰਕਾਰ ਕਰਦੇ ਹਨ ਅਰਥਾਤ ਇਹ ਸਾਰੇ ਆਪਣੀ ਆਪਣੀ ਮਰਜ਼ੀ ਨਾਲ ਹੀ ਇਹ ਕਾਰਜ ਕਰਦੇ ਹਨ ਕਿਉਂਕਿ ਸਤਪੁਰਸ਼ਾਂ ਦਾ ਧਰਮ ਹੀ ਦੂਜਿਆਂ ਦਾ ਭਲਾ ਕਰਨਾ ਹੁੰਦਾ ਹੈ।

ਇੱਕ ਹੋਰ ਨੀਤੀ ਦਾ ਸ਼ਲੋਕ ਹੈ ਕਿ ਦੁਸ਼ਟਾਂ ਅਤੇ ਸੰਤਾਂ ਵਿੱਚ ਕੀ ਅੰਤਰ ਹੈ।

*"ਵਿੱਦਿਆ ਵਿਵਾਦਾਯ ਧਨੰ ਮਦਾਯ ਸ਼ਕਤੀ ਪਰੇਸ਼ਾਮ ਪਰਿਪੀੜਨਾਯ।*
*ਖਲੱਸਯ ਸਾਧੋਰ ਵਿਪਰੀਤ ਮੇਤਤ। ਗਿਆਨਾਯ ਦਾਨਾਯ ਚ ਰਕਸ਼ਨਾਯ॥"*

ਭਾਵ ਇਹ ਹੈ ਕਿ ਦੁਸ਼ਟਾਂ ਦੀ ਵਿੱਦਿਆ ਝਗੜਾ ਜਾਂ ਵਿਤੰਡਾਵਾਦ ਕਰਨ ਵਾਸਤੇ, ਧਨ ਪਦਵੀ ਅਹੰਕਾਰ ਜਾਂ ਅਭਿਮਾਨ ਵਾਸਤੇ ਅਤੇ ਸ਼ਕਤੀ ਦੂਜਿਆਂ ਨੂੰ ਦੁੱਖ ਦੇਣ ਵਾਸਤੇ ਹੁੰਦੀ ਹੈ। ਪਰ ਸਤਪੁਰਸ਼ਾਂ ਦੀ ਵਿੱਦਿਆ ਕਿਸੇ ਨੂੰ ਗਿਆਨ ਦੇਣ ਵਾਸਤੇ, ਧਨ ਦਾਨ ਵਾਸਤੇ ਅਤੇ ਸ਼ਕਤੀ ਹੋਰਾਂ ਦਾ ਭਲਾ ਕਰਨ ਵਾਸਤੇ ਹੁੰਦੀ ਹੈ।

ਮਹਾਂਕਵੀ ਭਰਥਰੀ ਹਰੀ ਦਾ ਕਥਨ ਹੈ ਕਿ ਨਦੀਆਂ ਆਪਣਾ ਪਾਣੀ ਖ਼ੁਦ ਨਹੀਂ ਪੀਂਦੀਆਂ, ਬੱਦਲ ਆਪਣਾ ਪਾਣੀ ਆਪ ਨਹੀਂ ਪੀਂਦੇ, ਕਣਕ,ਜਵਾਰ,ਬਾਜਰਾ ਅਤੇ ਚਨੇ ਆਦਿ ਆਪਣੇ ਆਪ ਨੂੰ ਖ਼ੁਦ ਨਹੀਂ ਖਾਂਦੇ। ਬਿਰਖ ਆਪਣੇ ਫਲਾਂ ਦਾ ਸੁਆਦ ਖ਼ੁਦ ਨਹੀਂ ਚੱਖਦੇ। ਬੱਸ ਸਤਪੁਰਸ਼ਾਂ ਦਾ ਧਨ, ਸੰਪੱਤੀ ਜਾਂ ਵਿਭੂਤੀ ਦੂਜੇ ਦੇ ਭਲੇ ਵਾਸਤੇ ਹੀ ਹੁੰਦੀ ਹੈ।

ਕਸ਼ੇਮੇਂਦਰ ਕਵੀ ਨੇ ਆਖਿਆ ਹੈ ਕਿ ਸ਼ੀਲ, ਕੁਲ, ਸਦਭਾਵ ਸ਼ਾਂਤੀ ਆਦਿ ਸਾਰੇ ਸ਼ੁੱਭ ਗੁਣ ਚੰਗੇ ਹਨ। ਪਰੰਤੂ ਪਰਉਪਕਾਰ ਸਭ ਤੋਂ ਮਹਾਨ ਗੁਣ ਹੈ :

*"शीलं शीलयतां कुलं कुलयतां सद्भावमभ्यस्यतां।*
*व्याजं वर्जयतां गुणं गणयतां धर्मे धियं बध्नताम्।।*
*शान्ति चिन्तयतां तमः शमयतां तत्त्वश्रुति श्रृण्वतां।*
*संसारे न परोपकारसदृशं पशयामि पुण्यं सताम्।।*

ਫਾਰਸੀ ਦੇ ਮਹਾਨ ਚਿੰਤਕ ਸ਼ੇਖਸਾਅਦੀ ਦਾ ਕਥਨ ਹੈ ਕਿ "ਅਗਰ ਤੂੰ ਕਿਸੀ ਏਕ ਭੀ ਆਦਮੀ ਕੀ ਤਕਲੀਫ ਦੂਰ ਕਰ ਸਕੇ ਤੋ ਜ਼ਿਆਦਾ ਅੱਛਾ ਹੈ ਬਜਾਇ ਇਸ ਕੇ ਕਿ ਤੂੰ ਹਜ ਕੋ ਜਾਇ ਔਰ ਰਾਸਤੇ ਕੀ ਹਰ ਮੰਜ਼ਿਲ ਪਰ ਏਕ ਏਕ ਹਜ਼ਾਰ ਨਮਾਜ਼ ਗੁਜ਼ਾਰਤਾ ਜਾਏ॥"

ਸੇਵਾ, ਤਿਆਗ, ਪ੍ਰੇਮ, ਸੁਹਿਰਦਤਾ ਆਦਿ ਸ਼ਬਦ ਸਾਰੇ ਪਰੋਪਕਾਰ ਦਯਾ ਦੇ ਹੀ ਪ੍ਰਤੀਕ ਹਨ। ਇਸ ਗੱਲ ਨੂੰ ਹਰ ਮਨੋਵਿਗਿਆਨਕ ਵਿਦਵਾਨ ਨੇ ਸਵੀਕਾਰ ਕੀਤਾ ਹੈ ਕਿ ਦੂਜੇ ਦਾ ਦੁੱਖ ਨਿਵਾਰਨ ਕਰਨ ਤੋਂ ਉਪਰੰਤ ਜਿਹੜੀ ਖ਼ੁਸ਼ੀ ਮਿਲਦੀ ਹੈ ਉਸਦਾ ਵਰਨਣ ਅੱਖਰਾਂ ਵਿੱਚ ਨਹੀਂ ਹੋ ਸਕਦਾ। ਮਹਾਨ ਪਰਉਪਕਾਰੀ ਮਹਾਰਾਜਾ ਰਾਂਤੀ ਦੇਵ ਨੇ ਭਗਵਾਨ ਦੇ ਵਰ ਮੰਗ ਆਖਣ ਤੇ ਜੋ ਵਰ ਯਾਚਨਾ ਕੀਤੀ ਸੀ ਉਸਨੂੰ ਹਿੰਦੁਸਤਾਨੀ ਧਾਰਮਿਕ ਲੋਕ ਕਦੇ ਵੀ ਨਹੀਂ ਭੁੱਲ ਸਕਦੇ ਉਹ ਇਹ ਸੀ ਕਿ ਮੈਂ ਤੁਹਾਥੋਂ ਅੱਠ ਸਿੱਧੀਆਂ, ਸਵਰਗ, ਮੋਕਸ਼ ਆਦਿ ਕੁਝ ਵੀ ਨਹੀਂ ਚਾਹੁੰਦਾ। ਹੇ ਦੀਨ ਦਿਆਲ! ਮੇਰੀ ਇਹੋ ਪ੍ਰਾਰਥਨਾ ਹੈ ਕਿ ਮੈਂ ਸਾਰੇ ਪ੍ਰਾਣੀਆਂ ਦੇ ਅੰਦਰ ਬੈਠ ਕੇ ਉਹਨਾਂ ਦੇ ਸਾਰੇ ਦੁੱਖ ਆਪ ਭੋਗਿਆਂ ਕਰਾਂ।

ਅੱਗੇ ਨਿਯਮਾਂ ਦੀ ਗੱਲ ਆਉਂਦੀ ਹੈ।ਸ਼ੌਚ, ਸੰਤੋਸ਼, ਤਪ, ਸਵਾਧਿਆਏ ਅਤੇ ਈਸ਼ਵਰ ਪਰਨੀਧਾਨ। ਇਹ ਪੰਜ ਨਿਯਮ ਹਨ।

ਸ਼ੌਚ ਕਹਿੰਦੇ ਹਨ ਪਵਿਤਰਤਾ ਨੂੰ। ਜਿਹੜੀ ਜਲ ਨਾਲ, ਮਿੱਟੀ ਸਾਬਣ ਅਤੇ ਇਸ਼ਨਾਨ ਆਦਿਕ ਨਾਲ ਸਰੀਰ ਦੀ ਹੋ ਜਾਂਦੀ ਹੈ। ਰਾਗ, ਦਵੇਸ਼ ਨੂੰ ਦਿਮਾਗ ਵਿੱਚੋਂ ਬਾਹਰ ਕੱਢਣਾ ਇਹ ਮਨ ਦੀ ਪਵਿੱਤਰਤਾ ਹੈ। ਇਸਤੋਂ ਅੱਗੇ ਆਉਂਦਾ ਹੈ ਸੰਤੋਸ਼ ਉਹ ਫਿਰ ਦੋ ਪ੍ਰਕਾਰ ਦਾ ਹੈ। ਪਹਿਲਾ ਇਹ ਕਿ ਪਦਾਰਥ ਨਾ ਮਿਲਣਾ ਤੇ ਆਖ ਦੇਣਾ ਕਿ ਮੈਂ ਸੰਤੋਖੀ ਹਾਂ। ਦੂਜੇ ਉਹ ਲੋਕ ਹਨ ਜੋ ਜਿਤਨਾ, ਜਦੋਂ, ਜਿਵੇਂ ਮਿਲ ਜਾਏ ਉਤਨੇ ਉੱਪਰ ਹੀ ਸਬਰ ਕਰ ਲੈਣਾ। ਇਹ ਸੱਚਾ ਸੰਤੋਖ ਹੈ।

ਤੀਜੇ ਨੰਬਰ ਤੇ ਆਉਂਦਾ ਹੈ ਤਪ। ਤਪ ਆਖਦੇ ਹਨ ਭੁੱਖ ਪਿਆਸ ਨੂੰ ਸਹਿਣ ਕਰਨਾ। ਸਰਦੀਆਂ ਵਿੱਚ ਠੰਡੇ ਜਲ ਵਿੱਚ ਖੜ੍ਹੇ ਹੋਣਾ। ਗਰਮੀਆਂ ਵਿੱਚ ਜੇਠ ਹਾੜ੍ਹ ਦੇ ਮਹੀਨੇ ਧੂਣੀਆਂ ਲਗਾਕੇ ਬੈਠਣਾ। ਇਹ ਤਮੋਗੁਣੀ ਤਪ ਹੈ। ਇਸ ਨਾਲ ਕੇਵਲ ਦੁਨਿਆਵੀ ਵਡਿਆਈ ਮਿਲਦੀ ਹੈ। ਇੰਦਰੀਆਂ ਨੂੰ ਭਾਵ ਅੱਖ, ਕੰਨ, ਨੱਕ ਆਦਿਕਾਂ ਨੂੰ ਹਠ ਪੂਰਵਕ ਜ਼ਿੱਦ ਕਰਕੇ ਰੋਕਣਾ ਇਹ ਰਜੋਗੁਣੀ ਤਪੱਸਿਆ ਹੈ। ਆਪਣੇ ਬੁੱਧੀ ਜਾਂ ਮਨ ਚਿੱਤ ਨੂੰ ਕੇਵਲ ਪ੍ਰਭੂ ਚਰਨਾਂ ਵਿੱਚ ਟਿਕਾਉਣ ਦਾ ਅਭਿਆਸ ਕਰਨਾ ਇਹ ਸਤੋਗੁਣੀ ਤਪ ਆਖਿਆ ਜਾਂਦਾ ਹੈ।

ਚੌਥਾ ਹੈ ਸਵਾਧਿਆਏ। ਇਹ ਸ਼ਬਦ ਦੋ ਸ਼ਬਦਾਂ ਦੇ ਜੋੜ ਤੋਂ ਬਣਦਾ ਹੈ। ਇੱਕ ਹੈ ਜਿਸਦਾ ਅਰਥ ਹੈ ਆਪਣੇ ਆਪ ਨੂੰ ਪੜ੍ਹਨਾ, ਆਤਮ ਰੂਪ ਦਾ

ਅਧਿਐਨ ਕਰਨਾ, ਕੇਵਲ ਉਹਨਾਂ ਗ੍ਰੰਥਾਂ ਨੂੰ ਪੜ੍ਹਨਾ ਜਿਸ ਨਾਲ ਆਤਮ ਗਿਆਨ ਵਿੱਚ ਵਾਧਾ ਹੋਵੇ। ਇਸਦਾ ਇੱਕ ਅਰਥ ਸੂ ਅਧਿਆਇ ਵੀ ਹੈ। ਜਿਸਤੋਂ ਸ਼ਬਦ ਬਣਦਾ ਹੈ ਸੁਸ਼ਟੂ ਅਧਿਐਨ ਅਰਥਾਤ ਚੰਗੀ ਤਰ੍ਹਾਂ ਮਨ ਲਗਾਕੇ ਆਪਣੇ ਵਿਸ਼ੇ ਨੂੰ ਪੜ੍ਹਨਾ। ਅਸਲ ਵਿੱਚ ਅਧਿਐਨ, ਗਿਆਨ ਜਾਂ ਜਾਣਕਾਰੀ ਮਨੁੱਖ ਪਾਸ ਉਹ ਸਾਧਨ ਹਨ ਜਿੰਨ੍ਹਾਂ ਦਾ ਆਸਰਾ ਲੈ ਕੇ ਉਹ ਆਪਣੇ ਨਿਸ਼ਾਨੇ ਤੱਕ ਪਹੁੰਚ ਜਾਂਦਾ ਹੈ। ਉਹ ਬੁਰਾਈਆਂ ਦੀਆਂ ਕੰਡੇਦਾਰ ਝਾੜੀਆਂ ਤੋਂ ਬਚਦਾ ਹੋਇਆ, ਦੁਨੀਆਂ ਦੇ ਵਾਵਰੋਲਿਆਂ ਤੋਂ ਤੇ ਝੱਖੜ ਝੋਲਿਆਂ ਤੋਂ ਨਿਰਲੇਪ ਰਹਿ ਕੇ ਆਪਣੀ ਮੰਜ਼ਿਲ ਤੱਕ ਪਹੁੰਚ ਜਾਂਦਾ ਹੈ। ਸੰਸਕ੍ਰਿਤ ਦੇ ਮਹਾਂਕਵੀ ਬਾਣਭੱਟ ਨੇ ਆਪਣੇ ਜਗਤ ਪ੍ਰਸਿੱਧ ਗ੍ਰੰਥ 'ਕਾਦੰਬਰੀ' ਵਿੱਚ ਆਖਿਆ ਹੈ ਕਿ ਵਿੱਦਿਆ ਮਾਤਾ ਦੇ ਸਮਾਨ ਰੱਖਿਆ ਕਰਦੀ ਹੈ, ਪਿਤਾ ਬਣਕੇ ਪਾਲਣ ਕਰਦੀ ਹੈ ਤੇ ਪਤਨੀ ਦਾ ਰੂਪ ਧਾਰਨ ਕਰਕੇ ਮਨੁੱਖ ਲਈ ਇੱਕ ਉੱਤਮ ਵਜ਼ੀਰ ਸਾਬਤ ਹੁੰਦੀ ਹੈ ਭਾਵ ਨੇਕ ਸਲਾਹ ਦੇਣ ਵਾਲੀ ਵੀ ਵਿੱਦਿਆ ਹੀ ਹੈ।

ਮਨੁੱਖ ਦੀ ਕੀਰਤੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਪਹੁੰਚਾਉਣ ਵਾਲੀ ਵਿੱਦਿਆ ਹੀ ਹੈ। ਇਸ ਲਈ ਸਵਾਧਿਆਇ ਜੀਵ ਯਾਤਰਾ ਦੀ ਉੱਨਤੀ ਦਾ ਜਿੱਥੇ ਸ੍ਰੇਸ਼ਠ ਸਾਧਨ ਮੰਨਿਆ ਹੈ ਉਥੇ ਯੋਗ ਸ਼ਾਸਤਰ ਵਿੱਚ ਵਰਨਣ ਕੀਤੇ ਨਿਯਮਾਂ ਵਿੱਚੋਂ ਚੌਥਾ ਨਿਯਮ ਵੀ ਹੈ।

ਪੰਜਵਾਂ ਨਿਯਮ ਹੈ ਈਸ਼ਵਰ ਪਰਨੀਧਾਨ। ਜਿਸਦਾ ਭਾਵ ਹੈ ਕਿ ਜੋ ਪਰਮਾਤਮਾ ਅਗਾਧ, ਅਨੰਤ, ਅਖੰਡ, ਅਚਿੰਤ ਸਰੂਪ ਹੈ। ਉਸਨੂੰ ਜੇ ਸ਼ਰਧਾ ਭਗਤੀ ਨਾਲ ਸਿਮਰਨ ਕੀਤਾ ਜਾਵੇ ਤਾਂ ਮਨੁੱਖ ਨੂੰ ਅਧਿਆਤਮਵਾਦ ਦੇ ਮਾਰਗ ਵਿੱਚ ਬਹੁਤ ਵੱਡੀ ਤਰੱਕੀ ਮਿਲਦੀ ਹੈ। ਜਿਸਦਾ ਅਸੀਂ ਪਿੱਛੇ ਕਾਫੀ ਵਿਸਥਾਰ ਸਹਿਤ ਵਰਨਣ ਕਰ ਆਏ ਹਾਂ। ਇਸਤੋਂ ਅੱਗੇ ਸਾਧਨਾ ਜਗਤ ਦੇ ਖੋਜੀਆਂ ਨੇ ਆਸਣ ਦੀ ਗੱਲ ਕੀਤੀ ਹੈ। ਇਹ ਕਈ ਪ੍ਰਕਾਰ ਦੇ ਹਨ। ਸਰਪ ਆਸਣ, ਮਰਕਟ ਆਸਣ, ਮੋਰ ਆਸਣ, ਸ਼ੀਰਸ ਆਸਣ, ਮੰਡੂਕ ਆਸਣ, ਹਨੂੰਮਾਨ ਆਸਣ, ਗਰੁੜ ਆਸਣ, ਮਤੱਸਯ ਆਸਣ ਆਦਿ ਅਨੇਕਾਂ ਪ੍ਰਕਾਰ ਦੇ ਹਨ। ਇਹਨਾਂ ਵਿੱਚੋਂ ਕੁਝ ਆਸਣ ਰੋਗ ਨਿਵਾਰਕ ਹਨ ਅਤੇ ਕੁਝ ਸਿੱਧੀ ਦਾਤਾ ਸਾਡਾ ਇਹ ਵਿਸ਼ਾ ਨਾ ਹੋਣ ਕਰਕੇ ਅਸੀਂ ਇਸਦੇ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦੇ ਪਰ ਦੋ ਆਸਣ ਮਹਾਂਪੁਰਖਾਂ ਨੇ ਸਹੀ ਮੰਨੇ ਹਨ। ਇੱਕ ਸਿੱਧ ਆਸਣ ਤੇ ਇੱਕ ਪਦਮ ਆਸਣ ਅਤੇ ਕੁਝ ਸਾਧੂ ਵੱਜਰ ਆਸਣ ਦਾ ਵੀ ਅਭਿਆਸ ਕਰਦੇ ਵੇਖੇ ਗਏ ਹਨ। ਇਸਤੋਂ ਅਗਲਾ ਯੋਗ ਦਾ ਅੰਗ ਹੈ ਪ੍ਰਾਣਾਯਾਮ। ਇਹ ਬਹੁਤ ਹੀ ਸੂਖਮ ਵਿਸ਼ਾ ਹੈ। ਅੱਗੇ ਚੱਲਕੇ ਅਸੀਂ ਇਸਦਾ ਥੋੜ੍ਹਾ ਵਿਸਥਾਰ ਵੀ ਕਰਾਂਗੇ ਪਰ ਏਥੇ ਏਨਾ ਅਰਜ਼ ਕਰ ਦੇਣਾ ਹੀ ਕਾਫੀ ਹੈ ਕਿ ਇਹ ਗੁਰੂ ਦੇ ਪਾਸ ਬੈਠਕੇ ਕਰਨ

ਵਾਲਾ ਅਭਿਆਸ ਹੈ। ਜਿਤਨੀ ਕੁ ਗੱਲ ਸਵਾਮੀ ਰਾਮਦੇਵ ਜੀ ਦੱਸਦੇ ਹਨ ਉਤਨੀ ਮੈਂ ਵੀ ਅਰਜ਼ ਕਰ ਦਿੰਦਾ ਹਾਂ ਕਿ ਪ੍ਰਾਣਾਯਾਮ ਦੀਆਂ ਪੂਰਕ, ਕੁੰਭਕ ਅਤੇ ਰੇਚਕ ਤਿੰਨ ਵਿਧੀਆਂ ਮਸ਼ਹੂਰ ਹਨ। ਬਾਹਰ ਦਿਆਂ ਦ੍ਰਿਸ਼ ਪਦਾਰਥਾਂ ਵੱਲੋਂ ਮਨ ਮੋੜ ਕੇ ਨੱਕ ਦੇ ਸੱਜੇ ਪਾਸਿਓਂ ਸਾਹ ਨੂੰ ਖਿੱਚਣਾ ਤੇ ਖੱਬੇ ਪਾਸਿਓਂ ਤਿਆਗਣਾ ਜੇ ਇਸਨੂੰ ਕੁਝ ਚਿਰ ਰੋਕਿਆ ਜਾਵੇ ਤਾਂ ਇਸਨੂੰ ਕੁੰਭਕ ਆਖਦੇ ਹਨ। ਸ਼ਵਾਸ ਦੇ ਤਿਆਗਣ ਨੂੰ ਰੇਚਕ ਆਖਿਆ ਜਾਂਦਾ ਹੈ। ਅੱਜ ਕੱਲ੍ਹ ਇਸਨੂੰ ਲੋਮ ਵਿਲੋਮ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਯੋਗੀ ਇਸ ਨਾਲ ਓਮਕਾਰ ਦਾ ਉਚਾਰਨ ਕਰਦੇ ਹਨ ਤੇ ਮਨ ਨੂੰ ਆਪਣੇ ਇਸ਼ਟ ਦੇ ਚਰਨਾਂ ਵਿੱਚ ਟਿਕਾਉਂਦੇ ਹਨ। ਆਮ ਲੋਕ ਬਿਨਾਂ ਮਨ ਟਿਕਾਏ ਇੱਕ ਓਮਕਾਰ ਦਾ ਉਚਾਰਨ ਹੀ ਕਰਦੇ ਰਹਿੰਦੇ ਹਨ। ਏਸੇ ਕਿਰਿਆ ਨੂੰ ਜੇ ਦੋਹਾਂ ਨਾਸਾਂ ਰਾਹੀਂ ਸਾਹ ਖਿੱਚ ਕੇ ਕੁਝ ਦੇਰ ਅੰਦਰ ਠਹਿਰਾਉਣ ਦਾ ਪ੍ਰਯਤਨ ਕੀਤਾ ਜਾਵੇ ਤਾਂ ਉਹ ਪੂਰਕ ਨਾਮ  ਵਾਲਾ ਪ੍ਰਾਣਾਯਾਮ ਬਣ ਜਾਂਦਾ ਹੈ। ਇਸਤੋਂ ਅੱਗੇ ਅਸਥਾਨ ਆਉਂਦਾ ਹੈ ਪ੍ਰਤਿਆਹਾਰ ਦਾ। ਇਸ ਵਿੱਚ ਮਨ ਵਾਰ ਵਾਰ ਇੱਛਾਵਾਂ, ਸੋਚਾਂ, ਸੰਕਲਪਾਂ ਅਤੇ ਵਿਕਲਪਾਂ ਕਰਕੇ ਬਾਹਰ ਨੂੰ ਨੱਠਦਾ ਹੈ। ਕਦੇ ਸੁੰਦਰ ਕਨਕ ਕਾਮਣੀ ਔਰਤਾਂ ਵੱਲ ਨੱਸਦਾ ਹੈ ,ਕਦੇ ਮਿੱਤਰ ਜਾਂ ਪਿਆਰਿਆਂ ਨੂੰ ਯਾਦ ਕਰਦਾ ਹੈ- ਭੈਣ ,ਭਰਾ ,ਮਾਤਾ, ਪਿਤਾ,ਕਾਰ ਕੋਠੀ ਬੰਗਲੇ, ਧਨ, ਧਰਤੀ ਜਾਂ ਕਾਰੋਬਾਰ ਵੱਲ, ਕਦੇ ਪਹਾੜਾਂ ਦੀ ਸੈਰ, ਕਦੇ ਬਾਗਾਂ ਦੀ, ਕਦੇ ਖਾਣ ਵੱਲ ਜਾਂ ਪੀਣ ਵੱਲ।ਸਾਡਾ ਭਾਵ ਹੈ ਇਹ ਅੱਤ ਚੰਚਲ ਮਨ ਰੂਪੀ ਭੂਤਨਾ ਬਹੁਤ ਉੱਛਲਦਾ, ਕੁੱਦਦਾ, ਨੱਚਦਾ ਟੱਪਦਾ ਅਤੇ ਨੱਸਦਾ ਭੱਜਦਾ ਹੈ। ਇਸਨੂੰ ਉਸ ਪਾਸਿਓਂ ਮੋੜ ਕੇ ਅਸਲੀ ਨਿਸ਼ਾਨੇ ਵੱਲ ਲੈ ਕੇ ਆਉਣਾ ਹੀ ਪ੍ਰਤਿਆਹਾਰ ਹੈ।

ਯੋਗ ਸ਼ਾਸਤਰ ਦੀ ਭਾਸ਼ਾ ਵਿੱਚ ਅਸੀਂ ਆਖ ਸਕਦੇ ਹਾਂ ਕਿ ਇੰਦਰੀਆਂ ਦੇ ਬਾਹਰਲੇ ਵਿਸ਼ਿਆਂ ਨੂੰ ਤਿਆਗਕੇ ਚਿੱਤ ਜਦੋਂ ਇੱਕ ਵਿਸ਼ੇ ਉੱਪਰ ਟਿਕਣ ਲੱਗ ਜਾਂਦਾ ਹੈ ਪਰ ਬਹੁਤਾ ਸਮਾਂ ਨਹੀਂ ਥੋੜ੍ਹੇ ਚਿਰ ਤੋਂ ਬਾਅਦ ਨੇਤਰ ਆਦਿ ਦੀ ਖਿੱਚ ਜਦੋਂ ਉਸਨੂੰ ਫਿਰ ਕੁਝ ਵੇਖਣ, ਸੁਣਣ, ਸੁੰਘਣ ਯਾ ਜੀਹਭਾ ਦਾ ਸੁਆਦ ਲੈਣ ਆਦਿ ਵੱਲ ਫਿਰ ਖਿੱਚ ਲੈ ਜਾਂਦੀ ਹੈ। ਯਾਨੀ ਮਨ ਦੀ ਇਕਾਗਰਤਾ ਦਾ ਇੱਕ ਪ੍ਰਕਾਰ ਦਾ ਆਰੰਭ ਹੋ ਜਾਂਦਾ ਹੈ ।ਪਰ ਅਸਲੀ ਟਿਕਾਓ ਨਹੀਂ ਅਤੇ ਇਹੀ ਮਨ ਜਦੋਂ ਇੰਦਰੀਆਂ ਵਾਲੇ ਪਾਸਿਓਂ ਸਦਾ ਸਦਾ ਲਈ ਉਪਰਾਮ ਹੋ ਜਾਂਦਾ ਹੈ ਤਾਂ ਉਸਨੂੰ ਯੋਗ ਦਾ ਛੇਵਾਂ ਅੰਸ਼ ਧਾਰਨਾ ਆਖਿਆ ਜਾਂਦਾ ਹੈ। ਜਿਸਦਾ ਭਾਵ ਹੈ ਚਿੱਤ ਦਾ ਇੱਕ ਖਾਸ ਨਿਸ਼ਾਨੇ ਉੱਪਰ ਟਿਕ ਜਾਣਾ, ਉਸਨੂੰ ਉਸ ਥਾਂ ਤੇ ਰੋਕਣਾ, ਖੜ੍ਹੇ ਕਰਨਾ ਜਾਂ ਬੰਨ੍ਹਣਾ ਹੀ ਧਾਰਨਾ ਹੈ। ਉਹ ਲਕਸ਼ ਭਾਵੇਂ ਕੋਈ ਚਿੱਤ ਦੀ ਅੰਦਰਲੀ ਓਮਕਾਰ ਆਦਿ ਕਲਪਨਾ ਹੋਵੇ ਤੇ ਭਾਵੇਂ ਕੋਈ ਬਾਹਰਲਾ ਪ੍ਰਤੀਕ ।ਫਲ ਸਰੂਪ ਜੋ ਚਿੱਤ ਦੀ ਇਕਾਗਰਤਾ ਹੈ ਉਸਦਾ ਨਾਮ ਧਾਰਨਾ ਹੈ। ਉਹ ਭਾਵੇਂ ਨਾਭੀ ਚੱਕਰ ਜਾਂ

ਹਿਰਦੇ ਕਮਲ ਵਿੱਚ ਬਣ ਜਾਵੇ ਜਾਂ ਨੇਤਰਾਂ ਦੇ ਭਰਵੱਟਿਆਂ ਦੇ ਵਿਚਾਲੇ ਜੋਤ ਸਰੂਪ ਵਿੱਚ ਜਾਂ ਨੱਕ ਦੇ ਅੱਗ੍ਰ ਭਾਗ ਜਾਂ ਜੀਭ ਦੇ ਅਗਲੇ ਹਿੱਸੇ ਆਦਿ ਉੱਪਰ ਕਿਤੇ ਵੀ ਚਿੱਤ ਦਾ ਟਿਕਾਓ ਬਣ ਜਾਵੇ, ਇਸ ਇਸਥਤੀ ਵਿੱਚ ਮਨ ਨੂੰ ਵੱਧ ਤੋਂ ਵੱਧ ਸਮੇਂ ਤੱਕ ਰੋਕਣਾ ਹੀ ਧਾਰਨਾ ਹੈ। ਇਸ ਅਭਿਆਸ ਦਾ ਸਮਾਂ ਇੱਕ ਪਹਿਰ ਭਾਵ ਤਿੰਨ ਘੰਟਿਆਂ ਤੱਕ ਲੰਬਾ ਕੀਤਾ ਜਾ ਸਕਦਾ ਹੈ। ਇਸਤੋਂ ਵੱਧ ਇਹ ਅਭਿਆਸ ਨਹੀਂ ਕਰਨਾ ਚਾਹੀਦਾ। ਇਸਤੋਂ ਅੱਗੇ ਜਿਹੜੀ ਗਿਆਨ ਬਿਰਤੀ ਦੀ ਇੱਕ ਤਾਨਤਾ ਜਾਂ ਇਕਾਗਰਤਾ ਹੈ ਉਸਦਾ ਨਾਮ ਧਿਆਨ ਹੈ। ਜਦੋਂ ਜਿਗਿਆਸੂ ਆਪਣੇ ਧੇਯ ਵਿੱਚ ਚਿੱਤ ਬਿਰਤੀ ਨੂੰ ਨਿੱਤ ਨਿਰੰਤਰ ਇਸਥਿਰ ਕਰ ਲੈਂਦਾ ਹੈ ਅਤੇ ਜਦੋਂ ਦੂਜੀ ਕਿਸੇ ਮਨ ਦੀ ਲਹਿਰ ਦਾ ਉਦੈ ਨਹੀਂ ਹੁੰਦਾ। ਹਰ ਪ੍ਰਕਾਰ ਦੀ ਵਿਸ਼ੇ ਵਾਸਨਾ ਦੇ ਅਧਾਰ ਤੋਂ ਚਿੱਤ ਅਛੂਤਾ ਰਹਿਣ ਲੱਗ ਜਾਂਦਾ ਹੈ। ਇਸ ਬਿਨ ਇਹ ਕੇਵਲ ਸਾਧਕ ਓਮਕਾਰ ਦਾ ਜਾਪ ਜਾਂ ਸੋਹੰ ਦਾ ਜਾਪ ਕਰਦਿਆਂ ਆਪਣੇ ਆਪ ਨੂੰ ਇੱਕ ਅਸਥਾਨ ਉੱਪਰ ਠਹਿਰਿਆ ਮਹਿਸੂਸ ਕਰਦਾ ਹੈ। ਸਾਰੀਆਂ ਭਟਕਣਾ ਮੁੱਕ ਜਾਂਦੀਆਂ ਹਨ। ਹਰ ਪ੍ਰਕਾਰ ਦੇ ਵਿਘਨ ਬਾਧਾ ਬੰਧਨ ਦੂਰ ਹੋਕੇ ਚੰਚਲ ਚਿੱਤ ਅਚੰਚਲ ਹੋ ਜਾਂਦਾ ਹੈ। ਉਸਨੂੰ ਕਿਸੇ ਪਰਮ ਅਨੰਦ ਦੀ ਅਨੁਭੂਤੀ ਹੋਣ ਲੱਗ ਜਾਂਦੀ ਹੈ। ਉਸ ਅਵਸਥਾ ਨੂੰ ਪਰਮ ਸਤਿਕਾਰ ਯੋਗ ਭਗਵਾਨ ਸ਼੍ਰੀ ਚੰਦਰ ਜੀ ਨੇ ਧਿਆਨ ਕਾ ਬਟੂਆ ਆਖਿਆ ਹੈ। ਜਿਸ ਬਾਰੇ ਯੋਗ ਦਰਸ਼ਨ ਦਾ ਹੇਠ ਲਿਖਿਆ ਸ਼ਲੋਕ ਹਾਜ਼ਰ ਹੈ :

*"तत्र प्रत्ययैकतानता ध्यानम् ।।(3-108)"*

ਅਗਲਾ ਸ਼ਬਦ ਹੈ ਨ੍ਰਿਤ। ਜਿਸਦਾ ਅਰਥ ਹੈ ਨੱਚਣਾ, ਖ਼ੁਸ਼ ਹੋਣਾ ਤੇ ਅਨੰਦਿਤ ਹੋਣਾ। ਇਹ ਨ੍ਰਿਤ, ਨਾਚ ਜਾਂ ਮਹਾਂਰਾਸ ਸਾਰਾ ਸੰਸਾਰ ਹੀ ਕਰ ਰਿਹਾ ਹੈ। ਕੋਈ ਮਨ ਕਰਕੇ ਤੇ ਕੋਈ ਤਨ ਕਰਕੇ। ਕੁਝ ਲੋਕ ਮਾਇਆ ਲਈ, ਕੁਝ ਮਸਤੀ ਨੂੰ ਵਧਾਉਣ ਵਾਸਤੇ, ਕਿਸੇ ਦੀ ਪਦਵੀ ਕਰਕੇ, ਧਨ ਕਰਕੇ, ਤਰੱਕੀ ਹੋ ਗਈ ਤਾਂ ਉਸਦੇ ਮਿੱਤਰ ਪਿਆਰੇ, ਸੰਗੀ ਸਾਥੀ, ਬੰਧੂ ਬਾਂਧਵ, ਰਿਸ਼ਤੇਦਾਰ, ਨਾਤੀ ਪੋਤੇ, ਛੋਟੇ ਵੱਡੇ ਸਾਰੇ ਉਸਦੀ ਖ਼ੁਸ਼ੀ ਵਿੱਚ ਸ਼ਾਮਲ ਹੋਣ ਲਈ ਨੱਚਦੇ ਹਨ। ਕਿਤੇ ਮੰਗਣਾ ਹੋ ਰਿਹਾ ਹੈ, ਕਿਤੇ ਵਿਆਹ। ਬੱਸ ਉਸਨੂੰ ਨ੍ਰਿਤ ਸਭਾ ਨਾ ਆਖਕੇ ਨਵਾਂ ਨਾਂ ਦੇ ਦਿੰਦੇ ਹਨ 'ਪਾਰਟੀ'। ਇਹ ਪੂਰਬ- ਪੱਛਮ, ਉੱਤਰ-ਦੱਖਣ ਦੇ ਹਰ ਦੇਸ਼, ਹਰ ਫਿਰਕੇ, ਹਰ ਵਰਗ ਵਿਸ਼ੇਸ਼ ਵਿੱਚ ਇੱਕ ਸਮਾਨ ਨਾਚ ਹੋ ਰਿਹਾ ਹੈ। ਇਸਨੂੰ ਨ੍ਰਿਤ ਅਖਾੜਾ ਆਖੋ ਜਾਂ ਪਾਰਟੀ, ਗੱਲ ਇੱਕੋ ਹੀ ਹੈ -ਖ਼ੁਸ਼ੀ ਦਾ ਪ੍ਰਗਟਾਵਾ ਕਰਨਾ।

ਇਹ ਨ੍ਰਿਤ ਆਦਿ ਕਾਲ ਤੋਂ ਸ਼ੁਰੂ ਹੈ। ਸ਼ਾਇਦ ਸ੍ਰਿਸ਼ਟੀ ਦੇ ਅਰੰਭ ਹੋਣ ਤੋਂ ਵੀ ਪਹਿਲਾਂ। ਸਮੁੰਦਰਾਂ ਦੇ ਕਿਨਾਰੇ ਖੜ੍ਹਕੇ ਵੇਖੀਏ ਤਾਂ ਉਸਦੀਆਂ ਮਹਾਨ ਉੱਤਾਲ ਤਰੰਗਾਂ ਦਾ ਨ੍ਰਿਤ ਵੇਖਿਆਂ ਹੀ ਬਣਦਾ ਹੈ। ਇੱਕ ਛੱਲ ਦਾ ਦੂਜੀ ਛੱਲ

ਨਾਲ ਮਿਲਣ ਦਾ ਨਾਚ। ਘੋਰ ਜੰਗਲਾਂ ਵਿੱਚ ਜਾਕੇ ਵੇਖੀਏ ਤਾਂ ਬ੍ਰਿਖ ਨ੍ਰਿਤ ਕਰ ਰਹੇ ਹਨ ਬੜਾ ਮਨੋਹਰ ਮਨ ਖਿੱਚ ਲੈਣ ਵਾਲਾ ਨਾਚ। ਇੱਕ ਦਿਨ ਟੈਲੀਵਿਜ਼ਨ ਦੇ ਡਿਸਕਵਰੀ ਚੈਨਲ ਵਿੱਚ ਇੱਕ ਸਰਪ ਅਤੇ ਸਰਪਣੀ ਦਾ ਨ੍ਰਿਤ ਵੇਖਣ ਨੂੰ ਮਿਲਿਆ। ਬਹੁਤ ਅਦਭੁਤ ਨਜ਼ਾਰਾ ਸੀ ਉਹ। ਅਦੁੱਤੀ ਪ੍ਰੇਮ ਦੀਆਂ ਗਲਵੱਕੜੀਆਂ, ਅੱਖਰਾਂ ਦੀ ਵਲਗਣ ਤੋਂ ਬਾਹਰ ਮਨ ਹੈਰਾਨ ਹੋ ਰਿਹਾ ਸੀ ਕਿ ਇਹ ਏਨੇ ਜ਼ਹਿਰੀਲੇ ਅਤੇ ਸੰਗਾਲੂ ਸਮਝੇ ਜਾਣ ਵਾਲੇ ਭਿਅੰਕਰ ਜੀਵ ਇਹੋ ਜਿਹਾ ਅਗੰਮੀ ਨ੍ਰਿਤ ਵੀ ਕਰ ਸਕਦੇ ਹਨ? ਪਰ ਉਹਨਾਂ ਲੋਕਾਂ ਦੀ ਅਕਲ ਉੱਪਰ ਬੜਾ ਹੀ ਤਰਸ ਆਉਂਦਾ ਹੈ ਜੋ ਖ਼ੁਦ ਤਾਂ ਵੱਡੇ ਵੱਡੇ ਕਲੱਬਾਂ ਵਿੱਚ ਜਾ ਕੇ ਹਨੇਰੀਆਂ ਰਾਤਾਂ ਵਿੱਚ ਵੀ ਬੱਤੀਆਂ ਬੁਝਾ ਕੇ ਅੱਧੇ ਬਸਤਰ ਉਤਾਰ ਕੇ ਰੱਜ ਰੱਜ ਕੇ ਨੱਚਦੇ ਹਨ, ਕਦੇ ਤੇਜ਼ ਰੌਸ਼ਨੀਆਂ ਛੱਡੀਆਂ ਜਾਂਦੀਆਂ ਹਨ ਤੇ ਕਦੇ ਹਨ੍ਹੇਰ ਘੁੱਪ ਭਰਿਆ ਵਾਤਾਵਰਨ ਸਿਰਜਿਆ ਜਾਂਦਾ ਹੈ। ਇਹ ਆਪਣੇ ਆਪ ਨੂੰ ਪੜ੍ਹੇ ਲਿਖੇ ਅਤੇ ਸੱਭਯ ਸਮਾਜ ਦੇ ਲੋਕਾਂ ਦੀ ਗੱਲ ਰਿਹਾ ਹਾਂ ਮੈਂ। ਪਰ ਜਦੋਂ ਕਿੱਧਰੇ ਕੋਈ ਧਾਰਮਿਕ ਪ੍ਰਭੂ ਪਿਆਰਾ ਆਪਣੇ ਮਾਲਕ ਦੀ ਮਸਤੀ ਵਿੱਚ ਝੂਮਦਾ ਹੈ ਤਾਂ ਉਸਨੂੰ ਇਹ ਪਾਖੰਡ ਆਖਣ ਲੱਗ ਪੈਂਦੇ ਹਨ। ਗੁਰੂ ਦੀ ਬੇਅਦਬੀ ਤੱਕ ਦਾ ਫਤਵਾ ਸੁਣਾ ਦਿੰਦੇ ਹਨ। ਸ਼ਾਇਦ ਉਹਨਾਂ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਕਿ ਸਭ ਤੋਂ ਜ਼ਿੰਮੇਵਾਰ ਸਮਝੀ ਜਾਣ ਵਾਲੀ ਸੁਸਾਇਟੀ ਆਰਮੀ ਦੇ ਲੋਕ ਵੀ ਕੁਝ ਖਾਸ ਸਮਿਆਂ ਉੱਪਰ ਛੋਟੇ ਵੱਡੇ ਦਾ ਭੇਦ ਭੁਲਾ ਕੇ ਖ਼ੂਬ ਨ੍ਰਿਤ ਕਰਦੇ ਹਨ। ਹਿੰਦੂਆਂ ਦੀ ਹੋਲੀ,ਨਾਮਧਾਰੀਆਂ ਦਾ ਹੋਲਾ ਤੇ ਨਿਹੰਗ ਸਿੰਘਾਂ ਦਾ ਹੋਲਾ ਮਹੱਲਾ ਪੁਰਬ ਬਣੇ ਹੀ ਏਸ ਲਈ ਹਨ ਕਿ ਇਹਨਾਂ ਸਮਿਆਂ ਤੇ ਉਹ ਲੋਕ ਆਪਣੀ ਅੰਤਰ ਆਤਮਾ ਦੀ ਪ੍ਰਸੰਨਤਾ ਕਿਸੇ ਵੀ ਮਨ ਭਾਉਂਦੇ ਢੰਗ ਨਾਲ ਖੁੱਲ੍ਹ ਕੇ ਕਰ ਸਕਣ।

ਇਸ ਲਈ ਹੀ ਬਾਬਾ ਸ਼੍ਰੀ ਚੰਦ ਜੀ ਆਖਦੇ ਹਨ ਕਿ ਉਸਦੇ ਪਿਆਰੇ ਉਸਦੇ ਧਿਆਨ ਵਿੱਚ ਮਸਤ ਹੋ ਕੇ ਇੱਕ ਅਲ਼ੌਕਿਕ ਨ੍ਰਿਤ ਕਰਦੇ ਹਨ। ਕਮਾਲ ਦੀ ਗੱਲ ਹੈ ਕਿ ਜਦੋਂ ਭੂਤ ਨੱਚਦੇ ਹਨ, ਪ੍ਰੇਤ ਨੱਚਦੇ ਹਨ, ਜੋਗਣੀਆਂ ਤੇ ਕਲਜੋਗਣੀਆਂ ਕਿਲਕਾਰੀਆਂ ਮਾਰਕੇ ਨ੍ਰਿਤ ਕਰਦੀਆਂ ਹਨ। ਜਗਤ ਦੇ ਮਹਾਨ ਦੇਵਤਾ ਮਹਾਂਦੇਵ ਸਮਝੇ ਜਾਣ ਵਾਲੇ ਭਗਵਾਨ ਸ਼ਿਵਜੀ ਦਾ ਇੱਕ ਨਾਮ ਹੀ ਨਟਰਾਜ ਹੈ। ਤਾਂਡਵ ਨ੍ਰਿਤ ਤਾਂ ਸ਼ੁਰੂ ਹੀ ਉਹਨਾਂ ਨੇ ਕੀਤਾ ਹੈ ਤਾਂ ਫਿਰ ਜੇ ਕੋਈ ਰੱਬ ਦਾ ਪਿਆਰਾ ਆਪਣੇ ਮਾਹੀ ਨੂੰ ਰਿਝਾਉਣ ਵਾਸਤੇ ਨੱਚ ਲਵੇ ਤਾਂ ਕੀ ਪਹਾੜ ਡਿੱਗਦਾ ਹੈ ?ਸਾਡੇ ਦੇਸ਼ ਦੇ ਹੋਰ ਅਨੇਕਾਂ ਨ੍ਰਿਤ ਹਨ ਜਿਵੇਂ ਕੱਥਕ ਨ੍ਰਿਤ, ਗੁਜਰਾਤੀਆਂ ਦਾ ਡਾਂਡੀਆ, ਰਾਜਸਥਾਨ ਦਾ ਝੂਮਰ, ਪੰਜਾਬੀਆਂ ਦਾ ਭੰਗੜਾ ਅਤੇ ਗਿੱਧਾ। ਜੇ ਵਿਸਥਾਰ ਵਿੱਚ ਜਾਈਏ ਤਾਂ ਇਸ ਵਿਸ਼ੇ ਉੱਪਰ ਇੱਕ ਵੱਖਰਾ ਪੁਸਤਕ ਲਿਖਿਆ ਜਾ ਸਕਦਾ ਹੈ।

ਸਵਰਗ ਲੋਕ ਦੀ ਕਾਮਨਾ ਲੋਕ ਕਰਦੇ ਹੀ ਤਾਂ ਹਨ ਕਿ ਉਥੇ ਹਾ-ਹਾ ਹੂ-ਹੂ ਵਰਗੇ ਗੰਧਰਵ ਗਵੱਈਏ ਹਨ। ਚਿੱਤਰਰਥ ਵਰਗੇ ਪਖਾਵਜ ਦੇ ਗਿਆਨ ਦੇ ਮਹਾਂਸਾਗਰ ਮ੍ਰਿਦੰਗਵਾਦਕ ਲੋਕ ਹਨ। ਇੰਦਰ ਦੀ ਪਤਨੀ ਸ਼ਚੀ ਵਰਗੀ ਬੀਣਾ ਸ਼ਾਇਦ ਤ੍ਰਿਲੋਕੀ ਵਿੱਚ ਕੋਈ ਘੱਟ ਹੀ ਵਜਾ ਸਕਦਾ ਹੋਵੇ। ਜਿੱਥੇ ਉਰਵਸ਼ੀ, ਮੇਨਕਾ, ਰੰਭਾ, ਤਿਲੋਤਮਾ ਵਰਗੀਆਂ ਅਪੱਸਰਾਂ ਨੱਚਦੀਆਂ ਹਨ। ਇਸਲਾਮ ਵਾਲੇ ਵੀ ਬਹਿਸ਼ਤ ਦੇ ਵਰਨਣ ਵਿੱਚ ਹੂਰਾਂ ਦੇ ਨ੍ਰਿਤ ਨੂੰ ਹੀ ਪ੍ਰਧਾਨਤਾ ਦਿੰਦੇ ਹਨ। ਸੁਲੇਮਾਨ ਪੈਗੰਬਰ ਦਾ ਪਰੀਆਂ ਵਾਲਾ ਤਖ਼ਤ ਵੀ ਸ਼ਾਇਦ ਬਹੁਤਿਆਂ ਨੇ ਸੁਣਿਆ ਹੋਵੇਗਾ। ਮੇਰਾ ਭਾਵ ਹੈ ਸਾਰਾ ਸੰਸਾਰ ਹੀ ਨੱਚ ਰਿਹਾ ਹੈ। ਬਾਂਦਰ ਅਤੇ ਰਿੱਛ, ਚਿੱਤਰੇ ਅਤੇ ਸ਼ੇਰ, ਹਾਥੀ ਹਥਨੀਆਂ ਸਭ ਨ੍ਰਿਤ ਵਿੱਚ ਲੀਨ ਹਨ। ਮੋਰ ਦੇ ਝੂਮਰ ਨ੍ਰਿਤ ਨੂੰ ਵੇਖਕੇ ਤਾਂ ਵੱਡੇ ਵੱਡੇ ਕਵੀਆਂ ਦੇ ਵੀ ਮਨ ਮੋਹੇ ਜਾਂਦੇ ਹਨ। ਤੀਸ਼ਰੇ ਪਾਤਸ਼ਾਹ ਦਾ ਇਹ ਸ਼ਬਦ ਪੜ੍ਹਕੇ ਵੇਖੋ :

"ਨਿਰਤਿ ਕਰੀ ਇਹੁ ਮਨੁ ਨਚਾਈ॥
ਗੁਰ ਪਰਸਾਦੀ ਆਪੁ ਗਵਾਈ॥
ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ॥
(ਪੰਨਾ ੫੦੬)"

ਏਥੇ ਸਾਹਿਬ ਬਾਣੀ ਉਚਾਰਨ ਕਰਦੇ ਹਨ ਕਿ ਮੈਂ ਖ਼ੁਦ ਵੀ ਨੱਚਦਾ ਹਾਂ ਤੇ ਇਸ ਮਨ ਨੂੰ ਵੀ ਨਚਾਉਂਦਾ ਹਾਂ। ਸਤਿਗੁਰੂ ਦੀ ਕ੍ਰਿਪਾ ਸਦਕਾ ਮੈਂ ਅਹੰ ਭਾਵ ਨੂੰ ਦੂਰ ਕਰ ਰਿਹਾ ਹਾਂ। ਇਸ ਪ੍ਰਕਾਰ ਦੇ ਨ੍ਰਿਤ ਨਾਲ ਮੈਂ ਜੋ ਚਾਹੁੰਦਾ ਹਾਂ ਉਹ ਪ੍ਰਾਪਤ ਕਰ ਲੈਂਦਾ ਹਾਂ। ਇਸ ਲਈ ਹੇ ਮਨ ! ਤੂੰ ਗੁਰੂ ਦੀ ਸੇਵਾ ਵਿੱਚ ਨ੍ਰਿਤ ਕਰ। ਜੇ ਤੂੰ ਉਸ ਪ੍ਰਕਾਰ ਦਾ ਨਾਚ ਕਰੇਂਗਾ ਜਿਹੋ ਜਿਹਾ ਗੁਰੂ ਚਾਹੁੰਦੇ ਹਨ ਤਾਂ ਤੂੰ ਇੱਕ ਅਜਿਹੇ ਪਰਮਾਨੰਦ ਦੇ ਅਨੁਭਵ ਨੂੰ ਪ੍ਰਾਪਤ ਹੋ ਜਾਵੇਂਗਾ ਜਿਸ ਕਰਕੇ ਕਾਲ ਦਾ ਭੈਅ ਦੂਰ ਨੱਠ ਜਾਵੇਗਾ। ਰਹਾਉ ਤੋਂ ਬਾਅਦ ਆਗਿਆ ਕਰਦੇ ਹਨ ਕਿ ਜਿਸ ਮਨੁੱਖ ਨੂੰ ਪ੍ਰਮਾਤਮਾ ਆਪਣੇ ਨਿਰਦੇਸ਼ ਨਾਲ ਅੱਗੇ ਤੋਰਦਾ ਹੈ, ਜਿਸਨੂੰ ਆਪਣੇ ਚਰਨਾਂ ਵਿੱਚ ਥਾਂ ਦਿੰਦਾ ਹੈ, ਉਹ ਮਨੁੱਖ ਭਗਤ ਅਖਵਾਉਣ ਦਾ ਅਸਲੀ ਹੱਕਦਾਰ ਹੈ। ਉਹ ਕਰਤਾ ਪੁਰਖ ਆਪ ਹੀ ਗੱਵਈਆ ਹੈ ਤੇ ਖ਼ੁਦ ਹੀ ਸ਼੍ਰੋਤਾ। ਮਾਇਆ ਮੋਹ ਵਿੱਚ ਫਸੇ ਇਸ ਮਨ ਨੂੰ ਸਤ ਮਾਰਗ ਉੱਪਰ ਤੋਰਨ ਵਾਲਾ ਵੀ ਓਹੀ ਹੈ। ਜਿਹੜਾ ਜਿਗਿਆਸੂ ਉਸਦੀ ਰਜ਼ਾ ਵਿੱਚ ਰਹਿੰਦਾ ਹੈ, ਉਸਨੂੰ ਉਹ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਦਿੰਦਾ ਹੈ। ਰੱਬ ਦੇ ਪਿਆਰਿਆਂ ਨੂੰ ਮਾਇਆ ਦੀ ਨੀਂਦ ਵਿਆਪਦੀ ਨਹੀਂ। ਇਸਦੇ ਹਨੇਰੇ ਵਿੱਚ ਅਗਿਆਨੀ ਹੀ ਸੌਂਦੇ, ਡਰਦੇ ਅਤੇ ਭੱਜ ਦੌੜ ਕਰਦੇ ਹਨ। ਮਨਮਰਜ਼ੀ ਕਰਨ ਵਾਲੇ ਮਨਮੁੱਖ ਪ੍ਰਭੂ ਦੇ ਭਗਤ ਨਹੀਂ ਹੋ ਸਕਦੇ। ਦੈਵੀ ਸੁਭਾਅ ਵਾਲੇ ਨੇਕ ਮਨੁੱਖ ਹੀ ਕੰਮ ਕਾਜ ਕਰਦਿਆਂ ਰਿਖੀਆਂ

ਮੁਨੀਆਂ ਵਾਂਗੂੰ ਸਤੋਗੁਣੀ ਜੀਵਨ ਦੀ ਸੋਝੀ ਪ੍ਰਾਪਤ ਕਰ ਲੈਂਦੇ ਹਨ ਤੇ ਉਹ ਫਿਰ ਉਸਦੀ ਕ੍ਰਿਪਾ ਦੀ ਮਸਤੀ ਵਿੱਚ ਨ੍ਰਿਤ ਕਰਦੇ ਹਨ। ਅੰਦਰਲੀ ਖੋਜ ਦੇ ਖੋਜੀ ਸੱਚੀ ਸਾਧਨਾ ਕਰਨ ਵਾਲੇ ਮਨੁੱਖ ਗੁਰੂ ਦੇ ਚਰਨਾਂ ਵਿੱਚ ਰਹਿ ਕੇ ਸ਼ੁੱਧ ਵਿਸ਼ੁੱਧ ਬੁੱਧੀ ਨੂੰ ਪ੍ਰਾਪਤ ਕਰਕੇ ਉੱਚ ਵਿਚਾਰਕ ਅਤੇ ਦਾਰਸ਼ਨਿਕ ਹੋ ਜਾਂਦੇ ਹਨ। ਉਹਨਾਂ ਦੀ ਸੁਰਤ ਉਸਦੇ ਚਰਨਾਂ ਵਿੱਚ ਲੱਗੀ ਰਹਿੰਦੀ ਹੈ ਤੇ ਉਹ ਕਿਸੇ ਅਗੰਮੀ ਅਨੰਦ ਵਿੱਚ ਭਰੇ ਨ੍ਰਿਤ ਕਰਦੇ ਹਨ। ਅੱਗੇ ਗੁਰੂ ਜੀ ਆਖਦੇ ਹਨ ਕਿ ਹੇ ਰੱਬ ਜੀ! ਸਾਰੇ ਜੀਵ ਜੰਤੂ ਹੀ ਨ੍ਰਿਤ ਵਿੱਚ ਮਗਨ ਹਨ। ਸਾਰੇ ਖੰਡ ਅਤੇ ਬ੍ਰਹਮੰਡ ਤ੍ਰਿਗੁਣਮਈ ਮਾਇਆ ਦੇ ਪ੍ਰਭਾਵ ਵਿੱਚ ਆਕੇ ਨੱਚਦੇ ਹਨ ਪਰ ਜਿੰਨ੍ਹਾਂ ਨੂੰ ਆਪਣੇ ਗੁਰੂ ਦੇ ਚਰਨਾਂ ਨਾਲ ਪ੍ਰੀਤੀ ਹੈ ਉਹ ਹੁਕਮੀ ਬੰਦੇ ਹੁਕਮ ਵਿੱਚ ਬੱਝੇ ਨ੍ਰਿਤ ਕਰਦੇ ਹਨ ਕਿਉਂਕਿ ਜੋ ਉਸਨੂੰ ਪਿਆਰੇ ਹਨ ਉਹੀ ਉਸਦੇ ਸੰਕੇਤਾਂ ਨੂੰ ਗੁਪਤ ਤੇ ਗੁੱਝੇ ਇਸ਼ਾਰਿਆਂ ਨੂੰ ਜਾਣ ਜਾਂਦੇ ਹਨ। ਭਾਣੇ ਵਿੱਚ ਰਹਿਣ ਵਾਲੇ ਲੋਕ ਹੀ ਉਸਦੇ ਭਗਤ ਹਨ। ਯਤਨ ਪ੍ਰਯਤਨ, ਆਯਾਸ ਪ੍ਰਯਾਸ ਉਹੀ ਸਫਲ ਹੈ ਜਿਸ ਨਾਲ ਪ੍ਰੇਮ ਉਪਜੇ, ਉਹੀ ਲੋਕ ਉੱਚੀ ਭਗਤੀ ਨੂੰ ਸੰਪੰਨ ਕਰ ਸਕਦੇ ਹਨ। ਦੁਨਿਆਵੀ ਧੰਦੇ ਮਾਇਆ ਮੋਹ ਤੋਂ ਮੁਕਤ ਹੋਕੇ ਆਪਣੇ ਦਸਮ ਦਰ ਦੇ ਸਰੂਪ ਦਾ ਜੋ ਚਿੰਤਨ ਕਰਦੇ ਹਨ ਉਹਨਾਂ ਨੂੰ ਮਿਲਾਪ ਪ੍ਰਾਪਤ ਹੋ ਜਾਂਦਾ ਹੈ। ਮਾਇਆ ਨੂੰ ਇਕੱਠੀ ਕਰਨ ਵਾਸਤੇ ਤਾਂ ਹਰ ਦੁਨੀਆਂਦਾਰ ਨੱਚ ਰਿਹਾ ਹੈ। ਪਰ ਉਸਦੀ ਕ੍ਰਿਪਾ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰ ਸਕਦਾ ਹੈ। ਉਹ ਤਾਂ ਇਹ ਸਮਝਦੇ ਹਨ ਕਿ ਉਸਦੀ ਰਜ਼ਾ ਤੋਂ ਬਿਨਾ ਇੱਕ ਸਾਹ ਲੈਣਾ ਵੀ ਮੁਸ਼ਕਿਲ ਹੈ। ਅਸਲ ਵਿੱਚ ਉਹੀ ਮਹਾਂਮਾਨਵ ਰੱਬ ਨੂੰ ਵੀ ਪਿਆਰੇ ਲੱਗਦੇ ਹਨ ਜੋ ਆਪਣੇ ਗੁਰੂ ਦੇ ਉਪਦੇਸ਼, ਆਗਿਆ ਉੱਪਰ ਸੱਚੀ ਸ਼ਰਧਾ ਰੱਖਦੇ ਹਨ। ਉਹੀ ਮੁਕਤ ਪੁਰਸ਼ ਹਨ, ਉਹਨਾਂ ਉੱਪਰ ਹੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਅਤੇ ਉਹੀ ਅਸਥਿਰਤਾ ਦੇ ਅੱਖਰਾਂ ਨੂੰ ਸਮਝ ਸਕਦੇ ਹਨ। ਨਾਰਦ ਭਗਤੀ ਦਰਸ਼ਨ ਵਿੱਚ ਆਉਂਦਾ ਹੈ:

*"मोदन्ते पितरो नृत्यन्ति देवता: सनाथा चेयं भूर्भवति।।*

*(ना.भ.-71)"*

ਕਿ ਜਿਸ ਕੁਲ ਵਿੱਚ ਪ੍ਰਮਾਤਮਾ ਦੇ ਪਿਆਰੇ ਉਤਪੰਨ ਹੋ ਜਾਂਦੇ ਹਨ ਉਹਨਾਂ ਵੱਲ ਵੇਖਕੇ ਉਹਨਾਂ ਦੇ ਪਿੱਤਰ ਮਹਾਂ ਅਨੰਦਿਤ ਹੋਕੇ ਨ੍ਰਿਤ ਕਰਦੇ ਹਨ, ਪ੍ਰਿਥਵੀ ਕ੍ਰਿਤਾਰਥ ਹੋ ਜਾਂਦੀ ਹੈ। ਦੇਵਤੇ ਨ੍ਰਿਤ ਕਰਨ ਲੱਗ ਜਾਂਦੇ ਹਨ। ਪਿੱਤਰਾਂ ਦੇ ਪ੍ਰਸੰਨ ਹੋਣ ਦਾ ਕਾਰਣ ਇਹ ਹੈ ਕਿ ਹੁਣ ਸਾਡੀ ਮੁਕਤੀ ਹੋ ਜਾਵੇਗੀ। ਅਸੀਂ ਦੇਵਲੋਕ ਨੂੰ ਪ੍ਰਾਪਤ ਹੋ ਜਾਵਾਂਗੇ। ਕਿਉਂਕਿ ਸਾਡੀ ਕੁਲ ਵਿੱਚ ਇੱਕ ਪ੍ਰਭੂ ਦਾ ਪਿਆਰਾ ਭਗਤ ਜਨਮਿਆ ਹੈ। ਭਗਵਾਨ ਸ਼੍ਰੀ ਨਰ ਸਿੰਘ ਨੇ ਜਦੋਂ ਪ੍ਰਹਿਲਾਦ ਨੂੰ ਵਰ ਮੰਗਣ ਲਈ ਆਖਿਆ ਤਾਂ ਉਸਨੇ ਵਰ ਲੈਣ ਤੋਂ ਨਾਂਹ ਕਰ ਦਿੱਤੀ ਪਰ ਫਿਰ

ਹੱਥ ਜੋੜ ਕੇ ਆਖਣ ਲੱਗਿਆ ਹੇ ਨਾਥ! ਮੇਰੀ ਆਪਣੀ ਕਾਮਨਾ ਤਾਂ ਕੋਈ ਨਹੀਂ ਪਰ ਫਿਰ ਵੀ ਦੋ ਕਾਮਨਾ ਜ਼ਰੂਰ ਆਪ ਜੀ ਨੂੰ ਅਰਜ਼ ਕਰਨੀਆਂ ਹਨ। ਇੱਕ ਇਹ ਕਿ ਮੈਂ ਨਿਸ਼ਕਾਮ ਹੋ ਜਾਵਾਂ। ਮੇਰੇ ਹਿਰਦੇ ਵਿੱਚ ਕਦੇ ਕਾਮਨਾ ਪੈਦਾ ਹੀ ਨਾ ਹੋਵੇ। ਦੂਜਾ ਵਰ ਇਹ ਕਿ ਮੇਰੇ ਪਿਤਾ ਨੇ ਆਪ ਜੀ ਨਾਲ ਦਵੇਸ਼ ਕੀਤਾ, ਮੈਨੂੰ ਆਪ ਦਾ ਭਗਤ ਜਾਣਕੇ ਪੀੜਾ ਦਿੱਤੀ ਕਿਉਂਕਿ ਉਸਦੇ ਮਨ ਵਿੱਚ ਇਹ ਗੁੱਸਾ ਸੀ ਕਿ ਆਪ ਨੇ ਉਸਦੇ ਭਰਾ ਨੂੰ ਮਾਰਿਆ ਹੈ ਇਸ ਕਰਕੇ ਉਹ ਆਪ ਜੀ ਨਾਲ ਵੈਰ ਰੱਖਦਾ ਸੀ। ਅਗਿਆਨੀ ਹੋਣ ਕਰਕੇ ਉਹ ਗੁੱਸੇ ਨੂੰ ਸਹਿ ਨਹੀਂ ਸਕਿਆ। ਪਰ ਮੈਨੂੰ ਪਤਾ ਹੈ ਕਿ ਆਪ ਆਪਣੇ ਅਪਰਾਧੀ ਨੂੰ ਤਾਂ ਮੁਆਫ ਕਰ ਦਿੰਦੇ ਹੋ ਪਰ ਆਪਣੇ ਭਗਤ ਨਾਲ ਦੁਸ਼ਮਣੀ ਜਾਂ ਦੁਰਵਿਵਹਾਰ ਕਰਨ ਵਾਲੇ ਨੂੰ ਕਦੇ ਵੀ ਖ਼ਿਮਾ ਨਹੀਂ ਕਰਦੇ। ਇਸ ਲਈ ਮੇਰੇ ਪਿਤਾ ਨੇ ਜੋ ਇਹ ਨਾ ਮੁਆਫ ਕਰਨ ਯੋਗ ਦੁਰੰਤ ਪਾਪ ਕੀਤਾ ਹੈ ਇਸ ਲਈ ਆਪ ਉਸਨੂੰ ਮੁਆਫ ਕਰ ਦਿਉ। ਭਗਵਾਨ ਨੇ ਪ੍ਰਸੰਨ ਹੋ ਕੇ ਆਖਿਆ ਹੇ ਨਿਸ਼ਪਾਪ ਪ੍ਰਹਿਲਾਦ! ਤੇਰੀਆਂ ਤਾਂ ਅੱਜ ੨੧ ਕੁਲਾਂ ਤਰ ਗਈਆਂ। ੨੧ ਕੁਲਾਂ ਦੀ ਗਣਨਾ ਗ੍ਰੰਥਾਂ ਵਿੱਚ ਕਈ ਪ੍ਰਕਾਰ ਨਾਲ ਆਉਂਦੀ ਹੈ ਪਰ ਪ੍ਰਸਿੱਧ ਹਨ -ਸੱਤ ਬਾਪ ਦੀਆਂ, ਸੱਤ ਮਾਤਾ ਦੀਆਂ, ਤੇ ਸੱਤ ਪਤਨੀ ਦੀਆਂ। ਏਸ ਤੋਂ ਅੱਗੇ ਵੀ ਮਹਾਰਾਜ ਨੇ ਆਖਿਆ ਕਿ ਜੋ ਤੇਰੀ ਅਤੇ ਮੇਰੀ ਇਸ ਕਥਾ ਨੂੰ ਕਹਿਣਗੇ ਜਾਂ ਸੁਨਣਗੇ ਮੈਂ ਉਹਨਾਂ ਨੂੰ ਵੀ ਯਮ ਯਾਤਨਾ ਤੋਂ ਮੁਕਤ ਕਰਦਾ ਹਾਂ ਭਾਵ ਉਹ ਲੋਕ ਨਰਕ ਨਹੀਂ ਜਾਣਗੇ। ਪ੍ਰਹਿਲਾਦ ਦੀਆਂ ੨੧ ਕੁਲਾਂ ਤਰਨ ਦੀ ਗੱਲ ਗੁਰਬਾਣੀ ਵਿੱਚ ਵੀ ਆਉਂਦੀ ਹੈ ਯਥਾ:

*"ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥*
*ਗੁਰ ਕੈ ਸਬਦਿ ਹਉਮੈ ਬਿਖੁ ਮਾਰੇ॥*
*ਨਾਨਕ ਰਾਮ ਨਾਮਿ ਸੰਤ ਨਿਸਤਾਰੇ॥ (ਪੰਨਾ ੧੧੩੩)"*

ਸਕੰਦ ਪੁਰਾਣ ਵਿੱਚ ਆਉਂਦਾ ਹੈ ਕਿ ਬ੍ਰਹਮ ਵੇਤਾ ਅਥਵਾ ਬ੍ਰਹਮ ਉਪਾਸਕ ਮਹਾਂਪੁਰਖਾਂ ਦੀ ਕੁਲ ਪਵਿੱਤਰ ਹੋ ਜਾਂਦੀ ਹੈ। ਜਨਨੀ ਧੰਨ ਧੰਨ ਹੋ ਜਾਂਦੀ ਹੈ ਅਤੇ ਉਹਨਾਂ ਦੀ ਜਨਮ ਭੂਮੀ ਭਾਗ ਭਰੀ ਹੋ ਕੇ ਇੱਕ ਤੀਰਥ ਬਣ ਜਾਂਦੀ ਹੈ। ਇਸ ਕਰਕੇ ਹੀ ਨਾਰਦ ਜੀ ਲਿਖਦੇ ਹਨ ਕਿ ਭਗਤਾਂ ਦੇ ਪਿੱਤਰ ਪ੍ਰਸੰਨ ਹੋ ਜਾਂਦੇ ਹਨ ਕਿਉਂਕਿ ਭਗਤੀ ਵੱਸ ਹੋ ਕੇ ਤਾਂ ਭਗਵਾਨ ਨੂੰ ਵੀ ਨੱਚਦਾ ਵੇਖਿਆ ਗਿਆ ਹੈ। ਏਥੇ ਹੀ ਬੱਸ ਨਹੀਂ ਭਗਤ ਕਵੀ ਰਸਖਾਨ ਜੀ ਇਸਤੋਂ ਵੀ ਅੱਗੇ ਲਿਖਦੇ ਹਨ :

**"सेस महेस दिनेस गनेस मुनीसहु जाहि निरन्तर ध्यावैं।**
**नारद से सुक ब्यास रटैं पचि हारैं तउ पुनि पार न पावैं। ।**

जाहि अनादि अनंत अपार अछेद अभेद सुबेद बतावैं।
ताहि अहोर की छोहरियाँ छछिया भर छाछ पै नाच नचावैं। ।

ਕਿ ਸ਼ੇਸ਼ ਨਾਗ, ਭਗਵਾਨ ਸ਼ਿਵ ਜੀ, ਤ੍ਰਿਲੋਕੀ ਪ੍ਰਕਾਸ਼ਤ ਕਰਤਾ ਸੂਰਜ, ਗਣਪਤੀ ਸ਼੍ਰੀ ਗਣੇਸ਼ ਵੱਡੇ ਵੱਡੇ ਮੁਨੀ ਰਾਜ ਜਿੰਨ੍ਹਾਂ ਦਾ ਨਿਰੰਤਰ ਧਿਆਨ ਧਰਦੇ ਹਨ। ਨਾਰਦ, ਸੁਆਮੀ ਸ਼ੁਕਦੇਵ, ਮਹਾਂਰਿਸ਼ੀ ਵੇਦ ਵਿਆਸ ਜਿੰਨ੍ਹਾਂ ਦਾ ਪਾਰ ਨਹੀਂ ਪਾ ਸਕੇ। ਜਿਸਨੂੰ ਵੇਦ ਅਨਾਦਿ, ਅਨੰਤ, ਅਪਾਰ, ਅਛੇਦ, ਅਭੇਦ, ਆਖਦੇ ਹਨ ਉਸ ਪਾਰ ਬ੍ਰਹਮ ਪ੍ਰਮੇਸ਼ਵਰ ਨੂੰ ਅਹੀਰਾਂ ਦੀਆਂ ਭਾਵ ਗੁਜਰੀਆਂ ਗੁੱਜਰਾਂ ਦੀਆਂ ਕੁੜੀਆਂ ਚੂਲੀ ਭਰ ਲੱਸੀ ਪਿੱਛੇ ਨਾਚ ਨਚਾਉਂਦੀਆਂ ਹਨ।

ਇਸ ਗੱਲ ਨੂੰ ਵੇਦਵਿਆਸ ਜੀ ਸ਼੍ਰੀ ਮਦ ਭਾਗਵਤ ਮਹਾਂਪੁਰਾਣ ਵਿੱਚ ਰਾਸ ਲੀਲ੍ਹਾ ਦਾ ਵਰਨਣ ਕਰਦਿਆਂ ਲਿਖਦੇ ਹਨ ਕਿ ਕ੍ਰਿਸ਼ਨ ਪ੍ਰੇਮ ਵਿੱਚ ਮਸਤ ਕੋਈ ਗੋਪੀ ਨੱਚ ਰਹੀ ਹੈ ਉਸ ਦੇ ਪੈਰਾਂ ਦੀਆਂ ਝਾਂਜਰਾਂ ਕਰਧਨੀ ਦੇ ਘੁੰਗਰੂਆਂ ਨਾਲ ਝਣ ਝਣ ਝਨਕਾਰ ਦੀ ਆਵਾਜ਼ ਦੇ ਰਹੇ ਹਨ ਅਤੇ ਜਦੋਂ ਉਹ ਬਹੁਤ ਥੱਕ ਗਈ ਤਾਂ ਆਪਣੇ ਪਾਸ ਹੀ ਖੜ੍ਹੇ ਸ਼੍ਰੀ ਕ੍ਰਿਸ਼ਨ ਦਾ ਸਹਾਰਾ ਲੈ ਕੇ ਉਸ ਮਹਾਨ ਆਨੰਦ ਨੂੰ ਪ੍ਰਾਪਤ ਕੀਤਾ। ਪਰ ਏਸੇ ਹੀ ਸੱਤਵੇਂ ਸਕੰਧ ਦੇ ੩੩ਵੇਂ ਅਧਿਆਇ ਦੇ ੩੧ਵੇਂ ਸ਼ਲੋਕ ਵਿੱਚ ਉਹ ਲਿਖਦੇ ਹਨ ਕਿ ਜਿੰਨ੍ਹਾਂ ਲੋਕਾਂ ਵਿੱਚ ਅਵਤਾਰੀ ਪੁਰਖਾਂ ਵਰਗੀ ਸ਼ਕਤੀ ਜਾਂ ਸਮਰੱਥਾ ਨਹੀਂ ਉਹਨਾਂ ਨੂੰ ਮਨ ਕਰਕੇ ਵੀ ਕਦੇ ਅਜਿਹੀ ਗੱਲ ਨਹੀਂ ਸੋਚਣੀ ਚਾਹੀਦੀ ਫਿਰ ਵੀ ਜੇ ਕੋਈ ਮੂਰਖਤਾ ਵੱਸ ਉਹਨਾਂ ਦੀ ਨਕਲ ਕਰੇਗਾ ਤਾਂ ਉਸਦੀ ਹਾਲਤ ਓਸੇ ਪ੍ਰਕਾਰ ਦੀ ਹੋ ਜਾਵੇਗੀ ਜੋ ਸ਼ਿਵਜੀ ਦੀ ਨਕਲ ਕਰਕੇ ਕਾਲ ਕੂਟ ਜ਼ਹਿਰ ਪੀਣ ਵਾਲੇ ਦੀ ਹੁੰਦੀ ਹੈ।

ਕਿਉਂਕਿ ਰਾਸ ਦਾ ਅਰਥ ਵਿਦਵਾਨਾਂ ਨੇ ਕੀਤਾ ਹੈ ਸੁਆਦ ਲੈਣ ਵਾਲਾ, ਸੁਆਦ ਦੇਣ ਵਾਲਾ, ਲੀਲ੍ਹਾ ਕਰਨ ਵਾਲਾ ਤੇ ਕਰਵਾਉਣ ਵਾਲਾ, ਰਸ ਅਤੇ ਰਸ ਦਾ ਰੂਪ ਜਦੋਂ ਇੱਕ ਹੋ ਜਾਣ ਉਦੋਂ ਰਾ:ਸ ਪੈਦਾ ਹੁੰਦੀ ਹੈ।

ਸਾਡਾ ਪ੍ਰਸੰਗ ਸੀ ਕਿ ਬਾਬਾ ਸ਼੍ਰੀ ਚੰਦ ਜੀ ਆਖ ਰਹੇ ਹਨ ਕਿ ਇੱਕ ਪਹੁੰਚੇ ਹੋਏ ਫਕੀਰ ਦਾ ਸੂਈ ਦਾਨ ਇਲਾਹੀ ਨ੍ਰਿਤ ਹੀ ਹੈ। ਨਾਰਦ ਜੀ ਦੇ ਸੂਤਰ ਵੱਲ ਆਈਏ ਜਿੱਥੇ ਉਹਨਾਂ ਨੇ ਇਹ ਵੀ ਆਖਿਆ ਸੀ ਕਿ ਭਗਤਾਂ ਦੇ ਪਿੱਤਰ ਖੁਸ਼ ਹੁੰਦੇ ਸਨ। ਉਥੇ ਉਹਨਾਂ ਨੇ ਇਹ ਵੀ ਲਿਖਿਆ ਸੀ ਕਿ ਦੇਵਤੇ ਨੱਚਨ ਲੱਗ ਪੈਂਦੇ ਹਨ। ਦੇਵਤੇ ਕਦੋਂ ਨੱਚਦੇ ਹਨ? ਜਦੋਂ ਉਹਨਾਂ ਨੂੰ ਕੋਈ ਵਿਲੱਖਣ ਚੀਜ਼ ਮਿਲ ਜਾਵੇ। ਨੇਤਰਾਂ ਨਾਲ ਰੂਪ ਵੇਖੀਦਾ ਹੈ, ਸਹਾਇਤਾ ਸੂਰਜ ਅਤੇ ਚੰਦਰਮਾ ਕਰਦੇ ਹਨ। ਪਰ ਅਸੀਂ ਦਰਸ਼ਨ ਕਿਸ ਚੀਜ਼ ਦੇ ਕਰਦੇ ਹਾਂ? ਇਸਤਰੀ, ਪੁੱਤਰ, ਧਨ ਦੌਲਤ ਅਤੇ ਬਾਗ ਬਗੀਚਿਆਂ ਦੇ। ਚੰਦ ਸੂਰਜ ਖੁਸ਼ ਨਹੀਂ ਹੁੰਦੇ ਕਿਉਂਕਿ

ਦੁਨਿਆਵੀ ਜਿਸਮ ਸਾਰੇ ਬਦਬੂ ਨਾਲ ਭਰੇ ਹਨ ਪਰ ਜਿਹੜੇ ਭਗਤ ਦੇ ਨੇਤਰ ਹੁੰਦੇ ਹਨ ਉਹ ਭਗਵਾਨ ਨੂੰ ਵੇਖਦੇ ਹਨ ਜਾਂ ਉਹਦਿਆਂ ਭਗਤਾਂ ਨੂੰ ਅਥਵਾ ਉਸਦੀ ਲੀਲ੍ਹਾ ਭੂਮੀ ਵ੍ਰਿੰਦਵਾਨ, ਅਨੰਦਪੁਰ ਸਾਹਿਬ ਤੇ ਨਨਕਾਣਾ ਸਾਹਿਬ ਆਦਿ ਤੀਰਥਾਂ ਨੂੰ। ਜੇ ਹੁਣ ਅੱਖਾਂ ਵਿੱਚ ਵਸਣ ਵਾਲੇ ਚੰਦ ਸੂਰਜ ਦੇਵਤੇ ਹੁਣ ਨਾ ਪ੍ਰਸੰਨ ਹੋਏ ਤਾਂ ਕਦੋਂ ਹੋਣਗੇ ?

ਉਹ ਜਦੋਂ ਗੰਗਾ ਕਿਨਾਰਾ ਕੁੰਭ ਦਾ ਨਜ਼ਾਰਾ ਵੇਖਦੇ ਹਨ ਤਾਂ ਉਹ ਝੂਮ ਉੱਠਦੇ ਹਨ। ਸੰਤਾਂ ਦੇ ਦਰਸ਼ਨ ਭਗਤਾਂ ਦੇ ਸਮੂਹ ਵੇਖਕੇ ਨੇਤਰਾਂ ਵਿੱਚ ਬੈਠੇ ਚੰਦ ਸੂਰਜ ਦੇਵਤੇ ਅਨੰਦ ਨਾਲ ਭਰ ਜਾਂਦੇ ਹਨ। ਜਦੋਂ ਉਹ ਸ਼੍ਰੀਚੰਦਰ ਨੌਮੀ ਤੇ ਨਾਗੇ ਨਿਰਵਾਣ ਸਾਧੂਆਂ ਦੇ ਭਸਮ ਲਿਪਤ ਸਰੂਪਾਂ ਦੇ ਦਰਸ਼ਨ ਕਰਦੇ ਹਨ ਤਾਂ ਉਹਨਾਂ ਦੇ ਅਨੰਦ ਦਾ ਕੋਈ ਪਾਰਾਵਾਰ ਨਹੀਂ ਰਹਿੰਦਾ। ਅਨੰਦਪੁਰ ਦਾ ਹੋਲਾ ਮਹੱਲਾ, ਦਮਦਮਾ ਸਾਹਿਬ ਦੀ ਵਿਸਾਖੀ ਵੇਖਕੇ ਮਨੁੱਖੀ ਨੇਤਰਾਂ ਵਿੱਚ ਬੈਠੇ ਇਹ ਰਵੀ ਤੇ ਸ਼ਸ਼ੀ ਅਤਿਅੰਤ ਪ੍ਰਸੰਨਤਾ ਮਹਿਸੂਸ ਕਰਦੇ ਹਨ। ਵਾਯੂ ਦੇਵਤਾ ਸਾਡੀ ਚਮੜੀ ਵਿੱਚ ਬੈਠ ਕੇ ਸਤ ਪੁਰਸ਼ਾਂ ਦੇ ਚਰਨ ਸਪਰਸ਼ ਦਾ ਅਨੰਦ ਲੈਂਦਾ ਹੈ। ਅਗਨੀ ਦੇਵ ਬਾਣੀ ਰਾਹੀਂ ਨਾਮ ਉਚਾਰਨ ਕਰਕੇ ਨੱਚਦੇ ਹਨ। ਨਾਸਿਕਾ ਵਿੱਚ ਬੈਠੇ ਅਸ਼ਵਨੀ ਕੁਮਾਰ ਭਗਵਾਨ ਦੇ ਮੰਦਰਾਂ ਵਿੱਚ ਜਲ ਰਹੀਆਂ ਦਿੱਬ ਧੂਫਾਂ ਦਾ ਸੁੱਖ ਮਾਣਦੇ ਹਨ। ਏਸੇ ਵਾਸਤੇ ਦੇਵਰਿਸ਼ੀ ਨਾਰਦ ਆਖਦੇ ਹਨ ਕਿ ਭਗਵਾਨ ਦੇ ਭਗਤਾਂ ਨੂੰ ਵੇਖਕੇ ਦੇਵਤੇ ਵੀ ਨੱਚ ਉਠਦੇ ਹਨ। ਪ੍ਰਿਥਵੀ ਇਸ ਵਾਸਤੇ ਪ੍ਰਸੰਨ ਹੁੰਦੀ ਹੈ ਕਿ ਜੇ ਇਹਨਾਂ ਪਰਮੇਸ਼ਵਰ ਦੇ ਪਿਆਰਿਆਂ ਦੇ ਚਰਨ ਮੇਰੇ ਉੱਪਰ ਪੈਣਗੇ ਤਾਂ ਮੈਂ ਵੀ ਧੰਨ ਹੋ ਜਾਵਾਂਗੀ।ਸ਼੍ਰੀ ਮਦ ਭਾਗਵਤ ਮਹਾਂਪੁਰਾਣ ਵਿੱਚ ਆਉਂਦਾ ਹੈ ਕਿ ਉਸ ਬਾਣੀ ਦੇ ਉਚਾਰਨ ਕਰਨ ਨਾਲ ਪਾਪਾਂ ਦੀ ਇੱਕ ਤਰ੍ਹਾਂ ਦੀ ਪਰਲੋ ਹੀ ਆ ਜਾਂਦੀ ਹੈ ਜਿਸਨੂੰ ਭਿਗਵਾਨ ਦੇ ਪਿਆਰੇ ਸੁਣਦੇ ਹਨ, ਗਾਉਂਦੇ ਹਨ ਤੇ ਹੋਰਾਂ ਨੂੰ ਸੁਣਾਉਂਦੇ ਹਨ। ਉਸਦੇ ਸ਼ਲੋਕ ਛੰਦ ਜਾਂ ਅਲੰਕਾਰ ਭਾਵੇਂ ਅਟਪਟੇ ਹੀ ਕਿਉਂ ਨਾ ਹੋਣ :

*"तद्वाग्विसर्गो जनताघविप्लवो।*
*यस्मिन् प्रतिश्लोकमबद्धवत्यपि। ।*
*नामान्यनन्तस्य यशोङ्कितानि य-*
*च्छृण्वन्ति गायन्ति नृत्यन्ति साधवः। ।(भा.1-5-11)"*

ਏਸੇ ਪ੍ਰਕਾਰ ਸ਼੍ਰੀ ਮਦ ਭਾਗਵਤ ਵਿੱਚ ਇੱਕ ਥਾਵੇਂ ਹੋਰ ਆਉਂਦਾ ਹੈ ਕਿ ਜਿੰਨ੍ਹਾਂ ਦੀ ਕਦੇ ਵੀ ਕਿਸੇ ਚੀਜ਼ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ ਅਜਿਹੇ ਭਗਵਾਨ ਦੇ ਗੁਣ ਉਹਨਾਂ ਦੇ ਅਵਤਾਰੀ ਕਰਮ ਚਰਿੱਤਰ ਵਿਰਤਾਂਤ ਸੁਣਕੇ ਮਨੁੱਖ ਦੇ ਹਿਰਦੇ ਵਿੱਚ ਜੋ ਅਤਿਅੰਤ ਖ਼ੁਸ਼ੀ ਦਾ ਖੇੜਾ ਉਪਜਦਾ ਹੈ ਉਸ ਨਾਲ ਉਸਦਾ

ਸਰੀਰ ਰੋਮਾਂਚਿਤ ਹੋ ਜਾਂਦਾ ਹੈ, ਰੌਂਗਟੇ ਖੜ੍ਹੇ ਹੋ ਜਾਂਦੇ ਹਨ, ਹੰਝੂਆਂ ਦੀ ਝੜੀ ਲੱਗ ਜਾਂਦੀ ਹੈ, ਬਾਣੀ ਗਦ ਗਦ ਹੋ ਜਾਂਦੀ ਹੈ ਤੇ ਕੰਠ ਭਰ ਜਾਂਦਾ ਹੈ ਤੇ ਫਿਰ ਉਹ ਖੁੱਲ੍ਹ ਕੇ ਗਾਉਂਦੇ ਹਨ, ਕਦੇ ਧਾਹਾਂ ਮਾਰਕੇ ਰੋਂਦੇ ਹਨ ਤੇ ਕਦੇ ਨੱਚਣ ਲੱਗ ਜਾਂਦੇ ਹਨ। ਵਾਰ ਵਾਰ ਹਉਕੇ ਲੈ ਲੈ ਕੇ ਹੇ ਹਰੀ!ਹੇ ਜਗਤਪਤੇ ! ਹੇ ਨਾਰਯਣ! ਬੋਲ ਉੱਠਦੇ ਹਨ। ਭਗਵਾਨ ਵਿੱਚ ਬੁੱਧੀ ਲੱਗ ਜਾਣ ਤੇ ਕੋਈ ਭਰਮ ਜਾਂ ਸ਼ੰਕਾ ਨਹੀਂ ਰਹਿੰਦੀ ਉਹ ਲੋਕ ਬੰਧਨ ਮੁਕਤ ਹੋ ਜਾਂਦੇ ਹਨ। ਇੱਥੋਂ ਤੱਕ ਕਿ ਉਹ ਭਗਵਾਨ ਦਾ ਰੂਪ ਹੀ ਹੋ ਜਾਂਦੇ ਹਨ। ਉਹਨਾਂ ਦੇ ਕਰਮਾਂ ਦੇ ਬੀਜ ਹੀ ਸੜ ਜਾਂਦੇ ਹਨ।

*"ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥*
*ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥*
*ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥*
*ਰਾਮ ਕੋ ਨਿਰਤਿਕਾਰੀ ॥*
*ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥*
*ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥*
*ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥*
*ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥*
*ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥*
*ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥*
*ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥*
*ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥*
*ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥*
*ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥*

*(ਪੰਨਾ ੮੮੪)"*

ਇਸ ਸ਼ਬਦ ਵਿੱਚ ਤਾਂ ਪੰਜਵੇਂ ਪਾਤਸ਼ਾਹ, ਸੋਢੀ ਵੰਸ਼ ਅਵਤੰਸ, ਸ਼ਹੀਦਾਂ ਦੇ ਸਿਰਤਾਜ, ਮਹਾਨ ਬਾਣੀਕਾਰ ਅਤੇ ਸੰਪਾਦਕ ਸ਼੍ਰੀ ਗੁਰੂ ਅਰਜਨ ਦੇਵ ਜੀ ਨ੍ਰਿਤ, ਸੰਗੀਤ ਅਤੇ ਅਭਿਨੈ ਤਿੰਨਾਂ ਹੀ ਨਾਟਕ ਦੇ ਅੰਗਾਂ ਦਾ ਐਸਾ ਰੰਗ ਮੰਚ ਮਯ ਰੂਪਕ ਬੰਨ੍ਹਦੇ ਹਨ ਕਿ ਉਹਨਾਂ ਦੀ ਇਸ ਰਚਨਾ ਤੋਂ ਵੱਡੇ ਤੋਂ ਵੱਡੇ ਕਵੀ ਦੇ ਅਲੰਕਾਰ ਵਾਰਨੇ ਬਲਿਹਾਰਨੇ ਕੀਤੇ ਜਾ ਸਕਦੇ ਹਨ। ਇਸਦੇ ਨਾਲ ਹੀ ਇਸ ਸ਼ਬਦ ਵਿੱਚ ਉਹਨਾਂ ਵਿਧਰਮੀਆਂ ਨੂੰ ਉਹ ਕਰਾਰਾ ਜਵਾਬ ਮਿਲਦਾ ਹੈ ਕਿ ਉਹਨਾਂ ਦੇ ਪਾਸ ਸਿਵਾਏ ਸਿਰ ਨੀਂਵੇ ਕਰਕੇ ਜਾਂ ਦੁੰਮ ਦਬਾ ਕੇ ਭੱਜਣ ਤੋਂ ਬਿਨਾਂ ਹੋਰ

ਕੋਈ ਚਾਰਾ ਨਹੀਂ। ਜਿਹੜੇ ਗੁਰੂ ਵਿਅਕਤੀਆਂ ਲਈ ਅਨਪੜ੍ਹ ਹੋਣ ਦਾ ਦੋਸ਼ ਅਰੋਪਣ ਕਰਦੇ ਹਨ ਸ਼ਬਦ ਅਸੀਂ ਉੱਪਰ ਦੇ ਆਏ ਹਾਂ। ਹੁਣ ਉਸਦੀ ਜ਼ਰਾ ਵਿਆਖਿਆ ਸੁਣੋ ਕਿ ਹੇ ਪ੍ਰਮੇਸ਼ਵਰ ਤੇਰੀ ਕੀਰਤੀ ਗਾਉਂਦੇ ਹੋਇਆਂ ਸਾਡੇ ਹੱਥ ਕਰਤਾਲ ਬਣ ਗਏ ਹਨ। ਅੱਖਾਂ ਤਬਲੇ ਦਾ ਕੰਮ ਕਰਦੀਆਂ ਹਨ। ਮਸਤਕ ਵਿੱਚ ਰਬਾਬ ਵੱਜਦਾ ਹੈ। ਕੰਨ ਮਧੁਰ ਬੰਸਰੀ ਅਤੇ ਜੀਭ ਮਿੱਠੀ ਧੁਨ ਉਚਾਰਨ ਕਰਦੀ ਹੈ। ਮੇਰਾ ਮਨ ਮੋਰ ਨ੍ਰਿਤ ਵਿੱਚ ਪ੍ਰਵਿਰਤ ਹੁੰਦਾ ਹੈ। ਸੰਸਕਾਰਾਂ ਦੇ ਘੁੰਗਰੂਆਂ ਦੇ ਤਾਲ ਉੱਪਰ ਉਹ ਮਨ ਨੱਚਦਾ ਹੈ। ਹੇ ਵਾਹਿਗੁਰੂ! ਮੈਨੂੰ ਮਾਣ ਹੈ ਕਿ ਮੈਂ ਤੇਰੇ ਦਰਬਾਰ ਦਾ ਨ੍ਰਤਕ ਹਾਂ। ਮੈਂ ਜਿਤਨਾ ਵੀ ਸਾਜ ਸ਼ਿੰਗਾਰ ਕਰਦਾ ਹਾਂ ਉਹ ਸਭ ਤੈਨੂੰ ਦਿਸਦਾ ਹੈ। ਇਹ ਸਾਰੀ ਸ੍ਰਿਸ਼ਟੀ ਹੀ ਮੇਰੇ ਨਾਚ ਦਾ ਨ੍ਰਿਤ ਗ੍ਰਹਿ ਜਾਂ ਰੰਗ ਮੰਚ ਹੈ। ਆਕਾਸ਼ ਇਸਦਾ ਸ਼ਾਮਿਆਨਾ ਹੈ। ਮੇਰੇ ਸਾਹ ਪਵਨ ਦਾ ਰੂਪ ਧਾਰਨ ਕਰਕੇ ਇਸ ਚੰਦੋਏ ਦੇ ਪਰਦਿਆਂ ਨੂੰ ਹਿਲਾਉਂਦੇ ਹਨ। ਇਹੋ ਜਿਹਾ ਮੈਂ ਤੇਰੇ ਘਰ ਦਾ ਅਧਿਆਤਮਕ ਮੰਡਲਾਂ ਦਾ ਨਟਰਾਜ ਜਲ ਤੋਂ ਉਤਪੰਨ ਹੋਇਆ ਹਾਂ। ਪੰਜ ਤੱਤਾਂ ਤੋਂ ਬਣਿਆਂ ਜਾਂ ਬਣਾਇਆ ਗਿਆ ਇਹ ਸਰੀਰ ਆਪਣੇ ਉੱਚ ਕਰਮਾਂ ਕਰਕੇ ਅਕਾਲ ਪੁਰਖ ਦੇ ਉੱਤਮ ਮਿਲਾਪ ਨੂੰ ਪ੍ਰਾਪਤ ਕਰਦਾ ਹੈ। ਇਸ ਰੰਗਸ਼ਾਲਾ ਦੇ ਚੰਦ ਤੇ ਸੂਰਜ ਦੋ ਵੱਡੇ ਚਿਰਾਗ ਹਨ। ਜਿਹੜੇ ਚਾਰਾਂ ਦਿਸ਼ਾਵਾਂ ਨੂੰ ਪ੍ਰਕਾਸ਼ਿਤ ਕਰਦੇ ਹਨ। ਦਸ ਇੰਦਰੀਆਂ ਮਹਾਨ ਨ੍ਰਿਤਯਾਂਗਣਾਂ ਤੇ ਪੰਜ ਵਿਸ਼ੇ ਅਰਥਾਤ ਸ਼ਬਦ, ਸਪਰਸ਼,ਰੂਪ, ਰਸ, ਗੰਧ। ਇਹ ਮੇਰੇ ਅੰਦਰ ਬੈਠੇ ਗਾਇਨ ਕਰ ਰਹੇ ਹਨ। ਗਵੱਈਏ ਅਲੱਗ ਅਲੱਗ ਰਾਗ ਅਲਾਪਦੇ ਹਨ ਤੇ ਨੱਚਣ ਵਾਲੀਆਂ ਇੰਦਰੀਆਂ ਆਪਣੇ ਅੰਗਾਂ ਪ੍ਰਤੀਅੰਗਾਂ ਨਾਲ ਹਾਵ ਭਾਵ ਕਰਕੇ ਇਸ਼ਾਰੇ ਕਰਦੀਆਂ ਹਨ ਅਤੇ ਇਹ ਮਹਾਂਸੰਗੀਤ ਘਰ ਘਰ ਹੋ ਰਿਹਾ ਹੈ। ਇਸ ਮਾਇਆ ਦੇ ਵਾਜੇ ਹਰ ਗਲੀ ਮੁਹੱਲੇ, ਹੱਟੀ ਭੱਠੀ, ਚੌਂਕ ਦਰਵਾਜ਼ੇ ਹਰ ਥਾਂ ਵੱਜ ਰਹੇ ਹਨ। ਇਹ ਆਉਣ ਜਾਣ ਦਾ ਜਾਂ ਆਵਗਮਨ ਦਾ ਨ੍ਰਿਤ ਨਿਰੰਤਰ ਚੱਲ ਰਿਹਾ ਹੈ। ਇਸ ਚੰਡੋਲ ਦੇ ਅਸਵਾਰ ਸਾਰੇ ਹੀ ਚੱਕਰ ਕੱਟ ਰਹੇ ਹਨ। ਏਥੇ ਕੋਈ ਨੱਚ ਰਿਹਾ ਹੈ ਤੇ ਦੂਜਾ ਨਚਾ ਰਿਹਾ ਹੈ। ਪਰ ਉਹਨਾਂ ਨ੍ਰਿਤਕਾਰਾਂ ਨੂੰ ਇਹ ਨਾਚ ਦੁਬਾਰਾ ਨਹੀਂ ਨੱਚਣਾ ਪੈਣਾ ਜਿੰਨ੍ਹਾਂ ਨੇ ਆਪਣੇ ਸਤਿਗੁਰੂ ਰਾਹੀਂ, ਪਰਿਪੂਰਣ ਮੁਰਸ਼ਿਦ ਰਾਹੀਂ ਇਸ ਫਿਲਮ ਦੇ ਡਾਇਰੈਕਟਰ ਨੂੰ ਖ਼ੁਸ਼ ਕਰ ਲਿਆ ਹੈ। ਜਿਵੇਂ ਅਸੀਂ ਉੱਪਰ ਨਾਰਦ ਭਗਤੀ ਦੇ ਸੂਤਰ ਵਿੱਚ ਵੀ ਜ਼ਿਕਰ ਕੀਤਾ ਹੈ। ਓਸੇ ਦੇਵਰਿਸ਼ੀ ਨਾਰਦ ਨੂੰ ਆਦਰਸ਼ ਕੀਰਤਨੀਆਂ ਮੰਨ ਕੇ ਸਤਿਗੁਰੂ ਏਸੇ ਪ੍ਰਕਾਰ ਦਾ ਅੱਗੇ ਕੀਰਤਨ ਅਤੇ ਕੀਰਤਨੀਏ ਦਾ ਰੂਪਕ ਬੰਨ੍ਹਦੇ ਹਨ। ਵਾਹ ! ਵਾਹ! ਕਿਆ ਕਮਾਲ ਦੀ ਸ਼ਬਦ ਜੜਤ ਹੈ। ਰੂਪਕ ਅਲੰਕਾਰ ਦਾ ਚਿੱਤਰਨ, ਨਾਲ ਸ਼ਬਦ ਦੀ ਧਵਨੀ ਤੇ ਵਿਅੰਜਨਾਂ

ਦਾ ਸੁਮੇਲ। ਰੱਬੀ ਰਮਜ਼ਾਂ ਦੇ ਸਿਆਣੇ ਵਿਦਵਾਨਾਂ ਨੂੰ ਮੋਹਿਤ ਕਰਨ ਵਾਲਾ ਸ਼ਬਦ। ਪਹਿਲਾਂ ਭਾਵ ਅਰਥ ਅਰਜ਼ ਕਰਦਿਆਂ, ਸ਼ਬਦ ਪਿੱਛੋਂ ਭੇਟ ਕਰਾਂਗਾ। ਅਧਿਆਤਮਕ ਕੀਰਤਨ ਕਰਨ ਵਾਲਾ ਕੇਵਲ ਪ੍ਰਮਾਤਮਾ ਦੀ ਹੀ ਧੁਨੀ ਅਲਾਪਦਾ ਹੈ। ਓਸੇ ਦੇ ਹੀ ਰਾਗ ਗਾਉਂਦਾ ਹੈ। ਉਸਨੂੰ ਹੋਰ ਕੋਈ ਤਾਨ ਤਰੰਨਮ ਚੰਗਾ ਹੀ ਨਹੀਂ ਲੱਗਦਾ। ਉਹ ਪ੍ਰਮਾਤਮਾ ਦੇ ਦੇਸ਼ ਦਾ ਰਹਿਣ ਵਾਲਾ ਹੋ ਕੇ ਅਤੇ ਓਸੇ ਹੀ ਸਰਵ ਵਿਆਪਕ ਦੇ ਦਰਸ਼ਨ ਕਰਵਾਵੇ। ਉਸਦੀ ਆਤਮਾ ਹਾਜ਼ਰ ਹਜ਼ੂਰ ਨਿਰੰਕਾਰ ਵਿੱਚ ਇਕਾਗਰ ਹੋਵੇ। ਉਹ ਉਸੇ ਸਵਾਮੀ ਦੀ ਸੇਵਾ ਵਿੱਚ ਲੀਨ ਰਹੇ। ਉਹ ਉਸ ਗੁਰੂਆਂ ਦੇ ਗੁਰੂ ਪਰਮ ਗੁਰੂ ਵਾਹਿਗੁਰੂ ਤੋਂ ਹੀ ਸੰਗੀਤ ਸਿੱਖੇ (ਸਾਹਿਬ ਕੀਰਤਨ ਦੇ ਸਹੀ ਰੂਪ ਦੀ ਵਿਆਖਿਆ ਸਮਝਾ ਰਹੇ ਹਨ। ਰੂਹਾਨੀ ਰਾਗ ਦਾ ਚਿੱਤਰ ਪੇਸ਼ ਕਰ ਰਹੇ ਹਨ ਜੋ ਪ੍ਰਮਾਤਮਾ ਵਿੱਚ ਏਕਾ ਅਕਾਰ ਧਾਰਨ ਕਰਨ ਨੂੰ ਹੀ ਕੀਰਤਨ ਦਾ ਸਹੀ ਰੂਪ ਮੰਨਦੇ ਹਨ। )

ਇਸ ਪ੍ਰਕਾਰ ਦਾ ਕੀਰਤਨ ਕਰਨ ਵਾਲਾ ਉੱਤਮ ਹੈ, ਸ਼੍ਰੇਸ਼ਠ ਹੈ, ਭਲਾ ਹੈ, ਸਲਾਹੁਣਯੋਗ ਹੈ, ਜੋ ਸਦਾ ਰਾਮ ਦੇ ਹੀ ਗੁਣ ਗਾਉਂਦਾ ਹੈ, ਜਿਸਨੇ ਮਾਇਆ ਦੇ ਬੰਧਨ ਤਿਆਗ ਦਿੱਤੇ ਜੋ ਸਵਾਰਥ ਰਹਿਤ ਹੋ ਗਿਆ।

*"ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥*
*ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥*
*ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥*
*ਭਲੋ ਭਲੋ ਰੇ ਕੀਰਤਨੀਆ ॥*
*ਰਾਮ ਰਮਾ ਰਾਮਾ ਗੁਨ ਗਾਉ ॥*
*ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥*
*ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥*
*ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥*
*ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥*
*ਨਾਰਦੀ ਨਰਹਰ ਜਾਣਿ ਹਦੂਰੇ ॥*
*ਘੂੰਘਰ ਖੜਕੁ ਤਿਆਗਿ ਵਿਸੂਰੇ ॥*
*ਸਹਜ ਅਨੰਦ ਦਿਖਾਵੈ ਭਾਵੈ ॥*
*ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥*
*ਜੇ ਕੋ ਅਪਨੇ ਠਾਕੁਰ ਭਾਵੈ ॥*
*ਕੋਟਿ ਮਧਿ ਏਹੁ ਕੀਰਤਨੁ ਗਾਵੈ ॥*
*ਸਾਧਸੰਗਤਿ ਕੀ ਜਾਵਉ ਟੇਕ ॥*

*ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥(ਪੰਨਾ ੮੮੫)"*

ਯੋਗ ਦਰਸ਼ਨ ਦੇ ਪਾਦ ੨ ਦੇ ਸੂਤਰ ੩੨ ਵਿੱਚ ਜੋ ਪੰਜ ਨਿਯਮ ਦੱਸੇ ਗਏ ਹਨ ਉਹਨਾਂ ਨੂੰ ਹੀ ਸਤਿਗੁਰੂ ਪੰਜ ਪ੍ਰਕਾਰ ਦਾ ਵਾਦਨ ਆਖਦੇ ਹਨ। ਜਿੰਨ੍ਹਾਂ ਵਿੱਚ ਪਵਿੱਤਰਤਾ, ਸੰਤੋਖ, ਤਪ, ਸਤ ਗ੍ਰੰਥਾਂ ਦਾ ਅਧਿਐਨ ਤੇ ਈਸ਼ਵਰ ਚਿੰਤਨ ਆਉਂਦਾ ਹੈ। ਇਹਨਾਂ ਪੰਜ ਪਖਾਵਜੀਆਂ ਦੇ ਨਾਲ ਇਲਾਹੀ ਰਸ ਵਿੱਚ ਲੀਨ ਹੋਣ ਨੂੰ ਸੱਤ ਸੁਰਾਂ ਦਾ ਢਾਲਣਾ ਆਖਦੇ ਹਨ। ਸਵੈ ਅਭਿਮਾਨ ਦਾ ਤਿਆਗ ਹੀ ਉਸਦਾ ਵਾਜਾ ਅਤੇ ਅਹੰਕਾਰ ਨੂੰ ਮੁੱਢੋਂ ਛੱਡ ਦੇਣਾ ਹੀ ਉਸ ਕੀਰਤਨੀਏ ਦੀ ਟੇਕ ਹੁੰਦੀ ਹੈ। ਇਹਨਾਂ ਉਪਰੋਕਤ ਸਤਿਗੁਣਾਂ ਦੇ ਆਸਰੇ ਅਤੇ ਔਗੁਣਾਂ ਦੇ ਤਿਆਗ ਨਾਲ ਉਸ ਰੱਬੀ ਰਬਾਬੀ ਦੇ ਆਰੋਹਨ ਅਤੇ ਅਵਰੋਹਨ ਬਣਦੇ ਹਨ। ਉਸਦੇ ਅਲਾਪ ਵਿੱਚ ਅਜਿਹੀ ਤਰਜ਼ ਹੁੰਦੀ ਹੈ ਜਿਸ ਨਾਲ ਉਸਦੀ ਆਵਾਗਮਨ ਦੀ ਫੇਰੀ ਮਿਟ ਜਾਂਦੀ ਹੈ। ਉਹ ਗੁਰੂ ਕਾ ਕੀਰਤਨੀਆ ਸੱਚੇ ਸ਼ਬਦ ਨੂੰ ਹਰ ਵੇਲੇ ਪੱਲੇ ਬੰਨ੍ਹ ਕੇ ਰੱਖਦਾ ਹੈ। ਉਹ ਭਗਤ ਰਾਜ ਨਾਰਦ ਵਾਂਗੂੰ ਪ੍ਰਮਾਤਮਾ ਨੂੰ ਸਦਾ ਹਾਜ਼ਰ ਨਾਜ਼ਰ ਸਮਝਦਾ ਹੈ। ਉਹ ਆਪਣੀ ਚਿੰਤਾ ਦੇ ਤਿਆਗ ਦੇ ਘੁੰਗਰੂਆਂ ਵਿੱਚੋਂ ਸਵਰ ਲਹਿਰੀਆਂ ਪੈਦਾ ਕਰਦਾ ਹੈ। ਸਹਿਜ ਸ਼ੁੱਧ ਦਾ ਵਾਸਾ ਹੀ ਉਸਦੇ ਹਾਵ ਭਾਵ ਹਨ ਅਜਿਹਾ ਨ੍ਰਤਕ ਫਿਰ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਪੈਂਦਾ ਜਿਹੜਾ ਉਸਦੇ ਇਸ਼ਟ ਦੇਵ ਨੂੰ ਪਿਆਰਾ ਹੋਵੇ। ਇਸ ਪ੍ਰਕਾਰ ਦਾ ਕੀਰਤਨ ਕੋਈ ਕਰੋੜਾਂ ਵਿੱਚੋਂ ਇੱਕ ਅੱਧਾ ਕੀਰਤਨੀਆਂ ਹੀ ਕਰਦਾ ਹੈ। ਪੰਜਵੇ ਗੁਰੂ ਨਾਨਕ ਆਖਦੇ ਹਨ ਕਿ ਮੈਂ ਅਜਿਹੇ ਸਾਧੂਆਂ ਦੀ ਸੰਗਤ ਨੂੰ ਲੋਚਦਾ ਹਾਂ ਜਿੱਥੇ ਇੱਕ ਪਾਰਬ੍ਰਹਮ ਦਾ ਕੀਰਤਨ ਹੋਵੇ। ਇਸ ਪ੍ਰਕਾਰ ਸਾਡੀ ਇਹ ਨ੍ਰਿਤ ਸੰਬੰਧੀ ਵਿਚਾਰ ਇਸ ਥਾਂ ਉੱਪਰ ਪਹੁੰਚਦੀ ਹੈ ਕਿ ਜਿਸ ਰੱਬ ਦੇ ਪਿਆਰੇ ਨ੍ਰਤਕ ਜਾਂ ਕੀਰਤਨੀਏ ਦੇ ਸਾਰੇ ਅੰਗ ਪ੍ਰਤੀਅੰਗ ਉਸ ਇਲਾਹੀ ਮਹਿਬੂਬ ਨੂੰ ਹੀ ਸਮਰਪਿਤ ਹੋਣ। ਜਿਸਦੀ ਸੁਰਤ ਉਸਨੂੰ ਤਿਆਗ ਕੇ ਕਿਧਰੇ ਹੋਰ ਨਾ ਜਾਵੇ, ਜਿਸਨੇ ਮਾਇਆ ਦੇ ਮੋਹ ਨੂੰ ਤਿਆਗ ਦਿੱਤਾ ਹੋਵੇ। ਸੱਤ, ਸੰਤੋਖ, ਸੁੱਚ, ਸੰਜਮ, ਤਪ ਆਦਿ ਸਾਧਨਾਂ ਵਿੱਚ ਜੋ ਲੱਗਿਆ ਹੋਵੇ। ਸਹਜ ਅਨੰਦ ਦੀ ਅਵਸਥਾ ਜਿਸਨੂੰ ਪ੍ਰਾਪਤ ਹੋਵੇ, ਉਹ ਰਾਮ ਰੰਗ ਵਿੱਚ ਰੰਗਿਆ ਹੋਵੇ, ਮਸਤਾਨਾ, ਦੀਵਾਨਾ ਭਾਵੇਂ ਉਸਦੇ ਪਿਆਰ ਵਿੱਚ ਨੱਚੇ ਤੇ ਭਾਵੇਂ ਗਾਵੇ ਸਭ ਪ੍ਰਵਾਨ ਹੈ। ਪਰ ਅੱਜ ਦੇ ਇੱਕ ਨੰਬਰ ਦੇ ਹਿੰਦੂ ਕੀਰਤਨੀਏ ਜਦੋਂ ਰਾਜੇ ਮਹਾਰਾਜਿਆਂ ਦੇ ਸਮਾਨ ਆਪਣੇ ਸਿੰਘਾਸਨ ਸਜਾਉਂਦੇ ਹਨ, ਹੇਠਾਂ ਅਵਤਾਰੀ ਪੁਰਖਾਂ ਦੇ ਅਤੇ ਉਹਨਾਂ ਮਹਾਨ ਸਤੀਆਂ ਨਾਰੀਆਂ ਦੇ ਸਵਾਂਗ ਧਾਰਕੇ ਜੋ ਨ੍ਰਿਤ ਹੁੰਦੇ ਹਨ ਉਹਨਾਂ ਵਿੱਚ ਪ੍ਰਮਾਰਥ ਦੀ ਕੋਈ ਝਲਕ ਨਹੀਂ ਪੈਂਦੀ। ਉਹਨਾਂ ਦੇ ਉਸ ਕਲਯੁਗੀ ਕਥਾ ਕੀਰਤਨ ਨੂੰ ਵੇਖਕੇ ਜਾਂ ਸੁਣਕੇ ਤਾਂ ਸਗੋਂ ਵਾਸਨਾਵਾਂ ਹੋਰ

ਭੜਕਦੀਆਂ ਹਨ ਕਿਉਂਕਿ ਉਹ ਖ਼ੁਦ ਮਾਇਆ ਦੇ ਪੁਜਾਰੀ ਹਨ, ਉਹਨਾਂ ਦਾ ਆਪਣਾ ਕੋਈ ਜਪ ਤਪ ਨਹੀਂ। ਨਾ ਕੋਈ ਸੰਜਮ, ਨਾ ਸਾਧਨਾ, ਨਿਰੇ ਹੰਕਾਰ ਅਤੇ ਲੋਭ ਦੇ ਪੁਜਾਰੀ ਦਿਸਦੇ ਹਨ ਉਹ ਧਰਮ ਗੁਰੂ।ਸਾਰੇ ਪਾਸੇ ਰਜਗੁਣ ਦੀ ਹੀ ਚਮਕ ਦਮਕ ਹੁੰਦੀ ਹੈ।ਪ੍ਰਭੂ ਪਿਆਰ ਉਥੇ ਲੇਸ਼ ਮਾਤਰ ਵੀ ਵੇਖਣ ਨੂੰ ਨਹੀਂ ਮਿਲਦਾ। ਭਗਵਤੀ ਦੇ ਜਾਗਰਣ ਜਾਂ ਜਗਰਾਤੇ ਕਰਨ ਵਾਲਿਆਂ ਨੇ ਤਾਂ ਸਾਰੇ ਹੱਦਾਂ ਬੰਨੇ ਹੀ ਤੋੜ ਦਿਤੇ ਉਥੇ ਤਾਂ ਪਤਾ ਹੀ ਨਹੀਂ ਲੱਗਦਾ ਕਿ ਇਹ ਕਿਸੇ ਧਨੀ ਦੇ ਧਨ ਦਾ ਵਿਖਾਵਾ ਹੈ ਜਾਂ ਵਿਆਹ ਦੀ ਪਾਰਟੀ ਜਾਂ ਕੋਈ ਹੋਰ ਦੁਨਿਆਵੀ ਡਾਂਡਾ ਖਾਂਡਾ ਵੱਜ ਰਿਹਾ ਹੈ ਅਤੇ ਇਹੋ ਹਾਲ ਹੁਣ ਸਾਡੇ ਗੁਰਮਤਿ ਦੇ ਕੀਰਤਨੀਆਂ ਦਾ ਹੁੰਦਾ ਜਾ ਰਿਹਾ ਹੈ। ਉਹ ਸ਼ਬਦ ਤਾਂ ਗੁਰਬਾਣੀ ਦੇ ਪੜ੍ਹਦੇ ਹਨ ਤੇ ਤਰਜ਼ਾਂ ਵਿੱਚ ਰੰਗ ਕਦੇ ਦਲੇਰ ਮਹਿੰਦੀ ਦਾ ਹੁੰਦਾ ਹੈ ਤੇ ਕਦੇ ਮਹਿੰਦੀ ਹਸਨ ਦਾ। ਕਿਸੇ ਦੇ ਪਿੱਛੇ ਗੁਲਾਮ ਅਲੀ ਖੜ੍ਹਾ ਹੈ ਤੇ ਕੋਈ ਨੁਸਰਤ ਫਤਹਿ ਅਲੀ ਖਾਨ ਨੂੰ **follow** ਕਰ ਰਿਹਾ ਹੈ। ਕਿਸੇ ਕੋਲੇ ਨੂਰਜਹਾਂ ਦੇ ਪੁਰਾਣੇ ਗਾਣੇ ਹਨ ਤੇ ਕੋਈ ਤਲਤ ਮਹਿਮੂਦ ਹੋਰਾਂ ਦੇ ਲੜ ਫੜ੍ਹੀ ਫਿਰਦਾ ਹੈ। ਪੁਰਾਣੀਆਂ ਰੀਤਾਂ, ਰਾਗ ਰਾਗਣੀਆਂ ਕਿਧਰੇ ਵੇਖਣ ਨੂੰ ਮਿਲਦੀਆਂ ਹੀ ਨਹੀਂ ਹਾਲਾਂਕਿ ਗੁਰੂ ਘਰ ਵਿੱਚ ਬਹੁਤ ਵੱਡੇ ਵੱਡੇ ਗੰਧਰਵ ਗਵੱਈਏ ਹੋਏ ਹਨ ਪਰ ਅੱਜ ਦੇ ਰਾਗੀ ਸਿੰਘ ਉਹਨਾਂ ਦੇ ਰਾਹਾਂ ਤੋਂ ਪਤਾ ਨਹੀਂ ਕਿਉਂ ਉੱਖੜੇ ਫਿਰਦੇ ਹਨ। ਉਹਨਾਂ ਵਰਗਾ ਇਹਨਾਂ ਪਾਸ ਗਲਾ ਨਹੀਂ ਜਾਂ ਰਿਆਜ਼ ਦੀ ਘਾਟ ਹੈ ਅਥਵਾ ਕਿਸੇ ਨੂੰ ਉਸਤਾਦ ਹੀ ਨਹੀਂ ਧਾਰਿਆ ? ਮੇਰਾ ਭਾਵ ਗੁਰਮਤਿ ਸੰਗੀਤ ਦੀ ਜਾਣਕਾਰੀ ਹੀ ਨਹੀਂ। ਜੇ ਸਾਰੇ ਕੁਝ ਦਾ ਪਤਾ ਹੈ ਤਾਂ ਫਿਰ ਸਿਵਾਏ ਵਿਗੜਪੁਣੇ ਤੋਂ ਹੋਰ ਕੀ ਕਹਿ ਸਕਦੇ ਹਾਂ ਜਾਂ ਮਾਇਆ ਦਾ ਲਾਲਚ ਹੈ ਜਾਂ ਥੋੜ੍ਹੇ ਸਮੇਂ ਦੀ ਵਾਹ ! ਵਾਹ!। ਪਰ ਇਹ ਗੁਰਬਾਣੀ ਨਾਲ ਪਿਆਰ ਜਾਂ ਗੁਰੂ ਦਾ ਸਤਿਕਾਰ ਤਾਂ ਨਾ ਹੋਇਆ। ਇਸ ਨੂੰ ਅਸੀਂ ਮਰਦਾਨੇ ਦੇ ਸੁਰ ਸੰਗਮ ਜਾਂ ਨਾਰਦ ਦੀ ਬੀਣਾ ਦੀਆਂ ਸੁਰ ਲਹਿਰੀਆਂ ਤਾਂ ਨਹੀਂ ਆਖ ਸਕਦੇ। ਜਿੰਨ੍ਹਾਂ ਰੱਬ ਦੇ ਪਿਆਰਿਆਂ ਦੀ ਮਸਤੀ ਨੂੰ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਨ੍ਰਿਤ ਕਾ ਸੁਈਦਾਨ ਆਖਦੇ ਹਨ।

ਅੱਗੇ ਸ਼ਬਦ ਆਉਂਦਾ ਹੈ "ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ"। ਬ੍ਰਹਮ ਸ਼ਬਦ ਦਾ ਸੰਕਲਪ ਉਪਨਿਸ਼ਦ ਕਾਲ ਦੇ ਲੇਖਕਾਂ ਤੋਂ ਸ਼ੁਰੂ ਹੁੰਦਾ ਹੈ। ਜਿਸਨੂੰ ਅਸੀਂ ਵੇਦਾਂਤ ਸ਼ਾਸਤਰ ਵੀ ਆਖਦੇ ਹਾਂ। ਇਸਦੇ ਮੁੱਖ ਸੰਸਥਾਪਕ ਮਹਾਂਰਿਸ਼ੀ ਵੇਦਵਿਆਸ ਹਨ। ਜਿੰਨ੍ਹਾਂ ਨੇ ਆਪਣੇ ਸ਼ਾਸਤਰ ਦੀ ਸ਼ੁਰੂਆਤ ਹੀ ਬ੍ਰਹਮ ਦੇ ਵਿਚਾਰ ਤੋਂ ਕੀਤੀ ਹੈ। ਉਹਨਾਂ ਦਾ ਪਹਿਲਾ ਸੂਤਰ ਹੈ:

*"अथातो ब्रह्म जिज्ञासा :।।(ब्रह्मसूत्र)*

ਦਰਸ਼ਨ ਦੇ ਅਨੁਸਾਰ ਬ੍ਰਹਮ ਹੀ ਇਸ ਦ੍ਰਿਸ਼ਮਾਨ ਸੰਸਾਰ ਦਾ ਨਮਿੱਤ ਅਤੇ ਉਪਾਦਾਨ ਕਾਰਨ ਹੈ। ਉਹ ਘੁਮਿਆਰ ਨੂੰ ਨਮਿੱਤ ਅਤੇ ਮਿੱਟੀ ਨੂੰ ਉਪਾਦਾਨ ਦੇ ਸਿਧਾਂਤ ਨੂੰ ਨਹੀਂ ਮੰਨਦੇ। ਵੇਦਾਂਤ ਦਾ ਕਥਨ ਹੈ ਬ੍ਰਹਮ ਹੀ ਸਰਵ ਵਿਆਪਕ ਆਤਮਾ ਅਤੇ ਇਸ ਵਿਸ਼ਵ ਦੀ ਜੀਵਨ ਸ਼ਕਤੀ ਹੈ। ਉਹੀ ਮੂਲ ਤੱਤ ਹੈ, ਜਿਸਤੋਂ ਸਾਰੇ ਸੰਸਾਰ ਦੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ ਅਤੇ ਓਸੇ ਵਿੱਚ ਹੀ ਸਮਾ ਜਾਂਦੀਆਂ ਹਨ। ਇਹ ਸ਼ਬਦ "ਬ੍ਰਹ+ਮਨਿਨ"ਧਾਤੂ ਪ੍ਰਤਯਯ ਦੇ ਜੋੜ ਨਾਲ ਬਣਦਾ ਹੈ। ਭਗਵਾਨ ਸ੍ਰੀ ਕ੍ਰਿਸ਼ਨ ਨੇ ਗੀਤਾ ਦੇ ਅਧਿਆਇ ੮ ਦੇ ਸ਼ਲੋਕ ੧੩ ਵਿੱਚ ਆਖਿਆ ਹੈ ਕਿ ਓਮ ਰੂਪ ਅੱਖਰ ਬ੍ਰਹਮ ਦਾ ਉਚਾਰਨ ਕਰਦਿਆਂ ਤੇ ਮੇਰਾ ਸਿਮਰਨ ਕਰਦਿਆਂ ਜੋ ਪ੍ਰਾਣੀ ਪ੍ਰਾਣ ਤਿਆਗਦਾ ਹੈ ਉਹ ਪਰਮ ਗਤੀ ਨੂੰ ਪ੍ਰਾਪਤ ਹੁੰਦਾ ਹੈ। ਅੱਗੇ ੮ਵੇਂ ਅਧਿਆਇ ਦੇ ਸ਼ਲੋਕ ਪ੯ਵੇਂ ਵਿੱਚ ਆਖਦੇ ਹਨ ਕਿ ਬ੍ਰਹਮ ਨੂੰ ਪ੍ਰਾਪਤ ਕਰ ਲੈਣ ਉਪਰੰਤ ਆਤਮਾ ਵਿੱਚ ਨਾ ਕੋਈ ਚਿੰਤਨ ਬਚਦਾ ਹੈ ਤੇ ਨਾ ਕੋਈ ਇੱਛਾ। ਗੁਰਬਾਣੀ ਦੇ ਵੀ ਪੰਨਾ ੮੪੬ ਉਪਰ ਸਤਿਗੁਰੂ ਪੰਚਮ ਪਾਤਸ਼ਾਹ ਆਖਦੇ ਹਨ :

"ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥
(ਪੰਨਾ ੮੪੬)"

ਕਿ ਬ੍ਰਹਮ ਗਿਆਨੀ ਨੂੰ ਬ੍ਰਹਮ ਦੇ ਹੀ ਦਰਸ਼ਨ ਹੁੰਦੇ ਹਨ ਉਹ ਬ੍ਰਹਮ ਦਾ ਹੀ ਸਰਵਨ ਕਰਦਾ ਹੈ ਤੇ ਬ੍ਰਹਮ ਦੀ ਹੀ ਵਿਆਖਿਆ ਕਰਦਾ ਹੈ। ਏਹੋ ਗੱਲ ਫਿਰ ਪੰਨਾ ੬੨੮ ਉੱਪਰ ਵੀ ਆਉਂਦੀ ਹੈ :

"ਸੰਤਹੁ ਸੁਖੁ ਹੋਆ ਸਭ ਥਾਈ॥
ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥
(ਪੰਨਾ ੬੨੮)"

ਜਿਸਦਾ ਅਰਥ ਹੈ ਪਾਰਬ੍ਰਹਮ ਪੂਰਨ ਪਰਮੇਸ਼ਵਰ ਹੀ ਘਟ ਘਟ ਵਿੱਚ ਰਮਿਆ ਹੋਇਆ ਹੈ। ਡਾ: ਰਾਧਾ ਕ੍ਰਿਸ਼ਨਨ ਵੀ ਇਸ ਸ਼ਬਦ ਦੀ ਵਿਆਖਿਆ ਬ੍ਰਿਹ ਧਾਤੂ ਨੂੰ ਮੰਨਦੇ ਹਨ। ਜਿਸਦਾ ਅਰਥ ਹੈ ਨਾ ਰੁਕਣ ਵਾਲਾ ਵਾਧਾ **ceaseless growth[** ਸ਼ੰਕਰਾਚਾਰੀਆ ਇਸਦਾ ਅਰਥ ਸਦੀਵੀ ਜਾਂ ਅਨੰਤਤਾ ਕਰਦੇ ਹਨ। **eternity[**ਤੇ ਅੱਗੇ ਸ਼ਬਦ ਆਉਂਦਾ ਹੈ ਅੰਚਲਾ। ਜਿਸਦਾ ਭਾਵ ਹੈ ਬਸਤਰ ਜਾਂ ਕਟੀ ਬਸਤਰ ਤੇ ਸੁਜਾਨ ਤੋਂ ਭਾਵ ਹੈ ਸਿਆਣਾ ਗਿਆਨ ਵਾਨ। ਨੌਂਵੇ ਸਤਿਗੁਰੂ ਤੇਗ ਬਹਾਦੁਰ ਜੀ ਚਤੁਰ ਸੁਜਾਨ ਸ਼ਬਦ ਉਹਨਾਂ ਲੋਕਾਂ ਲਈ ਵਰਤਦੇ ਹਨ ਜੋ ਦੁਨਿਆਵੀ ਤੌਰ ਤੇ ਜਤੀ ਸੰਨਿਆਸੀ ਪੰਡਤ

ਗਿਆਨ ਜਾਂ ਵਿਦਵਾਨ ਸਮਝੇ ਜਾਂਦੇ ਹਨ। ਅਥਵਾ ਜਿੰਨ੍ਹਾਂ ਨੂੰ ਆਪਣੇ ਸਿਆਣੇ ਸੂਝਵਾਨ ਜਾਂ ਵਿਸ਼ੇਸ਼ੱਗ ਹੋਣ ਦਾ ਅਭਿਮਾਨ ਹੈ। ਉਹਨਾਂ ਨੂੰ ਆਖਦੇ ਹਨ ਕਿ ਜੇ ਤੁਸੀਂ ਸੱਚਮੁੱਚ ਹੀ ਗਿਆਨਵਾਨ ਹੋਂ ਜਾਂ ਹੋਣਾ ਚਾਹੁੰਨੇ ਹੋਂ ਤਾਂ ਇਹ ਸਮਝ ਲਵੋ ਕਿ ਤੁਹਾਡਾ ਇਹ ਸਰੀਰ ਪ੍ਰਿਥਵੀ, ਜਲ, ਅਗਨੀ, ਵਾਯੂ, ਆਕਾਸ਼ ਆਦਿ ਪੰਜ ਤੱਤਾਂ ਤੋਂ ਬਣਿਆ ਹੋਇਆ ਹੈ ਤੇ ਉਹਨਾਂ ਤੱਤਾਂ ਵਿੱਚ ਹੀ ਲੀਨ ਹੋ ਜਾਣਾ ਹੈ। ਜੇ ਬਚਣਾ ਹੈ ਤਾਂ ਕੇਵਲ ਉਹ ਬਚਣਾ ਹੈ ਜਿਹੜਾ ਇਸ ਪਿੰਜਰੇ ਵਿੱਚ ਪੰਛੀ ਬੋਲਦਾ ਹੈ ਜਿਸ ਬਾਰੇ ਹੁਕਮ ਹੈ :

"ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ (ਪੰਨਾ ੬੫੯)"

ਇਸ ਸ਼ਬਦ ਦੀ ਵਿਆਖਿਆ ਸਾਡੇ ਅਗਲੇ ਪ੍ਰਸੰਗ ਵਿੱਚ ਆਉਣ ਵਾਲੀ ਹੈ। ਇਸ ਲਈ ਏਥੇ ਵਿਸਥਾਰ ਦੇ ਪੱਖੋਂ ਸੰਕੋਚ ਕਰ ਰਹੇ ਹਾਂ।

ਹੁਣ ਮੈਂ ਆਪ ਜੀ ਨੂੰ ਇੱਕ ਸੁਜਾਨਾਂ ਦੇ ਵੀ ਸੁਜਾਨ ਮਹਾਨ ਮਨੁੱਖ ਦੀ ਇੱਕ ਇਤਿਹਾਸਕ ਕਥਾ ਸੁਣਾਉਣ ਲੱਗਾ ਹਾਂ। ਜੋ ਭਾਰਤੀ ਸਦਾਚਾਰ ਚਿੰਤਨ ਦੇ ਮੂਲ ਆਧਾਰ ਮੰਨੇ ਜਾਂਦੇ ਹਨ। ਜਿੰਨ੍ਹਾਂ ਤੋਂ ਬਿਨਾਂ ਮਨੁੱਖੀ ਆਚਰਣ ਮਰਯਾਦਾ ਦੀ ਗੱਲ ਕਰਨਾ ਵੀ ਮੁਸ਼ਕਿਲ ਹੈ। ਜਿੰਨ੍ਹਾਂ ਨੇ ਇੱਕੋ ਵੇਲੇ ਅਨੇਕ ਆਦਰਸ਼ਾਂ ਨੂੰ ਨਿਭਾਇਆ ਅਤੇ ਆਪਣੀ ਬਹੁਪੱਖੀ ਸੁਜਾਨਤਾ ਦਾ ਸਬੂਤ ਦਿੱਤਾ। ਭਾਰਤੀ ਸੰਤਾਨਾਂ ਨੂੰ ਆਦਰਸ਼ਕ ਜ਼ਿੰਦਗੀ ਜਿਉਣ ਦੀ ਸੇਧ ਦਿੱਤੀ। ਜਿਹੜੇ ਆਪਣੇ ਸਮੇਂ ਦੇ ਆਦਰਸ਼ ਪੁੱਤਰ, ਸ਼ਿਸ਼, ਭਗਤ, ਪਤੀ, ਮਿੱਤਰ, ਸੂਰਬੀਰ, ਰਾਜੇ, ਪਿਤਾ, ਪਰਜਾ ਪਾਲਕ, ਸਾਧੂ ਸੇਵੀ, ਧਰਮ ਪ੍ਰੇਮੀ, ਸਤਿਵਾਦੀ, ਦਾਨਸ਼ੀਲ਼, ਦਇਆ ਸਾਗਰ, ਧਰਮਾਤਮਾ, ਧਰਮ ਰੱਖਿਅਕ, ਵੇਦ ਵਿਗਿਆਤਾ, ਅਨੰਤ ਅਨੰਤ ਆਦਰਸ਼ਾਂ ਦੇ ਨਿਰਮਾਤਾ ਸਨ। ਮੇਰਾ ਭਾਵ ਹੈ ਰਘੂ ਕੁਲ ਸ਼ਿਰੋਮਣੀ ਮਰਯਾਦਾ ਪਰੁਸ਼ੋਤਮ ਭਗਵਾਨ ਸ਼੍ਰੀ ਰਾਮ। ਜਿੰਨ੍ਹਾਂ ਦੀ ਕੁਲ ਵਿੱਚ ਹੀ ਅੱਗੇ ਚੱਲ ਕੇ ਦਸ ਗੁਰੂਆਂ ਨੇ ਜਨਮ ਲਿਆ ਅਤੇ ਉਹਨਾਂ ਦੀ ਵੰਸ਼ ਵਿੱਚ ਪ੍ਰਗਟ ਹੋਏ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ। ਉਹਨਾਂ ਦੀ ਇੱਕ ਸੁਜਾਨਤਾ ਭਰਪੂਰ ਲੀਲ੍ਹਾ ਮੈਂ ਸੁਣਾਉਣ ਲੱਗਾ ਹਾਂ। ਕਥਾ ਇਸ ਪ੍ਰਕਾਰ ਹੈ ਕਿ ਸ਼੍ਰੀ ਰਾਮ ਚੰਦਰ ਜੀ ਇੱਕ ਦਿਨ ਆਪਣੇ ਛੋਟੇ ਭਾਈਆਂ ਨਾਲ ਸ਼ਿਕਾਰ ਖੇਡਣ ਚਲੇ ਗਏ ਅਤੇ ਜਦੋਂ ਵਾਪਸ ਘਰ ਪਰਤੇ ਤਾਂ ਆਪ ਨੇ ਆਪਣੇ ਵਸਤਰ ਆਭੂਸ਼ਨ ਅਲੰਕਾਰ ਸਭ ਉਤਾਰ ਦਿੱਤੇ। ਇੱਕ ਕੌਪੀਨ (ਲੰਗੋਟੀ) ਧਾਰਨ ਕਰ ਲਈ ਅਤੇ ਇਕਾਂਤ ਵਿੱਚ ਪਦਮ ਆਸਣ ਲਗਾ ਕੇ ਬੈਠ ਗਏ। ਜਿੱਥੇ ਬੈਠੇ ਰਹਿੰਦੇ ਬੈਠੇ ਹੀ ਰਹਿੰਦੇ ਜਦੋਂ ਕੋਈ ਸੇਵਕ ਜਾਂ ਮੰਤਰੀ ਜਾ ਕੇ ਯਾਦ ਕਰਾਉਂਦਾ ਤਾਂ ਸ਼ਨਾਨ ਧਿਆਨ ਸੰਧਿਆ ਪੂਜਨ ਆਦਿ ਕਰ ਲੈਂਦੇ । ਖਾਣ

ਪੀਣ ਵੱਲ ਕੋਈ ਖਾਸ ਰੁਚੀ ਨਹੀਂ ਸੀ। ਜਦੋਂ ਮਹਾਰਾਜ ਦਸ਼ਰਥ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਕੁਲਗੁਰੂ ਮਹਾਂਮੁਨੀ ਵਾਸਿਸ਼ਠ ਨੂੰ ਬੁਲਾ ਕੇ ਸ਼੍ਰੀ ਰਾਮ ਬਾਰੇ ਦੱਸਿਆ। ਮੁਨੀ ਰਾਜ ਬੋਲੇ ਕਿ ਰਾਜਨ ਕੋਈ ਚਿੰਤਾ ਨਾ ਕਰੋ। ਇਸ ਗੱਲ ਦਾ ਅੰਜਾਮ ਬੁਰਾ ਨਹੀਂ ਨਿੱਕਲੇਗਾ। ਓਸੇ ਵੇਲੇ ਦਵਾਰਪਾਲਾਂ ਨੇ ਆਕੇ ਨਿਵੇਦਨ ਕੀਤਾ ਕਿ ਮਹਾਂਰਿਸ਼ੀ ਵਿਸ਼ਵਾਮਿੱਤਰ ਜੀ ਪਧਾਰੇ ਹਨ। ਉਹਨਾਂ ਦਾ ਆਗਮਨ ਸੁਣਕੇ ਕੁਲ ਗੁਰੂ ਵਾਸਿਸ਼ਠ ਨੂੰ ਨਾਲ ਲੈ ਕੇ ਦਸ਼ਰਥ ਜੀ ਨੱਠੇ ਨੱਠੇ ਮੁੱਖ ਦਰਵਾਜ਼ੇ ਤੱਕ ਪਹੁੰਚੇ। ਜਾ ਕੇ ਰਿਸ਼ੀ ਰਾਜ ਨੂੰ ਦੰਡ ਵੱਤ ਪ੍ਰਣਾਮ ਕੀਤਾ। ਗੋਸਵਾਮੀ ਤੁਲਸੀਦਾਸ ਜੀ ਲਿਖਦੇ ਹਨ :

*" चरन पखारि कीन्हि अति पूजा।मो सम आजु धन्य नहि दूजा। ।*

ਫਿਰ ਆਗਮਨ ਦਾ ਕਾਰਨ ਪੁੱਛਿਆ ਅਤੇ ਆਖਿਆ :

*"जो फरमाओ बजा लाउं अदब से।*
*दिलो जानो जबानो चशमो लबसे। ।*

ਵਿਸ਼ਵਾਮਿੱਤਰ ਜੀ ਬੋਲੇ ਰਾਜਨ ਰਾਕਸ਼ਸ਼ ਲੋਕ ਬਹੁਤ ਸਤਾਉਂਦੇ ਹਨ। ਮੈਨੂੰ ਯੱਗ ਨਹੀਂ ਪੂਰਾ ਕਰਨ ਦਿੰਦੇ।ਆਪ ਕ੍ਰਿਪਾ ਕਰਕੇ ਮੈਨੂੰ ਰਾਮ ਅਤੇ ਲਕਸ਼ਮਣ ਦੇ ਦਿਉ। ਰਾਮ ਦਾ ਨਾਮ ਸੁਣ ਦਸ਼ਰਥ ਕੰਬ ਗਏ। ਫਿਰ ਧੀਰਜ ਧਰ ਕੇ ਆਖਿਆ ਕਿ ਮਹਾਰਾਜ ਮੈਨੂੰ ਬੁਢਾਪੇ ਵੇਲੇ ਇਹ ਪੁੱਤਰ ਮਿਲੇ ਹਨ। ਉਹ ਬਹੁਤ ਕੋਮਲ ਹਨ। ਫੁੱਲਾਂ ਦੀ ਸੇਜ ਉੱਪਰ ਸੌਂਦੇ ਹਨ। ਉਹਨਾਂ ਨੂੰ ਅਜੇ ਅਸਤਰਾਂ ਸ਼ਸਤਰਾਂ ਦਾ ਗਿਆਨ ਨਹੀਂ ਅੱਜ ਕੱਲ੍ਹ ਰਾਮ ਉਂਝ ਵੀ ਕੁਝ ਠੀਕ ਨਹੀਂ ਰਹਿੰਦੇ। ਵਿਸ਼ਵਾਮਿੱਤਰ ਜੀ ਬੋਲੇ ਕਿ ਸ਼੍ਰੀ ਰਾਮ ਨੂੰ ਬੁਲਾਓ ਵੇਖੀਏ ਉਹਨਾਂ ਨੂੰ ਕੀ ਰੋਗ ਹੈ। ਮਹਾਰਾਜੇ ਨੇ ਮੰਤਰੀਆਂ ਵੱਲ ਇਸ਼ਾਰਾ ਕੀਤਾ ਵਜ਼ੀਰ ਨੇ ਜਾਕੇ ਆਖਿਆ ਕੁਮਾਰ ਜੀ ਆਪ ਜੀ ਨੂੰ ਤੁਹਾਡੇ ਪਿਤਾ ਜੀ ਨੇ ਬੁਲਾਇਆ ਹੈ ।ਸ਼੍ਰੀ ਰਾਮ ਜੀ ਕੁਝ ਨਹੀਂ ਬੋਲੇ ।ਦੂਜੀ ਵਾਰ ਮੰਤਰੀ ਨੇ ਫਿਰ ਪਹਿਲੀ ਗੱਲ ਦੁਹਰਾਈ। ਰਾਮ ਬੋਲੇ ਹੇ ਮੂਰਖ! ਕੌਣ ਪਿਤਾ, ਕਿਸਦਾ ਪਿਤਾ, ਮੇਰਾ ਨਾ ਕੋਈ ਪਿਤਾ ਹੈ, ਨਾ ਮਾਤਾ, ਨਾ ਭਰਾ ,ਨਾ ਕੋਈ ਮਿੱਤਰ, ਨਾ ਰਾਜ, ਨਾ ਕਾਜ ,ਸਭ ਮਿੱਥਿਆ ਜੰਜਾਲ ਹੈ। ਵਜ਼ੀਰ ਜੀ ਨੇ ਜਾ ਕੇ ਅਰਜ਼ ਕੀਤੀ ਕਿ ਮਹਾਰਾਜ ਉਹ ਕਿਸੇ ਦੀ ਗੱਲ ਨਹੀਂ ਸੁਣਦੇ ਜੇ ਕੋਈ ਫਲ ਫੁੱਲ ਭੋਜਨ ਵਸਤਰ ਆਦਿ ਲੈ ਕੇ ਜਾਂਦਾ ਹੈ ਤਾਂ ਕਹਿ ਉੱਠਦੇ ਹਨ ਕਿਉਂ ਲੈ ਕੇ ਆਏ ਹੋਂ ਕਿਸਨੇ ਮੰਗਵਾਇਆ ਹੈ। ਲੈ ਜਾਓ ਫਿਰ ਕਦੇ ਨਹੀਂ ਲੈ ਕੇ ਆਉਣਾ। ਜੇ ਮਹਾਰਾਣੀ ਸਾਹਿਬਾਂ ਕੋਈ ਰਤਨ ਜੜਾਊ ਭੇਜਦੀ ਹੈ ਤਾਂ ਇਧਰ ਉਧਰ ਰੱਖ ਦਿੰਦੇ ਹਨ ਜਾਂ ਦੀਨ ਦੁਖੀਆਂ ਨੂੰ ਦਾਨ ਕਰ ਦਿੰਦੇ ਹਨ ਉਹਨਾਂ ਨੂੰ ਕੁਝ ਵੀ ਚੰਗਾ ਨਹੀਂ ਲੱਗਦਾ। ਕਦੇ ਮੌਜ ਵਿੱਚ ਗਾਉਣ ਲੱਗ ਪੈਂਦੇ ਹਨ

ਤਾਂ ਆਖਦੇ ਹਨ ਨਾ ਰਾਜ ਸੱਤ, ਨ ਜਗਤ ਸੱਤ, ਨਾ ਭਾਈ, ਨਾ ਮਿੱਤਰ। ਵਜ਼ੀਰ ਦੀ ਸਾਰੀ ਗੱਲ ਸੁਣ ਕੇ ਵਿਸ਼ਵਾਮਿਤਰ ਜੀ ਨੇ ਆਖਿਆ ਕਿ ਜਾ ਕੇ ਮੇਰਾ ਨਾਮ ਲਵੋ ਜਦੋਂ ਅਹਿਲਕਾਰਾਂ ਨੇ ਉਹਨਾਂ ਦਾ ਨਾਮ ਲਿਆ ਤਾਂ ਸ਼੍ਰੀ ਰਾਮ ਜੀ ਤੁਰੰਤ ਉੱਠ ਕੇ ਆ ਗਏ। ਸਾਰੇ ਰਿਖੀ ਅਤੇ ਮੁਨੀਆਂ ਨੂੰ ਆਪਣੇ ਪਿਤਾ ਸ਼੍ਰੀ ਆਦਿ ਸਭ ਨੂੰ ਨਮਸਕਾਰ ਕੀਤਾ। ਰਿਸ਼ੀ ਰਾਜ ਵਿਸ਼ਵਾਮਿੱਤਰ ਨੇ ਪੁੱਛਿਆ ਕਿ ਕਹੋ ਰਾਮ ਕੀ ਦੁੱਖ ਹੈ ?ਤਾਂ ਸ਼੍ਰੀ ਰਾਮ ਜੀ ਬੋਲੇ ਕਿ ਹੇ ਮੁਨੀ ਰਾਜ ਮਹਾਰਾਜਾ ਦਸ਼ਰਥ ਦੇ ਘਰੇ ਜਨਮ ਲਿਆ ਬਾਲ ਕ੍ਰੀੜਾ ਕੀਤੀ, ਵੇਦ ਪੜ੍ਹੇ ,ਤੀਰਥਾਂ ਉੱਪਰ ਗਿਆ, ਦਾਨ ਪੁੰਨ ਕੀਤੇ ਪਰ ਸਭ ਕੁਝ ਖਾਣ ਪੀਣ ਵੇਖਣ ਭੋਗਣ ਤੋਂ ਬਾਅਦ ਮੈਨੂੰ ਇਹ ਸਭ ਪ੍ਰਪੰਚ ਮਿੱਥਿਆ ਪ੍ਰਤੀਤ ਹੁੰਦਾ ਹੈ ਇਸ ਦੁਨੀਆਂ ਦੇ ਰਗੜੇ ਝਗੜੇ ਵਿੱਚ ਦਿਲ ਨਹੀਂ ਲੱਗਦਾ। ਚਿੱਤ ਉਖੜ ਗਿਆ ਹੈ। ਇਹ ਸੰਸਾਰ ਮਨ ਦੀ ਕਲਪਣਾ ਤੋਂ ਉਪਜਿਆ ਹੈ ਮਨ ਦਾ ਕੋਈ ਆਕਾਰ ਨਹੀਂ ਉਹ ਵੀ ਕਲਪਿਤ ਅਤੇ ਮਿੱਥਿਆ ਹੈ ਤੇ ਮਿਥਿਆ ਹੀ ਜਨਮਦੀ ਹੈ। ਮਨ ਇੰਦਰੀਆਂ ਦਾ ਦਾਸ ਹੈ। ਉਹ ਇੰਦਰੀਆਂ ਦੇ ਵਿਲਾਸ ਵਾਸਤੇ ਸੰਸਾਰਿਕ ਭੋਗਾਂ ਨੂੰ ਸਤ ਸਮਝ ਕੇ ਇਹਨਾਂ ਦੇ ਪਿੱਛੇ ਦੌੜਦਾ ਹੈ। ਉਹ ਇਸ ਗੱਲ ਨੂੰ ਭੁੱਲ ਜਾਂਦਾ ਹੈ ਕਿ ਇਹ ਮ੍ਰਿਗ ਤ੍ਰਿਸ਼ਨਾ ਜਲ ਦੇ ਸਮਾਨ ਅਸੱਤ ਅਤੇ ਭਰਮ ਉਤਪਾਦਕ ਹਨ। ਵਿਸ਼ੇ ਵਾਸਨਾ ਨੂੰ ਹੀ ਭੋਗ ਆਖਿਆ ਜਾਂਦਾ ਹੈ। ਇਹਨਾਂ ਨਾਲ ਪ੍ਰੇਮ ਕਰਨਾ ਹੀ ਬੰਧਨ ਹੈ ਤੇ ਵਾਸਨਾ ਤਿਆਗ ਦੇਣ ਦਾ ਨਾਮ ਹੀ ਮੋਕਸ਼ ਹੈ। ਮਨ ਦੇ ਸੰਕਲਪ ਨਾਲ ਸੰਸਾਰ ਬਣਦਾ ਹੈ। ਚੁਰਾਸੀ ਲੱਖ ਜੋਨੀਆਂ ਦੇ ਚੱਕਰ ਵਿੱਚ ਪੈਣਾ ਹੀ ਸੰਸਾਰ ਹੈ। ਦੁਨੀਆਂਦਾਰੀ ਹੈ। ਜਗਤ ਹੈ। ਸਰੀਰ ਵੀ ਵਾਸਨਾ ਰੂਪ ਹੈ। ਇਸਦੇ ਬਲ ਕਰਕੇ ਹੀ ਇਹ ਖੜ੍ਹਾ ਹੈ। ਪੁੱਤਰ ਭਾਈ ਬੰਧੂ ਇਸਤਰੀ ਸਭ ਵਾਸਨਾ ਰੂਪ ਹਨ। ਪਾਪ ਅਤੇ ਪੁੰਨ ਵੀ ਵਾਸਨਾ ਕਰਕੇ ਹੀ ਹਨ। ਅਸਲ ਵਿੱਚ ਨਾ ਕਿਸੇ ਦਾ ਕੋਈ ਪੁੱਤਰ ਹੈ ਤੇ ਨਾ ਪਿਤਾ ,ਨਾ ਬੰਧੂ ,ਨਾ ਬਾਂਧਵ। ਇੱਛਾਵਾਂ ਦੇ ਨਾਸ਼ ਹੋ ਜਾਣ ਕਾਰਨ ਸਰੀਰ ਡਿੱਗ ਪੈਂਦਾ ਹੈ ਅਰਥਾਤ ਮਰ ਜਾਂਦਾ ਹੈ ਸਾਰੇ ਅਨਰਥਾਂ ਦੀ ਜੜ ਵਾਸਨਾ ਹੈ। ਅਗਿਆਨੀਆਂ ਨੂੰ ਇਸ ਵਿੱਚੋਂ ਰਸ ਆਉਂਦਾ ਹੈ। ਇਸ ਕਰਕੇ ਉਹ ਜਨਮਦੇ ਮਰਦੇ ਹਨ। ਗਿਆਨੀ ਇਸਦੇ ਰਸ ਨੂੰ ਝੂਠਾ ਸਮਝ ਲੈਂਦੇ ਹਨ ਇਸ ਲਈ ਉਹਨਾਂ ਦਾ ਜਨਮ ਨਹੀਂ ਹੁੰਦਾ। ਇੱਛਾਵਾਂ ਦੀ ਜੜ ਦੌਲਤ ਹੈ ,ਧਨ ਹੈ ,ਪਦਾਰਥ ਹਨ। ਉਹ ਵੇਖਣ ਵਿੱਚ ਬੜੇ ਸੁੰਦਰ ਲੱਗਦੇ ਹਨ ਪਰ ਹਨ ਮਹਾਂ ਅਨਰਥਕਾਰੀ ।ਉਹਨਾਂ ਦੇ ਪ੍ਰਾਪਤ ਹੋਣ ਨਾਲ ਦਇਆ, ਧਰਮ ਵੈਰਾਗ ਕੋਮਲਤਾ ਖਿਮਾ ਆਦਿ ਸ਼ੁਭ ਗੁਣ ਵਿਦਾ ਹੋ ਜਾਂਦੇ ਹਨ। ਮਨੁੱਖ ਅੰਨ੍ਹਾ ਹੋ ਜਾਂਦਾ ਹੈ। ਸਭ ਕੁਝ ਪ੍ਰਾਪਤ ਹੋਣ ਤੇ ਵੀ ਉਹ ਧਨ ਦੀ ਲਾਲਸਾ ਕਰਦਾ ਹੈ। ਉਸਨੂੰ ਗਰਬ, ਅਹੰਕਾਰ, ਦੁਰਗੁਣ ਆਦਿਕ ਆਕੇ ਘੇਰ ਲੈਂਦੇ ਹਨ।

ਅਹੰਕਾਰ ਮਹਾਂ ਦੁਸਟ ਅਤੇ ਪਰਮ ਸ਼ੱਤਰੂ ਹੈ ਉਸਦੇ ਉਤਪੰਨ ਹੁੰਦਿਆਂ ਹੀ ਤ੍ਰਿਸ਼ਨਾ ਵਧ ਜਾਂਦੀ ਹੈ ਕਾਮ ਕ੍ਰੋਧ ਲੋਭ ਮੋਹ ਆਦਿ ਆਕੇ ਘੇਰ ਲੈਂਦੇ ਹਨ। ਉਸ ਵੇਲੇ ਜੀਵ ਨੂੰ ਬਹੁਤ ਕਸ਼ਟ ਹੁੰਦਾ ਹੈ ਅਤੇ ਉਹ ਸ਼ੋਕ ਨਾਲ ਵਿਆਕੁਲ ਹੋ ਜਾਂਦਾ ਹੈ। ਅਹੰਕਾਰ ਦੇ ਵੱਸ ਹੋ ਕੇ ਮਨੁੱਖ ਜੋ ਕੁਝ ਦਾਨ ਪੁੰਨ ਤਪ ਤੀਰਥ ਇਤਿਆਦਿਕ ਕਰਦਾ ਹੈ ਉਹ ਸਭ ਬੇਅਰਥ ਹੋ ਜਾਂਦੇ ਹਨ।

ਕਿਉਂਕਿ ਉਸਨੇ ਪਰਮਾਰਥ ਦੀ ਸਿੱਧੀ ਨਹੀਂ ਕੀਤੀ। ਜਿਸ ਪ੍ਰਕਾਰ ਨਰ ਨਾਰੀ ਤੇ ਮੁਰਦਾ ਸਰੀਰ ਨੂੰ ਕਾਂ ਕੁੱਤੇ ਖਾ ਜਾਂਦੇ ਹਨ ਓਸੇ ਪ੍ਰਕਾਰ ਤ੍ਰਿਸ਼ਨਾ ਸਭ ਨੂੰ ਚੱਟ ਕਰ ਜਾਂਦੀ ਹੈ। ਇਸ ਵਾਸਤੇ ਹੇ ਮੁਨੀਰਾਜ! ਬਿਨਾਂ ਆਤਮ ਗਿਆਨ ਦੇ ਸਭ ਕੁਝ ਮ੍ਰਿਤਕ ਤੁੱਲ ਹੈ। ਸਰੀਰ ਮਹਾਂ ਅਪਵਿੱਤਰ ਹੈ ਉਹ ਤਾਂ ਹੱਡੀਆਂ ਦੀਆਂ ਇੱਟਾਂ ਅਤੇ ਖੂਨ,ਪਿਸ਼ਾਬ,ਵਿਸ਼ਟਾ ਆਦਿ ਦੇ ਗਾਰੇ ਨਾਲ ਬਣਿਆ ਹੈ। ਉਸਦੇ ਵਿੱਚ ਅਹੰਕਾਰ ਰੂਪੀ ਚੰਡਾਲ ਤ੍ਰਿਸ਼ਨਾ ਡੈਣ ਅਤੇ ਕਾਮ ਮੋਹ ਆਦਿਕ ਅਨੇਕ ਅਪਵਿਤਰ ਜੀਵ ਰਹਿੰਦੇ ਹਨ।

ਉਹ ਮਾਸ ਅੰਤੜੀਆਂ ਅਤੇ ਗੰਦਗੀ ਆਦਿ ਅਪਵਿੱਤਰ ਚੀਜ਼ਾਂ ਨਾਲ ਭਰਿਆ ਹੋਇਆ ਹੈ। ਉਸਦੀ ਸੰਗਤ ਕਰਕੇ ਮਾਣ ਅਪਮਾਨ, ਬੁਢਾਪਾ ਮੌਤ, ਪਾਖੰਡ ਭਰਮ, ਮੋਹ ਸੋਗ ਆਦਿ ਅਨੇਕ ਵਿਕਾਰ ਉਤਪੰਨ ਹੁੰਦੇ ਹਨ। ਬਾਲਕ, ਜਵਾਨੀ ਅਤੇ ਬੁਢਾਪਾ ਵੀ ਏਸੇ ਦਾ ਹਿੱਸੇ ਹਨ :

ਬਾਲਕ ਅਵਸਥਾ ਜੜਤਾ ਨਾਲ ਭਰੀ ਮਹਾਂ ਦੁਖਦਾਈ ਹੈ। ਇਸ ਉਮਰ ਵਿੱਚ ਜੀਵ ਵਿਵੇਕ ਹੀਣ ਹੋਣ ਕਰਕੇ ਅਨੇਕਾਂ ਕਲੇਸ਼ਾਂ ਵਿੱਚ ਘਿਰ ਜਾਂਦਾ ਹੈ। ਉਹ ਕਦੇ ਰੋਂਦਾ ਹੈ ਤੇ ਕਦੇ ਹੱਸਦਾ ਹੈ, ਕਦੇ ਕਹਿੰਦਾ ਹੈ ਬਰਫ ਦਾ ਟੁਕੜਾ ਭੁੰਨ ਦਿਉ, ਕਦੇ ਕਹਿੰਦਾ ਹੈ ਚੰਦ ਫੜ੍ਹਕੇ ਦਿਉ ਮੈਂ ਖੇਡਣਾ ਹੈ, ਆਪਣੇ ਅਧਿਆਪਕਾਂ ਨੂੰ ਵੇਖ ਕੇ ਤਾਂ ਇਉਂ ਡਰਦਾ ਹੈ ਜਿਵੇਂ ਗਰੁੜ ਨੂੰ ਵੇਖਕੇ ਸੱਪ ਭੱਜ ਜਾਂਦੇ ਹਨ। ਜਵਾਨੀ ਭਿਆਨਕ ਦੁਸ਼ਮਣ ਹੈ। ਇਸ ਅਵਸਥਾ ਵਿੱਚ ਇਸਨੂੰ ਕਾਮ ਰੂਪੀ ਚੰਡਾਲ ਆ ਘੇਰਦਾ ਹੈ।

ਇਸ ਉਮਰ ਵਿੱਚ ਕਾਮ ਨੂੰ ਸ਼ਾਂਤ ਕਰਨ ਵਾਸਤੇ ਔਰਤ ਦੀ ਇੱਛਾ ਹੁੰਦੀ ਹੈ ਜੋ ਵੇਖਣ ਵਿੱਚ ਬਹੁਤ ਸੁੰਦਰ ਲੱਗਦੀ ਹੈ ਪਰ ਅਸਲ ਵਿੱਚ ਹੱਡੀਆਂ, ਮਾਸ, ਖੂਨ, ਮਲਮੂਤਰ ਤੇ ਵਿਸ਼ਟਾ ਦਾ ਪਿੰਜਰਾ ਹੀ ਹੈ। ਜਿਵੇਂ ਨਿਉਲਾ ਸੱਪ ਨੂੰ ਖੁੱਡ ਵਿੱਚੋਂ ਕੱਢ ਕੇ ਮਾਰ ਦਿੰਦਾ ਹੈ ਏਂਵੇਂ ਔਰਤ ਕਾਮੀ ਮਨੁੱਖ ਦਾ ਵਿਨਾਸ਼ ਕਰ ਦਿੰਦੀ ਹੈ। ਏਥੇ ਇੱਕ ਰੀਤੀ ਕਾਲ ਦੇ ਮਹਾਂਕਵੀ ਬਿਹਾਰੀ ਜੀ ਬੜਾ ਖ਼ੂਬਸੂਰਤ ਲਿਖਦੇ ਹਨ :

*ਨਹੀਂ ਪਰਾਗ ਨਹੀਂ ਮਧੁਰ ਮਧੁ ਨਹੀਂ ਵਿਕਾਸ ਇਹਿ ਕਾਲ,*

*ਅਲੀ ਕਲੀ ਹੀ ਸੋਂ ਫੰਧਿਓ ਆਗੈ ਕਵਨ ਹਵਾਲ॥ "(ਬਿ.ਸ.ਸ.੧੦੨)*

ਇਹ ਗੱਲ ਬਿਹਾਰੀ ਜੀ ਉਸ ਪਹਿਲੀ ਵਾਰ ਇਸ ਕਾਮ ਦੇ ਖੂਹ ਵਿੱਚ ਗਿਰਨ ਵਾਲੇ ਕਾਮ ਆਤੁਰ ਮਨੁੱਖ ਲਈ ਕਹਿੰਦੇ ਹਨ ਜਿਹੜਾ ਆਪਣੀ ਕੱਚੀ ਅਵਸਥਾ ਵਿੱਚ ਕਿਸੇ ਕੱਚੀ ਉਮਰ ਦੀ ਨਾਇਕਾ ਪ੍ਰਤੀ ਆਸਕਤ ਹੋ ਜਾਂਦਾ ਹੈ ਕਿ ਨਾ ਇਹਨਾਂ ਫੁੱਲਾਂ ਉੱਪਰ ਅਜੇ ਬੂਰ ਆਇਆ ਹੈ, ਨਾ ਹੀ ਮਿੱਠਾ ਮਧੂ ਭਾਵ ਪੁਸ਼ਪ ਰਸ ਉਪਜਿਆ ਹੈ ਅਤੇ ਨਾ ਹੀ ਇਹ ਕਲੀ ਖਿੜੀ ਹੈ ਪਰ ਭੰਵਰਾ ਹੁਣ ਤੋਂ ਹੀ ਇਸ ਵਿੱਚ ਆਸਕਤ ਜਾਂ ਲਿਵਲੀਨ ਹੋ ਗਿਆ ਤਾਂ ਅੱਗੇ ਜਾ ਕੇ ਇਸਦੀ ਕੀ ਹਾਲਤ ਹੋਵੇਗੀ ?ਭਾਵ ਪਹਿਲੀ ਵਾਰੀ ਜਾਲ ਵਿੱਚ ਫਸਣ ਵਾਲੇ ਮੂਰਖ ਨਵਯੁਵਕ ਮਨੁੱਖ ਨੂੰ ਕਵੀ ਚਿਤਾਵਨੀ ਦੇ ਰਿਹਾ ਹੈ।

ਜੇ ਔਰਤ ਮਨੁੱਖ ਲਈ ਵਿਹੁ ਦੀ ਵੇਲ ਹੈ ਤਾਂ ਮਨੁੱਖ ਵੀ ਔਰਤ ਲਈ ਅੰਮ੍ਰਿਤ ਦਾ ਘੜਾ ਨਹੀਂ। ਤੀਜੀ ਹੈ ਬੁਢਾਪਾ ਅਵਸਥਾ ਜੋ ਕਿ ਮਹਾਨ ਦੁੱਖਾਂ ਦਾ ਘਰ ਹੈ। ਇਸ ਵੇਲੇ ਸਰੀਰ ਦੁਰਬਲ ਹੋ ਜਾਂਦਾ ਹੈ, ਇੰਦਰੀਆਂ ਸ਼ਕਤੀ ਹੀਣ ਹੋ ਜਾਂਦੀਆਂ ਹਨ। ਕਮਰ ਟੁੱਟ ਜਾਂਦੀ ਹੈ ,ਕੁੱਬ ਨਿੱਕਲ ਆਉਂਦਾ ਹੈ ਔਰਤਾਂ ਅਤੇ ਬੱਚੇ ਉਸਨੂੰ ਵੇਖਕੇ ਹੱਸਦੇ ਹਨ। ਏਥੋਂ ਤੱਕ ਕਿ ਉਹ ਬੁੱਢੇ ਬੈਲ ਦੇ ਸਮਾਨ ਉਸਨੂੰ ਤਿਆਗ ਜਾਂਦੇ ਹਨ। ਮੌਤ ਹਰ ਵੇਲੇ ਸਾਹਮਣੇ ਖੜ੍ਹੀ ਦਿਸਦੀ ਹੈ।

ਕਾਲ ਮਹਾਂਬਲੀ ਮਹਾਂਕਰੂਰ ਅਤੇ ਮਹਾਂ ਪਰਾਕ੍ਰਮੀ ਹੈ। ਇਹ ਜੋ ਕੁਝ ਵੀ ਦਿਖਾਈ ਦੇ ਰਿਹਾ ਹੈ ਸਭ ਉਸਦਾ ਭੋਜਨ ਹੈ।

*"यस्य ब्रह्म च क्षत्रं च उभे भवत: ओदन:।*

*मृत्यु : यस्योपसेचनं क: इत्थावेद यत्र स:। ।(कठो.2 24)"*

ਹੇ ਮੁਨੀਸ਼ਵਰ ਇਹ ਸਭ ਕੁਝ ਅਨਿੱਤ ਹੈ। ਪੁੱਤਰ, ਕਲੱਤਰ, ਮਿੱਤਰ ਚਰਿੱਤਰ, ਧਰਾ ਧਾਮ ਸਭ ਝੂਠੇ ਹਨ। ਇਹ ਸਰੀਰ ਦੇ ਰਹਿੰਦਿਆਂ ਹੀ ਭਾਸਦੇ ਹਨ। ਉਸ ਦੇ ਗਿਰ ਜਾਣ ਉਪਰੰਤ ਪਤਾ ਨਹੀਂ ਕਿੱਧਰ ਉੱਡ ਜਾਂਦੇ ਹਨ। ਇਹਨਾਂ ਜਗਤ ਦੇ ਪਦਾਰਥਾਂ ਦੇ ਸੰਸਰਗ ਨਾਲ ਬੁੱਧੀ ਮਲੀਨ ਹੋ ਜਾਂਦੀ ਹੈ। ਇਸ ਮਲੀਨਤਾ ਨੂੰ ਦੂਰ ਕਰਨ ਵਾਸਤੇ ਆਤਮ ਗਿਆਨ ਰੂਪੀ ਚੰਦਰਮਾ ਦੇ ਉਦੈ ਦੀ ਲੋੜ ਹੈ। ਜਿਸਦਾ ਅੰਤ੍ਰਾਕਰਣ ਸ਼ੁੱਧ ਹੋ ਜਾਂਦਾ ਹੈ ਉਸ ਉੱਪਰ ਸੰਸਾਰੀ ਵਾਸਨਾ ਆਪਣਾ ਪ੍ਰਭਾਵ ਨਹੀਂ ਪਾਉਂਦੀਆਂ। ਇਸ ਕਰਕੇ ਮੈਂ ਇਹ ਰਾਜ ਪਾਟ ਕੁਟੰਬ ਆਦਿ ਸਭ ਕੁਝ ਤਿਆਗ ਦਿੱਤਾ ਹੈ। ਮੈਂ ਹਉਮੈ ਰਹਿਤ ਹੋਕੇ ਇਸ ਭਵਸਾਗਰ ਨੂੰ ਤਰਨ ਦਾ ਵਿਚਾਰ ਕਰਦਾ ਹਾਂ। ਸ਼੍ਰੀ ਰਾਮ ਚੰਦਰ ਜੀ ਦੇ ਉੱਪਰ ਲਿਖੇ ਉਤਮ ਬਚਨਾਂ ਨੂੰ ਸੁਣਕੇ ਸਾਰੀ ਸਭਾ ਵੈਰਾਗਵਾਨ ਹੋ ਗਈ। ਆਖਿਰ ਵਿਸ਼ਵਾਮਿਤਰ ਜੀ ਬੋਲੇ ਕਿ ਹੇ ਸ਼੍ਰੀ ਰਾਮ ਚੰਦਰ ਜੀ ਤੁਸੀਂ ਸਭ ਕੁਝ ਹੀ ਜਾਣ ਲਿਆ ਹੈ ।ਬੱਸ

ਤੁਸੀਂ ਆਪਣੇ ਵਿਚਾਰਾਂ ਨਾਲ ਏਨੀ ਗੱਲ ਹੋਰ ਜੋੜ ਲਵੋ ਕਿ ਈਸ਼ਵਰ ਆਤਮਾ ਅਤੇ ਪਰਮਦੇਵ ਹੈ। ਵਿਵੇਕ ਉਸਦਾ ਦੂਤ ਹੈ। ਵੇਦਾਂ ਦਾ ਅਧਿਐਨ ਓਮਕਾਰ ਦਾ ਜਾਪ ਅਤੇ ਚਿੱਤ ਦੀ ਇਕਾਗਰਤਾ ਨਾਲ ਵਿਵੇਕ ਦਾ ਉਦੈ ਹੋ ਜਾਂਦਾ ਹੈ। ਉਹ ਚਿੱਤ ਰੂਪੀ ਸ਼ੱਤਰੂ ਨੂੰ ਮਾਰ ਕੇ ਜੀਵ ਨੂੰ ਪਰਮ ਪਦ ਦਾ ਅਧਿਕਾਰੀ ਬਣਾ ਦਿੰਦਾ ਹੈ। ਕਾਮਨਾ ਰਹਿਤ ਸ਼ੁਭ ਕਰਮ ਕਰਕੇ ਹੀ ਅੰਤ੍ਰਾਕਰਣ ਦੀ ਸ਼ੁੱਧੀ ਹੁੰਦੀ ਹੈ ਕੇਵਲ ਤਪ ਦਾਨ ਤੀਰਥ ਸੇਵਨ ਆਦਿਕ ਨਾਲ ਪਰਮ ਪਦ ਦੀ ਪ੍ਰਾਪਤੀ ਨਹੀਂ ਹੁੰਦੀ। ਤੁਸੀਂ ਇਸ ਪਰਮ ਤੱਤਵ ਨੂੰ ਸਮਝ ਲਿਆ ਹੈ। ਇਹ ਸਾਰੇ ਸ਼ਾਸਤਰਾਂ ਦਾ ਸਾਰ ਹੈ। ਹੁਣ ਤੁਸੀਂ ਫਲ ਦੀ ਇੱਛਾ ਤਿਆਗ ਕੇ ਕਰਮ ਯੋਗੀ ਬਣੋ। ਏਸੇ ਦਾ ਨਾਮ ਹੀ ਮਹਾਂ ਤਿਆਗ ਹੈ। ਅਤੇ ਏਹੋ ਸੁਜਾਨ ਪੁਰਖਾਂ ਦਾ ਰਾਹ ਹੈ।

*"ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ॥*
*ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ॥ (ਪੰਨਾ ੨੧੮)"*

ਇਸਦਾ ਭਾਵ ਹੈ ਕਿ ਇੱਕ ਪੂਰਨ ਮਹਾਤਮਾ ਦੇ ਲੜ ਲੱਗ ਕੇ ਅਤੇ ਪਾਰਬ੍ਰਹਮ ਦੀ ਆਰਾਧਨਾ ਕਰਕੇ ਮਨੁੱਖ ਆਪਣੀ ਸਾਰੀ ਕੁਲ ਜਾਂ ਪਰਿਵਾਰ ਸਹਿਤ ਇਸ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ ਅਤੇ ਇਸ ਬ੍ਰਹਮ ਅੰਚਲਾ ਨੂੰ ਫੜ੍ਹਨਾ ਜਾਂ ਇਸਦੇ ਲੜ ਲੱਗਣਾ ਓਦੋਂ ਸ਼ੋਭਦਾ ਹੈ ਜਦੋਂ ਵਿਅਕਤੀ ਸੰਸਾਰ ਦੀ ਉਸਤਤਿ ਅਤੇ ਨਿੰਦਿਆ, ਵਿਚਾਰ ਤੇ ਪ੍ਰਚਾਰ, ਮਾਨ ਅਪਮਾਨ, ਮੇਰ ਤੇਰ ਛੱਡ ਦਿੰਦਾ ਹੈ ਅਤੇ ਇੱਕ ਉਸ ਅਕਾਲ ਪੁਰਖ ਤੋਂ ਬਿਨਾਂ ਹੋਰ ਸਾਕ ਸੰਬੰਧੀ ਰਿਸ਼ਤੇ ਨਾਤੇ ਝੂਠੇ ਕੂੜੇ ਤੇ ਮਿੱਥਿਆ ਸਮਝ ਲੈਂਦਾ ਹੈ। ਉਸ ਵਕਤ ਕਿਸੇ ਪੂਰਨ ਪੁਰਖ ਦਾ ਫੜ੍ਹਿਆ ਹੋਇਆ ਲੜ ਮਨੁੱਖ ਨੂੰ ਅਵੱਸ਼ ਸੰਸਾਰ ਸਾਗਰ ਤੋਂ ਪਾਰ ਲਗਾ ਦਿੰਦਾ ਹੈ।ਓਹੀ ਆਖਰ ਸੱਚਾ ਸਾਧੂ ਜਾਂ ਸੁਜਾਨ ਪੁਰਖ ਹੋ ਨਿੱਬੜਦਾ ਹੈ।

ਇਸ ਪ੍ਰਕਾਰ ਏਥੇ ਪਰਮ ਸਤਿਕਾਰ ਯੋਗ ਬਾਬਾ ਸ੍ਰੀ ਚੰਦ ਜੀ ਮਹਾਰਾਜ ਦੀ ਅੱਠਵੀਂ ਮਾਤਰਾ ਸਮਾਪਤ ਹੋ ਜਾਂਦੀ ਹੈ।

*"ਬਹੁਰੰਗੀ ਮੋਰਛੜ ਨਿਰਲੇਪ ਵਿਸ਼ਟੀ।*
*ਨਿਰਭਉ ਜੰਗਡੋਰਾ ਨਾ ਕੋ ਦ੍ਰਿਸ਼ਟੀ॥"*

ਪੁਰਾਤਨ ਤੇ ਵਰਤਮਾਨ ਸਮਿਆਂ ਵਿੱਚ ਕਈ ਇੱਕ ਨਾਂਗੇ ਨਿਰਵਾਣ ਕੰਨਪਾਟੇ ਜੋਗੀ ਅਥਵਾ ਭੈਰਵ ਪੰਥੀ ਸਾਧੂ ਆਪਣੇ ਪਾਸ ਮੋਰ ਪੰਖ ਦਾ ਇੱਕ ਚੌਰ ਰੱਖਿਆਕਰਦੇ ਸਨ ਜਿਸ ਨਾਲ ਉਹ ਝਾੜਾ ਫੂਕਾ ਜਾਂ ਹੱਥ ਹਥੌਲਾ ਕਰਕੇ ਲੋਕਾਂ ਦੇ ਦੁੱਖ ਦੂਰ ਕਰਨ ਦੇ ਬਹਾਨੇ ਆਪਣਾ ਤੋਰੀ ਫੁਲਕਾ ਤੋਰਦੇ ਸੀ। ਕੁਝ ਲੋਕ ਸਜਾਵਟ ਵਜੋਂ ਰੱਖਦੇ ਸਨ। ਪਰ ਭਗਵਾਨ ਸ਼੍ਰੀ ਚੰਦਰ ਜੀ ਆਖਦੇ ਹਨ ਕਿ ਜਿਹੜੀ ਵਿਸ਼ਵ ਦੀ ਅਨੇਕਤਾ ਵਿੱਚ ਏਕਤਾ ਦੀ ਝਾਂਕੀ ਹੈ ਜਾਂ ਕਣ ਕਣ ਵਿੱਚ ਉਸਦੇ ਦਰਸ਼ਨ ਹਨ ਓਹੀ ਸਾਡੇ ਲਈ ਮੋਰ ਛੜ ਹੈ। ਉਂਝ ਵੀ ਇਤਿਹਾਸ ਦੇ ਪੰਨਿਆਂ ਤੋਂ ਸਾਬਤ ਹੁੰਦਾ ਹੈ ਕਿ ਬਾਬਾ ਜੀ ਆਪਣੇ ਆਪ ਵਿੱਚ ਖ਼ੂਬਸੂਰਤੀ ਦਾ ਮੁਜੱਸਮਾ ਸਨ। ਉਹਨਾਂ ਦੀ ਸੁੰਦਰਤਾ ਦੇ ਬਰਾਬਰ ਸਾਰੇ ਸੰਸਾਰ ਦੀ ਸੁਹਜ ਸਜਾਵਟ ਫਿੱਕੀ ਲੱਗਦੀ ਸੀ। ਚੌੜਾ ਮੱਥਾ ਕਮਲ ਸਮਾਨ ਵਿਸ਼ਾਲ ਨੇਤਰ ਮਨ ਮੁਗਧ ਕਰਨ ਵਾਲਾ ਤਿੱਖਾ ਮਨੋਹਰ ਨੱਕ, ਗੋਲ ਅਤੇ ਸੁੰਦਰਤਾ ਦੀ ਖਾਨ ਚਿਹਰਾ ਲਾਲ ਗੁਲਾਬੀ ਹੋਂਠ ਮਣਾਂ ਮੂੰਹੀ ਤਾਰੇ ਸਿਤਾਰੇ ਤੇ ਅਨਾਰਦਾਨਿਆਂ ਨੂੰ ਫਿੱਕੇ ਪਾਉਂਦਿਆਂ ਦੁੱਧ ਚਿੱਟੇ ਦੰਦਾਂ ਦੀ ਖਿੱਚ ਭਰਪੂਰ ਪੰਗਤੀ ਸਿੰਘ ਸਮਾਨ ਕੰਧੇ ਚਿੱਤਰੇ ਤੁੱਲ ਹੁਸ਼ਿਆਰੀ ਭੀਸ਼ਮ ਪਿਤਾਮਾ ਭਗਵਾਨ ਪਰਸ਼ੂਰਾਮ ਵਰਗਾ ਅਖੰਡ ਬ੍ਰਹਮਚਰਯ ਸੰਪੰਨ ਦਿੱਬ ਸਰੀਰ ਉਹ ਸਾਖਿਆਤ ਭਗਵਾਨ ਸ਼ਿਵਜੀ ਦੇ ਸਰੂਪ ਸਨ। ਉਹਨਾਂ ਨੂੰ ਕਿਸੇ ਹੋਰ ਖ਼ੂਬਸੂਰਤੀ ਦੀ ਕੀ ਲੋੜ ਸੀ। ਰੋਗਾਂ ਦਾ ਨਿਵਾਰਨ ਉਹਨਾਂ ਦੇ ਦਰਸ਼ਨਾਂ ਨਾਲ ਹੀ ਸੋ ਜਾਂਦਾ ਸੀ ਅਤੇ ਆਪਣੀ ਕਰੁਣਾਮਈ ਦਿੱਬ ਦ੍ਰਿਸ਼ਟੀ ਨਾਲ ਉਹ ਜੀਵ ਦੇ ਜਨਮਾਂ ਜਨਮਾਂ ਦੇ ਰੋਗਾਂ ਦਾ ਨਾਸ਼ ਕਰ ਦਿੰਦੇ ਸਨ ਹਿਰਦੇ ਗੰਢ ਨੂੰ ਖੋਲ੍ਹ ਕੇ ਕਰਮਾਂ ਦੀ ਗਤੀ ਨੂੰ ਰੋਕ ਕੇ ਜੀਵ ਦਾ ਪਰਮ ਸ਼ਿਵ ਨਾਲ ਗਠ ਬੰਧਨ ਕਰਨਾ ਉਹਨਾਂ ਲਈ ਸਾਧਾਰਨ ਗੱਲ ਸੀ ਦੂਜੇ ਪਾਸੇ ਵਿਸ਼ਵ ਦੀਆਂ ਅਨੰਤ ਸ਼ਕਤੀਆਂ ਵੀ ਉਹਨਾਂ ਲਈ ਮੋਰ ਛੜ ਦਾ ਕੰਮ ਦਿੰਦੀਆਂ ਸਨ ਇਸਦੇ ਨਾਲ ਨਾਲ ਪੁਰਾਤਨ ਰਿਸ਼ੀ ਮੁਨੀ ਯੋਗੀਰਾਜ ਅਨੇਕ ਵਿੱਦਿਆਵਾਂ ਦੇ ਦਿੱਬ ਸੰਗਮ

ਹੁੰਦੇ ਸਨ। ਫਿਰ ਭਗਵਾਨ ਸ੍ਰੀ ਚੰਦਰ ਬਾਰੇ ਤਾਂ ਇਹ ਸਪੱਸ਼ਟ ਹੀ ਹੈ ਕਿ ਆਪ ਨੂੰ ਸਾਰੀਆਂ ਸ਼ਰੁਤੀਆਂ ਸਿਮ੍ਰਤੀਆਂ ਕੰਠਸਥ ਸਨ।

ਜਦੋਂ ਮਹਿਮੂਦ ਗਜ਼ਨਵੀ ਨੇ ਹਿੰਦੋਸਤਾਨ ਤੇ ਇਥੋਂ ਦੇ ਧਨ ਦੌਲਤ ਨੂੰ ਹੜੱਪਣ ਵਾਸਤੇ ਆਪਣਾ ਕੂਟਨੀਤਕ ਦੁਸਟ ਚੱਕਰ ਅਰੰਭਿਆ ਤਾਂ ਉਸਨੇ ਅਨੰਤ ਅਨੰਤ ਮੰਦਰਾਂ ਨੂੰ ਲੁੱਟਣ ਦਾ ਵੱਡੇ ਵੱਡੇ ਡੇਰੇ ਮੱਠਾਂ ਅਤੇ ਆਸ਼ਰਮਾਂ ਨੂੰ ਉਜਾੜਨ ਦਾ ਕੁਕਰਮ ਕੀਤਾ ਪਰ ਜਿਹੜੀ ਉਸਨੇ ਸਭ ਤੋਂ ਵੱਧ ਘ੍ਰਿਣਾ ਯੋਗ ਕਾਰਵਾਈ ਕੀਤੀ ਉਹ ਸੀ ਬਿਹਾਰ ਦੇ ਨਾਲੰਦਾ ਵਿਸ਼ਵ ਵਿਦਿਆਲੇ ਦੀ ਲਾਇਬ੍ਰੇਰੀ ਨੂੰ ਅੱਗ ਲਗਾਉਣੀ ਉਸ ਵੇਲੇ ਦੇ ਦੇਸ਼ ਭਰ ਦੇ ਵਿਦਵਾਨਾਂ ਨੇ ਇੱਕ ਉਤਰਾਖੰਡ ਦੇ ਵਿੱਚ ਤਪੱਸਿਆ ਕਰ ਰਹੇ ਵਿਦਵਾਨ ਮਹਾਤਮਾ ਸਕੰਦ ਸਵਾਮੀ ਨੂੰ ਬੇਨਤੀ ਕੀਤੀ ਸੀ ਕਿ ਹੇ ਸੰਤ ਸ਼ਿਰੋਮਣੀ ਮੁਨੀ ਰਾਜ ! ਦੁਸਟ ਗਜ਼ਨਵੀ ਨੇ ਭਾਰਤ ਦੇ ਸਾਰੇ ਪੁਰਾਤਨ ਸਾਹਿਤ ਨੂੰ ਅਗਨ ਭੇਟ ਕਰ ਦਿੱਤਾ ਹੈ ਤਾਂ ਉਸ ਵਿਸ਼ਵ ਬਿਭੂਤੀ ਮਹਾਤਮਾ ਨੇ ਆਖਿਆ ਕਿ ਮੈਨੂੰ ਓਥੇ ਪਏ ਸਾਰੇ ਧਾਰਮਿਕ ਸਾਹਿਤ ਦਾ ਮੋਟਾ ਮੋਟਾ ਵੇਰਵਾ ਦੇਵੋ।ਜਦੋਂ ਉਹਨਾਂ ਵਿਦਵਾਨ ਬ੍ਰਾਹਮਣਾਂ ਨੇ ਉਥੇ ਸੜਨ ਵਾਲੇ ਸਾਹਿਤ ਦਾ ਵੇਰਵਾ ਦਿੱਤਾ ਤਾਂ ਸੁਆਮੀ ਜੀ ਬੋਲੇ ਕਿ ਜੋ ਜੋ ਕੁਛ ਤੁਸੀਂ ਦੱਸਿਆ ਹੈ ਇਸਤੋਂ ਬਿਨਾਂ ਸਵਾ ਲੱਖ ਮੈਨੂੰ ਹੋਰ ਯਾਦ ਹੈ ਅਤੇ ਮੈਥੋਂ ਬਿਨਾਂ ਹੋਰ ਵੀ ਯੋਗੀ ਰਾਜ ਹਨ ਜਿੰਨ੍ਹਾਂ ਨੂੰ ਇਹ ਗ੍ਰੰਥ ਕੰਠਸਥ ਹਨ। ਸਵਾਮੀ ਜੀ ਨੇ ਉਸ ਵੇਲੇ ਇੱਕ ਹੋਰ ਭਵਿੱਖ ਵਾਕ ਵੀ ਕੀਤਾ ਕਿ ਆਉਣ ਵਾਲਿਆਂ ਸਮਿਆਂ ਵਿੱਚ ਇਸ ਸੰਪੂਰਨ ਭਾਰਤ ਵਰਸ਼ ਦਾ ਕਲਿਆਣ ਕਰਨ ਵਾਸਤੇ ਅਤੇ ਇਸ ਪਵਿੱਤਰ ਧਰਾਧਾਮ ਨੂੰ ਅਲੰਕ੍ਰਿਤ ਕਰਨ ਵਾਸਤੇ ਇੱਕ ਅਜਿਹੇ ਹੀ ਹੋਰ ਮਹਾਂਪੁਰਖ ਹੋਣਗੇ ਜਿਹੜੇ ਪ੍ਰਤੱਖ ਭਗਵਾਨ ਸ਼ਿਵਜੀ ਦਾ ਅਵਤਾਰ ਅਤੇ ਮਹਾਨ ਯੋਗੀਰਾਜ ਹੋਣਗੇ। ਉਹਨਾਂ ਦਾ ਪਵਿੱਤਰ ਨਾਮ ਹੋਵੇਗਾ ਭਗਵਾਨ ਸ੍ਰੀ ਚੰਦਰ। ਜਿਹੜੇ ਇਸ ਸਮੂਹ ਬ੍ਰਹਮ ਗਿਆਨ ਦੇ ਦਿੱਬ ਫੁੱਲਾਂ ਨੂੰ ਬਹੁਰੰਗੀ ਮੋਰਛੜ ਆਖਣਗੇ ਅਤੇ ਹੱਥ ਉੱਪਰ ਰੱਖੇ ਔਲੇ ਦੇ ਸਮਾਨ ਉਹਨਾਂ ਨੂੰ ਇਹਨਾਂ ਸਾਰੇ ਗ੍ਰੰਥਾਂ ਦਾ ਗਿਆਨ ਹੋਵੇਗਾ।

ਮੇਰਾ ਖਿਆਲ ਹੈ ਕਿ ਪਾਠਕ ਅਸਚਰਜ ਸ੍ਰੀ ਚੰਦਰ ਜੀ ਮਹਾਰਾਜ ਦੇ ਬਹੁਰੰਗੀ ਮੋਰਛੜ ਦਾ ਅਰਥ ਚੰਗੀ ਤਰ੍ਹਾਂ ਸਮਝ ਗਏ ਹੋਣਗੇ। ਜੇ ਕਦੇ ਕਿਸੇ ਨੂੰ ਸਮਾਂ ਮਿਲੇ ਤਾਂ ਮਹਾਂਰਿਸ਼ੀ ਬਾਲਮੀਕ ਦੀ ਰਾਮਾਇਣ ਅਤੇ ਮਹਾਂਮੁਨੀ ਵੇਦਵਿਆਸ ਦਾ ਮਹਾਂਭਾਰਤ ਪੜ੍ਹਕੇ ਵੇਖੋ। ਉਹਨਾਂ ਦੇ ਮੋਰ ਛੜਾਂ ਵਿੱਚ ਕਿੰਨੇ ਪ੍ਰਕਾਰ ਦੇ ਪੰਖ ਗੁੰਦੇ ਹੋਏ ਹਨ। ਭਾਵ ਉਹਨਾਂ ਨੂੰ ਕਿੰਨੇ ਪ੍ਰਕਾਰ ਦੀਆਂ ਵਿੱਦਿਆਵਾਂ ਦਾ ਗਿਆਨ ਸੀ। ਏਵੇਂ ਤੁਲਸੀ ਰਾਮਾਇਣ, ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਦਾ ਗੁਰਪ੍ਰਤਾਪ ਸੂਰਜ ਪ੍ਰਸਿੱਧ ਨਾਮ ਸੂਰਜ ਪ੍ਰਕਾਸ਼ ਪੜ੍ਹਿਆਂ ਪਤਾ ਲੱਗਦਾ ਹੈ ਕਿ

ਸਾਡੇ ਵੱਡੇ ਕਿੰਨੇ ਪ੍ਰਕਾਰ ਦੇ ਗਿਆਨ ਜਾਂ ਜਾਣਕਾਰੀਆਂ ਦੇ ਗਿਆਤਾ ਸਨ। ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਾਂ ਅਸੀਂ ਗਿਆਨ ਦੇ ਸਾਗਰ ਦਾ ਵੀ ਮਹਾਂਸਾਗਰ ਆਖ ਸਕਦੇ ਹਾਂ। ਏਹੋ ਗੱਲ ਸ਼੍ਰੀ ਦਸਮ ਗ੍ਰੰਥ ਸਾਹਿਬ ਉੱਪਰ ਢੁੱਕਦੀ ਹੈ ਉਸ ਵਿੱਚ ਜਿੰਨੀਆਂ ਕਿਸਮਾਂ ਦੀਆਂ ਜਾਣਕਾਰੀਆਂ ਹਨ ਉਹਨਾਂ ਨੂੰ ਕੋਈ ਮਹਾਂਮੇਧਾ ਪ੍ਰਾਪਤ ਮਹਾਂਪੁਰਖ ਹੀ ਸਮਝ ਸਕਦਾ ਹੈ ।ਜਾਪ ਸਾਹਿਬ ਤੇ ਅਕਾਲ ਉਸਤਤਿ ਵਿੱਚ ਵਿਲੱਖਣ ਕਿਸਮ ਦੀ ਕੀਤੀ ਈਸ਼ਵਰ ਪ੍ਰਸ਼ੰਸਾ, ਬਚਿੱਤਰ ਨਾਟਕ ਦੀ ਬਚਿੱਤਰਤਾ, ਚੰਡੀ ਚਰਿੱਤਰ ਦੀ ਮਹਾਨ ਚੰਡ ਪ੍ਰਚੰਡ ਸ਼ਕਤੀ ਦੀ ਦੁਸ਼ਟਾਂ ਦੈਂਤਾਂ ਦੇ ਘੁਮੰਡ ਦਾ ਖੰਡਨ ਕਰਨ ਵਾਲੀ ਉਦੰਡ ਖੰਡਨ ਖੰਡਤਾ, ਵਿਸ਼ਨੂੰ ,ਬ੍ਰਹਮਾ ਅਤੇ ਸ਼ਿਵਜੀ ਦੇ ਅਵਤਾਰਾਂ ਦੇ ਇਤਿਹਾਸਾਂ ਦਾ ਇੱਕ ਨਵੀਨ ਵਿਧੀ ਨਾਲ ਚਿੱਤਰਨ। ਸ਼ਸਤਰ ਨਾਮ ਮਾਲਾ ਮਹਾਂਪੁਰਾਣ ਵਿੱਚ ਸ਼ਸਤਰਾਂ ਦੇ ਨਾਮਾਂ ਦੀ ਸਾਂਕੇਤਿਕ ਭਾਸ਼ਾ ਤੇ ਤ੍ਰਿਯਾ ਚਰਿੱਤਰਾਂ ਵਿੱਚ ਇੱਕੋ ਸਮੇਂ ਤੇ ਇੱਕ ਵਿਸ਼ਾਲ ਕਹਾਣੀ ਸੰਗ੍ਰਹਿ ਜਿਸ ਵਿੱਚ ਮੁਗਲ ,ਰਾਜਪੂਤਾਨਾ, ਸਾਮੀ, ਇਸਲਾਮੀ ਅਤੇ ਪੌਰਾਣਿਕ ਕਹਾਣੀਆਂ ਦਾ ਵਰਨਣ ਪੜ੍ਹਿਆਂ ਸੁਣਿਆਂ ਹੀ ਬਣਦਾ ਹੈ। ਜਿੱਥੋਂ ਕਲਗੀਧਰ ਦੇ ਅਨੰਤ ਪੱਖੀ ਗਿਆਨ ਦੇ ਦਰਸ਼ਨ ਹੁੰਦੇ ਹਨ। ਇਸਤਰੀ ਦੇ ਛਲ ਫਰੇਬ ਪਾਖੰਡ ਦੰਭ ਪੂਰਨ ਚਰਿੱਤਰ ਕਪਟੀ ਕਾਮੀ ਕੁਚੀਲ ਕਠੋਰ ਕ੍ਰਿਤਘਣ ਮਰਦਾਂ ਦੇ ਹਰਾਮੀਪੁਣੇ ਵਾਲੇ ਚਾਲ ਚਲਣ ਕੂਟਨੀਤੀਆਂ ਸਭ ਕੁਝ ਹੈਰਾਨ ਕਰ ਦੇਣ ਵਾਲਾ ਚਮਤਕਾਰ ਏਸੇ ਲਈ ਤਾਂ ਆਪਣੇ ਰੱਬੀ ਅਨੁਭਵ ਨੂੰ ਪ੍ਰਮਾਣਿਤ ਕਰਦਿਆਂ ਪੰਜਵੇਂ ਗੁਰੂ ਨਾਨਕ ਲਿਖਦੇ ਹਨ।

*"ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ (ਪੰਨਾ ੨੬੫)"*

*ਵੇਦਵਿਆਸ ਜੀ ਵਾਲੀ ਜਾਂ ਉਹਨਾਂ ਦੇ ਵਿਸ਼ਾਲ ਅਨੁਭਵ ਬਾਰੇ ਦੇਖੋ। ਕਿਤਨੇ ਸਤਿਕਾਰਮਈ ਸ਼ਬਦ ਹਨ :*

*"ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ॥*
*ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥*
*(ਪੰਨਾ ੧੧੦੬)"*

ਗੁਰੂ ਘਰ ਦੇ ਵੇਦਵਿਆਸ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿੱਤ ਸਵੈਯੇ ਪੜ੍ਹਕੇ ਵੀ ਪਤਾ ਚੱਲਦਾ ਹੈ ਕਿ ਆਪ ਇੱਕ ਅਖੰਡ ਬ੍ਰਹਮਚਾਰੀ ਪੂਰਨ ਸਾਧੂ ਮਹਾਨ ਗੁਰਸਿੱਖ ਹੋਣ ਦੇ ਨਾਲ ਨਾਲ ਕਿੱਡੇ ਵੱਡੇ ਕਲਾ ਨਿਧਾਨ ਵਿਦਵਾਨ ਸਨ। ਪਰ ਦੇਖੋ ਜਿਸ ਗਿਆਨ ਨੂੰ ਸਾਡੇ ਵੱਡਿਆਂ ਨੇ ਏਨੀ ਮੁਸ਼ਕਿਲਾਂ ਨਾਲ ਸੰਭਾਲਿਆ ਉਸਦਾ ਅੱਜ ਤੱਕ ਸਾਡੇ ਵਿਦਵਾਨ ਸਮਝੇ ਜਾਣ ਵਾਲੇ ਲੋਕਾਂ ਨੂੰ

ਵੀ ਬਹੁਤ ਘੱਟ ਗਿਆਨ ਹੈ। ਏਹੋ ਹਾਲਤ ਸਿੱਖ ਕੌਮ ਦੀ ਹੈ ਇਹਨਾਂ ਦੇ ਵੀ ਬਾਬਿਆਂ ਨੇ ਡੇਰੇ ਆਸ਼ਰਮ ਗੁਰਦੁਆਰੇ ਜਾਂ ਠਾਠਾਂ ਤਾਂ ਵੱਡੀਆਂ ਵੱਡੀਆਂ ਬਣਾ ਲਈਆਂ ਪਰ ਅਧਿਐਨ ਦੇ ਪੱਖੋਂ ਆਪ ਵੀ ਕੋਰੇ ਅਤੇ ਅਗਾਂਹ ਬੱਚਿਆਂ ਲਈ ਕੋਈ ਉੱਦਮ ਨਹੀਂ। ਜਿਤਨੇ ਵੀ ਠਾਠਾਂ ਜਾਂ ਆਸ਼ਰਮਾਂ ਵਿੱਚ ਬਿਹੰਗਮ ਵੇਖੇ ਜਾਂਦੇ ਹਨ ਉਹਨਾਂ ਦੇ ਪੱਲੇ ਇੱਕੋ ਖੰਡ ਦਾ ਖੇਡਣਾ ਫੜਾਇਆ ਹੋਇਆ ਹੈ ਕਿ ਤੁਹਾਨੂੰ ਬਾਹਰ ਭੇਜਾਂਗੇ ਓਥੇ ਰੁੱਖਾਂ ਬ੍ਰਿਖਾਂ ਦੇ ਫਲਾਂ ਵਾਂਗੂੰ ਡਾਲਰ ਤੇ ਪੌਂਡ ਲਟਕਦੇ ਹਨ। ਬੱਸ ਝਾੜਨ ਦੀ ਦੇਰ ਹੈ। ਫਿਰ ਤੁਸੀਂ ਵੀ ਕਿਸੇ ਜੀ.ਟੀ ਰੋਡ ਉੱਪਰ ਚੰਗੀ ਠਾਠ ਬਣਾ ਲੈਣਾ। ਤੁਹਾਡੇ ਪਾਸ ਵੀ ਆਲੀਸ਼ਾਨ ਭੋਰੇ ਤੇ ੫੦-੫੦ ਲੱਖ ਦੀਆਂ ਵਿਦੇਸ਼ੀ ਕਾਰਾਂ ਹੋਣਗੀਆਂ। ਇਸਤੋਂ ਬਿਨਾਂ ਉਹਨਾਂ ਨੂੰ ਹੋਰ ਕੁਝ ਨਹੀਂ ਸਿਖਾਇਆ ਜਾ ਰਿਹਾ। ਜਿਵੇਂ ਅੱਗੇ ਪਰੰਪਰਾ ਸੀ ਕਿ ਪਹਿਲਾਂ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਕਰੋ ਫਿਰ ਸਾਰਕੁਤਾਵਲੀ,ਭਾਵਰਸਾਂਮ੍ਰਿਤ,ਵਿਚਾਰਮਾਲਾ ਅਤੇ ਅਧਿਆਤਮ ਪ੍ਰਕਾਸ਼,ਵੈਰਾਗ ਸ਼ੱਤਕ,ਵਿਚਾਰ ਸਾਗਰ,ਹਨੂੰਮਾਨ ਨਾਟਕ,ਪ੍ਰਬੋਧ ਚੰਦਰ ਨਾਟਕ,ਤੱਤਵ ਅਨੁਸੰਧਾਨ ਆਦਿ ਗ੍ਰੰਥਾਂ ਦੇ ਅਧਿਐਨ ਕਰਵਾਏ ਜਾਂਦੇ ਸਨ। ਫਿਰ ਦਸਮ ਦੀ ਸੰਥਯਾ, ਨਾਨਕ ਪ੍ਰਕਾਸ਼ ਅਤੇ ਗੁਰਪ੍ਰਤਾਪ ਸੂਰਜ, ਭਾਈ ਗੁਰਦਾਸ ਦੀ ਦੀਆਂ ਵਾਰਾਂ ਅਤੇ ਕਬਿੱਤ ਸਵੈਯੇ। ਹੋਰ ਕੁਸ਼ਾਗਰ ਬੁੱਧੀ ਵਾਲੇ ਬੱਚਿਆਂ ਨੂੰ ਲਘੂ ਸਿਧਾਂਤ ਕੌਮੁਦੀ, ਤਰਕ ਸੰਗ੍ਰਹਿ, ਅਮਰ ਕੋਸ਼, ਰਘੂਵੰਸ਼, ਪੰਚਤੰਤਰ, ਗੀਤਾ ਅਤੇ ਉਪਨਿਸ਼ਦ ਆਦਿ ਤੋਂ ਬਾਅਦ ਵੱਡੇ ਵੱਡੇ ਦਰਸ਼ਨ ਸ਼ਾਸਤਰਾਂ ਦੇ ਗ੍ਰੰਥ ਪੜ੍ਹਾਏ ਜਾਂਦੇ ਸਨ। ਹੁਣ ਵਾਲਿਆਂ ਦੇ ਪੱਲੇ ਸਿਰਫ ਮਿਸ਼ਰੀ ਤੇ ਇਲਾਚੀਆਂ,ਸੇਬ ਜਾਂ ਕੇਲੇ,ਸੈਂਟ ਅਤੇ ਰੇਸ਼ਮੀ ਚੋਲੇ। ਸਾਡੇ ਉਦਾਸੀ ਨਿਰਮਲਿਆਂ ਦਾ ਵੀ ਏਹੋ ਹਾਲ ਹੈ ਇਹ ਵੀ ਭਗਵਾਨ ਸ਼੍ਰੀ ਚੰਧਰ ਜੀ ਦੇ ਬਹੁਰੰਗੀ ਭਾਵ ਅਨੰਤ ਗਿਆਨ ਮਈ ਮੋਰਛੜ ਨੂੰ ਭੁੱਲ ਕੇ ਫਿਰ ਓਸੇ ਬਣਾਉਟੀ ਮੋਰਛੜ ਵੱਲ ਆ ਰਹੇ ਹਨ ਜਿਸ ਵਿੱਚੋਂ ਕੱਢ ਕੇ ਬਾਬਾ ਜੀ ਨੇ ਅਧਿਆਤਮ ਗਿਆਨ ਭਰਪੂਰ ਮੋਰਛੜ ਪਕੜਾਇਆ ਸੀ ਅਤੇ ਨਿਰਲੇਪਤਾ ਦੀ ਦ੍ਰਿਸ਼ਟੀ ਬਖਸ਼ੀ ਸੀ। ਪਰ ਇਹ ਤਾਂ ਹੁਣ ਉਸ ਸ਼ੁੱਭ ਸਿੱਖਿਆ ਨੂੰ ਭੁੱਲ ਕੇ ਸਿਰਫ ਆਪਣੀਆਂ ਮਹੰਤੀਆਂ ਤੇ ਮੰਡਲੇਸ਼ਵਰੀਆਂ ਬਚਾਉਣ ,ਵਧਾਉਣ ਤੇ ਚਮਕਾਉਣ ਵਿੱਚ ਲੱਗੇ ਹੋਏ ਹਨ ।ਜੇ ਕਦੇ ਕੋਈ ਸੰਪਰਦਾਇਕ ਇਕੱਠ ਵੀ ਹੁੰਦਾ ਹੈ ਤਾਂ ਇਹ ਬਜਾਇ ਇਸਦੇ ਕਿ ਮੰਚ ਉੱਪਰ ਆਪਣੇ ਭੇਖ ਦੇ ਵਿਸ਼ੇਸ਼ ਵਿਦਵਾਨਾਂ ਨੂੰ ਬੁਲਾਇਆ ਜਾਵੇ,ਲੋਕਾਂ ਨੂੰ ਆਪਣੀ ਸੰਪਰਦਾਇ ਦੇ ਸਿਧਾਂਤਾਂ ਬਾਰੇ ਪ੍ਰਾਪਤੀਆਂ ਅਤੇ ਕੁਰਬਾਨੀਆਂ ਬਾਰੇ ਦੱਸਿਆ ਜਾਵੇ ,ਇਸਦੇ ਨਾਲ ਨਾਲ ਸਾਧ ਸੰਗਤ ਨੂੰ ਪੁਰਾਤਨ ਬਜ਼ੁਰਗਾਂ ਦੇ ਉੱਚ ਚਰਿੱਤਰ ਸੁਣਾਏ ਜਾਣ ,ਸ਼ਾਸਤਰਾਂ ਦੇ ਮੱਤ ਅਨੁਸਾਰ ਜਨਤਾ ਦੇ ਰਾਹ ਰੌਸ਼ਨ ਕੀਤੇ ਜਾਣ ।ਇਹ

ਇਸਦੀ ਜਗ੍ਹਾ ਆਪ ਮੰਚ ਉੱਪਰ ਇਹ ਸਭਾ ਮੰਡਪ ਸਜਾਉਂਦੇ ਹੀ ਨਹੀਂ ।ਸ਼ਾਸਤਰ ਵੇਤਾ ਮਹਾਂਪੁਰਖਾਂ ਨੂੰ ਆਪਣੇ ਵਿਚਾਰ ਦੱਸਣ ਦਾ ਸਮਾਂ ਹੀ ਨਹੀਂ ਦਿੰਦੇ।ਇਹਨਾਂ ਦੇ ਇਕੱਠਾਂ ਉੱਪਰ ਜਾ ਕੇ ਵੇਖੋ ਇਹ ਆਪਣੀਆਂ ਲੰਬੀਆਂ ਚੌੜੀਆਂ ਗੱਡੀਆਂ ਲਾਈਨਾਂ ਵਿੱਚ ਖੜ੍ਹੀਆਂ ਕਰਕੇ ਅੱਡ ਅੱਡ ਮੰਜਿਆਂ ਉੱਪਰ ਬੈਠਕੇ 'ਨਿੰਦਿਆ ਪੁਰਾਣ' ਸ਼ੁਰੂ ਕਰ ਲੈਂਦੇ ਹਨ ।ਅਮੁਕ ਸੰਤ ਪਾਖੰਡੀ ਹੈ ,ਦੂਜਾ ਦੰਭੀ ਹੈ ,ਤੀਜਾ ਆਚਰਨ ਹੀਣ ਹੈ ,ਚੌਥਾ ਠੱਗ ਹੈ ,ਪੰਜਵਾਂ ਆਲਸੀ ,ਛੇਵਾਂ ਗੱਪੀ, ਪਰ ਹਮ ਸ਼੍ਰੇਸ਼ਠ ਹੈਂ,ਸਾਧੂ ਹੈਂ,ਗੁਣਵਾਨ ਹੈਂ,ਆਦਿ ਗੱਪਸ਼ੱਪ ਤੋਰ ਕੇ,ਸੁਣਕੇ ਸੁਣਾਕੇ ,ਪੰਗਤ ਵਿੱਚ ਚਲੇ ਜਾਂਦੇ ਹਨ ,ਪੂਜਾ ਲੈ ਕੇ ਗੱਡੀਆਂ ਵਿੱਚ ਬੈਠੇ,ਆਹ ਗਏ! ਇਹ ਗਏ! ਅਤੇ ਅਹੁ ਗਏ! ।ਬੱਸ ਸਟੇਜ ਸੰਭਾਲ ਲੈਂਦੇ ਹਨ ਕਵੀਸ਼ਰ।ਉਹਨਾਂ ਵਾਸਤੇ ਉਹੀ ਪੁਰਾਣੇ ਕੌਲਾਂ ,ਕਿਰਨਮਈ ਤੇ ਸਰਾਭਿਆਂ ਦੇ ਕਿੱਸੇ ।ਪਰ ਪ੍ਰਸ਼ਨ ਉੱਠਦਾ ਹੈ ਕਿ ਇਹ ਏਡਾ ਵੱਡਾ ਜਨਤਾ ਦੀ ਇਕੱਤਰਤਾ ਦੇ ਇਕੱਠ ਦਾ ਥਾਲ ਕਵੀਸ਼ਰਾਂ ਨੂੰ ਕਿਉਂ ਪਰੋਸ ਦਿੰਦੇ ਹਨ? ਉਸਦਾ ਇੱਕੋ ਇੱਕ ਉੱਤਰ ਹੈ ਕਿ ਇਹਨਾਂ ਨੂੰ ਆਪ ਨੂੰ ਕੁਝ ਆਉਂਦਾ ਨਹੀਂ ਅਤੇ ਹੋਰਾਂ ਦਾ ਇਹ ਸਨਮਾਨ ਸਹਿਣ ਨਹੀਂ ਕਰ ਸਕਦੇ ।ਫਿਰ ਇਹਨਾਂ ਦੇ ਇਹ ਉੱਪਰ ਲਿਖੇ ਮੋਰਛੜ ਕਿਉਂ ਪਸੰਦ ਆਉਣਗੇ? ਬੱਸ ਸ਼ੇਰਾਂ ਦੀਆਂ ਮਾਰਾਂ ਉੱਪਰ ਗਿੱਦੜ ਕਲੋਲਾਂ ਕਰ ਰਹੇ ਹਨ।

ਵਿਸ਼ਟੀ ਸ਼ਬਦ ਦਾ ਅਰਥ ਹੈ ਪ੍ਰਵੇਸ਼ ਕਰਨਾ ਅਰਥਾਤ ਵਿਵਿਧ ਪੱਖਾਂ ਦਾ ਗਿਆਨ ਹਾਸਲ ਕਰਕੇ ਨਿਰਲੇਪ ਧਾਰਨਾ ਦੇ ਧਾਰਨੀ ਬਣਕੇ ਕਿਸੇ ਵੀ ਪ੍ਰਕਾਰ ਦੇ ਵਿਸ਼ੇ ਵਾਸਨਾ ਵਾਲੇ ਪਾਸੇ ਨਾ ਪ੍ਰਵਿਸ਼ਟ ਹੋਣਾ।ਉਸ ਮੋਰ ਪੰਖ ਨੂੰ ਬੰਨ੍ਹਣ ਵਾਸਤੇ ਵੀ ਬਾਬਾ ਜੀ ਨੇ ਨਿਰਭੈਅਤਾ ਦੀ ਜੰਗ ਡੋਰੀ ਦੱਸਿਆ ਸੀ ਅਤੇ ਨਾਲ ਹੀ ਇਹ ਉੱਤਮ ਉਪਦੇਸ਼ ਕੀਤਾ ਸੀ ਕਿ ਤੁਸੀਂ ਹਰ ਪ੍ਰਕਾਰ ਦੇ ਊਚਨੀਚ ਜਾਂ ਚੰਗੇ ਮਾੜੇ ਭਾਵ ਤੋਂ ਅਤੀਤ ਹੋਕੇ ਕਿਸੇ ਨਾਲ ਵੀ ਦਵੈਸ਼ ਨਹੀਂ ਕਰਨਾ। ਬਲਕਿ ਸਾਰੀ ਮਨੁੱਖਤਾ ਨੂੰ ਪਿਆਰ ਕਰਨਾ ਹੈ। ਤੁਹਾਡਾ ਹਿਰਦਾ ਸਨੇਹ ਨਾਲ ਭਰਿਆ ਹੋਵੇ। ਕਿਉਂਕਿ ਸੱਚੇ ਗਿਆਨੀਆਂ ਨੂੰ ਜਾਂ ਅਵਤਾਰਾਂ ਨੂੰ ਕੋਈ ਪ੍ਰੇਮ ਦੀ ਡੋਰੀ ਨਾਲ ਤਾਂ ਬੰਨ੍ਹ ਸਕਦਾ ਹੈ ਪਰ ਸੰਸਾਰਿਕ ਮੋਹ ਮਾਇਆ ਦੀਆਂ ਜੰਜੀਰਾਂ ਉਹਨਾਂ ਨੂੰ ਨਹੀਂ ਜਕੜ ਸਕਦੀਆਂ। ਉਹਨਾਂ ਨੂੰ ਫੜ੍ਹਨ ਦਾ ਢੰਗ ਦਰੋਪਦੀ ਅਤੇ ਗਜੇਂਦਰ ਵਾਲੀ ਪੁਕਾਰ ਹੈ। ਨਰਸੀ ਭਗਤ ਵਾਲੀ ਰੀਤੀ, ਪਰਮ ਭਗਤਨੀ ਭੀਲਣੀ ਵਾਲੀ ਨਿਸ਼ਕਾਮ ਭਗਤੀ ਜਿਸਨੇ ਮਰਯਾਦਾ ਪੁਰਸ਼ੋਤਮ ਭਗਵਾਨ ਸ਼੍ਰੀ ਰਾਮ ਨੂੰ ਵੀ ਜੂਠੇ ਬੇਰ ਖਾਣ ਲਈ ਮਜ਼ਬੂਰ ਕਰ ਦਿੱਤਾ ਤਾਂ ਹੀ ਤਾਂ ਉਹ ਆਖਦੇ ਹਨ :

*"ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*

*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*

*(ਪੰਨਾ ੧੨੫੨)"*

ਉਹ ਇਉਂ ਕਿ ਇੱਕ ਵਾਰ ਮੱਖਣ ਦੀ ਚੋਰੀ ਪਿੱਛੇ ਮਾਤਾ ਯਸ਼ੋਧਾ ਨੇ ਉਹਨਾਂ ਨੂੰ ਥੰਮਲੇ ਨਾਲ ਬੰਨ੍ਹ ਕੇ ਹਜ਼ੂਰ ਦੀ ਚੰਗੀ ਤਰ੍ਹਾਂ ਪਿਟਾਈ ਸਫਾਈ ਕੀਤੀ ਸੀ। ਜਿੱਥੋਂ ਉਹਨਾਂ ਦਾ ਨਾਮ ਹੀ ਦਾਮੋਦਰ ਪੈ ਗਿਆ। ਕਿਉਂ ਕਿ ਦਾਮੋਦਰ ਦਾ ਅਰਥ ਹੁੰਦਾ ਹੈ "ਦਮ+ਉਦਰ" ਭਾਵ ਜਿਸਦੇ ਪੇਟ ਦੇ ਆਸੇ ਪਾਸੇ ਰੱਸੀ ਜਾਂ ਰੱਸਾ ਵਲਿਆ ਜਾਵੇ। ਨਾਮਦੇਵ ਜੀ ਛੱਪਰੀ ਬੰਨ੍ਹਣ ਵਾਲੇ ਤਰਖਾਣ ਦਾ ਪਤਾ ਪ੍ਰੇਮ ਦੀ ਮਜ਼ੂਰੀ ਨਾਲ ਦਿੰਦੇ ਹਨ।

*"ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥*
*ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥੧॥*
*ਰੀ ਬਾਈ ਬੇਢੀ ਦੇਨੁ ਨ ਜਾਈ॥*
*ਦੇਖੁ ਬੇਢੀ ਰਹਿਓ ਸਮਾਈ॥*
*ਹਮਾਰੈ ਬੇਢੀ ਪ੍ਰਾਨ ਅਧਾਰਾ॥੧॥ ਰਹਾਉ॥*
*ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥*
*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥੨॥*
*ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ॥*
*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥੩॥*
*ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥*
*ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥*

*(ਪੰਨਾ ੬੫੭)"*

ਇਸ ਵਾਸਤੇ ਬਾਬਾ ਜੀ ਆਖਦੇ ਹਨ ਕਿ ਸਾਧੂ ਨੂੰ ਭਾਵਨਾ ਦਾ ਭੁੱਖਾ ਹੋਣਾ ਚਾਹੀਦਾ ਹੈ। ਈਰਖਾ, ਜਲਨ, ਰਾਗ ਦਵੇਸ਼, ਮਾਇਆ ਮੋਹ ਇਹ ਭਾਵਨਾਵਾਂ ਸਾਧੂ ਦੇ ਹਿਰਦੇ ਵਿੱਚ ਨਹੀਂ ਹੁੰਦੀਆਂ ਕਿਉਂਕਿ ਇਹਨਾਂ ਸਭ ਚੀਜ਼ਾਂ ਦੇ ਪਿੱਛੇ ਇੱਕੋ ਸ਼ਕਤੀ ਕੰਮ ਕਰਦੀ ਹੈ -ਮਾਇਆ। ਸਾਰੇ ਸੰਸਾਰ ਦੇ ਝਗੜੇ ਝੰਜਟ ਦੁਸ਼ਮਣੀਆਂ ਆਪਣਾ ਪਰਾਇਆ, ਸਭ ਕੁਝ ਮਾਇਆ ਕਰਕੇ ਹੀ ਹੈ। ਕਿਉਂਕਿ ਸਾਧੂ ਮਾਇਆ ਨੂੰ ਮਿੱਥਿਆ ਮਿੱਟੀ ਸਮਝ ਕੇ ਲੰਘ ਜਾਂਦੇ ਹਨ ਇਸ ਲਈ ਉਹਨਾਂ ਨੂੰ ਕਿਸੇ ਨਾਲ ਵੀ ਦਵਿਸਟੀ ਨਹੀਂ ਹੁੰਦੀ ਭਾਵ ਦਵੇਸ਼ ਜਾਂ ਈਰਖਾ ਨਹੀਂ ਹੁੰਦੀ ਸਗੋਂ ਉਹ ਸਭ ਨੂੰ ਪਿਆਰ ਕਰਦੇ ਹਨ।

*"ਜਾਪ ਜੰਗੋਟਾ ਸਿਫਤ ਉਡਾਨੀ।*
*ਸਿੰਗੀ ਸ਼ਬਦ ਅਨਾਹਤ ਗੁਰਬਾਣੀ॥*

ਪਹਿਲਾਂ ਅਸੀਂ ਜਾਪ ਸ਼ਬਦ ਦੀ ਵਿਆਖਿਆ ਸਮਝਾਂਗੇ। 'ਜਪ' ਧਾਤੂ (ਭਵਾਦੀ ਗਣ) ਦੇ ਪਰਸਮਈ ਪਦ ਵਿੱਚ ਵਰਤੀ ਜਾਂਦੀ ਹੈ। ਜਿਸਦੇ ਅਰਥ ਹੁੰਦੇ ਹਨ ਕਿਸੇ ਮੰਤਰ ਦਾ ਧੀਮੇ ਸੁਰ ਵਿੱਚ ਉਚਾਰਨ ਕਰਨਾ, ਮਨ ਹੀ ਮਨ ਵਾਰ ਵਾਰ ਭਗਵਾਨ ਦੇ ਕਿਸੇ ਪਵਿੱਤਰ ਨਾਮ ਦਾ ਸਿਮਰਨ ਕਰਨਾ ਜਾਂ ਕਿਸੇ ਆਪਣੇ ਪਰਮ ਪਿਆਰੇ ਇਸ਼ਟ ਦੇ ਅਤਿ ਮਿੱਠੇ ਨਾਮ ਨੂੰ ਰੱਬੀ ਮੌਜ ਵਿੱਚ ਹੌਲੀ ਹੌਲੀ ਗੁਣਗਣਾਉਣਾ। ਕੁਝ ਕੋਸ਼ ਕਾਰਾਂ ਨੇ ਇਸਦਾ ਅਰਥ ਕੀਤਾ ਹੈ ਅੰਤਰ ਆਤਮਾ ਆਪਣੇ ਪ੍ਰਭੂ ਦੇ ਚਰਨਾਂ ਵਿੱਚ ਅਰਦਾਸ ਕਰਨੀ ਜਾਂ ਪ੍ਰਾਰਥਨਾ ਕਰਨੀ। ਮਨੂ ਸਿਮ੍ਰਤੀ ਵਿੱਚ ਜਪ ਦਾ ਮਹਾਤਮ ਦੱਸਿਦਆਂ ਲਿਖਿਆ ਹੈ ਕਿ ਜੇ ਕਿਸੇ ਬ੍ਰਾਹਮਣ ਪਾਸ ਗਲਤ ਢੰਗ ਨਾਲ ਧਨ ਇਕੱਠਾ ਹੋ ਜਾਵੇ ਤਾਂ ਉਸਨੂੰ ਕਿਸੇ ਗਊਸ਼ਾਲਾ ਵਿੱਚ ਰਹਿ ਕੇ ਇੱਕ ਮਹੀਨੇ ਤੱਕ ੩੦੦੦ ਗਾਇਤਰੀ ਮੰਤਰ ਦਾ ਜਾਪ ਕਰਨਾ ਚਾਹੀਦਾ ਹੈ।

*"जपित्वा त्रीणि सावित्र्या: सहस्त्राणि समाहित:।*
*मासं गोष्ठे पय: पीत्वा मुच्यतेऽसत्प्रतिग्रहात्( अ.11-194)"*

ਯਾਗਵਲਕ ਸਿਮ੍ਰਤੀ ਦਾ ਕਥਨ ਹੈ ਕਿ ਸ਼ਿਰੋਮੰਤਰ ਸਹਿਤ ਅਤੇ ਪਹਿਲਾਂ ਓਅੰ ਦਾ ਉਚਾਰਨ ਕਰਕੇ ਗਾਇਤਰੀ ਦੇ ਹਰ ਸ਼ਬਦ ਤੋਂ ਪਹਿਲਾਂ 'ਓਮ' ਨੂੰ ਜੋੜਦਿਆਂ ਹੋਇਆਂ ਤਿੰਨ ਵਾਰ ਮੁੱਖ ਅਤੇ ਨਾਸਿਕਾ ਦੇ ਸ਼ਵਾਸ ਨੂੰ ਰੋਕ ਕੇ ਜਪ ਕਰਨਾ ਪ੍ਰਾਣਾਯਾਮ ਆਖਿਆ ਜਾਂਦਾ ਹੈ।

*"गायत्रीं शिरसा सार्धं जपेदवयाहृतिपूर्विकाम्।*
*प्रतिप्रणवसंयुक्ताम त्रिरयं प्राणसंयम:। । (या.1-23)"*

ਜਿਵੇਂ ਓਅੰ ਭੂ: ਓਅੰ ਭਵ: ਓਅੰ ਸ੍ਵ: ਆਦਿ ਢੰਗ ਨਾਲ। ਵਿਸ਼ੇਸ਼ ਵਿਧੀ ਕਿਸੇ ਵੇਦਪਾਠੀ ਆਚਾਰਯ ਦੇ ਪਾਸ ਜਾਕੇ ਸਮਝਣੀ ਚਾਹੀਦੀ ਹੈ।

ਤਾਰਕਿਕ ਸ਼ਿਰੋਮਣੀ, ਕਵੀ ਸਮਰਾਟ, ਸਮੂਹ ਵਿਤੰਡਾਵਾਦੀਆਂ ਦੇ ਗੁਰੂ ਸਮਝੇ ਜਾਣ ਵਾਲੇ ਮਹਾਂਕਵੀ ਹਰਸ਼ ਆਪਣੀ ਵਿਲੱਖਣ ਸ਼ਿੰਗਾਰ ਸ਼ੈਲੀ ਨਾਲ ਜਪ ਸ਼ਬਦ ਦਾ ਪ੍ਰਯੋਗ ਉਸ ਵੇਲੇ ਕਰਦੇ ਹਨ ਜਦੋਂ ਭੀਮਨੰਦਨੀ ਦਮਿਯੰਤੀ ਦਾ ਸਵੰਬਰ

ਰਚਿਆ ਹੋਇਆ ਹੈ। ਰੰਗਮੰਚ ਇੱਕ ਤੋਂ ਇੱਕ ਵੀਰ, ਧਰਿ, ਗੰਭੀਰ ਰਾਜੇ ਮਹਾਰਾਜਿਆਂ ਨਾਲ ਖਚਾਖਚ ਭਰਿਆ ਹੋਇਆ ਹੈ। ਤ੍ਰਿਲੋਕ ਸੁੰਦਰੀ ਦਮਯੰਤੀ ਦੇ ਹੱਥ ਵਿੱਚ ਜੈ ਮਾਲਾ ਫੜ੍ਹੀ ਹੋਈ ਹੈ ਤੇ ਉਸਦੀ ਇੱਕ ਸਖੀ ਉਸਨੂੰ ਆਖਦੀ ਹੈ ਕਿ ਹੇ ਅਤੀ ਕੋਮਲ ਅਤੇ ਪਤਲੇ ਕਟੀ ਪ੍ਰਦੇਸ਼ ਵਾਲੀ ਦਮਯੰਤੀ! ਕਾਮਦੇਵ ਦੇ ਦੁਆਰਾ ਵਸ਼ੀਕਰਨ ਮੰਤਰਾਂ ਦਾ ਜਪ ਕਰਕੇ ਅਤੇ ਹੁੰਕਾਰ ਸ਼ਬਦ ਦੇ ਜਾਪ ਸਹਿਤ ਛੱਡੇ ਹੋਏ ਸ਼ਕਤੀਸ਼ਾਲੀ ਪੁਸ਼ਪ ਬਾਣਾਂ ਨਾਲ ਜਿੰਨ੍ਹਾਂ ਦੇ ਮਨ ਉਸਨੇ ਆਪਣੇ ਵੱਸ ਵਿੱਚ ਕਰ ਲਏ ਹਨ, ਅਜਿਹੇ ਰਾਜਿਆਂ ਵੱਲ ਆਪਣੀ ਦ੍ਰਿਸ਼ਟੀ ਪਾਕੇ ਇਹਨਾਂ ਦੇ ਵੰਸ਼, ਬਲ, ਗੁਣ, ਰੂਪ ਨੂੰ ਵੇਖਣ ਤੇ ਸੁਨਣ ਦੀ ਕੋਸ਼ਿਸ਼ ਕਰ। ਮੁਆਫ ਕਰਨਾ ਸ਼ਿੰਗਾਰੀ ਵਰਨਣ ਮੇਰਾ ਵਿਸ਼ਾ ਨਹੀਂ ਪਰ ਮੈਂ ਕੁਝ ਸੁਹਿਰਦ ਸਾਹਿਤ ਮਰਮੱਗ ਵਿਦਵਾਨਾਂ ਦੇ ਅਨੰਦ ਵਿੱਚ ਵਾਧਾ ਕਰਨ ਵਾਸਤੇ ਇਹੋ ਜਿਹੀ ਗੱਲ ਕਿਤੇ ਕਿਤੇ ਲਿਖ ਦਿੰਦਾ ਹਾਂ।

*"पुष्पेषुणा ध्रुवममूनिषुवर्षजपतिहुंकारमन्तरबलभस्मितशांशक्तीन्।*
*शृङ्गारसर्गरसिकद्वयणुकोदरि! त्वं द्वीपाधिपान नयनयोर्नय गोचरत्वम्।।*
*(नै.11-26)"*

ਗੁਰਬਾਣੀ ਵਿੱਚੋਂ ਅਸੀਂ ਏਥੇ ਅਨੰਤ ਸ਼ਬਦਾਂ ਵਿੱਚੋਂ ਸਿਰਫ ਦੋ ਸ਼ਬਦ ਸਾਧ ਸੰਗਤ ਨੂੰ ਦ੍ਰਿੜ ਕਰਵਾਉਣਾ ਚਾਹੁੰਦੇ ਹਾਂ। ਪਹਿਲੇ ਸ਼ਬਦ ਦਾ ਭਾਵ ਹੈ ਕਿ ਜੋ ਲੋਕ ਦੇਵ ਪੂਜਾ ਕਰਦੇ ਹਨ, ਵਰਤ ਰੱਖਦੇ ਹਨ, ਮੱਥੇ ਉੱਪਰ ਨਾਨ੍ਹਾ ਪ੍ਰਕਾਰ ਦੇ ਤਿਲਕ ਲਗਾਕੇ, ਤੀਰਥਾਂ ਉੱਪਰ ਸ਼ਨਾਨ ਕਰਕੇ, ਦਾਨ ਪੁੰਨ ਕਰਕੇ ਮਿੱਠੇ ਬਚਨ ਬੋਲਦੇ ਹਨ ਉਹਨਾਂ ਵਿੱਚੋਂ ਕੋਈ ਵੀ ਜੁਗਤ ਪ੍ਰਭੂ ਨੂੰ ਪਸੰਦ ਨਹੀਂ ਅਤੇ ਉਹ ਉਸਦੀ ਪ੍ਰਸੰਨਤਾ ਦਾ ਕਾਰਣ ਨਹੀਂ ਬਣ ਸਕਦੀ। ਮਨ ਨੂੰ ਸ਼ਾਂਤੀ ਕੇਵਲ ਉਸਦਾ ਨਾਮ ਜਪਣ ਨਾਲ ਮਿਲਦੀ ਹੈ। ਦਿਮਾਗੀ ਚਾਲਾਂ-ਢਾਲਾਂ, ਤੌਰ ਤਰੀਕਿਆਂ ਨਾਲ ਉਸਨੂੰ ਰਿਝਾਇਆ ਜਾਂ ਪਾਇਆ ਨਹੀਂ ਜਾ ਸਕਦਾ। ਜਪ ਤਪ ਕਰਕੇ, ਸਾਰੀ ਪ੍ਰਿਥਵੀ ਦਾ ਚੱਕਰ ਲਗਾਕੇ, ਸਿਰ ਦੇ ਬਲ ਤਪ ਕਰਕੇ, ਪ੍ਰਾਣਾਂ ਨੂੰ ਦਸਵੇਂ ਦੁਆਰ ਵਿੱਚ ਟਿਕਾਕੇ, ਯੋਗ ਮੱਤ ਦੀਆਂ ਜੁਗਤਾਂ ਜਾਂ ਜੈਨ ਮੱਤ ਦੇ ਢੰਗਾਂ ਨਾਲ ਵੀ ਪ੍ਰਮਾਤਮਾ ਉਸ ਸਾਰੇ ਕੁਝ ਨੂੰ ਸਾਡੇ ਵਿਖਾਵੇ ਦੇ ਅਡੰਬਰ ਸਮਝ ਕੇ ਵਿਸ਼ਵਾਸ ਨਹੀਂ ਕਰਦਾ। ਉਸਨੂੰ ਸਿਰਫ ਉਸਦਾ ਨਾਮ ਪਸੰਦ ਹੈ। ਉਸਦੇ ਗੁਣਾਂ ਦੀ ਉਸਤਤਿ ਹੀ ਅਜਿਹਾ ਧਨ ਹੈ ਜਿਸਦਾ ਮੁਕਾਬਲਾ ਕੋਈ ਦੁਨਿਆਵੀ ਦੌਲਤ ਨਹੀਂ ਕਰ ਸਕਦੀ। ਅਸਲ ਵਿੱਚ ਉਸਦੀ ਇਸ ਅਣਹੇਤੂ ਕ੍ਰਿਪਾ ਦੀ ਵਰਖਾ ਦਾ ਕਾਰਣ ਉਹਨਾਂ ਦੀ ਆਪਣੀ ਦਯਾ ਭਰੀ ਦ੍ਰਿਸ਼ਟੀ ਹੀ ਹੈ। ਪੰਜਵੇਂ ਗੁਰੂ ਨਾਨਕ ਆਖਦੇ ਹਨ ਕਿ ਜੋ ਲੋਕ ਆਪਣੇ ਸਤਿਗੁਰੂ ਦੀ ਸੰਗਤ ਦੁਆਰਾ ਉਸ ਪਿਆਰੇ ਦੇ ਪ੍ਰੇਮ ਦੇ ਰੱਬੀ ਰੰਗ ਵਿੱਚ ਰੰਗੇ ਗਏ, ਉਹਨਾਂ ਨੂੰ ਉਹ ਅਵੱਸ਼ ਮਿਲ ਜਾਂਦਾ ਹੈ। ਉਸ ਸੁਭਾਗੇ

ਮਨੁੱਖ ਦੀ ਜੀਵਨ ਰੂਪੀ ਮਿਲਾਪ ਰਾਤ ਅਤਿਅੰਤ ਸੁੱਖ ਤੇ ਅਨੰਦ ਨਾਲ ਸਮਾਪਤ ਹੁੰਦੀ ਹੈ।

"ਪੂਜਾ ਵਰਤ ਤਿਲਕ ਇਸਨਾਨਾ ਪੁੰਨ੨੦੯ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥
ਰਹਾਉ॥ ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ॥੨॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥
ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ॥ (ਪੰਨਾ ੬੭੪)"

ਬਾਬਾ ਜੀ ਦੇ ਸ਼ਬਦ ਦੇ ਨਾਲ ਇਹ ਸ਼ਬਦ ਪੂਰਾ ਪੂਰਾ ਮੇਲ ਖਾਂਦਾ ਹੈ।

"ਆਸਾ ਮਹਲਾ ੫॥
ਅਨਿਕ ਭਾਂਤਿ ਕਰਿ ਸੇਵਾ ਕਰੀਐ॥
ਜੀਉ ਪ੍ਰਾਨ ਧਨੁ ਆਗੈ ਧਰੀਐ॥
ਪਾਨੀ ਪਖਾ ਕਰਉ ਤਜਿ ਅਭਿਮਾਨੁ॥
ਅਨਿਕ ਬਾਰ ਜਾਈਐ ਕੁਰਬਾਨੁ॥੧॥
ਸਾਈ ਸੁਹਾਗਣਿ ਜੋ ਪ੍ਰਭ ਭਾਈ॥
ਤਿਸ ਕੈ ਸੰਗਿ ਮਿਲਉ ਮੇਰੀ ਮਾਈ॥੧॥ ਰਹਾਉ॥
ਦਾਸਨਿ ਦਾਸੀ ਕੀ ਪਨਿਹਾਰਿ॥
ਉਨ੍ ਕੀ ਰੇਣੁ ਬਸੈ ਜੀਅ ਨਾਲਿ॥
ਮਾਥੈ ਭਾਗੁ ਤ ਪਾਵਉ ਸੰਗੁ॥
ਮਿਲੈ ਸੁਆਮੀ ਅਪੁਨੈ ਰੰਗਿ॥੨॥
ਜਾਪ ਤਾਪ ਦੇਵਉ ਸਭ ਨੇਮਾ॥
ਕਰਮ ਧਰਮ ਅਰਪਉ ਸਭ ਹੋਮਾ॥
ਗਰਬੁ ਮੋਹੁ ਤਜਿ ਹੋਵਉ ਰੇਨ॥
ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ॥੩॥
ਨਿਮਖ ਨਿਮਖ ਏਹੀ ਆਰਾਧਉ॥
ਦਿਨਸੁ ਰੈਣਿ ਏਹ ਸੇਵਾ ਸਾਧਉ॥
ਭਏ ਕ੍ਰਿਪਾਲ ਗੁਪਾਲ ਗੋਬਿੰਦ॥
ਸਾਧਸੰਗਿ ਨਾਨਕ ਬਖਸਿੰਦ॥ (ਪੰਨਾ ੩੯੧)"

ਜਿਸਦਾ ਅਰਥ ਹੈ ਇੱਕ ਸੁਹਾਗਣ ਦੂਜੀ ਸੁਹਾਗਣ ਦੀ ਮਿਸਾਲ ਦੇਕੇ ਆਪਣੀ ਮਾਂ ਨਾਲ ਸਲਾਹ ਕਰਕੇ ਆਪਣਾ ਰਾਹ ਰੌਸ਼ਨ ਕਰਨਾ ਚਾਹੁੰਦੀ ਹੈ। ਇਸਤਰੀ ਪੁਰਖ ਦੇ ਮਿਲਾਪ ਨੂੰ ਰੂਪਕ ਬਣਾਇਆ ਹੈ ਸੱਚੇ ਪਾਤਸ਼ਾਹ ਨੇ ਕਿ ਹੇ ਮਾਂ! ਮੈਂ ਸਤਸੰਗਣ ਸਾਧੂ ਰੂਪ ਸੁਹਾਗਣ ਦੀ ਅਨੇਕ ਪ੍ਰਕਾਰ ਨਾਲ ਸੇਵਾ ਕਰਨਾ ਚਾਹੁੰਦੀ ਹਾਂ, ਮੇਰੀ ਆਤਮਾ, ਪ੍ਰਾਣ, ਆਪਣੇ ਆਪ ਦਾ ਧਨ ਉਸਦੇ ਚਰਨੀਂ ਰੱਖ ਦੇਣ ਨੂੰ ਜੀਅ ਕਰਦਾ ਹੈ। ਮੈਂ ਉਸ ਜੀਵ ਰੂਪ ਪਤੀ ਪ੍ਰੇਮਿਕਾ ਤੋਂ ਵਾਰ ਵਾਰ ਬਲਿਹਾਰ ਹੋਣਾ ਚਾਹੁੰਦੀ ਹਾਂ। ਮੇਰੀ ਇੱਛਾ ਹੈ ਕਿ ਮੈਂ ਵੀ ਅਹੰਕਾਰ ਦਾ ਤਿਆਗ ਕਰਕੇ ਉਸਦਾ ਪਾਣੀ ਢੋਂਵਾਂ ਤੇ ਪੱਖਾ ਫੇਰਾਂ। ਐ ਮੇਰੀ ਪਿਆਰੀ ਮਾਤਾ ! ਜੋ ਜੀਵ ਰੂਪੀ ਪ੍ਰਭੂ ਪਿਆਰੀ ਔਰਤ ਹੈ ਉਹ ਬੜੇ ਵੱਡੇ ਭਾਗਾਂ ਵਾਲੀ ਹੈ। ਜੇ ਮੇਰੇ ਉੱਪਰ ਵੀ ਮੇਰਾ ਉਹ ਜਗਤ ਸਵਾਮੀ ਰੀਝ ਪਵੇ ਤਾਂ ਮੈਂ ਉਸ ਸੁਹਾਗਣ ਦੀ ਸੰਗਤ ਵਿੱਚ ਬੈਠਣਾ ਚਾਹੁੰਦੀ ਹਾਂ। ਜੇ ਮੇਰੇ ਮੱਥੇ ਦੇ ਪੂਰਵ ਕਰਮਾਂ ਦੇ ਭਾਗ ਜਾਗ ਪੈਣ ਤਾਂ ਮੈਂ ਉਸਦੀ ਸੰਗਤ ਕਰਾਂ। ਉਸਦੀ ਦਾਸੀ ਬਣਾਂ, ਪਨਿਹਾਰਨ ਬਣਕੇ ਉਸਦਾ ਪਾਣੀ ਢੋਂਵਾਂ। ਉਸਦੀ ਚਰਨ ਧੂੜ ਮੇਰੇ ਸਰੀਰ ਉੱਪਰ ਪਵੇ, ਉਸਦੇ ਸੰਸਰਗ ਨਾਲ ਮੈਨੂੰ ਮੇਰਾ ਪ੍ਰੀਤਮ ਪਿਆਰਾ ਆਪਣੇ ਪ੍ਰੇਮ ਦੇ ਰੰਗ ਵਿੱਚ ਰੰਗਕੇ ਮਿਲ ਸਕਦਾ ਹੈ। ਮੈਂ ਸਾਰੇ ਜਪ ਤਪ ਅਤੇ ਵੱਡੇ ਤੋਂ ਵੱਡੇ ਸਾਧਨਾਂ ਦਾ ਉਸ ਸੁਹਾਗਣ ਨੂੰ ਫਲ ਦੇਣ ਲਈ ਤਿਆਰ ਹਾਂ। ਮੇਰੇ ਸਾਰੇ ਧਾਰਮਿਕ ਕਾਰਜ, ਯੱਗ ਹੋਮ ਉਸਨੂੰ ਭੇਟ ਹੋ ਜਾਣ। ਮੈਂ ਚਾਹੁੰਦੀ ਹਾਂ ਕਿ ਮੈਂ ਅਹੰਕਾਰ ਨੂੰ ਛੱਡਕੇ, ਮੋਹ ਨੂੰ ਤਿਆਗ ਕੇ ਉਹਨਾਂ ਵਡਭਾਗਣਾਂ ਸੁਹਾਗਣਾਂ ਦੀ ਚਰਨ ਰਜ ਬਣ ਜਾਵਾਂ ਕਿਉਂਕਿ ਉਹਨਾਂ ਦੀ ਸੰਗਤ ਵਿੱਚ ਰਹਿਕੇ ਹੀ ਮੈਨੂੰ ਉਸ ਅਤਿ ਸੁੰਦਰ ਸਾਂਵਲ ਸੁਹਾਗ ਸੁਆਮੀ ਦੇ ਸਾਖਿਆਤ ਦਰਸ਼ਨ ਹੋ ਸਕਦੇ ਹਨ। ਹੇ ਮਾਂ! ਮੈਂ ਪਲ ਪਲ, ਖਿਨ ਖਿਨ ਇਹੋ ਕਾਮਨਾ ਕਰਦੀ ਹਾਂ ਕਿ ਇਸ ਪ੍ਰਕਾਰ ਦੀਆਂ ਸੰਤ ਰੂਪ ਸਖੀਆਂ ਦੀ ਮੈਂ ਸਦਾ ਸੇਵਾ ਕਰਦੀ ਰਹਾਂ। ਅਖੀਰ ਵਿੱਚ ਮਹਾਰਾਜ ਆਖਦੇ ਹਨ ਕਿ ਇਸ ਪ੍ਰਕਾਰ ਜੋ ਜੀਵ ਰੂਪ ਸੁਹਾਗਣ ਉਹਨਾਂ ਰੱਬ ਦੇ ਪਿਆਰੇ ਜੀਵ ਰੂਪ ਇਸਤਰੀ ਤਨਧਾਰੀ ਸਾਧੂਆਂ ਦੀ ਸੰਗਤ ਵਿੱਚ ਪਹੁੰਚ ਜਾਂਦੀਆਂ ਹਨ ਉਹਨਾਂ ਨੂੰ ਖ਼ਿਮਾ ਕਰਨ ਵਾਲੇ ਗੋਬਿੰਦ ਦਯਾ ਨਾਲ ਭਰਕੇ ਆਪਣੇ ਕਲਾਵੇ ਵਿੱਚ ਲੈ ਲੈਂਦੇ ਹਨ ਅਤੇ ਠੀਕ ਇਹੋ ਗੱਲ ਬਾਬਾ ਜੀ ਆਖਦੇ ਹਨ ਕਿ ਜੋ ਯੋਗੀ ਸ਼ਿਕਾਰ ਕਰਕੇ ਮਾਰੇ ਹੋਏ ਮ੍ਰਿਗਾਂ ਦੇ ਚਮੜੇ ਨੂੰ ਆਪਣੇ ਲੱਕ ਦੇ ਦੁਆਲੇ ਵਲ ਕੇ ਜੰਗੋਟਾ ਭਾਵ ਜਾਂਘੀਆ ਜਾਂ ਕਟੀ ਬਸਤਰ ਧਾਰਨ ਕਰਦੇ ਹਨ ਉਹ ਸਾਨੂੰ ਪਸੰਦ ਨਹੀਂ ਕਿਉਂਕਿ ਕੁਦਰਤੀ ਮਰੇ ਹੋਏ ਮ੍ਰਿਗਾਂ ਦੇ ਚਮੜੇ ਨੂੰ ਪਵਿੱਤਰ ਨਹੀਂ ਮੰਨਿਆ ਜਾਂਦਾ। ਸਗੋਂ ਜਿਹੜਾ ਮ੍ਰਿਗ ਪੱਥਰ ਦਿਲ ਕਰੂਰ

ਹਤਿਆਰਿਆਂ ਦੇ ਹੱਥੋਂ ਹਿੰਸਾ ਪੂਰਵਕ ਮਾਰਿਆ ਜਾਂਦਾ ਹੈ ਉਸਦੇ ਚਮੜੇ ਨੂੰ ਹੀ ਸ਼ੁੱਧ ਮ੍ਰਿਗਸ਼ਾਲਾ ਪੁਰਾਣੇ ਸਮਿਆਂ ਵਿੱਚ ਕੰਨਪਾਟੇ ਨਾਥ ਸਵੀਕਾਰ ਕਰਦੇ ਸਨ।

ਬਾਬਾ ਸ਼੍ਰੀ ਚੰਦ ਜੀ ਕਿਉਂਕਿ ਹਿੰਸਾ ਪ੍ਰਧਾਨ ਵਿਰਤੀ ਨੂੰ ਪਸੰਦ ਨਹੀਂ ਕਰਦੇ ਸਨ। ਏਸੇ ਲਈ ਤਾਂ ਉਹਨਾਂ ਨੇ ਆਪਣੇ ਸਮੇਂ ਦੇ ਮੰਨੇ ਪ੍ਰਮੰਨੇ ਸ਼ਿਕਾਰੀ ਬਾਦਸ਼ਾਹ ਕਾਮਰਾਨ ਨੂੰ ਆਪਣੇ ਤਪ ਦੇ ਬਲ ਨਾਲ ਇੱਕ ਮਰੇ ਹੋਏ ਮ੍ਰਿਗ ਨੂੰ ਜੀਵਤ ਕਰਕੇ ਸਿੱਧ ਕੀਤਾ ਸੀ ਕਿ ਤੁਸੀਂ ਕਿਸੇ ਨੂੰ ਜੀਵਨ ਦਾਨ ਨਹੀਂ ਦੇ ਸਕਦੇ ਤਾਂ ਤੁਹਾਨੂੰ ਮਾਰਨ ਦਾ ਵੀ ਕੋਈ ਹੱਕ ਨਹੀਂ। ਸੋ ਏਥੇ ਪਹਿਲੇ ਪਦ ਵਿੱਚ ਬਾਬਾ ਜੀ ਆਖਦੇ ਹਨ ਕਿ ਸਾਡਾ ਜੰਗੋਟਾ ਜਾਪ ਹੈ ਨਾ ਕਿ ਮ੍ਰਿਗ ਚਰਮ। ਅਤੇ ਅਸੀਂ ਰਿੱਧੀਆਂ ਸਿੱਧੀਆਂ ਰਾਹੀਂ ਆਕਾਸ਼ ਵਿੱਚ ਉਡਾਰੀਆਂ ਲਾਉਣ ਨਾਲੋਂ ਆਪਣੇ ਪ੍ਰਾਣ ਪਿਆਰੇ ਪ੍ਰਭੂ ਪ੍ਰੀਤਮ ਦੀ ਸਿਫ਼ਤ ਸਲਾਹ ਦੀਆਂ ਉਡਾਨਾਂ ਭਰਨਾ ਹੀ ਪਸੰਦ ਕਰਦੇ ਹਾਂ। ਏਸੇ ਪ੍ਰਕਾਰ ਸਾਨੂੰ ਮ੍ਰਿਗਾਂ ਦੇ ਸਿੰਗਾਂ ਦੀ ਬਣੀ ਸਿੰਗੀ ਨਾਲੋਂ ਜਿਹੜਾ ਸਾਰੇ ਬ੍ਰਹਿਮੰਡ ਵਿੱਚ ਗੂੰਜਣ ਵਾਲਾ ਅਨਾਹਦ ਸ਼ਬਦ ਹੈ, ਵੇਦਾਂ ਦਾ ਪਵਿੱਤਰ ਉਪਦੇਸ਼ ਹੈ, ਗੁਰੂ ਲੋਕਾਂ ਦੇ ਦੱਸੇ ਅੰਮ੍ਰਿਤਮਈ ਬ੍ਰਹਮ ਵਿਚਾਰ ਪੂਰਵਕ ਬਚਨ ਹਨ, ਉਹ ਗੁਰਬਾਣੀ ਹੀ ਸਾਡਾ ਅਨਾਹਦ ਸ਼ਬਦ ਹੈ। ਉਹਨਾਂ ਦੇ ਪਦ ਦਾ ਸਮੁੱਚਾ ਭਾਵ ਪਾਖੰਡ ਦਾ ਖੰਡਨ, ਦੁਰਗੁਣਾਂ ਦਾ ਤਿਆਗ, ਮਦ, ਮੋਹ, ਮਤਸਰ, ਮਾਨ ਤੇ ਅਭਿਮਾਨ ਦਾ ਤਿਆਗ, ਦੰਭ ਅਤੇ ਕੁਸੰਗ ਨੂੰ ਛੱਡਕੇ ਸਤਸੰਗ ਰਾਹੀਂ ਜਗਤ ਦਾ ਕਲਿਆਣ ਕਰਨਾ ਹੀ ਉਹਨਾਂ ਦਾ ਨਿਸ਼ਾਨਾ ਸੀ। ਏਹੋ ਗੱਲ ਪੰਜਵੇਂ ਪਾਤਸ਼ਾਹ ਨੇ ਆਪਣੇ ਉਪਦੇਸ਼ ਵਿੱਚ ਆਖੀ ਹੈ ਤੇ ਇਹੋ ਗੱਲ ਦੇਵਰਿਸ਼ੀ ਨਾਰਦ ਆਪਣੇ ਜਗਤ ਪ੍ਰਸਿੱਧ ਭਗਤੀ ਦਰਸ਼ਨ ਦੇ ਤਿੰਨ ਸੂਤਰਾਂ ਰਾਹੀਂ ਆਖ ਰਹੇ ਹਨ। ੧.) ਮਹਾਂਪੁਰਖਾਂ ਦੀ ਸੰਗਤ ਦੀ ਦੁਰਲੱਭਤਾ ਤੇ ਅਮੋਘਤਾ। ੨.) ਸੰਤ ਦੀ ਪ੍ਰਾਪਤੀ ਵੀ ਸੰਤ ਦੀ ਕ੍ਰਿਪਾ ਨਾਲ। ੩.) ਭਗਤੀ ਪ੍ਰਾਪਤ ਕਰਨ ਵਾਸਤੇ ਸਤਸੰਗ ਕਰੋ, ਕੁਸੰਗ ਛੱਡੋ, ਅਭਿਮਾਨ ਅਤੇ ਦੰਭ ਆਦਿਕ ਦਾ ਤਿਆਗ ਕਰੋ।

ਜਿਵੇਂ ਪਿੱਛੇ ਪੰਜਵੇ ਸਤਿਗੁਰਾਂ ਦੇ ਸ਼ਬਦ ਵਿੱਚ ਆਇਆ ਹੈ ਕਿ ਸੰਤ ਰੂਪੀ ਸਖੀ ਸੁਹਾਗਣ ਦੀ ਸੰਗਤ ਅਤੇ ਸੇਵਾ ਹੀ ਪ੍ਰਭੂ ਮਿਲਾਪ ਦਾ ਮੁੱਖ ਕਾਰਣ ਹੈ। ਏਸੇ ਪ੍ਰਕਾਰ ਨਾਰਦ ਭਗਤੀ ਦਰਸ਼ਨ ਵਿੱਚ ਵੀ ਇੱਕ ਸੂਤਰ ਆਉਂਦਾ ਹੈ :

*"ਮੁਖ੍ਯਤਸ੍ਤੁ ਮਹਤ੍ਕ੍ਰਿਪਯੈਵ ਭਗਵਤ੍ਕ੍ਰਿਪਾਲੇਸ਼ਾਦ੍ਵਾ"।।(ਨਾ.ਭ.ਦ. 38)*

ਇਸ ਸੂਤਰ ਦਾ ਅਰਥ ਹੈ ਕਿ ਭਗਵਾਨ ਦੀ ਭਗਤੀ ਦੀ ਪ੍ਰਾਪਤੀ ਮਹਾਂਪੁਰਖਾਂ ਦੀ ਕ੍ਰਿਪਾ ਨਾਲ ਹੁੰਦੀ ਹੈ ਅਥਵਾ ਭਗਵਾਨ ਦੀ ਕ੍ਰਿਪਾ ਦੇ ਲੇਸ਼ ਮਾਤਰ ਨਾਲ ਜੀਵਨ ਵਿੱਚ ਸਾਧੂ ਦੀ ਸੰਗਤ ਹੀ ਮਨੁੱਖ ਨੂੰ ਪ੍ਰਮੇਸ਼ਵਰ ਵਾਲੇ ਪਾਸੇ ਲਗਾਉਂਦੀ ਹੈ। ਕਿਉਂਕਿ ਜਿਸਦੇ ਪਾਸ ਧਨ ਹੋਵੇਗਾ ਉਹੀ ਕਿਸੇ ਨੂੰ ਧਨ ਦਾਨ ਕਰ ਸਕਦਾ

ਹੈ। ਪ੍ਰੇਮੀ ਦੇ ਪਾਸੋਂ ਹੀ ਪ੍ਰੇਮ ਦੀ ਪ੍ਰਾਪਤੀ ਸੰਭਵ ਹੈ। ਕਿਸੇ ਵੇਲੇ ਕਿਸੇ ਭਗਤ ਨੇ ਭਗਵਾਨ ਨੂੰ ਬੇਨਤੀ ਕੀਤੀ ਕਿ ਆਪ ਕ੍ਰਿਪਾ ਕਰੋ ਮੈਨੂੰ ਆਪ ਦਾ ਪ੍ਰੇਮ ਪ੍ਰਾਪਤ ਹੋ ਜਾਵੇ ਤਾਂ ਭਗਵਾਨ ਬੋਲੇ ਨਹੀਂ ਓਇ ਭਰਾਵਾ! ਮੈਂ ਤਾਂ ਆਪ ਪ੍ਰੇਮ ਦਾ ਭਿਖਾਰੀ ਹਾਂ, ਕਦੇ ਸਤਯੁਗ ਦੇ ਭਗਤਾਂ ਤੋਂ, ਕਦੇ ਤ੍ਰੇਤਾ, ਕਦੇ ਦੁਆਪਰ ਅਤੇ ਕਦੇ ਕਲਯੁਗ। ਜੇ ਮੇਰੇ ਪਾਸ ਪ੍ਰੇਮ ਹੁੰਦਾ ਤਾਂ ਮੈਂ ਪੰਜਾਂ ਪਿਆਰਿਆਂ ਅੱਗੇ ਝੋਲੀ ਕਿਉਂ ਪਸਾਰਦਾ ?

ਸ਼੍ਰੀ ਮਦ ਭਾਗਵਤ ਮਹਾਂਪੁਰਾਣ ਵਿੱਚ ਆਉਂਦਾ ਹੈ ਕਿ ਰਾਜਾ ਰਹੂਗਣ ਨੂੰ ਉਪਦੇਸ਼ ਕਰਦਿਆਂ ਜਦ ਮਹਾਤਮਾ ਜੜ੍ਹ ਭਰਤ ਜੀ ਨੇ ਆਖਿਆ ਕਿ ਇਹ ਨਾ ਤਪੱਸਿਆ ਕਰਨ ਨਾਲ ਪ੍ਰਾਪਤ ਹੁੰਦਾ ਹੈ ਤੇ ਨਾ ਯੱਗ ਨਾਲ, ਨਾ ਘਰ ਬਾਰ ਦੇ ਤਿਆਗਣ ਨਾਲ ਤੇ ਨਾ ਵੇਦਾਂ ਦਾ ਅਧਿਐਨ ਕਰਕੇ, ਜਲ, ਅਗਨੀ ਸੂਰਜ ਆਦਿ ਕਿਸੇ ਦੇਵਤਾ ਦੀ ਅਰਾਧਨਾ ਨਾਲ ਵੀ ਪ੍ਰਭੂ ਪਿਆਰ ਨਹੀਂ ਪ੍ਰਾਪਤ ਹੁੰਦਾ। ਕੇਵਲ ਤੇ ਕੇਵਲ ਮਹਾਂਪੁਰਖਾਂ ਦੀ ਚਰਨ ਧੂੜ ਵਿੱਚੋਂ ਹੀ ਇਹ ਪ੍ਰਾਪਤ ਹੁੰਦਾ ਹੈ। ਸਾਧੂ ਦੀ ਕ੍ਰਿਪਾ ਬਗੈਰ ਭਗਵਾਨ ਦਾ ਪ੍ਰੇਮ ਨਹੀਂ ਮਿਲ ਸਕਦਾ।

*"रहूगणैतत्तपसा न याति न चेज्जया निवर्पनाद गृहाद्वा।*
*नच्छन्दसा नैव जलाग्निसूर्यैर्विना महत्पदरजोऽभिषेकम्।।*
*(भा.5-12-12)"*

ਇਹ ਆਤਮਾ ਨਾ ਬਹੁਤ ਪੜ੍ਹਨ ਲਿਖਣ ਨਾਲ, ਨਾ ਤੇਜ਼ ਤਰਾਹਟ ਤਰਕ ਪ੍ਰਧਾਨ ਬੁੱਧੀ ਨਾਲ, ਨਾ ਬਹੁਤੇ ਗ੍ਰੰਥਾਂ ਦੇ ਸ਼੍ਰਵਣ ਕਰਨ ਨਾਲ ਪ੍ਰਾਪਤ ਹੁੰਦਾ ਹੈ ਬਲਿਕ ਇਸਦੀ ਪ੍ਰਾਪਤੀ ਉਹਨਾਂ ਨੂੰ ਹੀ ਹੁੰਦੀ ਹੈ ਜਿੰਨ੍ਹਾਂ ਉੱਪਰ ਪ੍ਰਮਾਤਮਾ ਖ਼ੁਦ ਪ੍ਰਸੰਨ ਹੋਕੇ ਆਪਣੇ ਨੂਰ ਨੂੰ ਉਹਨਾਂ ਦੇ ਆਤਮ ਮੰਡਲ ਵਿੱਚ ਖ਼ੁਦ ਭਰ ਦਿੰਦਾ ਹੈ।ਸ਼ਲੋਕ ਪੜ੍ਹਕੇ ਵੇਖੋ:

*"नायातमा प्रवचनेन लभ्यो ,*
*न मेधया न बहुना श्रुतेन ।*
*यमेवैष वृणुते तेन लभ्य-*
*स्तस्यैष आत्मा विवृणते तनु स्वाम् ।।(कठ.2-23)"*

ਧਰਮ, ਯੋਗ, ਗਿਆਨ, ਧਿਆਨ, ਵਿੱਦਿਆ, ਵਿਵੇਕ, ਸਾਧਨਾ ਨਾਲ ਸਾਧਕ ਨੂੰ ਧਰਮ ਸਾਧਨਾ ਵਿੱਚ ਬਲ ਤਾਂ ਮਿਲਦਾ ਹੈ ਪਰ ਭਗਤੀ ਨਹੀਂ ਪ੍ਰਾਪਤ ਹੁੰਦੀ। ਭਜਨ ਕੀਰਤਨ ਕਰਨਾ ਹੋਵੇ ਭਾਵੇਂ ਸੇਵਾ, ਉਸਦੀ ਜੁਗਤ ਸਤਸੰਗ ਵਿੱਚੋਂ ਹੀ ਲੱਭਦੀ ਹੈ। ਸਵਾਮੀ ਆਪਣੀ ਸੇਵਾ ਦਾ ਢੰਗ ਆਪ ਦੱਸੇ ਜਾਂ ਉਸਦਾ ਕੋਈ ਸੇਵਕ ਸਮਝਾਵੇ ਆਪਣੇ ਆਪ ਇਹ ਰਮਜ਼ ਤੁਹਾਡੀ ਸਮਝ ਵਿੱਚ ਨਹੀਂ ਆ ਸਕਦੀ।

ਮੇਰਾ ਆਪਣਾ ਇੱਕ ਅਨੁਭਵ ਹੈ ਕਿ ਰਮਨਰੇਤੀ ਇੱਕ ਉਦਾਸੀ ਸਾਧੂਆਂ ਦਾ ਆਸ਼ਰਮ ਹੈ ਜ਼ਿਲ੍ਹਾ ਮਥੁਰਾ ਦੇ ਗੋਕੁਲ ਤੇ ਮਹਾਂਬਣ ਦੋ ਪਿੰਡਾਂ ਦੇ ਵਿਚਾਲੇ। ਅਸੀਂ ਚਾਰ ਸੰਤ ਭੋਜਨ ਬਣਾ ਰਹੇ ਸੀ। ਇੱਕ ਪੇੜੇ ਕਰਦਾ ਸੀ, ਦੋ ਵੇਲਦੇ ਸਨ ਤੇ ਮੈਂ ਅੱਗ ਦੇ ਅੱਗੇ ਬੈਠਾ ਕੁੰਡੀਆਂ ਨਾਲ ਸੇਕਦਾ ਸੀ। ਉੱਪਰੋਂ ਠਾਕੁਰ ਜੀ ਨੂੰ ਭੋਗ ਲੱਗਣ ਦਾ ਸਮਾਂ ਹੋ ਗਿਆ। ਮੈਥੋਂ ਜਲਦੀ ਵਿੱਚ ਦੋ ਪ੍ਰਸ਼ਾਦੇ ਵੱਧ ਸੇਕੇ ਗਏ, ਇਹ ਤਾਂ ਬੋਲੀ ਦਾ ਭੇਦ ਹੈ ਮੰਨੀਆਂ ਕਹੋ ਜਾਂ ਮੰਡੇ, ਰੋਟੀ ਆਖੋ ਜਾਂ ਫੁਲਕਾ,ਗੱਫੇ ਕਹੋ ਜਾਂ ਪ੍ਰਸ਼ਾਦੇ ਕੋਈ ਫਰਕ ਨਹੀਂ ਪੈਂਦਾ। ਜਦੋਂ ਪੁਜਾਰੀ ਜੀ ਮੇਰੇ ਪਾਸੋਂ ਪ੍ਰਸ਼ਾਦਿਆਂ ਵਾਲੀ ਟੋਕਰੀ ਚੁੱਕਣ ਆਏ ਤਾਂ ਮੈਂ ਉਸ ਵਿੱਚੋਂ ਉਹ ਜਲੇ ਹੋਏ ਦੋ ਫੁਲਕੇ ਕੱਢ ਲਏ ਤੇ ਇੱਕ ਸੰਤ ਨੇ ਆਖਿਆ ਕਿ ਇਹ ਕਿਸਨੂੰ ਦੇਵੇਂਗਾ ਤਾਂ ਮੈਂ ਉੱਤਰ ਦਿੱਤਾ ਕਿ ਖ਼ੁਦ ਛਕ ਲਵਾਂਗਾ ਪਰ ਮੇਰੇ ਉਹ ਭੋਜਨ ਰਾਤ ਨੂੰ ਚੰਗੀ ਤਰ੍ਹਾਂ ਪਚਿਆ ਨਹੀਂ। ਸਵੇਰੇ ਉਥੋਂ ਦੇ ਮੁਖੀ ਅਤੇ ਮਹਾਨ ਸੰਤ ਸਵਾਮੀ ਹਰਨਾਮ ਦਾਸ ਜੀ ਕਾਰਸ਼ਿਨੀ ਦੇ ਜਦੋਂ ਮੈਂ ਦਰਸ਼ਨ ਕਰਨ ਗਿਆ ਜੋ ਜਪ ਤਪ ਦੀ ਮੂਰਤ, ਪਰਮ ਭਾਗਵਤ ਨਾਰਾਇਣ ਰੂਪ ਮਹਾਤਮਾ ਸਨ। ਮੇਰੇ ਮੱਥਾ ਟੇਕਣ ਉਪਰੰਤ ਉਹਨਾਂ ਨੇ ਆਖਿਆ ਕਿ ਰਾਤ ਠਾਕੁਰ ਜੀ ਭੁੱਖੇ ਰਹਿ ਗਏ। ਮੈਂ ਪੁੱਛਿਆ ਜੀ ਕਿਉਂ? ਤਾਂ ਉਹ ਬੋਲੇ ਕਿ ਉਹਨਾਂ ਦੇ ਪ੍ਰਸ਼ਾਦ ਵਿੱਚੋਂ ਕਿਸੇ ਨੇ ਦੋ ਫੁਲਕੇ ਚੁਰਾ ਲਏ। ਮੈਂ ਅਰਜ਼ ਕੀਤੀ ਜੀ ਉਹ ਚੋਰ ਤਾਂ ਤੁਹਾਡੇ ਸਾਹਮਣੇ ਬੈਠਾ ਹੈ ਪਰ ਉਹ ਤਾਂ ਰੋਟੀਆਂ ਸੜ ਗਈਆਂ ਸਨ ਤਾਂ ਸਵਾਮੀ ਜੀ ਬੋਲੇ ਕਿ ਤੂੰ ਇਹ ਵਿਸ਼ਵਾਸ ਕਰਦਾ ਹੈਂ ਕਿ ਉਹ ਆਪਣੀਆਂ ਪੱਕੀਆਂ ਰੋਟੀਆਂ ਖਾਂਦੇ ਹਨ? ਮੈਂ ਝਟ ਪੱਟ ਉੱਤਰ ਦਿੱਤਾ ਮਹਾਰਾਜ ਜੀ ਇਸ ਵਿੱਚ ਵੀ ਕੋਈ ਸ਼ੱਕ ਹੈ ?ਤਾਂ ਸੰਤ ਆਖਣ ਲੱਗੇ ਕਿ ਉਹ ਰੋਟੀਆਂ ਸੜੀਆਂ ਕਿਉਂ ?ਮੈਂ ਬੇਨਤੀ ਕੀਤੀ ਕਿ ਜੀ ਮੈਨੂੰ ਜਾਪਿਆ ਉਹਨਾਂ ਨੂੰ ਭੁੱਖ ਲੱਗੀ ਹੋਵੇਗੀ ਤੇ ਓਸੇ ਜਲਦੀ ਵਿੱਚ ਉਹ ਦੋ ਫੁਲਕੇ ਵੱਧ ਸੇਕੇ ਗਏ। ਬਾਬਾ ਜੀ ਹੱਸਕੇ ਆਖਣ ਲੱਗੇ ਭੋਲਿਆ ਉਹੀ ਤਾਂ ਦੋ ਪ੍ਰਸ਼ਾਦੇ ਉਹਨਾਂ ਨੂੰ ਪਸੰਦ ਸਨ। ਇਸ ਵਾਸਤੇ ਮੈਂ ਅਰਜ਼ ਕਰ ਰਿਹਾ ਸਾਂ ਕਿ ਭਗਵਾਨ ਦੀ ਪਸੰਦਗੀ ਬਾਰੇ ਵੀ ਕੋਈ ਸੱਚਾ ਸੇਵਕ ਹੀ ਦੱਸ ਸਕਦਾ ਹੈ। ਏਸੇ ਵਾਸਤੇ ਪਿਛਲੇ ਪ੍ਰਸੰਗ ਵਿੱਚ ਆਇਆ ਸੀ ਕਿ ਜਪ ਤਪ,, ਸੁੱਚ ਸੰਜਮ ਤੀਰਥ ਵਰਤ ਆਦਿ ਭਾਵੇਂ ਸਾਰੇ ਸਾਧਨ ਹੀ ਆਪਣੀ ਆਪਣੀ ਥਾਂ ਸ਼ਲਾਘਾ ਯੋਗ ਹਨ। ਸ਼੍ਰੀ ਮਦਭਾਗਵਤ ਦੇ ਉੱਪਰ ਆਏ ਸ਼ਲੋਕ ਨਾਲ ਹੂ-ਬ-ਹੂ ਮਿਲਦੀ ਜੁਲਦੀ ਪਉੜੀ ਇੱਕ ਰਾਮਕਲੀ ਦੀ ਵਾਰ ਵਿੱਚ ਪੰਜਵੇਂ ਪਾਤਸ਼ਾਹ ਦੀ ਹੀ ਉਚਾਰਨ ਕੀਤੀ ਹੋਈ ਮਿਲਦੀ ਹੈ।

*"ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*

*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ (ਪੰਨਾ ੯੬੨)"*

ਇਸਦਾ ਭਾਵ ਹੈ ਕਿ ਸੰਸਾਰ ਦੇ ਪ੍ਰਤੀ ਘ੍ਰਿਣਾ ਕਰਨ ਨਾਲ ਜਾਂ ਕੀਰਨੇ (ਦੁੱਖ ਪੂਰਵਕ ਬੇਨਤੀ) ਪਾਉਣ ਨਾਲ ਹੇ ਪ੍ਰਭੂ! ਤੂੰ ਵੱਸ ਵਿੱਚ ਨਹੀਂ ਆਉਂਦਾ। ਸ਼ਾਸਤਰਾਂ ਦੇ ਪੜ੍ਹਨ ਪੜ੍ਹਾਉਣ ਨਾਲ ਵੀ ਤੇਰੇ ਤੱਕ ਨਹੀਂ ਪਹੁੰਚੀਦਾ। ਤੀਰਥਾਂ ਦਾ ਇਸ਼ਨਾਨ ਅਤੇ ਸਮੁੱਚੇ ਪ੍ਰਿਥਵੀ ਦਾ ਭ੍ਰਮਣ ਵੀ ਤੈਨੂੰ ਵੱਸ ਵਿੱਚ ਨਹੀਂ ਕਰ ਸਕਦਾ। ਹੋਰ ਵੀ ਕਿਸੇ ਪ੍ਰਕਾਰ ਦੀ ਕਲਾ ਕੁਸ਼ਲਤਾ ਅਤੇ ਦਾਨ ਪੁੰਨ ਤੈਨੂੰ ਨਹੀਂ ਰਿਝਾ ਸਕਦੇ ਹਨ। ਹੇ ਅਗਮ ਅਗੋਚਰ ਪਰਮੇਸ਼ਵਰ! ਅਸਲ ਵਿੱਚ ਸਭ ਕੁਝ ਤੇਰੇ ਵੱਸ ਵਿੱਚ ਹੀ ਹੈ ਤੇ ਤੂੰ ਭਗਤਾਂ ਦੇ ਵੱਸ ਵਿੱਚ ਹੈਂ। ਕਿਉਂਕਿ ਭਗਤਾਂ ਨੂੰ ਬਲ ਸਹਾਰਾ ਤੇ ਆਸਰਾ ਹੀ ਤੇਰਾ ਹੁੰਦਾ ਹੈ।

ਇਹੋ ਗੱਲ ਸੂਰ ਸਾਗਰ ਵਿੱਚ ਭਗਤ ਕਵੀ ਸੂਰਦਾਸ ਜੀ ਆਖਦੇ ਹਨ ਕਿ ਭਗਵਾਨ ਦਾ ਕਥਨ ਹੈ ਕਿ ਮੈਂ ਕਿਸੇ ਕਰਮ ਧਰਮ ਦੇ ਵੱਸ ਵਿੱਚ ਨਹੀਂ ਆਉਂਦਾ। ਯੋਗ ਅਤੇ ਯੱਗ ਨੂੰ ਵੀ ਮੈਂ ਆਪਣੇ ਮਨ ਵਿੱਚ ਕੋਈ ਥਾਂ ਨਹੀਂ ਦਿੰਦਾ ਮੈਂ ਆਪਣੇ ਭਗਤਾਂ ਦੀ ਦੀਨਤਾ ਭਰੀ ਬੇਨਤੀ ਨੂੰ ਤਾਂ ਸੁਣਦਾ ਹਾਂ ਪਰ ਹੰਕਾਰ ਦੇ ਬਚਨ ਮੈਨੂੰ ਨਹੀਂ ਚੰਗੇ ਲੱਗਦੇ। ਮੈਂ ਸਦਾ ਭਾਵਨਾ ਦੇ ਅਧੀਨ ਰਹਿੰਦਾ ਹਾਂ। ਹੋਰ ਕਿਸੇ ਵਿਧੀ ਵਿਧਾਨ ਜਾਂ ਰਾਜੇ ਪਾਜੇ ਤੋਂ ਮੈਂ ਨਹੀਂ ਰੀਝਦਾ ਅਤੇ ਡਰਦਾ। ਮੈਂ ਬ੍ਰਹਮਾ ਤੋਂ ਲੈਕੇ ਕੀੜਿਆਂ ਤੱਕ ਵਿੱਚ ਵਿਆਪਕ ਹੋ ਕੇ ਉਹਨਾਂ ਦੇ ਦੁੱਖਾਂ ਨੂੰ ਹਰਨ ਕਰਕੇ ਸੁੱਖ ਪ੍ਰਦਾਨ ਕਰਦਾ ਹਾਂ। ਅੰਤ ਵਿੱਚ ਸੂਰਦਾਸ ਜੀ ਕਹਿੰਦੇ ਹਨ ਕਿ ਜਿੱਥੇ ਕੋਈ ਭਗਤ ਮੈਨੂੰ ਪ੍ਰੇਮ ਭਰੇ ਭਾਵ ਨਾਲ ਪੁਕਾਰਦਾ ਹੈ ਓਥੇ ਮੈਂ ਤੁਰੰਤ ਪਹੁੰਚ ਜਾਂਦਾ ਹਾਂ। ਆਪ ਦਾ ਹੇਠ ਲਿਖਿਆ ਪਦ ਪੜ੍ਹਕੇ ਵੇਖੋ:

*"ਭਗਤ ਹੇਤ ਅਵਤਾਰ ਧਰੋਂ*
*ਧਰਮ ਕਰਮ ਕੇ ਵਸ ਮੈ ਨਾਹੀਂ ਯੋਗ ਯੱਗ ਮਨ ਮੈ ਨ ਕਰੋਂ।*
*ਦੀਨ ਗੁਹਾਰ ਸੁਣੌਂ ਸ੍ਰਵਨਨ ਭਰੀ ਗਰਬ ਬਚਨ ਸੁਣਿ ਹਿਰਦੈ ਜਰੋਂ॥*
*ਭਾਵ ਅਧੀਨ ਰਹੋਂ ਸਭ ਹੀ ਕੈ ਔਰ ਨ ਕਾਹੂੰ ਨੈਕ ਡਰੋਂ।*
*ਬ੍ਰਹਮ ਕੀਟ ਆਦਿ ਲੌ ਵਿਆਪਕ ਸਭ ਕੌਂ ਸੁਖ ਦੈ ਦੁਖਹਿੰ ਹਰੋਂ।*
*ਸੂਰ ਸਿਆਮ ਤਬ ਕਹੀਂ ਪ੍ਰਗਟਹੀਂ ਜਹਾਂ ਭਾਵ ਤਹਾਂ ਤੈ ਨਾ ਟਰੋਂ॥ "*

ਭਾਗਵਤ ਵਿੱਚ ਇੱਕ ਕਥਾ ਆਉਂਦੀ ਹੈ ਕਿ ਇੱਕ ਵਾਰੀ ਵ੍ਰਿੰਦਾਵਨ ਦਿਆਂ ਜੰਗਲਾਂ ਵਿੱਚ ਅੱਗ ਲੱਗ ਗਈ। ਗੋਪਾਲ ਬਾਲ ਸਾਰੇ ਹੇ ਕ੍ਰਿਸ਼ਨ ਰੱਖਿਆ ਕਰੋ, ਰੱਖਿਆ ਕਰੋ ਕਹਿ ਕੇ ਪੁਕਾਰਨ ਲੱਗ ਪਏ ਤੇ ਭਗਵਾਨ ਨੇ ਤੁਰੰਤ ਉਸ ਸਾਰੀ ਅਗਨੀ ਦਾ ਪਾਨ ਕਰ ਲਿਆ। ਇਸੇ ਪ੍ਰਕਾਰ ਗੀਤਾ ਦੀ ਕਥਾ ਹੈ ਕਿ ਜਦੋਂ ਅਰਜੁਨ ਨੇ ਜੰਗ ਲੜਨ ਤੋਂ ਆਪਣੀ ਅਸਮਰੱਥਾ ਜ਼ਾਹਿਰ ਕੀਤੀ ਤਾਂ ਠਾਕੁਰ ਜੀ ਨੇ ਖ਼ੁਦ ਲੜਾਈ ਲੜਕੇ ਜਾਂ ਆਪਣੀ ਰੂਹਾਨੀ ਸ਼ਕਤੀ ਨਾਲ ਕੌਰਵ ਦਲ ਦਾ ਵਿਨਾਸ਼ ਨਹੀਂ ਕੀਤਾ ਸਗੋਂ ਅਰਜੁਨ ਨੂੰ ਲੜਾਈ ਲੜਨ ਦਾ ਉਪਦੇਸ਼ ਕੀਤਾ। ਇਥੋਂ ਇੱਕ ਸ਼ੰਕਾ ਉਪਜਦੀ ਹੈ ਕਿ ਕਿਤੇ ਭਗਵਾਨ ਪੱਖਪਾਤ ਤਾਂ ਨਹੀਂ ਕਰ ਰਹੇ ਕਿ ਇੱਕ ਸੇਵਕ ਦਾ ਕਾਰਜ ਤਾਂ ਉਹ ਖ਼ੁਦ ਕਰ ਰਹੇ ਹਨ ਤੇ ਦੂਜੇ ਨੂੰ ਜੁਗਤਾਂ ਦੱਸੀਆਂ ਜਾ ਰਹੀਆਂ ਹਨ। ਇਸਦਾ ਉੱਤਰ ਮਹਾਂਪੁਰਖ ਇਹ ਦਿੰਦੇ ਹਨ ਕਿ ਉਹਨਾਂ ਗਵਾਲਿਆਂ ਦੇ ਅਬੋਧ ਬਾਲਕਾਂ ਨੂੰ ਤਾਂ ਸਿਵਾਏ ਸ਼੍ਰੀ ਕ੍ਰਿਸ਼ਨ ਤੋਂ ਹੋਰ ਕੋਈ ਸਹਾਰਾ ਆਸਰਾ ਸੁੱਝਦਾ ਹੀ ਨਹੀਂ ਸੀ। ਪਰ ਅਰਜੁਨ ਆਪਣੇ ਆਪ ਨੂੰ ਭਗਤ ਸਮਝਣ ਦੇ ਨਾਲ ਨਾਲ ਖ਼ੁਦ ਨੂੰ ਇੱਕ ਜਗਤ ਪ੍ਰਸਿੱਧ ਯੋਧਾ ਵੀ ਸਮਝਦਾ ਸੀ। ਉਸਨੂੰ ਆਪਣੇ ਧਨੁਸ਼ਧਾਰੀ ਹੋਣ ਦਾ, ਦਿੱਬ ਸ਼ਸਤਰਾਂ ਅਸਤਰਾਂ ਦਾ ਗਿਆਤਾ ਹੋਣ ਦਾ ਮਾਨ ਅਭਿਮਾਨ ਵੀ ਸੀ। ਜਿਸ ਕਰਕੇ ਭਗਵਾਨ ਨੇ ਉਸਨੂੰ ਮੈਦਾਨੇ ਜੰਗ ਵਿੱਚ ਖ਼ੁਦ ਪਸੀਨੋ ਪਸੀਨੀ ਹੋਣ ਲਈ ਤੇ ਭਿਅੰਕਰ ਸੰਗਰਾਮ ਕਰਨ ਲਈ ਪ੍ਰੇਰਨਾ ਕੀਤੀ। ਇਸਦਾ ਭਾਵ ਇਹ ਹੈ ਕਿ ਭਗਵਾਨ ਆਪਣੇ ਓਸੇ ਭਗਤ ਦਾ ਹੀ ਸੰਪੂਰਨ ਪੱਖ ਲੈਂਦੇ ਹਨ ਜਿਸਨੂੰ ਉਹਨਾਂ ਤੋਂ ਬਿਨਾਂ ਕਿਸੇ ਹੋਰ ਕਰਮ, ਕਲਾ, ਧਰਮ ਤੇ ਧੜੇ ਉੱਪਰ ਵਿਸ਼ਵਾਸ ਹੀ ਨਾ ਹੋਵੇ। ਬਾਕੀਆਂ ਦੀ ਤਾਂ ਯਥਾ ਯੋਗ ਸਹਾਇਤਾ ਹੀ ਕਰਦੇ ਹਨ।

ਏਸੇ ਤਰ੍ਹਾਂ ਦੀ ਇੱਕ ਕਥਾ ਹੋਰ ਹੈ ਕਿ ਇੱਕ ਵਾਰ ਕਿਸੇ ਘੋਰ ਜੰਗਲ ਵਿੱਚੋਂ ਲੰਘ ਰਹੇ ਇੱਕ ਮਹਾਤਮਾ ਦੇ ਪਿੱਛੇ ਇੱਕ ਦਾਨਵ ਕੁਹਾੜਾ ਲੈ ਕੇ ਦੌੜ ਪਿਆ ਅਤੇ ਉਸਨੂੰ ਆਪਣੇ ਵੱਲ ਆਉਂਦਿਆਂ ਵੇਖਕੇ ਸੰਤ ਵੀ ਦੌੜ ਪਏ। ਸਾਧੂ ਭੱਜੇ ਵੀ ਜਾਣ ਤੇ ਨਾਲ ਨਾਲ ਆਪਣੇ ਨਾਰਾਇਣ ਨੂੰ ਵੀ ਯਾਦ ਕਰਦੇ ਜਾਣ ਕਿ ਹੇ ਦੀਨ ਦਿਆਲ! ਤੁਸੀਂ ਇਸ ਦੁਸਟ ਦੈਂਤ ਤੋਂ ਮੇਰੀ ਰੱਖਿਆ ਕਰੋ। ਠੀਕ ਓਂਵੇਂ ਜਿਵੇਂ ਪ੍ਰਹਿਲਾਦ, ਗਜੇਂਦਰ ਅਤੇ ਦ੍ਰੋਪਦੀ ਦੀ ਕੀਤੀ ਸੀ। ਮਹਾਤਮਾ ਜੀ ਦੇ ਇਉਂ ਪੁਕਾਰਨ ਤੇ ਦੁੱਖ ਭਰੀ ਪ੍ਰਾਰਥਨਾ ਕਰਨ ਕਰਕੇ ਭਗਵਾਨ ਵੀ ਆਪਣਾ ਸੁਦਰਸ਼ਨ ਚੱਕਰ ਲੈ ਕੇ ਓਥੇ ਪਹੁੰਚ ਗਏ। ਪਰ ਉਹਨਾਂ ਨੇ ਉਸ ਭਿਆਨਕ ਅਸੁਰ ਨੂੰ ਕੁਝ ਨਹੀਂ ਆਖਿਆ ਸਗੋਂ ਸੰਤ ਜੀ ਦੇ ਸਾਥ ਸਾਥ ਰੱਬ ਜੀ ਵੀ ਨੱਠ ਤੁਰੇ। ਉਸ ਸਾਧੂ ਫ਼ਕੀਰ ਨੇ ਮਹਾਰਾਜ ਨੂੰ ਆਖਿਆ ਕਿ ਹੇ ਭਗਤ ਭੈਅ ਹਾਰੀ ਬਨਵਾਰੀ! ਹਰੀ

ਜੀ! ਤੁਸੀਂ ਤਾਂ ਮੈਨੂੰ ਬਚਾਉਣ ਦੀ ਬਜਾਇ ਸਗੋਂ ਆਪ ਨਾਲ ਨੱਠ ਤੁਰੇ, ਇਸ ਪ੍ਰਕਾਰ ਕਿਵੇਂ ਕੰਮ ਚੱਲੂਗਾ ?ਹਰੀ ਜੀ ਹੱਸ ਕੇ ਬੋਲੇ ਕਿ ਭਗਤਾ ਮੈਂ ਭਗਵਾਨ ਨਹੀਂ, ਮੈਂ ਤਾਂ ਤੇਰਾ ਵਿਸ਼ਵਾਸ ਹਾਂ, ਤੇਰੀ ਸ਼ਰਧਾ ਤੇ ਯਕੀਨ, ਤੇਰਾ faith,ਤੇਰਾ ਅਕੀਦਾ,।ਪਹਿਲਾਂ ਤੂੰ ਖੜ੍ਹ, ਉਸਨੂੰ ਮੈਂ ਫੇਰ ਮਾਰਾਂਗਾ। ਬਾਬਾ ਜੀ ਬੋਲੇ ਕਿ ਤੁਸੀਂ ਉਸਨੂੰ ਪਹਿਲਾਂ ਕਿਉਂ ਨਹੀਂ ਮਾਰ ਦਿੰਦੇ ?ਸ਼੍ਰੀ ਗੋਪਾਲ ਲਾਲ ਬੋਲੇ ਕਿ ਮੈਂ ਉਸਨੂੰ ਕਿਉਂ ਮਾਰਾਂ? ਉਹ ਵੀ ਤੇਰੇ ਵਾਂਗੂੰ ਮੇਰਾ ਹੀ ਸਾਜਿਆ ਸਿਰਜਿਆ ਹੋਇਆ ਹੈ। ਮੈਂ ਇੱਕ ਭਾਂਡਾ ਬਚਾਉਣ ਵਾਸਤੇ ਦੂਜੇ ਨੂੰ ਬਿਨਾਂ ਕਸੂਰੋਂ ਕਿਉਂ ਭੰਨਾਂ ?ਤਾਂ ਉਸਨੇ ਆਖਿਆ ਕਿ ਉਹ ਮੈਨੂੰ ਮਾਰਨਾ ਚਾਹੁੰਦਾ ਹੈ ਤਾਂ ਗੋਬਿੰਦ ਜੀ ਨੇ ਕਿਹਾ ਕਿ ਅਜੇ ਮਾਰਿਆ ਤਾਂ ਨਹੀਂ, ਕੋਈ ਦੁਰਘਟਨਾ ਘਟੀ ਤਾਂ ਨਹੀਂ। ਤੂੰ ਪਹਿਲਾਂ ਖੜ੍ਹ ਜਾਵੇਂ, ਉਹ ਤੇਰੇ ਉੱਪਰ ਵਾਰ ਕਰੇ ਫਿਰ ਉਸਦੇ ਕੁਹਾੜੇ ਦਾ ਤੇ ਤੇਰੇ ਸਿਰ ਦਾ ਉਂਗਲ ਭਰ ਦਾ ਫਰਕ ਰਹਿ ਜਾਵੇ, ਉਸ ਵੇਲੇ ਮੈਂ ਆਪਣਾ ਸੁਦਰਸ਼ਨ ਚੱਕਰ ਛੱਡਾਂਗਾ ਅਜੇ ਤਾਂ ਤੈਨੂੰ ਮੇਰੇ ਨਾਲੋਂ ਆਪਣੀਆਂ ਲੱਤਾਂ ਉੱਪਰ ਵੱਧ ਭਰੋਸਾ ਹੈ। ਤੂੰ ਮੇਰੇ ਨਾਲ ਦਿਮਾਗੀ ਠੱਗੀ ਮਾਰਨਾ ਚਾਹੁੰਦਾ ਹੈਂ।ਇਸ ਲਈ ਸੰਤ ਜੀ ਤੁਸੀਂ ਰੁਕੋ, ਕਾਰਵਾਈ ਹੋਣ ਦਿਉ, ਫਿਰ ਮੈਂ action ਵਿੱਚ ਆਵਾਂਗਾ। ਪ੍ਰਹਿਲਾਦ ਨੂੰ ਬਚਾਉਣ ਵਾਸਤੇ ਤੇ ਹਿਰੰਨਯਕਸ਼ਿਪੂ ਨੂੰ ਮੁਕਾਉਣ ਵਾਸਤੇ ਮੈਂ ਏਡੀ ਜਲਦੀ ਥੋੜ੍ਹੀ ਥੰਮ੍ਹ ਪਾੜ ਕੇ ਪ੍ਰਗਟ ਹੋਇਆ ਸਾਂ ?ਇਹੋ ਗੱਲ ਦ੍ਰੌਪਦੀ ਦੀ ਹੈ। ਪਹਿਲਾਂ ਉਸਨੇ ਦੋ ਵਾਰ ਆਪਣੇ ਤਰਕ ਨਾਲ ਵਜ਼ੀਰ ਨੂੰ ਵਾਪਸ ਕੀਤਾ, ਤੀਜੀ ਵਾਰ ਦੁਸ਼ਾਸਨ ਦੇ ਜਾਣ ਤੇ ਗੰਧਾਰੀ ਦੇ ਮਹਿਲਾਂ ਵੱਲ ਨੱਠੀ, ਫਿਰ ਸਭਾ ਵਿੱਚ ਆਕੇ ਆਪਣੇ ਸੂਰਬੀਰ ਪਤੀਆਂ ਵੱਲ ਵੇਖਿਆ, ਫਿਰ ਭੀਸ਼ਮ ਪਿਤਾਮਾ ਤੇ ਦ੍ਰੋਣਾਚਾਰਯ ਆਦਿ ਗੁਰੂ ਲੋਕਾਂ ਤੋਂ ਆਪਣੇ ਦਰਦ ਭਰੇ ਨੇਤਰਾਂ ਰਾਹੀਂ ਰੱਖਿਆ ਦੀ ਭੀਖ ਮੰਗੀ। ਜਦੋਂ ਕੋਈ ਵੀ ਸਹਾਰਾ ਸਿੱਧ ਨਾ ਹੋਇਆ ਤਾਂ ਮੈਨੂੰ ਯਾਦ ਕੀਤਾ ਸੀ। ਇਹੋ ਹਾਲ ਗਜੇਂਦਰ ਦਾ ਹੈ। ਉਹ ਵੀ ਪਹਿਲਾਂ ਇੱਕ ਹਜ਼ਾਰ ਸਾਲ ਤੰਦੂਏ ਨਾਲ ਖ਼ੁਦ ਲੜਦਾ ਰਿਹਾ ਹੈ। ਫਿਰ ਮੇਰਾ ਆਸਰਾ ਤੱਕਿਆ ਸੀ। ਆਪਣੀ ਪੂਰੀ ਬਲ ਅਜ਼ਮਾਈ ਕਰਨ ਤੋਂ ਬਾਅਦ। ਸੋ ਭਗਵਾਨ ਵਿਸ਼ਨੂੰ ਜੀ ਦੇ ਇਉਂ ਆਖਣ ਉੱਪਰ ਸੰਤ ਜੀ ਰੁਕੇ, ਦੈਂਤ ਨੇ ਨੇ ਕੁਹਾੜਾ ਵਗਾਇਆ ਤੇ ਹਜ਼ੂਰ ਨੇ ਉਸਦੇ ਗਲ ਵੱਲ ਸੁਦਰਸ਼ਨ ਚੱਕਰ ਚਲਾਇਆ। ਦੈਂਤ ਹੋਰੀਂ ਮਾਰੇ ਗਏ। ਬਾਬਾ ਜੀ ਬਚ ਗਏ ਤੇ ਬਨਵਾਰੀ ਲੀਲ੍ਹਾਧਾਰੀ ਅੰਤਰ ਧਿਆਨ ਹੋ ਗਏ।

ਸੋ ਉਹ ਸੱਚਾ ਸਾਈਂ ਵੀ ਪਹਿਲਾਂ ਆਪਣੇ ਪਿਆਰੇ ਦਾ ਵਿਸ਼ਵਾਸ ਵੇਖਦਾ ਹੈ। ਇਸ ਲਈ ਅਸੀਂ ਨਾਰਦ ਭਗਤੀ ਦਰਸ਼ਨ ਦੇ ੩੯ਵੇ ਸੂਤਰ ਦੀ ਵਿਚਾਰ ਕਰ ਰਹੇ ਸੀ ਕਿ ਭਗਵਾਨ ਤਾਂ ਖ਼ੁਦ ਆਪਣੇ ਭਗਤਾਂ ਤੋਂ ਪ੍ਰੇਮ ਦੀ ਭੀਖ

ਮੰਗਦਾ ਹੈ। ਏਸੇ ਲਈ ਜਦੋਂ ਕਦੇ ਸਾਡਾ ਚਿੱਤ ਵਿਆਕੁਲ ਹੁੰਦਾ ਹੈ, ਪੀੜਾ ਹੱਦੋਂ ਵੱਧ ਜਾਂਦੀ ਹੈ, ਸਹਿਣ ਸ਼ਕਤੀ ਜਵਾਬ ਦੇ ਜਾਂਦੀ ਹੈ। ਉਸ ਵੇਲੇ ਕੋਈ ਮਹਾਤਮਾ ਕ੍ਰਿਪਾ ਕਰਕੇ ਜਿਗਿਆਸੂ ਨੂੰ ਨਾਮ ਜਪਣ ਦਾ, ਪ੍ਰਮਾਤਮਾ ਨਾਲ ਪਿਆਰ ਕਰਨ ਦਾ ਅਤੇ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਰਾਹ ਦੱਸਦੇ ਹਨ। ਕਾਕ ਭਸੁੰਡੀ ਨੇ ਰਾਮਾਇਣ ਵਿੱਚ ਗਰੁੜ ਜੀ ਨੂੰ ਉਪਦੇਸ਼ ਕਰਦਿਆਂ ਆਖਿਆ ਸੀ :

*"ਭਗਤਿ ਤਾਤ ਅਨੁਪਮ ਸੁਖਮੂਲਾ।*
*ਮਿਲਇ ਜੋ ਸੰਤ ਹੋਹਿੰ ਅਨੁਕੂਲਾ।।(ਰਾ.ਚ.ਮਾ.)"*

ਕਿ ਜਿਵੇਂ ਆਮ ਲੋਕ ਕਿਸੇ ਭੁੱਖੇ ਨੰਗੇ ਨੂੰ ਜਾਂ ਰੋਗੀ ਨੂੰ ਵੇਖਕੇ ਦਯਾ ਕਰਕੇ ਰੋਟੀ, ਵਸਤਰ ਅਤੇ ਦਵਾਈ ਆਦਿਕ ਦਾ ਪ੍ਰਬੰਧ ਕਰ ਦਿੰਦੇ ਹਨ। ਏਸੇ ਤਰ੍ਹਾਂ ਸੱਚੇ ਸਾਧੂ ਕੋਈ ਸਭਾ ਇਕੱਠ ਕਰਕੇ ਕਿਸੇ ਨੂੰ ਉਪਦੇਸ਼ ਨਹੀਂ ਕਰਦੇ, ਮੰਦਰਾਂ ਵਿੱਚ ਜਾਕੇ ਰਾਮਾਇਣ ਜਾਂ ਪੁਰਾਣ ਪੜ੍ਹਨੇ ਕਿਸੇ ਬ੍ਰਾਹਮਣ ਦਾ ਕੰਮ ਤਾਂ ਹੋ ਸਕਦਾ ਹੈ, ਦੀਵਾਨ ਸਜਾ ਕੇ,ਇਸ਼ਤਿਹਾਰ ਲਗਾ ਕੇ, ਡੌਂਡੀ ਪਿਟਵਾ ਕੇ ਜਾਂ ਮੁਨਾਦੀ ਕਰਵਾ ਕੇ ਕਥਾ ਕਰਨ ਦੀ ਕਿਸੇ ਫਕੀਰ ਨੂੰ ਕੀ ਜ਼ਰੂਰਤ ਹੈ?

ਰਾਮਾਇਣ 'ਚੋਂ ਇੱਕ ਸੰਤ ਕ੍ਰਿਪਾ ਦੀ ਕਹਾਣੀ ਸੁਣੋ ਕਿ ਇੰਦਰ ਦਾ ਪੁੱਤਰ ਜਯੰਤ ਭਗਵਾਨ ਰਾਮ ਦੇ ਬਲ ਦੀ ਪ੍ਰੀਖਿਆ ਕਰਨ ਗਿਆ ਸੀ। ਉਦੋਂ ਰਾਘਵੇਂਦਰ ਸਰਕਾਰ ਇੱਕ ਸਫਟਿਕ ਸ਼ਿਲਾ ਉੱਪਰ ਜਾਨਕੀ ਜੀ ਦੀ ਗੋਦ ਵਿੱਚ ਸਿਰ ਰੱਖ ਕੇ ਸੁੱਤੇ ਹੋਏ ਸਨ। ਜਦੋਂ ਉਸਨੇ ਕਾਗ ਦਾ ਰੂਪ ਧਾਰਨ ਕਰਕੇ ਸੀਤਾ ਜੀ ਦੇ ਚਰਨਾਂ ਉੱਪਰ ਚੋਟ ਕੀਤੀ ਤਾਂ ਉਹਨਾਂ ਦੇ ਪੈਰ ਦੇ ਵਿੱਚੋਂ ਨਿੱਕਲੇ ਖ਼ੂਨ ਦੇ ਕਤਰੇ ਸ਼੍ਰੀ ਰਾਮ ਦੀਆਂ ਜਟਾਂ ਨੂੰ ਸਪਰਸ਼ ਕਰ ਗਏ। ਤਾਂ ਆਪ ਨੇ ਇੱਕ ਦੱਬ ਦਾ ਤਿਨਕਾ ਬ੍ਰਹਮ ਅਸਤਰ ਦਾ ਪਾਠ ਕਰਕੇ ਉਸਦੇ ਪਿੱਛੇ ਛੱਡ ਦਿੱਤਾ। ਜਯੰਤ ਉਸ ਭਿਅੰਕਰ ਬਾਣ ਨੂੰ ਆਪਣੇ ਪਿੱਛੇ ਆਉਂਦਾ ਵੇਖਕੇ ਪਹਿਲਾਂ ਆਪਣੇ ਪਿਤਾ ਪਾਸ, ਫਿਰ ਬ੍ਰਹਮਾ ਦੇ ਲੋਕ ਤੇ ਆਖਿਰ ਕੈਲਾਸ਼ ਉੱਪਰ ਸ਼ੰਕਰ ਜੀ ਦੀ ਸ਼ਰਨ ਵਿੱਚ ਗਿਆ ਪਰ ਸਭ ਨੇ ਸਿਰ ਫੇਰ ਦਿੱਤਾ। ਉਹ ਵਿਚਾਰਾ ਫਿਰ ਦੌੜਿਆ ਕਦੇ ਕਿਸੇ ਦੇਵਤਾ ਵੱਲ ਤੇ ਕਦੇ ਕਿਸੇ ਵੱਲ। ਉਸਦੀ ਇਹ ਦੁਰਦਸ਼ਾ ਵੇਖਕੇ ਦੇਵਰਿਸ਼ੀ ਨਾਰਦ ਜੀ ਨੂੰ ਦਯਾ ਆ ਗਈ ਤੇ ਉਹਨਾਂ ਨੇ ਉਸਨੂੰ ਉਪਦੇਸ਼ ਦਿੱਤਾ ਕਿ ਤੂੰ ਸ਼੍ਰੀ ਰਾਮ ਜੀ ਦੇ ਚਰਨਾਂ ਉੱਪਰ ਹੀ ਜਾ ਕੇ ਗਿਰ ਜਾ। ਹੋਰ ਤੇਰੀ ਰੱਖਿਆ ਹੁਣ ਕਿਸੇ ਨੇ ਨਹੀਂ ਕਰਨੀ ਅਤੇ ਜਯੰਤ ਤ੍ਰਾਹੀ ਤ੍ਰਾਹੀ ਕਰਕੇ ਭਗਵਾਨ ਦੇ ਚਰਨੀਂ ਆ ਡਿੱਗਿਆ। ਦੀਨ ਦਿਆਲ ਜੀ ਨੇ ਉਸ ਉੱਪਰ ਦਯਾ ਕਰਨੀ ਚਾਹੀ ਪਰ ਗਿਰਨ ਲੱਗਿਆਂ ਉਸਦਾ ਸਿਰ ਉਲਟ ਪਾਸੇ ਹੋ ਗਿਆ ਤੇ ਪੈਰ ਸ਼੍ਰੀ ਰਾਮ ਜੀ ਵੱਲ। ਇਸ ਲਈ ਬ੍ਰਹਮ ਅਸਤਰ ਨੇ ਪਿੱਛਾ ਨਾ ਛੱਡਿਆ। ਹਜ਼ੂਰ ਚੁੱਪ ਚਾਪ ਬੈਠੇ ਰਹੇ ਫਿਰ

ਕ੍ਰਿਪਾ ਦੀ ਮੂਰਤ ਮਾਤਾ ਸੀਤਾ ਨੇ ਦਯਾ ਵੱਸ ਉਸਦਾ ਸੀਸ ਚੁੱਕ ਕੇ ਸ਼੍ਰੀ ਰਾਮ ਦੇ ਚਰਨਾਂ ਉੱਪਰ ਰੱਖ ਦਿੱਤਾ ਤੇ ਰਘੂ ਕੁਲ ਤਿਲਕ, ਕਰੁਣਾ ਰਸ ਨਾਲ ਭਰੇ ਉਸਦੇ ਸੀਸ ਉੱਪਰ ਆਪਣਾ ਕੋਮਲ ਹੱਥ ਫੇਰਿਆ ਅਤੇ ਆਖਿਆ ਉਠੋ ਜਯੰਤ! ਤੁਹਾਨੂੰ ਤੁਹਾਡੇ ਮਾਤਾ ਪਿਤਾ ਦੇਵਲੋਕ ਵਿੱਚ ਯਾਦ ਕਰਦੇ ਹਨ। ਜਯੰਤ ਸਵਰਗਾਂ ਵੱਲ ਤੇ ਬ੍ਰਹਮ ਅਸਤਰ ਹੋਰੀਂ ਬ੍ਰਹਮ ਲੋਕ ਨੂੰ ਚਲੇ ਗਏ। ਇਸ ਕਥਾ ਵਿੱਚੋਂ ਇੱਕ ਹੋਰ ਬੜਾ ਸੂਖਮ ਭਾਵ ਨਿੱਕਲਦਾ ਹੈ ਕਿ ਭਗਵਾਨ ਦੇ ਨੇੜੇ ਜਾਣ ਉੱਪਰ ਵੀ ਜੇ ਜੀਵ ਉਸ ਵੱਲ ਪਿੱਠ ਕਰਕੇ ਖੜ੍ਹੇ ਤਾਂ ਉਹ ਤਾਂ ਵੀ ਆਪਣੀ ਦਯਾ ਦ੍ਰਿਸ਼ਟੀ ਨਹੀਂ ਕਰਦੇ। ਜਿਵੇਂ ਸ਼ਰਨ ਵਿੱਚ ਆਉਣ ਵੇਲੇ ਜਯੰਤ ਦੇ ਪੈਰ ਠਾਕੁਰ ਜੀ ਵੱਲ ਹੋ ਗਏ ਸਨ। ਕਹਿਣ ਤੋਂ ਭਾਵ ਕਿ ਇਹਨਾਂ ਗੱਲਾਂ ਦਾ ਪਤਾ ਇੱਕ ਸਾਧੂ ਪਾਸੋਂ ਹੀ ਲੱਗਦਾ ਹੈ ਪਰ ਫੱਕਰ ਰੱਬ ਦੀ ਰਜ਼ਾ ਵਿੱਚ ਛੇਤੀ ਕੀਤਿਆਂ ਦਖ਼ਲ ਨਹੀਂ ਦਿੰਦੇ। ਜਦੋਂ ਕਿਸੇ ਨੂੰ ਦੁਖੀ ਵੇਖਦੇ ਹਨ ਤਾਂ ਉਸ ਵੇਲੇ ਉਹ ਕ੍ਰਿਪਾ ਦੇ ਘਰ ਵਿੱਚ ਆ ਕੇ ਉਸਨੂੰ ਸੱਚੇ ਮਾਰਗ ਦਾ ਉਪਦੇਸ਼ ਕਰ ਦਿੰਦੇ ਹਨ। ਤੁਸੀਂ ਕਦੇ ਕਿਸੇ ਨੇ ਪੜ੍ਹਿਆ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਮਹਾਰਾਜੇ ਜਾਂ ਸਰਦਾਰ ਚੌਧਰੀ ਦੇ ਕਹਿਣ ਉੱਪਰ ਪੰਜ ਦਿਨ ਦੀਵਾਨ ਲਗਾਏ ਹੋਣ?ਉਹ ਖ਼ੁਦ ਜਦੋਂ ਆਪਣੀ ਮਸਤੀ ਵਿੱਚ ਆਉਂਦੇ ਸਨ ਤਾਂ ਉਸ ਵੇਲੇ ਮਰਦਾਨੇ ਦੀ ਰਬਾਬ ਦੇ ਸੁਰ ਤੇ ਹਜ਼ੂਰ ਦੇ ਕੀਰਤਨ ਦੀਆਂ ਤਰੰਗਾਂ ਸਾਰੀ ਸ੍ਰਿਸ਼ਟੀ ਨੂੰ ਭਾਵ ਵਿਭੋਰ ਕਰ ਦਿੰਦੀਆਂ ਸਨ। ਉਹਨਾਂ ਦੇ ਰੱਬੀ ਸੰਗੀਤ ਦੀ ਧੁਨ ਨੂੰ ਸੁਣ ਕੇ ਪਸ਼ੂ ਪੰਛੀ, ਹਿਰਨ ਹਾਥੀ, ਸ਼ੇਰ ਚੀਤੇ, ਬਾਘ ਬਘੇਲੇ ਸਭ ਨੱਚਣ ਲੱਗ ਜਾਂਦੇ ਸਨ। ਇਹੋ ਹਾਲ ਮਹਾਂਪ੍ਰਭੂ ਚੈਤੰਨ ਦੇ ਕੀਰਤਨ ਦਾ ਹੁੰਦਾ ਸੀ। ਉਹਨਾਂ ਦੇ ਨੇਤਰਾਂ ਵਿੱਚੋਂ ਹੰਝੂਆਂ ਦੀ ਧਾਰਾ ਵਹਿ ਤੁਰਦੀ ਸੀ। ਰੌਂਗਟੇ ਖੜ੍ਹੇ ਹੋ ਜਾਂਦੇ ਸਨ ਤੇ ਉਹਨਾਂ ਦੇ ਇਸ ਮਸਤੀ ਭਰੇ ਸੰਕੀਰਤਨ ਨੂੰ ਸੁਣ ਕੇ ਰੁੱਖ ਬ੍ਰਿਖ ਅਤੇ ਜੰਗਲ ਬੇਲੇ, ਜੜ੍ਹ ਚੇਤਨ ਸਭ ਨ੍ਰਿਤ ਕਰਨ ਲੱਗ ਜਾਂਦੇ ਸਨ। ਭਗਤ ਦੇ ਹਿਰਦੇ ਵਿੱਚ ਉਦੈ ਹੋਏ ਚੰਦਰਮਾ ਦੀ ਚਾਂਦਨੀ ਹੀ ਸਾਰੇ ਸੰਸਾਰ ਉੱਪਰ ਛਿਟਕ ਜਾਂਦੀ ਹੈ। ਜਿਸਦੇ ਪ੍ਰਭਾਵ ਨਾਲ ਪ੍ਰਾਣੀ ਮਾਤਰ ਦੇ ਚਿੱਤ ਸ਼ੁੱਧ ਹੋ ਕੇ, ਮੈਲ ਮਿਟ ਕੇ ਹਿਰਦੇ ਇਸਥਿਰ ਹੋ ਜਾਂਦੇ ਹਨ।

ਇਸ ਲਈ ਜਿਵੇਂ ਬੱਦਲਾਂ ਦਾ ਸੁਭਾਅ ਵਰਸਣਾ ਹੈ, ਸੂਰਜ ਦਾ ਪ੍ਰਕਾਸ਼ ਦੇਣਾ, ਫੁੱਲਾਂ ਦਾ ਖ਼ੁਸ਼ਬੂ, ਏਸੇ ਤਰ੍ਹਾਂ ਦਯਾ ਜਾਂ ਪ੍ਰੇਮ ਰੱਬ ਦੇ ਪਿਆਰਿਆਂ ਦਾ ਸੁਭਾਅ ਬਣ ਜਾਂਦਾ ਹੈ। ਏਵੇਂ ਰੱਬ ਦਾ ਜਾਂ ਰਾਮ ਦਾ ਵੀ ਸੁਭਾਅ ਦੀਨਾਂ ਉੱਪਰ ਦਯਾ ਕਰਨਾ ਹੈ। ਫਿਰ ਸ਼ੰਕਾ ਪੈਦਾ ਹੁੰਦੀ ਹੈ ਕਿ ਜਦੋਂ ਭਗਵਾਨ ਸਰਵੱਗ ਹੈ, ਸਰਵ ਸ਼ਕਤੀਮਾਨ ਹੈ ਤਾਂ ਫਿਰ ਉਹ ਸਾਡੇ ਉੱਪਰ ਕਸ਼ਟ ਆਉਣ ਹੀ ਕਿਉਂ ਦਿੰਦਾ ਹੈ? ਉਸਦਾ ਉੱਤਰ ਮਹਾਤਮਾ ਇਹ ਦਿੰਦੇ ਹਨ ਕਿ ਮਾਤਾ ਬੱਚੇ ਦਾ

ਇਸ਼ਨਾਨ ਕਰਾਉਂਦੀ ਹੈ, ਸਾਬਣ ਲਗਾਉਂਦੀ ਹੈ, ਉਸ ਵੇਲੇ ਬੱਚਾ ਖ਼ੂਬ ਰੋਂਦਾ ਹੈ, ਕਸ਼ਟ ਦਾ ਅਨੁਭਵ ਕਰਦਾ ਹੈ ਪ੍ਰੰਤੂ ਮਾਤਾ ਦਾ ਮਕਸਦ ਉਸਨੂੰ ਕਸ਼ਟ ਦੇਣਾ ਨਹੀਂ ਹੁੰਦਾ ਸਗੋਂ ਉਸਨੂੰ ਸਾਫ ਕਰਕੇ, ਸੰਵਾਰ ਕੇ ਸ਼ਿੰਗਾਰ ਕੇ, ਆਪਣੀ ਛਾਤੀ ਦਾ ਅੰਮ੍ਰਿਤ ਪਾਨ ਕਰਾਉਂਦੀ ਹੈ। ਇਸੇ ਤਰ੍ਹਾਂ ਡਾਕਟਰ ਜਦੋਂ ਰੋਗੀ ਦੇ ਫੋੜੇ ਨੂੰ ਚੀਰਦਾ ਹੈ, ਉਸ ਵੇਲੇ ਮਰੀਜ਼ ਖ਼ੂਬ ਚੀਕਾਂ ਮਾਰਦਾ ਹੈ ਪਰ ਡਾਕਟਰ ਦਾ ਭਾਵ ਉਸਨੂੰ ਤੰਦਰੁਸਤ ਕਰਨਾ ਹੁੰਦਾ ਹੈ ਨਾ ਕਿ ਦੁੱਖ ਦੇਣਾ। ਏਸੇ ਪ੍ਰਕਾਰ ਇਸ ਜੀਵ ਨੂੰ ਸ਼ੁੱਧ ਕਰਨ ਵਾਸਤੇ, ਉਸਦੇ ਮਨ ਦੀ ਮੈਲ ਨੂੰ ਮਿਟਾਉਣ ਲਈ, ਜਨਮਾਂ ਜਨਮਾਂ ਦੇ ਦੁਸ਼ਕਰਮ ਅਤੇ ਮੰਦ ਸੰਸਕਾਰਾਂ ਦੇ ਇਕੱਠੇ ਹੋਏ ਵਿਹੁ ਭਰੇ ਫੋੜੇ ਨੂੰ ਕੱਟ ਕੇ ਅਤੇ ਸੱਚ ਸੁੱਚ, ਸੰਜਮ, ਸਦਾਚਾਰ, ਪ੍ਰੇਮਾ ਭਗਤੀ ਦੇ ਰਾਹ ਪਾਕੇ ਪ੍ਰਮਾਤਮਾ ਪ੍ਰਾਣੀਆਂ ਉੱਪਰ ਕ੍ਰਿਪਾ ਹੀ ਕਰਦਾ ਹੈ। ਅਸੀਂ ਸਾਰੇ ਅਗਿਆਨੀ ਹਾਂ, ਬੱਚੇ ਹਾਂ, ਰੋਗੀ ਹਾਂ ਇਸ ਲਈ ਉਸਦੇ ਸਾਰੇ ਭਾਣੇ ਸਾਡੇ ਭਲੇ ਲਈ ਹੀ ਵਰਤਦੇ ਹਨ।

ਥੋੜ੍ਹਾ ਜਿਹਾ ਇਸ ਵਿਸ਼ੇ ਨੂੰ ਗਹਿਰਾਈ ਨਾਲ ਸਮਝੋ ਕਿ ਕਿਸੇ ਇੱਕ ਖਾਨਾਂ ਦੇ ਖੋਜੀ ਨੂੰ ਇੱਕ ਹੀਰਾ ਮਿਲਿਆ। ਉਸਨੇ ਉਸਨੂੰ ਸ਼ੁੱਧ ਕਰਾਇਆ, ਸਾਫ਼ ਕਰਾਇਆ ਅਖੀਰ ਹੀਰੇ ਵਿੱਚੋਂ ਦੀ ਸੁਰਾਖ ਕੱਢਿਆ ਗਿਆ। ਤਾਂ ਉਸ ਹੀਰੇ ਨੂੰ ਬਹੁਤ ਦੁੱਖ ਹੋਇਆ ਕਿ ਮੈਂ ਚੁੱਪ ਚਾਪ ਮਿੱਟੀ ਵਿੱਚ ਦੱਬਿਆ ਪਿਆ ਸਾਂ। ਇਸ ਭਲੇਮਾਨਸ ਦਾ ਮੈਂ ਕੀ ਵਿਗਾੜਿਆ ਹੈ ਜੋ ਇਸਨੇ ਮੇਰੀ ਇਹ ਦਸ਼ਾ ਕਰ ਦਿੱਤੀ। ਇਸ ਅਨਿਆਈ ਨੇ ਮੈਨੂੰ ਫਜ਼ੂਲ ਹੀ ਸਤਾਇਆ, ਤਪਾਇਆ। ਫਿਰ ਘਸਾਇਆ ਤੇ ਸੁਰਾਖ ਕਰਕੇ ਮੇਰਾ ਹਿਰਦਾ ਚੀਰ ਦਿੱਤਾ। ਇਸ ਪ੍ਰਕਾਰ ਆਖਦੇ ਹਨ ਕਿ ਉਹ ਹੀਰਾ ਰੋਂਦਾ ਰਿਹਾ, ਖਿਝਦਾ ਰਿਹਾ, ਖੋਜੀ ਨੂੰ ਗਾਲ੍ਹਾਂ ਕੱਢਦਾ ਰਿਹਾ ਤੇ ਕੋਸਦਾ ਰਿਹਾ ਪਰ ਜਦੋਂ ਉਹ ਹੀਰਾ ਭਗਵਾਨ ਦੇ ਗਲੇ ਦਾ ਹਾਰ ਬਣ ਗਿਆ ਤਾਂ ਫਿਰ ਉਹ ਆਪਣੇ ਆਪ ਨੂੰ ਫਿਟਕਾਰਨ ਲੱਗ ਪਿਆ ਕਿ ਮੈਂ ਤਾਂ ਬਹੁਤ ਵੱਡਾ ਅਗਿਆਨੀ, ਮੂਰਖ ਜਾਂ ਮਹਾਂਮੂੜ ਹਾਂ। ਮੈਂ ਉਸ ਮਹਾਂਪੁਰਸ਼ ਦੀ ਕ੍ਰਿਪਾ ਨੂੰ ਸਮਝ ਹੀ ਨਹੀਂ ਸਕਿਆ। ਉਸਨੇ ਤਾਂ ਮੈਨੂੰ ਚਮਕਾ ਕੇ, ਲਿਸ਼ਕਾ ਕੇ ਤੇ ਉੱਜਲਾ ਬਣਾਕੇ ਠਾਕੁਰ ਜੀ ਦੇ ਕੰਠ ਦਾ ਹਾਰ ਬਨਣ ਤੱਕ ਪਹੁੰਚਾ ਦਿੱਤਾ। ਏਸੇ ਪ੍ਰਕਾਰ ਭਗਵਾਨ ਵੀ ਆਪਣੇ ਭਗਤਾਂ ਦੀ ਮਹਿਮਾ ਵਧਾਉਣ ਲਈ, ਕੀਰਤੀ, ਜਸ, ਸ਼ੋਭਾ, ਇੱਜ਼ਤ ਵਧਾਉਣ ਲਈ ਸਾਡੇ ਉੱਪਰ ਥੋੜ੍ਹਾ ਬਹੁਤ ਸੰਕਟ ਪਾਉਂਦੇ ਹਨ। ਪਰ ਇਹਨਾਂ ਗੱਲਾਂ ਦੀ ਸੋਝੀ ਵੀ ਸੰਤਾਂ ਦੀ ਕ੍ਰਿਪਾ ਬਗੈਰ ਨਹੀਂ ਹੋ ਸਕਦੀ।

ਇਹੋ ਕਥਾ ਮਹਾਤਮਾ ਇੱਕ ਘੜੇ ਦੀ ਸੁਣਾਇਆ ਕਰਦੇ ਹਨ ਕਿ ਕਿਸੇ ਵੇਲੇ ਇੱਕ ਘੜਾ ਪਾਣੀ ਦਾ ਭਰਕੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਪ੍ਰਕਾਸ਼ ਵਾਲੇ ਕਮਰੇ ਦੇ ਸੱਜੇ ਪਾਸੇ ਟਿਕਾਇਆ ਗਿਆ ਅਤੇ ਕਿਸੇ ਸੱਜਣ ਨੇ ਆਖਿਆ

ਕਿ ਵੇਖੋ ਇਸ ਘੜੇ ਦੇ ਕਿੱਡੇ ਵੱਡੇ ਭਾਗ ਹਨ ਕਿ ਇਹ ਸਤਿਗੁਰਾਂ ਦੀ ਸੇਵਾ ਵਿਚ ਸੁਸ਼ੋਭਿਤ ਹੋ ਰਿਹਾ ਹੈ ਤਾਂ ਉਸ ਘੜੇ ਦੇ ਵਿੱਚੋਂ ਇੱਕ ਅਵਾਜ਼ ਆਈ ਕਿ ਵਾਹ ਵਾਹ !ਕਿਆ ਕਮਾਲ ਦੀ ਜਾਣਕਾਰੀ ਦਿੱਤੀ ਹੈ ਮੈਨੂੰ ਇਸ ਸੰਤ ਨੇ ਮੇਰੇ ਬਾਰੇ। ਮੈਂ ਉਸ ਘੁਮਿਆਰ ਨੂੰ ਕਿੰਨੀਆਂ ਗਾਲ੍ਹਾਂ ਕੱਢੀਆਂ ਕਿ ਮੈਂ ਇੱਕ ਸ਼ਾਂਤ ਚਿੱਤ ਮਿੱਟੀ ਸਾਂ, ਉਸਨੇ ਮੈਨੂੰ ਪੁੱਟਿਆ, ਘਰ ਆਕੇ ਥਾਪਿਆਂ ਨਾਲ ਕੁੱਟਿਆ, ਪਾਣੀ ਪਾ ਪਾ ਕੇ ਕਦੇ ਹੱਥਾਂ ਨਾਲ, ਕਦੇ ਪੈਰਾਂ ਨਾਲ ਮੈਨੂੰ ਗੁੰਨ੍ਹਿਆ, ਲਤੜਿਆ,ਮਸਲਿਆ, ਕੁਚਲਿਆ। ਉਸ ਵੇਲੇ ਉਹ ਮੈਨੂੰ ਕਿੰਨਾ ਬੁਰਾ ਜਾਪਦਾ ਸੀ। ਫਿਰ ਚੱਕ ਉੱਪਰ ਚਾੜ੍ਹ ਕੇ ਘੁਮਾਇਆ, ਢਿੱਡ ਪਾੜਿਆ ਥਾਪੇ ਮਾਰੇ, ਧਾਗੇ ਨਾਲ ਕੱਟਿਆ ਅਤੇ ਅੰਤ ਅੱਗ ਵਿੱਚ ਪਾਕੇ ਸਾੜਿਆ। ਇੰਨੇ ਦੁੱਖ ਸਹਿੰਦਿਆ ਮੇਰੀ ਰੂਹ ਚੀਨਾ ਚੀਨਾ ਕਰਕੇ ਜ਼ਖ਼ਮੀ ਹੋ ਗਈ। ਬਹੁਤ ਹੀ ਬੁਰਾ ਭਲਾ ਆਖਿਆ ਆਪਣੇ ਉਸ ਰਚਨਹਾਰ ਨੂੰ ਮੈਂ।ਪਰ ਅੱਜ ਪਤਾ ਚੱਲਿਆ ਕਿ ਮੇਰੇ ਵਰਗੇ ਭਾਗ ਤਾਂ ਕਿਸੇ ਦੇ ਵੀ ਨਹੀਂ। ਕਿੱਥੇ ਮੈਂ ਇੱਕ ਨਾਚੀਜ਼ ਮਿੱਟੀ ਤੇ ਕਿੱਥੇ ਦੀਨ ਦੁਨੀਆਂ ਦੇ ਸਵਾਮੀ ਦੀ ਸੰਗਤ।ਮੈਂ ਧੰਨ ਹੋ ਗਿਆ। ਇਸ ਪ੍ਰਕਾਰ ਸਾਧੂ ਨੂੰ ਜਾਂ ਭਗਤ ਨੂੰ ਵੀ ਸਾਧਨਾ ਕਰਦਿਆਂ ਜੋ ਕਸ਼ਟ ਹੁੰਦੇ ਹਨ ਉਹਨਾਂ ਦਾ ਜਦੋਂ ਫਲ ਮਿਲਦਾ ਹੈ, ਪ੍ਰੀਤਮ ਮਿਲਾਪ ਹੁੰਦਾ ਹੈ। ਸੁਹਾਗ ਦੀ ਸੰਗਤ ਨਸੀਬ ਹੁੰਦੀ ਹੈ ਉਸ ਵੇਲੇ ਉਸਨੂੰ ਆਪਣੇ ਕੀਤੇ ਹੋਏ ਔਖੇ ਤੋਂ ਔਖੇ ਜਪ, ਤਪ, ਵਰਤ ਅਨੁਸ਼ਠਾਨ ਸਭ ਭਲੇ ਪ੍ਰਤੀਤ ਹੋਣ ਲੱਗ ਜਾਂਦੇ ਹਨ। ਏਸੇ ਵਾਸਤੇ ਦੇਵਰਿਸ਼ੀ ਨਾਰਦ ਜੀ ਆਪਣੇ ਭਗਤੀ ਦਰਸ਼ਨ ਦੇ ੩੯ਵੇਂ ਸੂਤਰ ਵਿੱਚ ਆਖਦੇ ਹਨ ਕਿ ਉਸ ਪ੍ਰੀਤਮ ਦਾ ਮਿਲਾਪ ਵੀ ਸਾਧੂਆਂ ਦੀ ਕ੍ਰਿਪਾ ਨਾਲ ਹੀ ਹੁੰਦਾ ਹੈ।

ਏਸੇ ਵਾਸਤੇ ਬਾਬਾ ਸ਼੍ਰੀ ਚੰਦਰ ਜੀ ਆਪਣੀ ਇਸ ਦਸਵੀ ਮਾਤਰਾ ਵਿੱਚ ਆਖਦੇ ਹਨ ਕਿ ਅਸੀਂ ਪ੍ਰਮਾਤਮਾ ਦੇ ਸਿਮਰਨ ਦਾ ਜੰਗੋਟਾ ਭਾਵ ਮ੍ਰਿਗਸ਼ਾਲਾ ਧਾਰਨ ਕੀਤੀ ਹੋਈ ਹੈ। ਪ੍ਰਭੂ ਦੀ ਉਸਤਤੀ ਨੂੰ ਅਕਾਸ਼ ਯਾਤਰਾ ਬਣਾਇਆ ਹੋਇਆ ਹੈ। ਸ਼ਬਦ ਬ੍ਰਹਮ ਨੂੰ ਸਿੰਗੀ ਸਮਝਿਆ ਹੋਇਆ ਹੈ। ਗੁਰੂ ਗੁਰਬਾਣੀ ਅਤੇ ਵੇਦਾਂ ਦੇ ਉਪਦੇਸ਼ ਨੂੰ ਅਨਾਹਦ ਸ਼ਬਦ ਦਾ ਸਰੂਪ ਸਵੀਕਾਰਿਆ ਹੈ। ਜਿਵੇਂ ਭਗਵਾਨ ਸ਼ਿਵਜੀ ਦੀ ਪ੍ਰਸ਼ੰਸਾ ਕਰਕੇ ਸ਼ਿਵ ਮਹਿਮਨ ਸਤੋਤਰ ਉਚਾਰਨ ਕਰਕੇ ਪੁਸ਼ਪਦੰਤ ਗੰਧਰਵ ਅਮਰ ਹੋ ਗਿਆ ਸੀ। ਗੁਰੂ ਹਸਤੀਆਂ ਦੀ ਮਹਿਮਾ ਕਰਕੇ ੧੯ ਭੱਟ ਮਹਾਨ ਪਦ ਨੂੰ ਪ੍ਰਾਪਤ ਹੋ ਗਏ। ਇਉਂ ਜਿਸ ਜਿਸ ਨੇ ਵੀ ਉਸ ਸਾਂਵਲ ਸੁੰਦਰ ਦੀ ਉਸਤਤਿ ਕੀਤੀ ਹੈ ਭਾਵੇਂ ਉਹ ਵੇਦਵਿਆਸ ਹੋਵੇ ਜਾਂ ਵਾਲਮੀਕੀ, ਕਾਲੀਦਾਸ ਅਥਵਾ ਜੈਦੇਵ, ਸੂਰਦਾਸ ਜਾਂ ਤੁਲਸੀ, ਮੀਰਾਂਬਾਈ ਹੋਵੇ ਭਾਵੇਂ ਭਗਤ ਨਰਸੀ। ਫਿਰ ਉਹ ਭਾਵੇਂ ਕਬੀਰ ਜੁਲਾਹਾ ਸੀ ਜਾ ਰਵੀਦਾਸ ਚਮਾਰ, ਧੰਨਾ ਜੱਟ

ਜਾਂ ਸੈਣ ਨਾਈ। ਸਭ ਪਰਮ ਪਦ ਦੇ ਅਧਿਕਾਰੀ ਬਣੇ। ਰਾਵਣ ਨੂੰ ਲੋਕ ਭਾਵੇਂ ਲੱਖ ਮਾੜਾ ਆਖਣ ਪਰ ਸ਼ਿਵ ਮਹਿਮਾ ਕਰਨ ਵਾਲਾ ਉਸਦਾ 'ਸ਼ਿਵ ਤਾਂਡਵ ਸਤੋਤਰ' ਭਗਵਾਨ ਸ਼ਿਵਜੀ ਦੇ ਸਾਰੇ ਭਗਤਾਂ ਨੇ ਆਪਣੇ ਨਿੱਤਨੇਮ ਵਿੱਚ ਸ਼ਾਮਲ ਕਰ ਲਿਆ। ਸ਼ਿਵਜੀ ਭਗਵਾਨ ਦੀ ਉਪਾਸਨਾ ਤਾਂ ਉਸਦੇ ਸ਼ਿਵ ਤਾਂਡਵ ਤੋਂ ਬਿਨਾਂ ਪੂਰੀ ਹੀ ਨਹੀਂ ਹੁੰਦੀ। ਇਸ ਲਈ ਇਸ ਪਦ ਦਾ ਸਾਰ ਹੈ ਕਿ ਪ੍ਰਮਾਤਮ ਦੇਵ ਦਾ ਅਖੰਡ ਜਾਪ, ਉੱਚੀ ਸੁੱਚੀ ਸਿਫਤ, ਮਹਾਂਵਾਕ ਰੂਪੀ ਸ਼ਬਦਾਂ ਦਾ ਅਨੁਸ਼ੀਲਨ ਅਤੇ ਗੁਰੂ ਉਪਦੇਸ਼ ਦਾ ਸ਼ਰਵਣ ਹੀ ਸਾਧੂ ਦਾ ਜੰਗੋਟਾ, ਅਕਾਸ਼ ਗਮਨ ਦੀ ਸਿੱਧੀ, ਅਨਾਹਦ ਧੁਨ ਦਾ ਅਨੰਦ ਹੈ।

*"ਸ਼ਰਮ ਕੀ ਮੁੰਦਰਾ ਸ਼ਿਵ ਵਿਭੂਤਾ।*
*ਹਰਿ ਭਗਤੀ ਮ੍ਰਿਗਾਨੀ ਲੈ ਪਹਿਰੇ ਗੁਰੂਪੂਤਾ॥ "*

ਇਸ ਵਿੱਚ ਵਿਆਖਿਆ ਅਧੀਨ ਸ਼ਬਦ ਹਨ ਤਿੰਨ : ੧.)ਸ਼ਰਮ ੨.) ਵਿਭੂਤੀ ਤੇ ੩.)ਮ੍ਰਿਗਾਨੀ। ਇਹ ਵੀ ਕੰਨਪਾਟੇ ਜੋਗੀ, ਨਾਥਾਂ, ਨਿਰਬਾਣਾਂ ਦੇ ਸਰੀਰ ਉੱਪਰ ਧਾਰਨ ਕਰਨ ਵਾਲੀਆਂ ਵਸਤੂਆਂ ਜਾਂ ਚਿੰਨ੍ਹ ਹਨ। ਮੁਦਰਾ, ਵਿਭੂਤੀ ਤੇ ਮ੍ਰਿਗਾਨੀ ।ਨਾਥ ਪੰਥੀ ਸਾਧੂ ਆਪਣੇ ਸ਼ਿਸ਼ ਦੇ ਕੰਨ ਪਾੜ ਕੇ ਉਸ ਵਿੱਚ ਪਹਿਲਾਂ ਲੱਕੜ ਤੇ ਫਿਰ ਸਫਟਿਕ ਆਦਿ ਦੀਆਂ ਮੁੰਦਰਾਂ ਪਾਉਂਦੇ, ਪਹਿਨਾਉਂਦੇ ਸਨ। ਵਿਭੂਤੀ, ਭਸਮੀ ਰਮਾਉਣ ਜਾਂ ਝੜਾਉਣ ਨੂੰ ਆਖਿਆ ਗਿਆ ਹੈ। ਮ੍ਰਿਗਾਨੀ ਤੋਂ ਭਾਵ ਮ੍ਰਿਗਸ਼ਾਲਾ ਹੈ ਕਿਉਂਕਿ ਪਿੱਛੇ ਜਿਵੇਂ ਮ੍ਰਿਗਚਰਮ ਦਾ ਜੰਗੋਟਾ ਆਇਆ ਹੈ ਏਸੇ ਤਰ੍ਹਾਂ ਨਾਥ ਪੰਥੀ ਲੋਕ ਆਸਣ ਵੀ ਹਿਰਨ ਦੀ ਚਮੜੀ ਭਾਵ ਮ੍ਰਿਗਸ਼ਾਲਾ ਦਾ ਵਿਛਾਉਂਦੇ ਸਨ। ਪਰ ਬਾਬਾ ਜੀ ਉਹਨਾਂ ਦੀ ਹਰ ਗੱਲ ਦਾ ਅਧਿਆਤਮੀਕਰਨ ਕਰਦੇ ਜਾ ਰਹੇ ਹਨ। ਭਾਵ ਉਹਨਾਂ ਦੇ ਵਿਖਾਵੇ ਦੇ ਹਰ ਇੱਕ ਪਹਿਰਾਵੇ ਨੂੰ ਰੱਬੀ ਜਾਂ ਰੂਹਾਨੀ ਰੰਗ ਵਿੱਚ ਰੰਗ ਕੇ ਪੇਸ਼ ਕਰਦੇ ਹਨ। ਜਿਵੇਂ ਵਿਚਾਰ ਅਧੀਨ ਸ਼ਬਦ ਵਿੱਚ ਉਹਨਾਂ ਨੇ 'ਸ਼ਰਮ ਕੀ ਮੁੰਦਰਾ' ਆਖਿਆ ਹੈ। ਸ਼ਰਮ ਦਾ ਅਰਥ ਸੰਸਕ੍ਰਿਤ ਵਿੱਚ ਸੁੱਖ ਤੇ ਉਰਦੂ ਵਿੱਚ ਲੱਜਾ ਲਈ ਵਰਤਿਆ ਜਾਂਦਾ ਹੈ। ਸੰਸਕ੍ਰਿਤ ਵਿੱਚ "श्रम"ਸ਼ਬਦ ਮਿਹਨਤ, ਮੁਸ਼ੱਕਤ ਜਾਂ ਪਰਿਸ਼੍ਰਮ ਲਈ ਵੀ ਪ੍ਰਯੋਗ ਕੀਤਾ ਜਾਂਦਾ ਹੈ। ਬਾਬਾ ਜੀ ਦਾ ਸ਼ਬਦ ਸੰਸਕ੍ਰਿਤ ਵਾਲੇ "शर्म" ਭਾਵ ਸੁੱਖ ਲਈ ਵਰਤਿਆ ਵੱਧ ਸਹੀ ਜਾਪਦਾ ਹੈ। ਕਿਉਂਕਿ ਲੱਜਾ ਜਨਕ ਜਾਂ ਸ਼ਰਮਨਾਕ ਕੰਮ ਤਾਂ ਸਾਧੂ ਕੋਈ ਕਰਦੇ ਹੀ ਨਹੀਂ। ਬਾਕੀ ਮਿਹਨਤ ਮੁਸ਼ੱਕਤ ਵੀ ਦੁਨੀਆਂਦਾਰੀ ਦੇ ਧੰਧਿਆਂ ਧੋੜਿਆਂ ਨੂੰ ਹੀ ਆਖਿਆ ਜਾਂਦਾ ਹੈ। ਹਾਂ ਆਤਮ ਰਤੀ, ਆਤਮ ਸੁੱਖ ਜਾਂ ਆਤਮ ਅਨੰਦ, ਸ੍ਵੈ ਸੁਖ ਆਦਿ ਸ਼ਬਦ ਏਥੇ ਵੱਧ ਢੁਕਵੇਂ ਪ੍ਰਤੀਤ ਹੁੰਦੇ ਹਨ। ਮਹਾਂਕਵੀ ਹਰਸ਼ ਨੇ ਆਪਣੇ ਵਿਸ਼ਵ ਵਿਖਿਆਤ ਨੈਸ਼ਧ ਮਹਾਂਕਾਵਿ ਵਿੱਚ ਆਖਿਆ ਹੈ ਕਿ ਦਮਯੰਤੀ ਦੀ ਸੁੰਦਰਤਾ ਉੱਪਰ ਮੰਤਰ ਮੁਗਧ ਹੁੰਦਿਆਂ ਹੋਇਆ ਵੀ ਉਸ ਪ੍ਰੇਮ ਸੰਤਪਤ ਮਹਾਰਾਜ ਨਲ ਨੇ ਵਿਦਰਭ ਨਰੇਸ਼ ਭੀਮ ਤੋਂ ਉਸਦੀ ਅਤਿਅੰਤ ਗੁਣਵੰਤੀ ਕੰਨਿਆ ਦਮਯੰਤੀ ਨਹੀਂ ਮੰਗੀ ਕਿਉਂਕਿ ਮਾਨੀ

ਲੋਕ ਆਪਣੇ ਪ੍ਰਾਣਾਂ ਦਾ ਤਿਆਗ ਭਾਵੇਂ ਸੁੱਖ ਪੂਰਵਕ ਕਰ ਦੇਣ ਪਰ ਉਹ ਆਪਣੇ ਭੀਖ ਨਾ ਮੰਗਣ ਦੇ ਨਿਯਮ ਜਾਂ ਵਰਤ ਨੂੰ ਨਹੀਂ ਤਿਆਗਦੇ ਅਥਵਾ ਵੱਡੇ ਆਦਮੀ ਸੁੱਖ ਅਤੇ ਪ੍ਰਾਣਾਂ ਦਾ ਤਿਆਗ ਤਾਂ ਕਰ ਦਿੰਦੇ ਹਨ ਲੇਕਿਨ ਆਪਣੇ ਅਯਾਚਨ ਰੂਪ ਵਰਤ ਨੂੰ ਨਹੀਂ ਤਿਆਗਦੇ। ਏਥੇ 'ਸ਼ਰਮ' ਸ਼ਬਦ ਦਾ ਪ੍ਰਯੋਗ ਸ੍ਰੀ ਹਰਸ਼ ਜੀ ਨੇ ਬਹੁਤ ਹੀ ਖ਼ੂਬਸੂਰਤੀ ਨਾਲ ਕੀਤਾ ਹੈ :

*"स्मरोपतप्तोऽपि भृशं न स प्रभुविदर्भराजं तनयामयाचत।*
*त्यजन्त्यसूञ्शर्म च मानिनो वरं तयजन्ति न त्वेकमयाचितव्रतम। ।*
*(नै.1-50)"*

ਇਸ ਪ੍ਰਕਾਰ ਕਵੀ ਸ਼ਿਖਾਮਣੀ ਕਾਲੀਦਾਸ ਜੀ ਵੀ ਆਪਣੇ ਮਹਾਂਕਾਵਿ ਰਘੂਵੰਸ਼ ਵਿੱਚ ਆਖਦੇ ਹਨ ਕਿ ਤਪ ਅਤੇ ਦਾਨ ਕਰਕੇ ਜੋ ਪੁੰਨ ਕਮਾਏ ਜਾਂਦੇ ਹਨ ਉਹ ਪ੍ਰਲੋਕ ਵਿੱਚ ਸੁਖ ਦੇਣ ਵਾਲੇ ਹੁੰਦੇ ਹਨ। ਪਰ ਪਵਿੱਤਰ ਕੁਲ ਵਿੱਚ ਉਤਪੰਨ ਹੋਈ ਸੰਤਾਨ ਲੋਕ ਅਤੇ ਪ੍ਰਲੋਕ ਦੋਹੀਂ ਜਹਾਨੀਂ ਸੁੱਖ ਪ੍ਰਾਪਤ ਕਰਦੀ ਹੈ। ਏਥੇ ਕਾਲੀਦਾਸ ਨੇ ਵੀ ਇਸ ਸ਼ਬਦ ਦੇ ਪ੍ਰਯੋਗ ਵਿੱਚ ਕਮਾਲ ਹੀ ਕੀਤੀ ਹੈ।

*"लोकान्तरसुखं पुण्यं तपोदानसमुद्भवं।*
*सन्तति: शुद्धवंशया हि परत्रेह च शर्मणे। ।(रघु.1-69)"*

ਬਾਬਾ ਜੀ ਦੇ ਇਸ ਦੁਪਦੇ ਵਿੱਚ ਵੀ ਸ਼ਰਮ ਸ਼ਬਦ ਸੁਖ ਦੇ ਅਰਥ ਵਿੱਚ ਹੀ ਵਰਤਿਆ ਹੈ। ਇਸ ਵਾਸਤੇ ਅਸੀਂ ਏਥੇ ਬਾਬਾ ਜੀ ਦੇ ਕਥਨ ਦਾ ਇਹੋ ਆਸ਼ਯ ਸਮਝਦੇ ਹਾਂ ਕਿ ਉਹ ਨਾਥਾਂ ਨੂੰ ਆਖ ਰਹੇ ਹਨ ਕਿ ਤੁਸੀਂ ਜੋ ਕੰਨ ਪਾੜਕੇ ਮੁੰਦਰਾਂ ਪਾਉਂਦੇ ਹੋਂ ਉਹ ਅਤਿਅੰਤ ਦੁੱਖਦਾਈ ਘਟਨਾ ਹੈ। ਕਿਉਂਕਿ ਜਿਸ ਸਾਧਕ ਨੂੰ ਮੁੰਦਰਾਂ ਧਾਰਨ ਕਰਵਾਈਆਂ ਜਾਂਦੀਆਂ ਹਨ ਉਸਦੇ ਕੰਨ ਇੱਕ ਅਤਿਅੰਤ ਤੇਜ਼ਧਾਰ ਉਸਤਰੇ ਨਾਲ ਪਾੜੇ ਜਾਂਦੇ ਹਨ, ਅਤੇ ਪਾੜਨ ਵਾਲੇ ਸਾਧੂ ਨੂੰ ਵੀ ਵਿਸ਼ੇਸ਼ ਤੌਰ ਤੇ ਬੁਲਾਇਆ ਜਾਂਦਾ ਹੈ ਜਿਸਦਾ ਨਾਮ ਹੀ 'ਕਰਦ ਮਹੰਤ' ਹੁੰਦਾ ਹੈ। ਉਹ ਕੰਨ ਪੜਵਾਉਣ ਵਾਲੇ ਸਾਧਕ ਨੂੰ ਪਹਿਲਾਂ ਬਹੁਤ ਹੀ ਡਰਾਉਂਦਾ ਅਤੇ ਧਮਕਾਉਂਦਾ ਹੈ। ਪਾਠਕਾਂ ਦੇ ਗਿਆਨ ਹਿੱਤ ਕੁਝ ਥੋੜ੍ਹਾ ਜਿਹਾ ਜੇ ਲਿਖਾ ਤਾਂ ਉਸਦਾ ਕਥਨ ਨਿਮਨ ਪ੍ਰਕਾਰ ਦਾ ਹੁੰਦਾ ਹੈ :

"ਹੁਸ਼ਿਆਰ ਹੋ ਓਇ ਔਘੜਾ! ਮੈਂ ਤੇਰੇ ਕੰਨ ਪਾੜਨ ਲੱਗਿਆ ਹਾਂ। ਇਹ ਨਿੰਮ ਨੂੰ ਘੋਟ ਕੇ ਪੀਣਾ ਹੈ। ਪਾਰੇ ਨੂੰ ਪਚਾਉਣਾ ਹੈ। ਇਹ ਢਲਵੱਈਆਂ ਦੇ ਗਾਲਕੇ ਪਾਣੀ ਕੀਤੇ ਤੱਤੇ ਲੋਹੇ ਦਾ ਬਾਟਾ ਹੈ ਜਿਸਨੂੰ ਤੂੰ ਪੀਣ ਲੱਗਿਆਂ ਹੈਂ। ਇਹ ਸਮੁੰਦਰਾਂ ਦਾ ਤਰਨ ਤੇ ਆਸਮਾਨਾਂ ਦੀ ਯਾਤਰਾ ਹੈ। ਇਸਨੂੰ ਸੁਮੇਰੂ ਪਹਾੜ ਦੀ ਚੋਟੀ ਉੱਪਰ ਚੜ੍ਹਨਾ ਆਖਦੇ ਹਨ। ਅੱਕਾਂ ਦਾ ਦੁੱਧ ਪੀਣਾ, ਸ਼ੇਰਨੀ ਨੂੰ ਚੁੰਘਣਾ,

ਜੀਭ ਉੱਪਰ ਸੱਪ ਲੜਾਉਣਾ ਜਿਵੇਂ ਹਰੇਕ ਦਾ ਕੰਮ ਨਹੀਂ ਏਵੇਂ ਇਹ ਯੋਗ ਨੂੰ ਧਾਰਨ ਕਰਨਾ ਵੀ ਸੁਖਾਲਾ ਮਾਰਗ ਨ੍ਹੀਂ। ਅੱਜ ਤੋਂ ਬਾਅਦ ਮੇਲੇ ਨਹੀਂ ਵੇਖੇਂਗਾ। ਝੂਟਣ ਲਈ ਝੂਲੇ ਅਤੇ ਚੰਡੋਲਾਂ ਨਹੀਂ ਮਿਲਣੀਆਂ। ਕਿਸੇ ਨੂੰ ਭਾਬੀ ਨਹੀਂ ਆਖਿਆ ਜਾਣਾ।ਬਜ਼ਾਰਾਂ ਦੇ ਸੈਰ ਨਹੀਂ ਹੋਣੇ, ਨਚਾਰਾਂ ਦੇ ਜਲਸੇ ਤੇ ਗਾਉਣ ਵਾਲੀਆਂ ਦੇ ਕੋਠਿਆਂ ਉੱਪਰ ਨਹੀਂ ਚੜ੍ਹਿਆ ਜਾਣਾ। ਘੱਟ ਖਾਣਾ, ਥੋੜ੍ਹਾ ਬੋਲਣਾ, ਨੀਂਵੀਆਂ ਅੱਖਾਂ, ਛੋਟੀ ਨੂੰ ਧੀ ਵੱਡੀ ਨੂੰ ਮਾਂ ਤੇ ਬਰਾਬਰ ਦੀ ਨੂੰ ਭੈਣ ਆਖਣਾ ਪਵੇਗਾ। ਜਿਹੜੀਆਂ ਭਰਜਾਈਆਂ ਨੂੰ ਕੱਲ੍ਹ ਤੱਕ ਗੋਲਮੋਲ ਵਿਅੰਗ ਕਰਦਾ ਸੀ ਉਹਨਾਂ ਨੂੰ ਏਸੇ ਮੂੰਹ ਨਾਲ 'ਮਾਤਾ' ਆਖਣਾ ਪਵੇਗਾ। ਆਸਣ ਕਬਰਾਂ ਵਿੱਚ ਤੇ ਇਸ਼ਨਾਨ ਕੱਸੀਆਂ ਨਹਿਰਾਂ ਉੱਪਰ ਕਰਨੇ ਪੈਣਗੇ। ਤੇਲ ਫਲੇਲ, ਆਰਸੀ, ਰੁਮਾਲ,ਤਿੱਲੇਦਾਰ ਜੁੱਤੀਆਂ,ਅੱਖੀਂ ਸੁਰਮਾ, ਗਲੇ ਤਵੀਤੀਆਂ ਨਹੀਂ ਪਾਈਆਂ ਜਾਣੀਆਂ। ਮੈਂ ਕਰਦ ਵਾਹੁੰਦਿਆਂ ਕੋਈ ਤਰਸ ਨਹੀਂ ਕਰਨਾ। ਜੇ ਭੱਜਣਾ ਹੈ ਤਾਂ ਭੱਜ ਜਾ। ਓਇ ਨੱਠ ਜਾ! ਭੋਲਿਆ ਪੰਛੀਆ ਉੱਡ ਜਾ!"। ਇਉਂ ਅਤੇ ਇਸ ਪ੍ਰਕਾਰ ਦੀਆਂ ਚਿਤਾਵਨੀਆਂ ਉਹ ਕਰਦ ਮਹੰਤ ਦਿੰਦਾ ਹੈ ਅਤੇ ਇਹ ਗੱਲਾਂ ਸੱਚੀਆਂ ਵੀ ਹਨ।

ਇਸਤੋਂ ਬਾਅਦ ਜਦੋ ਉਹ ਸਾਧਕ ਉਸਦੀਆਂ ਚਿਤਾਵਨੀਆਂ ਸੁਣਕੇ ਵੀ ਨਹੀਂ ਡੋਲਦਾ ਫਿਰ ਉਹ ਮਹੰਤ ਜਿਸ ਨਗਰ 'ਚ ਇਹ ਘਟਨਾ ਘਟਦੀ ਹੈ ਓਥੋਂ ਦੀ ਪੰਚਾਇਤ ਨੂੰ ਪੁੱਛਕੇ ਸਾਧੂਆਂ ਤੋਂ ਹਾਂ ਕਰਵਾਕੇ ਫਿਰ ਬੜੀ ਬੇਦਰਦੀ ਨਾਲ ਉਸਦੇ ਦੋਵੇਂ ਕੰਨ ਪਾੜ ਦਿੰਦਾ ਹੈ। ਪਰ ਉਸ ਅਥਾਹ ਕਸ਼ਟ ਨੂੰ ਸਹਿਣ ਕਰਨ ਵਾਸਤੇ ਪਹਿਲਾਂ ਉਸਨੂੰ ਰੱਜਕੇ ਸ਼ਰਾਬ ਪਿਲਾਈ ਜਾਂਦੀ ਹੈ ਉਪਰੰਤ ਉਸਦੇ ਕੰਨੀਂ ਲੱਕੜ ਦੇ ਦੋ ਉਂਗਲ ਵਰਗੇ ਮੋਟੇ ਪੀਸ ਫਸਾਏ ਜਾਂਦੇ ਹਨ। ਉਸਨੂੰ ਕਾਫ਼ੀ ਦਿਨਾਂ ਤੱਕ ਇੱਕ ਹਨੇਰੇ ਕਮਰੇ ਵਿੱਚ ਰੱਖਿਆ ਜਾਂਦਾ ਹੈ। ਮੈਡੀਕਲ ਸਹਾਇਤਾ ਵੀ ਕੋਈ ਨਹੀਂ ਦਿੱਤੀ ਜਾਂਦੀ। ਭਗਵਾਨ ਸ਼੍ਰੀ ਚੰਦਰ ਜੀ ਨੂੰ ਇਸ ਵਿੱਚੋਂ ਨਿਰਮਮਤਾ, ਨਿਰਦਯਤਾ ਹਿੰਸਾ ਆਦਿ ਕੁਝ ਘ੍ਰਿਣਤ ਪੱਖਾਂ ਦੀ ਝਲਕ ਪਈ।ਜਿਸ ਕਰਕੇ ਆਪ ਜੀ ਨੇ ਸਾਧੂ ਨੂੰ ਸਹਿਜ ਪ੍ਰਾਪਤ ਤਿਆਗ ਦੇ ਜੀਵਨ ਦੀਆਂ ਹੀ ਮੁੰਦਰਾਂ ਧਾਰਨ ਦੀ ਹਿਦਾਇਤ ਕੀਤੀ ਹੈ। ਭਾਵੇਂ ਕਿ ਉੱਪਰ ਲਿਖੀਆਂ ਕਰਦ ਮਹੰਤ ਦੀਆਂ ਗੱਲਾਂ ਹੋਰ ਸੰਪਰਦਾਵਾਂ ਦੇ ਗੁਰੂ ਵੀ ਆਖਦੇ ਹਨ ਪਰ ਇਹ ਨਿਰਦਯਤਾ ਵਾਲੀ ਕਿਰਿਆ ਬਾਬਾ ਜੀ ਨੇ ਆਪਣੇ ਉਦਾਸੀ ਪੰਥ ਨੂੰ ਨਹੀਂ ਦ੍ਰਿੜਾਈ। ਕਿਉਂਕਿ ਭਗਵਾਨ ਦੇ ਕੰਨ ਵਿੱਚ ਰੱਬੀ ਇੱਕ ਮੁੰਦਰਾ ਸੀ। ਇਸ ਲਈ ਕੁੱਝ ਕੁੱਝ ਨਾਂਗੇ ਨਿਰਵਾਣ ਉਦਾਸੀ ਛੋਟੀ ਜਿਹੀ ਸੋਨੇ ਦੀ ਮੁੰਦਰਾ ਧਾਰਨ ਵੀ ਕਰ ਲੈਂਦੇ ਹਨ। ਓਸੇ ਤਰ੍ਹਾਂ ਜਿਵੇਂ ਆਮ ਬੀਬੀਆਂ ਦੇ ਕੰਨ ਬਿੰਨ੍ਹੇ ਜਾਂਦੇ ਹਨ।

ਪਰ ਨਾਥ ਪੰਥੀਆਂ ਦੀ ਉਕਤ ਕਿਰਿਆ ਦੀ ਆਲੋਚਨਾ ਤਾਂ ਰਾਗ ਰਾਮਕਲੀ ਵਿੱਚ ਪਹਿਲੇ ਪਾਤਸ਼ਾਹ ਵੀ ਕਰਦੇ ਹਨ ਕਿ ਕੰਨਾਂ ਵਿੱਚ ਸਫਟਿਕ ਦੀਆਂ ਮੁੰਦਰਾਂ ਪਾਕੇ ਕਲਿਆਣ ਨਹੀਂ ਹੁੰਦੀ ਜਦੋਂ ਤੱਕ ਤੁਸੀਂ ਬ੍ਰਹਮ ਵਿੱਦਿਆ ਤੋਂ ਅਨਜਾਣ, ਅਣਭਿੱਜ ਜਾਂ ਬੇਗਾਨੇ ਰਹੋਂਗੇ। ਜੀਭ ਅਤੇ ਇੰਦਰੀਆਂ ਦੇ ਸੁਆਦ ਪਿੱਛੇ ਲੱਗਿਆ ਵਿਅਕਤੀ ਪਸ਼ੂਆਂ ਦੇ ਸਮਾਨ ਹੀ ਹੈ।

*"ਮੁੰਦ੍ਰਾ ਫਟਕ ਬਨਾਈ ਕਾਨਿ॥*
*ਮੁਕਤਿ ਨਹੀ ਬਿਦਿਆ ਬਿਗਿਆਨਿ॥*
*ਜਿਹਵਾ ਇੰਦ੍ਰੀ ਸਾਦਿ ਲੁੋਭਾਨਾ॥*
*ਪਸੂ ਭਏ ਨਹੀ ਮਿਟੈ ਨੀਸਾਨਾ॥ (ਪੰਨਾ ੯੦੩)"*

ਕੰਨ ਪਾੜਨ ਵੇਲੇ ਜਿਹੜੀ ਸ਼ਰਾਬ ਪਿਲਾਈ ਜਾਂਦੀ ਹੈ ਉਸਦਾ ਰੂਪਕ ਕਬੀਰ ਜੀ ਨੇ ਬੜਾ ਖੂਬਸੂਰਤ ਬੰਨ੍ਹਿਆ ਹੈ:

*"ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥*
*ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥੧॥*
*ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥*
*ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥*
*ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ ॥*
*ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥੨॥*
*ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ ॥*
*ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥੩॥*
*ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ ॥*
*ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥੪॥੧॥*
*ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥*
*ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥੧॥*
*ਅਉਧੂ ਮੇਰਾ ਮਨੁ ਮਤਵਾਰਾ ॥*
*ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥੧॥*
*॥ਰਹਾਉ ॥*
*ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ ॥*
*ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥੨॥*
*ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ ॥*
*ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥੩॥੨॥*
*(ਪੰਨਾ ੯੬੮)"*

ਕਿ ਇਸ ਸਰੀਰ ਨੂੰ ਹੀ ਕਲਾਲਨ ਬਣਾਇਆ ਜਾਵੇ, ਗੁਰੂ ਸ਼ਬਦ ਦਾ ਗੁੜ ਹੋਵੇ, ਤ੍ਰਿਸ਼ਨਾ, ਕਾਮ, ਕ੍ਰੋਧ, ਅਹੰਕਾਰ, ਈਰਖਾ ਆਦਿ ਦੇ ਕਿੱਕਰ, ਬੇਰੀ ਜਾਂ ਧਾਵੇ ਦੇ ਸੱਕ ਬਣਾਏ ਜਾਣ। ਕਿਉਂਕਿ ਗੁਰੂ ਉਪਦੇਸ਼ ਦੇ ਮਿਠਾਸ ਦੇ ਨਾਲ

ਨਾਲ ਅਤੇ ਔਗੁਣਾਂ ਦੇ ਕੱਟਣ ਦੀ ਕੱਸ ਭਾਵ ਮਾਦਕਤਾ ਬਣਾਈ ਜਾਵੇ। ਫਿਰ ਪ੍ਰਸ਼ਨ ਉੱਠਦਾ ਹੈ ਕਿ ਰਾਜ ਧਰਮ ਦੀ ਚੋਰੀ ਅਤੇ ਸ਼ਰਾਬ ਕੱਢਣ ਦੀ ਜੁਗਤ ਵਾਸਤੇ ਵਿਚੋਲਾ ਜਾਂ ਦਲਾਲ ਕਿਸਨੂੰ ਬਣਾਇਆ ਜਾਵੇ ਤਾਂ ਭਗਤ ਜੀ ਆਖਦੇ ਹਨ ਕਿ ਜਿਸਨੂੰ ਅੰਤਰ ਆਤਮਾ ਸਹਿਜ ਸੁੱਖ ਦੀ ਪ੍ਰਾਪਤੀ ਹੋਵੇ, ਐਸੇ ਮਹਾਂਪੁਰਖ ਨੂੰ ਆਪਣੇ ਜਪ ਤਪ ਦੀ ਦਲਾਲੀ ਦੇ ਕੇ ਮੱਧਯਸਥ ਬਣਾਇਆ ਜਾਵੇ। ਫਿਰ ਐਸੇ ਅਨੰਦ ਮਦਰਾ ਰੂਪੀ ਰਸ ਦੀ ਇੱਕ ਬੂੰਦ ਹੀ ਸਮੁੱਚੇ ਤਨ ਮਨ ਨੂੰ ਅਨੰਦ ਭਰਪੂਰ ਜਾਂ ਨਸ਼ੇ ਵਿੱਚ ਮਖ਼ਮੂਰ ਕਰ ਸਕਦੀ ਹੈ। ੧੪ ਭਵਨਾਂ ਦੀ ਭੱਠੀ ਅਤੇ ਬ੍ਰਹਮ ਗਿਆਨ ਦੀ ਅੱਗ ਵਿੱਚ ਇਸ ਤਨ ਨੂੰ ਸਾੜਿਆ ਜਾਵੇ, ਫੇਰ ਮਾਦਕਤਾ ਦੀ ਸਹਿਜ ਧੁਨ ਦੇ ਨਾਲ ਜੋ ਸੁਖਮਨਾ ਨਾੜੀ ਵਿੱਚ ਗਤੀ ਪੈਦਾ ਹੁੰਦੀ ਹੈ ਉਸਦਾ ਪੋਚਾ ਲਗਾਕੇ 'ਮੁੰਦਰਾ' ਪਹਿਨੀ ਜਾਵੇ। ਤੀਰਥ, ਵਰਤ, ਨੇਮ, ਸੁੱਚ, ਸੰਜਮ, ਚੰਦਰਮਾ ਅਤੇ ਸੂਰਜ ਦੀ ਜੋਤ ਜਲਾਈ ਜਾਵੇ। ਭਬਕੇ ਵਿੱਚ ਚਾੜ੍ਹ ਕੇ ਕਸ਼ੀਦ ਕਰਨ ਨੂੰ ਏਥੇ ਧੁਨੀ ਦਾ ਧਿਆਨ ਤੇ ਸੁਖਮਨਾ ਦੀ ਇਕਾਗਰਤਾ ਆਖਿਆ ਗਿਆ ਹੈ। ਇਸ ਪ੍ਰਕਾਰ ਜੋ ਸ਼ਰਾਬ ਨਿੱਕਲੇਗੀ ਉਸਨੂੰ ਪੀਣ ਵਾਸਤੇ ਮੈਂ ਇੜਾ ਪਿੰਗਲਾ ਨੂੰ ਗਹਿਣੇ ਰੱਖਦਾ ਹਾਂ ਕਿਉਂਕਿ ਸ਼ਰਾਬੀ ਨੂੰ ਜਦੋਂ ਤੋੜ ਲੱਗੀ ਹੁੰਦੀ ਹੈ ਤਾਂ ਉਸ ਵੇਲੇ ਉਸ ਕੋਲ ਜੇ ਪੈਸੇ ਨਾ ਹੋਣ ਤਾਂ ਉਹ ਆਪਣੇ ਤਨ ਦੇ ਬਸਤਰਾਂ ਤੱਕ ਨੂੰ ਗਿਰਵੀ ਰੱਖ ਦਿੰਦਾ ਹੈ। ਇੱਕ ਬਹੁਤ ਹੀ ਉੱਚ ਕੋਟੀ ਦੇ ਸਤਿਪੁਰਖ ਦੇ ਜੀਵਨ ਦੀ ਯਾਦ ਜੁੜੀ ਹੈ ਇਸ ਘਟਨਾ ਨਾਲ ਕਿ ਪੰਜਾਬ ਦੀ ਆਨ, ਬਾਨ ਅਤੇ ਸ਼ਾਨ ਸਮਝੇ ਜਾਣ ਵਾਲੇ ਸਵਾਮੀ ਅਨੰਤ ਪ੍ਰਕਾਸ਼ ਜੀ ਉਦਾਸੀਨ ਸਾਧੂ ਹੋਣ ਤੋਂ ਪਹਿਲਾਂ ਆਪਣੇ ਇੱਕ ਮਿੱਤਰ ਦੇ ਕਹਿਣ ਤੇ ਪਿੰਡ ਤਖ਼ਤ ਮੱਲ ਤੋਂ ਸ਼ਰਾਬ ਲੈਣ ਗਏ ਸੀ। ਆਪ ਜੀ ਦਾ ਨਗਰ ਕਾਲਿਆਂ ਵਾਲੀ ਸੀ। ਜਦੋਂ ਆਪ ਠੇਕੇ ਉੱਪਰ ਪਹੁੰਚੇ ਤਾਂ ਦੋਸਤ ਨੇ ਸ਼ਰਾਬ ਦੀ ਬੋਤਲ ਲੈ ਕੇ ਪੈਸੇ ਦੇਣ ਲਈ ਆਪ ਜੀ ਨੂੰ ਆਖਿਆ। ਅੱਗੋਂ ਇਹਨਾਂ ਨੇ ਉੱਤਰ ਦਿੱਤਾ ਕਿ ਮੈਂ ਤਾਂ ਤੇਰੇ ਕਹਿਣ ਉੱਪਰ ਆਇਆ ਹਾਂ। ਚਲੋ ਖ਼ੈਰ ਇਹਨਾਂ ਨੇ ਕਿੱਸਾ ਖ਼ਤਮ ਕਰਨ ਵਾਸਤੇ ਆਪਣੀ ਟਸਰੀ ਪੱਗ ਠੇਕੇਦਾਰ ਨੂੰ ਦੇ ਦਿੱਤੀ ਉਪਰੰਤ ਉਹ ਸੱਜਣ ਤਾਂ ਪਿੰਡ ਨੂੰ ਆ ਗਿਆ। ਪਰ ਆਪ ਉਸਨੂੰ ਕੋਈ ਬਹਾਨਾ ਲਾ ਕੇ ਮੰਡੀ ਕਾਲਿਆਂ ਵਾਲੀ ਦੇ ਸਟੇਸ਼ਨ ਤੋਂ ਟਰੇਨ ਵਿੱਚ ਬੈਠ ਕੇ ਹਰੀਦੁਆਰ ਪਹੁੰਚ ਗਏ। ਅਤੇ ਫਿਰ ਦੁਨੀਆਂ ਨੂੰ ਇੱਕ ਤਿਆਗ ਵੈਰਾਗ, ਜਤ ਸਤ, ਜਪ ਤਪ ਦਾ ਉਚਾ ਸੁੱਚਾ ਸਬਕ ਸਿਖਾ ਗਏ। ਆਪ ਤੋਂ ਅਨੇਕਾਂ ਸਾਧੂਆਂ ਨੇ ਵਿਆਕਰਨ ਅਤੇ ਬ੍ਰਹਮ ਵਿੱਦਿਆ ਪੜ੍ਹੀ ਅਤੇ ਬ੍ਰਹਮ ਅਭਿਆਸੀ ਬਣਕੇ ਬ੍ਰਹਮ ਪਦ ਨੂੰ ਪ੍ਰਾਪਤ ਕੀਤਾ। ਉਹਨਾਂ ਵਿੱਚ ਲੇਖਕ ਦਾਸ ਵੀ ਸ਼ਾਮਿਲ ਹੈ। ਆਪ ਜੀ ਦੀਆਂ ਬਣਾਈਆਂ ਕੁਟੀਆ ਪੰਜਾਬ ਦੇ ਕਈ ਪਿੰਡਾਂ ਵਿੱਚ ਮੌਜੂਦ ਹਨ।

ਸੋ ਮੈਂ ਅਰਜ਼ ਕਰ ਰਿਹਾ ਸਾਂ ਕਿ ਭਗਤ ਜੀ ਆਖਦੇ ਹਨ ਕਿ ਇਸ ਪ੍ਰਕਾਰ ਦੀ ਨਿਰਮਲ ਧਾਰਾ ਕਿਸੇ ਵਿਰਲੇ ਨੂੰ ਹੀ ਨਸੀਬ ਹੁੰਦੀ ਹੈ। ਬਾਕੀ ਤਾਂ ਸਭ ਲੋਕ ਝੂਠੇ ਸ਼ੋਸ਼ੇ ਮਾਇਆ ਦੇ ਮਦ ਵਿੱਚ ਹੀ ਗੜੂੰਦ ਹਨ। ਸੋ ਇਹੋ ਗੱਲ ਬਾਬਾ ਜੀ ਸਮਝਾ ਰਹੇ ਹਨ ਕਿ ਉਸ ਅਗੰਮੀ ਸੁੱਖ ਦੀਆਂ ਹੀ ਅਸੀਂ ਮੁੰਦਰਾਂ ਧਾਰਨ ਕੀਤੀਆਂ ਹਨ ਅਤੇ ਜਗਤ ਦਾ ਕਲਿਆਣ ਕਰਨ ਵਾਲੀ ਭਸਮੀ ਰਮਾਈ ਹੈ।

ਅਗਲਾ ਰੂਪਕ ਬੰਨ੍ਹਿਆ ਹੈ ਬਾਬਾ ਜੀ ਨੇ ਮ੍ਰਿਗਾਨੀ ਭਾਵ ਮ੍ਰਿਗਸ਼ਾਲਾ ਦਾ ਕਿ ਸਾਡੀ ਮ੍ਰਿਗਾਨੀ ਹਰੀ ਭਗਤੀ ਹੀ ਹੈ। ਭਗਤੀ ਦੀ ਵਿਆਖਿਆ ਦੇਵਰਿਸ਼ੀ ਨਾਰਦ ਜੀ ਨੇ ਆਪਣੇ ਜਗਤ ਪ੍ਰਸਿੱਧ ਭਗਤੀ ਮਾਰਗ ਦੇ ਗ੍ਰੰਥ "ਨਾਰਦ ਭਗਤੀ ਦਰਸ਼ਨ" ਦੇ ਪਹਿਲੇ ਸੂਤਰ ਵਿੱਚ ਕਰਦਿਆਂ ਜੋ ਲਿਖਿਆ ਹੈ :

*"अथातो भक्तिं व्याख्यास्याम् ।।(ਨ.ਭ.1)"*

ਉਸ ਵਿੱਚ ਤਿੰਨ ਸ਼ਬਦ ਵਿਸ਼ੇਸ਼ ਹਨ : ਅਥ, ਅਤ: ਅਤੇ ਭਗਤੀ। ਅਥ ਸ਼ਬਦ ਮੰਗਲਵਾਚੀ ਹੈ। ਦੂਜਾ ਸ਼ਬਦ ਹੈ ਅਤ:। ਇਹ ਸ਼ਬਦ ਕਾਰਨ, ਪ੍ਰਯੋਜਕ ਜਾਂ ਸਬੰਧਕ(ਸ਼ਬਦ ਜੋੜ) ਦੇ ਅਰਥਾਂ ਵਿੱਚ ਵਰਤਿਆ ਜਾਂਦਾ ਹੈ। ਅਸੀਂ ਸਭ ਸੰਸਾਰ ਵਿੱਚ ਫਸੇ ਹੋਏ ਹਾਂ, ਸਭ ਦੀ ਕਿਸੇ ਨਾ ਕਿਸੇ ਚੀਜ਼ ਨਾਲ ਪਕੜ ਬਣੀ ਹੋਈ ਹੈ। ਕਿਸੇ ਦੀ ਧਨ ਨਾਲ, ਪਤਨੀ ਪੁੱਤਰ, ਸੱਜਣ ਅਥਵਾ ਮਿੱਤਰ ਨਾਲ । ਕੋਈ ਆਪਣੀ ਦੇਹ ਨੂੰ ਭਾਵ ਜਿਸਮ ਨੂੰ ਹੀ ਸ਼ਿੰਗਾਰਨ, ਸੰਵਾਰਨ ਜਾਂ ਸਾਂਭਣ ਵਿੱਚ ਲੱਗੇ ਹੋਏ ਹਨ। ਜਾਤ, ਧਰਮ, ਸਮਾਜ, ਦੇਸ਼ ਆਦਿ ਦੇ ਵੀ ਕੁਝ ਲੋਕ ਪ੍ਰੇਮੀ ਵੇਖੇ ਜਾਂਦੇ ਹਨ ਪਰ ਇਹ ਸਾਰੀਆਂ ਜੰਜ਼ੀਰਾਂ ਹਿਰਦੇ ਵਿੱਚ ਸੁੱਖ ਸ਼ਾਂਤੀ ਦਾ ਸੰਚਾਰ ਨਹੀਂ ਕਰ ਸਕਦੀਆਂ। ਇਸ ਵਾਸਤੇ ਅਤ: ਸ਼ਬਦ ਨਾਲ ਨਾਰਦ ਜੀ ਆਖਦੇ ਹਨ। ਪਾਤਾਲ ਤੋਂ ਲੈ ਕੇ ਬ੍ਰਹਮਲੋਕ ਤੱਕ ਵਿਚਾਰ ਕਰਕੇ ਵੇਖੋ। ਸੱਚੀ ਸ਼ਾਂਤੀ ਕਿਧਰੋਂ ਵੀ ਨਹੀਂ ਮਿਲ ਸਕਦੀ। ਇਸ ਵਾਸਤੇ ਉਹਨਾਂ ਨੇ ਤੀਜਾ ਸ਼ਬਦ ਭਗਤੀ ਵਰਤਿਆ ਹੈ ਕਿ ਇੱਥੇ ਜੋ ਕੁਝ ਹੈ ਸਭ ਨਾਸ਼ਵੰਤ ਹੈ। ਸੰਸਾਰ ਦਾ ਜੀਵਨ ਅਤੇ ਜੀਵਨ ਸੰਬੰਧੀ ਹਰ ਚੀਜ਼ ਖਿਨ ਖਿਨ ਖੀਣ ਹੋ ਰਹੀ ਹੈ, ਸੜ ਰਹੀ ਹੈ, ਰੇਤੇ ਦੀ ਮੁੱਠੀ ਵਾਂਗੂੰ ਹਰ ਸੰਸਾਰੀ ਪਦਾਰਥ ਸਰਕਦਾ, ਖਿਸਕਦਾ ਜਾ ਰਿਹਾ ਹੈ। ਏਸੇ ਲਈ ਇਸਨੂੰ ਸੰਸਾਰ ਕਹਿੰਦੇ ਹਨ। ਧਨ, ਵਿੱਦਿਆ, ਜਵਾਨੀ ਕੁਝ ਵੀ ਟਿਕਾਊ ਨਹੀਂ। ਸਭ ਕੁਝ ਮਿਰਤੂ ਵਾਲੇ ਪਾਸੇ ਜਾ ਰਿਹਾ ਹੈ। ਕਾਲੇ ਘੁੰਗਰਾਲੇ ਕੇਸ ਸਫੈਦੀ ਵੱਲ, ਚਮਕਦਾ ਮੁੱਖੜਾ ਝੁਰੜੀਆਂ ਵੱਲ, ਚਮਕੀਲੇ ਅਤੇ ਮਜ਼ਬੂਤ ਦੰਦ ਸੜਨ ਗਲਨ ਦੀ ਤਰਫ ਨੱਠੇ ਜਾ ਰਹੇ ਹਨ। ਇਹ ਸੌਦਾ ਇੰਨਾ ਪ੍ਰਛਿੰਨ, ਝੂਠਾ ਅਤੇ ਤੁੱਛ ਹੈ ਕਿ ਇਸਦੀ ਸੱਤਾ ਹੀ ਨਿਸ਼ਚਿਤ ਨਹੀਂ ਹੁੰਦੀ। ਇਕ ਪ੍ਰਮਾਤਮਾ ਹੀ ਸਦਾ ਇਸਥਿਰ ਹੈ। ਇਸ ਕਰਕੇ ਰਿਸ਼ੀ ਜੀ ਆਖਦੇ ਹਨ ਕਿ ਮੈਂ ਇਸ ਝੂਠ, ਅਨਿੱਤ,

ਦੁੱਖ ਰੂਪ ਸੰਸਾਰ ਤੋਂ ਖਹਿੜਾ ਛਡਾਉਣ ਵਾਲੀ ਭਗਤੀ ਦੀ ਵਿਆਖਿਆ ਤੁਹਾਨੂੰ ਸੁਣਾ ਰਿਹਾ ਹਾਂ। ਬ੍ਰਹਮ ਗਿਆਨ ਇੱਕ ਰਾਜਾ ਹੈ, ਸਮਰਾਟ ਹੈ। ਉਸਨੂੰ ਖ਼ੁਸ਼ ਕਰਨ ਵਾਸਤੇ ਸ਼ਮ ਦਮ ਆਦਿ ਸਾਧਨ ਚਾਹੀਦੇ ਹਨ। ਮਨ ਦੀ ਨਿਰਮਲਤਾ ਤੇ ਵਿਵੇਕ ਵੈਰਾਗ ਦਾ ਸਿੰਘਾਸਨ ਸਜਿਆ ਹੋਣਾ ਚਾਹੀਦਾ ਹੈ।ਗਿਆਨ ਦਾ ਰਾਜਾ ਐਂਵੇ ਹੀ ਸੇਜ ਉੱਪਰ ਪੈਰ ਨਹੀਂ ਪਾਉਂਦਾ ਪਰ ਭਗਤੀ ਤਾਂ ਮਾਤਾ ਹੈ ਉਹ ਦੁਖੀ ਨੂੰ ਵੀ ਆਸਰਾ ਦਿੰਦੀ ਹੈ। ਲਿੱਬੜੇ ਤਿੱਬੜਿਆ ਨੂੰ ਵੀ ਗੋਦ ਵਿੱਚ ਲੈ ਲੈਂਦੀ ਹੈ। ਉਥੇ ਅਧਿਕਾਰੀ ਦਾ ਪ੍ਰਸ਼ਨ ਨਹੀਂ। ਇਸ ਕਲ੍ਹਾ ਕਲੇਸ਼, ਦੁੱਖ ਅਤੇ ਸੰਘਰਸ਼ ਨਾਲ ਭਰੇ ਸੰਸਾਰ ਵਿੱਚ ਕਿਸਦੇ ਪਾਸ ਟਾਈਮ ਹੈ ਇੱਕੋ ਨਿਯਮ ਅਤੇ ਸੰਜਮ ਨੂੰ ਸਿੱਧ ਕਰਨ ਦਾ। ਇਸ ਲਈ ਮਹਾਤਮਾ ਨਾਰਦ ਜੀ ਨੇ ਦਯਾ ਕਰਕੇ, ਔਖੇ ਸਾਧਨਾਂ ਵਿੱਚੋਂ ਕੱਢਕੇ ਜੀਵ ਨੂੰ ਸੌਖਾ ਰਸਤਾ ਦੱਸਣ ਦੀ ਕ੍ਰਿਪਾ ਕੀਤੀ ਹੈ। ਭਗਤੀ ਸ਼ਬਦ ਵਿਆਕਰਣ ਦੀ ਦ੍ਰਿਸ਼ਟੀ ਨਾਲ ਤਿੰਨ ਪ੍ਰਕਾਰ ਨਾਲ ਬਣਦਾ ਹੈ। ਪਹਿਲਾ ਸ਼ਬਦ ਹੈ 'ਭਜਨ' ਜਿਹੜਾ 'ਭਜ ਸੇਵਾਯਾਮ' ਧਾਤੂ ਤੋਂ ਬਣਦਾ ਹੈ। ਭਜਨ ਦਾ ਅਰਥ ਹੁੰਦਾ ਹੈ ਸੇਵਾ ਕਰਨਾ, ਯਾਦ ਕਰਨਾ, ਚੇਤੇ ਕਰਨਾ, ਕਿਸੇ ਚੀਜ਼ ਵਿੱਚੋਂ ਰਸ ਲੈਣਾ।ਦੂਜਾ ਹੈ 'ਭੰਜਨ'। ਜਿਸਦਾ ਅਰਥ ਹੈ ਤੋੜਨਾ, ਕੱਟਣਾ, ਵੱਢਣਾ ਅਤੇ ਦੰਡ ਦੇਣਾ ਭਾਵ ਭਗਤੀ ਮਾਰਗ ਦੇ ਯਾਤਰੀ ਨੂੰ ਸੰਸਾਰ ਵਾਲੇ ਪਾਸਿਓਂ ਤੋੜਨਾ, ਉਸਦੇ ਸੰਕਲਪਾਂ ਨਾਲ ਗੰਦੇ ਹੋਏ ਮਨ ਰੂਪੀ ਭਾਂਡੇ ਨੂੰ ਭੰਨਣਾ,ਅਹੰਕਾਰ ਆਦਿਕ ਦੇ ਝੂਠੇ ਬਣੇ ਕਿਲਿਆਂ ਨੂੰ ਤੋੜਕੇ ਰੱਬ ਨਾਲ ਜੋੜਨਾ। ਤੀਜਾ ਹੈ 'ਭਾਗੋ ਭਗਤੀ'। ਜਿਸਦਾ ਅਰਥ ਹੈ ਅੱਡ ਅੱਡ ਕਰਨਾ, ਹਿੱਸੇ ਪਾਉਣਾ, ਵੰਡ ਜਾਂ ਤਕਸੀਮ ਕਰਨਾ। ਜਿਵੇਂ ਕਿਸੇ ਜਾਇਦਾਦ ਦਾ ਬਟਵਾਰਾ ਹੋਵੇ ਕਿ ਇਹ ਛੋਟੇ ਦਾ ਤੇ ਉਹ ਦੂਜੇ ਵੱਡੇ ਦਾ। ਇਸਦਾ ਭਾਵ ਹੈ ਕਿ ਤੁਸੀਂ ਆਪਣਾ ਕੋਈ ਭਾਗ ਜਾਂ ਹਿੱਸਾ ਆਪਣੇ ਕੋਲ ਰੱਖੋ ਹੀ ਨਾ। ਸਭ ਕੁਝ ਭਗਵਾਨ ਨੂੰ ਹੀ ਅਰਪਣ ਕਰ ਦਿਉ। ਇਸ ਪ੍ਰਕਾਰ ਭਗਤੀ ਦੇ ਵਿਆਖਿਆਕਾਰਾਂ ਵਿੱਚੋਂ ਇੱਕ ਪ੍ਰਸਿੱਧ ਵਿਆਖਿਆਕਾਰ ਮਹਾਂਰਿਸ਼ੀ ਸ਼ਾਂਡਿੱਲਯ ਨੇ ਆਪਣੇ ਭਗਤੀ ਸੂਤਰ ਵਿੱਚ ਭਗਵਾਨ ਵਿੱਚ ਅਤਿਅੰਤ ਪ੍ਰੇਮ ਤੇ ਅਨੁਰਾਗ ਨੂੰ ਹੀ ਭਗਤੀ ਆਖਿਆ ਹੈ। ਇਸ ਵਿਸ਼ੇ ਨੂੰ ਸਮਝਣ ਵਾਸਤੇ ਪੰਜ ਗੱਲਾਂ ਦਾ ਧਿਆਨ ਜ਼ਰੂਰੀ ਹੈ।

੧.) ਪ੍ਰਮਾਤਮਾ ਕੀ ਹੈ ?

੨.) ਜੀਵ ਕਿਸਨੂੰ ਆਖਦੇ ਹਨ ?

੩.) ਇਹਨਾਂ ਦੇ ਮਿਲਾਪ ਵਿੱਚ ਬਾਧਾ, ਅਵਰਨ ਜਾਂ ਪਰਦਾ ਕਿਹੜਾ ਹੈ?

੪.) ਉਸਨੂੰ ਨਿਵਿਰਤ ਕਰਨ ਦਾ ਉਪਾਅ ਕਿਹੜਾ ਹੈ ?

੫.) ਤੇ ਭਗਤੀ ਦਾ ਫਲ ਕੀ ਹੈ ?

ਇਸ ਪ੍ਰਸੰਗ ਨੂੰ ਜਾਂ ਇਉਂ ਸਮਝ ਲਵੋ ਕਿ ਈਸ਼ਵਰ ਸਵਾਮੀ ਹੈ, ਜੀਵ ਸੇਵਕ, ਮਾਇਆ ਵਿਰੋਧੀ, ਅਨੇਕ ਪ੍ਰਕਾਰ ਦੇ ਸ਼ੁੱਭ ਗੁਣ ਉਪਾਅ ਅਤੇ ਪ੍ਰਭੂ ਮਿਲਾਪ ਆਖਰੀ ਫਲ ਹੈ। ਇਹ ਭਗਤੀ ਫਿਰ ਤਿੰਨ ਪ੍ਰਕਾਰ ਦੀ ਹੈ। ਨਵਧਾ, ਪ੍ਰੇਮ ਰੂਪਾ, ਅਤੇ ਪਰਾ ਭਗਤੀ। ਨੌ ਪ੍ਰਕਾਰ ਦੀ ਭਗਤੀ ਨੂੰ ਨਵਧਾ ਭਗਤੀ ਆਖਦੇ ਹਨ। ਇਸਨੂੰ ਨਾਰਦੀ ਭਗਤੀ ਵੀ ਕਹਿੰਦੇ ਹਨ। ਜਿਸ ਪ੍ਰਥਾਇ ਭਗਤ ਕਬੀਰ ਜੀ ਦਾ ਕਥਨ ਹੈ :

*"ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥*
*ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥੨॥*
*ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥*
*ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥੩॥*
*ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥*
*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥*
*(ਪੰਨਾ ੬੫੫)"*

*ਇਸ ਨੌਂ ਪ੍ਰਕਾਰ ਦੀ ਭਗਤੀ ਦਾ ਜ਼ਿਕਰ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਆਉਂਦਾ ਹੈ :*

*"ਸਿਰੀਰਾਗੁ ਮਹਲਾ ੫ ਘਰੁ ੫॥*
*ਜਾਨਉ ਨਹੀ ਭਾਵੈ ਕਵਨ ਬਾਤਾ॥*
*ਮਨ ਖੋਜਿ ਮਾਰਗੁ॥ ੧॥ ਰਹਾਉ॥*
*ਧਿਆਨੀ ਧਿਆਨੁ ਲਾਵਹਿ॥*
*ਗਿਆਨੀ ਗਿਆਨੁ ਕਮਾਵਹਿ॥*
*ਪ੍ਰਭੁ ਕਿਨ ਹੀ ਜਾਤਾ॥ ੧॥*
*ਭਗਉਤੀ ਰਹਤ ਜੁਗਤਾ॥*
*ਜੋਗੀ ਕਹਤ ਮੁਕਤਾ॥*
*ਤਪਸੀ ਤਪਹਿ ਰਾਤਾ॥੨॥*
*ਮੋਨੀ ਮੋਨਿਧਾਰੀ॥*
*ਸਨਿਆਸੀ ਬ੍ਰਹਮਚਾਰੀ॥*
*ਉਦਾਸੀ ਉਦਾਸਿ ਰਾਤਾ॥੩॥*
*ਭਗਤਿ ਨਵੈ ਪਰਕਾਰਾ॥ (ਪੰਨਾ ੭੧)"*

*ਭਾਵ ਸ਼੍ਰਵਣ, ਕੀਰਤਨ, ਸਿਮਰਨ, ਚਰਨ ਸੇਵਾ, ਅਰਚਨ, ਬੰਦਨ, ਦਾਸ ਭਾਵ, ਸਖਾ ਭਾਵ ਅਤੇ ਆਤਮ ਨਿਵੇਦਨ ਪਹਿਲੀ ਭਗਤੀ ਹੈ ਭਗਵਾਨ ਦੀ ਕਥਾ ਸੁਨਣਾ। ਸ਼੍ਰੀ ਮਦ ਭਾਗਵਤ ਮਹਾਂਪੁਰਾਣ ਵਿੱਚ ਆਉਂਦਾ ਹੈ:*

*"तव कथामृतं तप्तजीवनं कविभिरीडितं कल्मषापहम्।*
*श्रवणमङ्गलं श्रीमदाततं भुवि गणन्ति ते भूरिदा जनाः। ।(भा.)"*

ਕਿ ਤੁਹਾਡੀ ਕਥਾ ਅੰਮ੍ਰਿਤ ਹੈ, ਸੰਸਾਰ ਦੇ ਤਪੇ ਹੋਏ ਪ੍ਰਾਣੀਆਂ ਲਈ ਸੁੱਖ, ਸ਼ਾਂਤੀ ਅਤੇ ਜੀਵਨ ਦਾਤਾ ਹੈ, ਰਿਸ਼ੀਆਂ ਨੇ ਇਸਦੀ ਬਹੁਤ ਵੱਡੀ ਪ੍ਰਸ਼ੰਸਾ ਕੀਤੀ ਹੈ। ਉਹ ਅੰਮ੍ਰਿਤ ਦੇ ਸਮਾਨ ਸੁਨਣ ਵਾਲਿਆਂ ਦੇ ਸਭ ਪਾਪਾਂ ਦਾ ਨਾਸ਼ ਕਰ ਦਿੰਦੀ ਹੈ। ਮੰਗਲ ਕਰਨ ਵਾਲੀ ਹੈ, ਹੰਕਾਰ ਦਾ ਨਾਸ਼ ਕਰਨ ਵਾਲੀ ਹੈ। ਇਸਨੂੰ ਸੁਨਣ ਅਤੇ ਸੁਨਾਉਣ ਵਾਲੇ ਮਹਾਂਦਾਨੀ ਹਨ। ਜਿੱਥੇ ਭਗਵਾਨ ਦੀ ਕਥਾ ਹੁੰਦੀ ਹੈ ਉਥੇ ਭਗਵਾਨ ਦਾ ਵਾਸ ਹੁੰਦਾ ਹੈ। ਸਨਕਾਦੀ ਰਿਸ਼ੀ, ਸ਼੍ਰੀ ਹਨੂੰਮਾਨ ਜੀ, ਮਹਾਰਾਜਾ ਪ੍ਰਿਥੂ ਇਸਦੇ ਮੁੱਖ ਆਦਰਸ਼ ਹਨ।ਮਹਾਰਾਜਾ ਪ੍ਰਿਥੂ ਨੂੰ ਜਦੋਂ ਉਸਦੇ ਯੱਗ ਤੋਂ ਪ੍ਰਸੰਨ ਹੋਕੇ ਭਗਵਾਨ ਨੇ ਵਰ ਮੰਗਣ ਲਈ ਕਿਹਾ "ਆਪ ਨੇ ਆਖਿਆ ਕਿ ਹੇ ਨਾਥ! ਮਹਾਤਮਾ ਲੋਕਾਂ ਦੇ ਹਿਰਦੇ ਰੂਪੀ ਮੁੱਖ 'ਚੋਂ ਨਿੱਕਲਿਆ ਹੋਇਆ ਆਪ ਦੇ ਚਰਨ ਕਮਲਾਂ ਦਾ ਜਸ ਰੂਪੀ ਮਕਰੰਦ ਰਸ ਪੀਣ ਵਾਸਤੇ ਮੈਨੂੰ ਦਸ ਹਜ਼ਾਰ ਕੰਨ ਦੇ ਦਿਉ॥"

*"न कामये नाथ तदप्यहं कचिन्न यत्र युष्मच्चरणाम्बुजासवः।*
*महत्तमान्तर्हृदयान् मुख च्युतो विधत्स्वकणायुतमेष मे वरः।*
*(भा.4-20-24)"*

ਏਸੇ ਪ੍ਰਕਾਰ ਗੁਰਬਾਣੀ ਦਾ ਕਥਨ ਹੈ :

*"ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿਗੁਣ ਸੁਣੀਅਹਿ ਅਬਿਨਾਸੀ ਰਾਮ॥*
*ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥*
*ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ॥*
*ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ॥*
*ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ॥*
*ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ॥*
*(ਪੰਨਾ ੭੮੧)"*

ਪਵਿੱਤਰ ਗੁਰਬਾਣੀ ਦਾ ਹੀ ਇੱਕ ਹੋਰ ਕਥਨ ਹੈ ਕਿ ਪ੍ਰਭੂ ਦਾ ਜਸ ਸੁਣਕੇ ਹੀ ਧੰਨਾ ਜੱਟ ਮਹਾਨ ਭਗਤੀ ਪਦ ਨੂੰ ਪ੍ਰਾਪਤ ਹੋਇਆ।

*"ਮਹਲਾ ੫॥ ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*

*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ (ਪੰਨਾ ੪੮੭)"*

*ਮੈਂ ਇਹਨਾਂ ਨਾਮਦੇਵ, ਕਬੀਰ, ਰਵਿਦਾਸ, ਸੈਣ ਆਦਿ ਸਾਰੇ ਸਤਿਕਾਰਯੋਗ ਭਗਤਾਂ ਵਿੱਚੋਂ ਪਹਿਲਾਂ ਸ਼੍ਰਵਣ ਭਗਤੀ ਨੂੰ ਲੈ ਕੇ ਭਗਤ ਧੰਨਾ ਜੀ ਦਾ ਭਗਤੀ ਪਦ ਨੂੰ ਪ੍ਰਾਪਤ ਕਰਨ ਦਾ ਬਿਰਤਾਂਤ ਅੰਕਿਤ ਕਰਦਾ ਹਾਂ ।ਜੋ ਇਸ ਪ੍ਰਕਾਰ ਹੈ ਕਿ ਧੰਨਾ ਜੀ ਦਾ ਜਨਮ* ਪਿੰਡ ਧੁਆਨ ਜ਼ਿਲ੍ਹਾ ਜੈਪੁਰ ਰਾਜਸਥਾਨ ਵਿੱਚ ਹੋਇਆ। ਆਪ ਇੱਕ ਸਾਧਾਰਨ ਕਿਸਾਨ ਦੇ ਘਰ ਪੈਦਾ ਹੋਏ। ਆਪ ਜੀ ਦੀ ਜਾਤ ਗ੍ਰੰਥਕਾਰਾਂ ਨੇ ਜਾਟ ਲਿਖੀ ਹੈ। ਧੰਨਾ ਜੀ ਇੱਕ ਸਿੱਧੇ ਸਾਦੇ ਸੁਭਾਅ ਦੇ ਨਿਰਮਲ ਚਿੱਤ ਬਾਲਕ ਸੀ। ਆਪਦਾ ਬਚਪਨ ਬਹੁਤਾ ਸਾਧੂਆਂ ਦੀ ਸੇਵਾ ਵਿੱਚ ਬੀਤਿਆ। ਇਹਨਾਂ ਦੇ ਗੁਆਂਢ ਇੱਕ ਤ੍ਰਿਲੋਚਨ ਨਾਮ ਦੇ ਕਰਮਕਾਂਡੀ ਬ੍ਰਾਹਮਣ ਦਾ ਘਰ ਸੀ ਜਿੰਨ੍ਹਾਂ ਨੂੰ ਆਪ ਰੋਜ਼ਾਨਾ ਠਾਕੁਰ ਪੂਜਾ ਕਰਦਿਆਂ ਨੂੰ ਵੇਖਦੇ ਸਨ। ਕਦੇ ਸਾਲਗਰਾਮ ਦਾ ਇਸ਼ਨਾਨ ਹੋਇਆ ਤੱਕਦੇ ਸਨ, ਕਦੇ ਆਰਤੀ ਦੀਆਂ ਘੰਟੀਆਂ ਸੁਣਿਆਂ ਕਰਦੇ ਸਨ। ਇਸ ਹੋਣਹਾਰ ਬਾਲਕ ਦੇ ਅਤਿਅੰਤ ਨਿਰਮਲ ਹਿਰਦੇ ਉੱਪਰ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਕਥਾ-ਕੀਰਤਨ ਧਿਆਨ ਦਾ ਬੇਹੱਦ ਅਸਰ ਪਿਆ। ਸ਼ੁੱਧ ਸ਼ਫਾਫ ਦਿਲ ਉੱਪਰ ਸਾਂਵਲ ਸੁੰਦਰ ਠਾਕੁਰ ਦੀ ਤਸਵੀਰ ਉੱਕਰੀ ਗਈ। ਰੋਜ਼ਾਨਾ ਘਰ ਦੇ ਕੰਮਾਂ ਵਿੱਚੋਂ ਵਿਹਲ ਕੱਢਕੇ ਪੰਡਤ ਤ੍ਰਿਲੋਚਨ ਜੀ ਦੇ ਘਰ ਜਾਂਦੇ, ਉਹਨਾਂ ਤੋਂ ਭਗਵਾਨ ਦੀਆਂ ਅਤਿ ਮਧੁਰ ਲੀਲ੍ਹਾ ਕਥਾ ਸ੍ਰਵਨ ਕਰਦੇ। ਆਨੇ ਬਹਾਨੇ ਤ੍ਰਿਲੋਚਨ ਜੀ ਦੇ ਘਰ ਬਾਰ ਬਾਰ ਆਉਣਾ ਜਾਣਾ ਸ਼ੁਰੂ ਹੋ ਗਿਆ। ਆਸ਼ਕ ਨੂੰ ਮਸ਼ੂਕ ਦੇ ਨਸ਼ੀਲੇ ਨੈਣਾਂ ਨੇ ਖਿੱਚਣਾ ਆਰੰਭ ਕਰ ਦਿੱਤਾ। ਰੱਬੀ ਪਿਆਰ ਦੇ ਅਣੀਆਲੇ ਤੀਰ ਧੁਰ ਅੰਦਰ ਤੱਕ ਅਸਰ ਕਰ ਗਏ। ਜਵਾਨੀ ਵਿੱਚ ਪੈਰ ਰੱਖਣ ਤੱਕ ਹੋਰ ਸਾਰੀਆਂ ਖਿੱਚਾਂ ਨੂੰ ਪਿੱਛੇ ਪਾਕੇ ਆਪ ਇੱਕ ਪ੍ਰਮਾਤਮਾ ਦੀ ਭਗਤੀ ਵੱਲ ਹੀ ਲਿਵਲੀਨ ਰਹਿਣ ਲੱਗ ਪਏ। ਮਾਤਾ ਪਿਤਾ ਵੀ ਆਪ ਨੂੰ ਇਸ ਪਾਸਿਓਂ ਬਹੁਤਾ ਰੋਕਦੇ ਨਹੀਂ ਸੀ। ਜਿਸ ਜੋਬਨ ਭਰੀ ਜਵਾਨੀ ਨੇ ਕਾਮ ਵਾਸਨਾ

ਦੇ ਅੰਨ੍ਹੇ ਖੂਹ ਵਿੱਚ ਡਿੱਗਣਾ ਸੀ, ਉਹ ਕ੍ਰਿਸ਼ਨ ਪ੍ਰੇਮ ਦੇ ਨੀਲੇ ਸਾਗਰਾਂ ਵਿੱਚ ਤਾਰੀਆਂ ਲਾਉਣ ਲੱਗ ਪਈ। ਧੰਨੇ ਨੂੰ ਹਰ ਪਾਸੇ ਆਪਣੇ ਮਹਿਬੂਬ ਦੇ ਹੀ ਝਲਕਾਰੇ ਪੈਣ ਲੱਗ ਪਏ। ਪਰ ਸਹੀ ਰਸਤਾ ਜਾਣੇ ਬਗੈਰ ਯਾਤਰੀ ਆਪਣੀ ਅਸਲੀ ਮੰਜ਼ਲ ਉੱਪਰ ਨਹੀਂ ਪਹੁੰਚ ਸਕਦਾ। ਇਹ ਸੋਚ ਸੋਚ ਕੇ ਆਪ ਉਦਾਸ ਰਹਿਣ ਲੱਗ ਪਏ। ਅੰਨ ਜਲ ਘੱਟ ਵੱਧ ਹੀ ਛਕਦੇ ਸਨ। ਇੱਕ ਦਿਨ ਮਾਤਾ ਦੇ ਬਾਰ ਬਾਰ ਪੁੱਛਣ ਉੱਪਰ ਆਪ ਨੇ ਆਪਣੇ ਮਰਜ਼ ਦਾ ਭੇਤ ਉਹਨਾਂ ਨੂੰ ਦੱਸ ਦਿੱਤਾ ਤੇ ਮਾਂ ਦੀ ਆਗਿਆ ਨਾਲ ਹੀ ਆਪ ਭਗਤ ਤ੍ਰਿਲੋਚਨ ਜੀ ਪਾਸ ਉਸ ਮਾਨ ਮਨੋਹਰ, ਮਧੁਸੂਦਨ,ਮੁਕੰਦ, ਮੁਰਾਰੀ, ਮਨੋਹਰ ਨੂੰ ਮਿਲਣ ਦਾ ਸਹੀ ਰਸਤਾ ਜਾਨਣ ਲਈ ਉਹਨਾਂ ਦੇ ਘਰ ਜਾ ਪਹੁੰਚੇ। ਦੰਡਵੱਤ ਪ੍ਰਣਾਮ ਕਰਕੇ ਅਤੀ ਨਿਮਰਤਾ ਅਤੇ ਅਧੀਨਗੀ ਨਾਲ ਪੁੱਛਿਆ ਕਿ ਬਾਬਾ ਜੀ ਆਪ ਤੱਤਵੇਤਾ ਗਿਆਨੀ ਪੁਰਖ ਹੋ। ਭਗਤ ਰਾਜ ਹੋਂ, ਤੁਸੀਂ ਠਾਕੁਰ ਜੀ ਨੂੰ ਪ੍ਰਸੰਨ ਕਰਨ ਵਾਸਤੇ ਅਰਘ ਪਾਦ ਆਦਿ ਖੋਡਸ਼ ਵਿਧੀਆਂ ਨਾਲ ਪੂਜਾ ਪਾਠ ਕਰਦੇ ਹੋਂ। ਸੰਖ ਅਤੇ ਘੜਿਆਲ ਲੈ ਕੇ ਆਰਤੀ ਵੀ ਸਵੇਰ ਸ਼ਾਮ ਕਰਦੇ ਹੋ, ਤਿੰਨ ਕਾਲ ਦੀ ਸੰਧਿਆ ਅਤੇ ਪੁਰਾਣ ਪਾਠ ਆਪਦਾ ਨਿੱਤ ਕਰਮ ਹੈ। ਇਸ ਲਈ ਮੈਨੂੰ ਵੀ ਭਗਵਾਨ, ਭਗਤੀ, ਭਾਗਵਤ ਆਦਿ ਸਾਰੇ ਗੂੜ੍ਹ ਤੱਤਾਂ ਦੀ ਸੋਝੀ ਬਖ਼ਸ਼ੋ। ਤੁਸੀਂ ਕ੍ਰਿਪਾ ਦੇ ਸਾਗਰ ਹੋ, ਮੈਂ ਖਾਲੀ ਭਾਂਡਾ ਹਾਂ, ਇਸ ਵਿੱਚ ਨਾਮ ਦਾਨ ਦੀ ਦਾਤ ਦੇਕੇ ਆਪ ਇਸਨੂੰ ਭਰ ਦਿਓ ਜੀ। ਤੁਹਾਡਾ ਉਸ ਪਰਮ ਪਿਤਾ ਪਰਮੇਸ਼ਵਰ ਨਾਲ ਇਤਨਾ ਪਿਆਰ ਵੇਖਕੇ ਮੇਰੇ ਅੰਦਰ ਵੀ ਉਸਨੂੰ ਮਿਲਣ ਦਾ, ਉਸ ਨਾਲ ਗੱਲਾਂ ਕਰਨ ਦਾ ਚਾਅ ਉਪਜਿਆ ਹੈ। ਆਪ ਮੇਰੇ ਉੱਪਰ ਤ੍ਰੁੱਠ ਕੇ ਦੱਸੋ ਕਿ ਉਸ ਪ੍ਰੀਤਮ ਦਾ ਰੰਗ ਰੂਪ ਕਿਹੋ ਜਿਹਾ ਹੈ? ਉਹ ਰਹਿੰਦਾ ਕਿੱਥੇ ਹੈ? ਉਸ ਨਟਵਰ ਨਾਗਰ ਅਨੰਦ ਕੰਦ ਦੀ ਪੂਜਾ ਅਰਚਾ ਕਿਵੇਂ ਕਰੀਦੀ ਹੈ? ਉਹ ਸਿਲਕੀ, ਰੇਸ਼ਮੀ ਜਾਂ ਖਾਦੀ ਕਿਹੋ ਜਿਹੇ ਵਸਤਰ ਪਹਿਨਦਾ ਹੈ? ਉਸਦੀ ਪਗੜੀ ਕਿਹੋ ਜਿਹੀ ਹੈ? ਪੰਜਾਬੀਆਂ ਵਾਂਗੂੰ ਨੋਕਦਾਰ ਬੰਨ੍ਹਦਾ ਹੈ ਕਿ ਨਿਹੰਗ ਸਿੰਘਾਂ ਵਾਂਗੂੰ ਉੱਚੇ ਦੋਮਾਲੇ ਸਜਾਉਂਦਾ ਹੈ? ਨਾਮਧਾਰੀਆਂ ਵਾਲੀ ਗੋਲ ਪੱਗ ਹੈ ਕਿ ਮਰਾਠਿਆ ਵਾਲੀ ਪਾਸਿਓਂ ਚੌੜੀ ਵਿੱਚੋਂ ਖਾਲੀ ਜਾਂ ਰਾਜਸਥਾਨੀਆਂ ਵਾਂਗੂੰ ਵੱਟ ਦੇਕੇ ਬੰਨ੍ਹਦਾ ਹੈ? ਉਹ ਨਿਰਧਨ ਨਾਲ ਪ੍ਰੇਮ ਕਰਦਾ ਹੈ ਕਿ ਧਨਵਾਨਾਂ ਨਾਲ ਹੀ ਯਾਰੀ ਪਾਉਂਦਾ ਹੈ? ਉਸਦਾ ਰੂਪ ਨਿਰਗੁਣ ਹੈ ਜਾਂ ਸਰਗੁਣ? ਉਸਨੂੰ ਭਾਸ਼ਾ ਕਿਹੜੀ ਪਸੰਦ ਹੈ? ਸੰਸਕ੍ਰਿਤ ਜਾਂ ਪਾਲੀ, ਪ੍ਰਾਕਿਰਤ ਜਾਂ ਪੰਜਾਬੀ, ਰਾਜਸਥਾਨੀ ਅਥਵਾ ਗੁਜਰਾਤੀ? ਫਿਰ ਉਸਨੂੰ ਬੀਨ, ਬੰਸਰੀ, ਸਿਤਾਰ, ਸਾਰੰਗੀ, ਵੀਣਾ, ਮ੍ਰਿਦੰਗ, ਡਫਲੀ, ਢੋਲ, ਢੋਲਕੀ, ਡਫ, ਡਮਰੂ, ਢੱਡ, ਤਾਊਸ਼, ਤੰਬੂਰਾ, ਦਿਲਰੁਬਾ ਜਾਂ ਰਬਾਬ ਕਿਹੜਾ ਸਾਜ ਪਸੰਦ ਹੈ?। ਇਹ ਆਪਣਾ ਠਾਕੁਰ ਹੱਸ ਖੇਡ ਵੀ

ਲੈਂਦਾ ਹੈ ਕਿ ਬਹੁਤਾ ਚੁੱਪ ਰਹਿਣਾ ਪਸੰਦ ਕਰਦਾ ਹੈ? ਕਿਸੇ ਵੇਲੇ ਅੜਿਆ ਫਸਿਆ ਕੰਮ ਵੀ ਆਉਂਦਾ ਹੈ ਕਿ ਵਿਹਲਾ ਰਹਿਣ ਵਿੱਚ ਰੁਚੀ ਰੱਖਦਾ ਹੈ? ਉਹ ਜਨਮ ਮਰਨ ਦੇ ਚੱਕਰ ਵਿੱਚ ਪੈਂਦਾ ਹੈ ਕਿ ਅਵਿਨਾਸ਼ੀ ਹੈ?ਮੇਰੇ ਵਰਗੇ ਭੋਲੇ ਭਾਲੇ ਅਨਪੜ੍ਹ ਭਗਤਾਂ ਨੂੰ ਵੀ ਖੁੱਲ੍ਹ ਕੇ ਮਿਲ ਲੈਂਦਾ ਹੈ ਕਿ ਕਲਯੁਗੀ ਸਾਧਾਂ ਵਾਂਗੂੰ ਪਖੰਡ ਦੀ ਕੁੰਡੀ ਮਾਰਕੇ ਵੱਡੀਆਂ ਗੁੱਟੀਆਂ ਸੁੱਟਣ ਵਾਲਿਆਂ ਨੂੰ ਹੀ ਮਿਲਦਾ ਹੈ?ਇਤ ਆਦਿਕ ਧੰਨੇ ਦੀਆਂ ਅਰਜ਼ਾਂ ਸੁਣ ਕੇ ਸਾਹਮਣੇ ਬੈਠੇ ਭਗਤ ਤ੍ਰਿਲੋਚਨ ਜੀ ਜ਼ੋਰ ਜ਼ੋਰ ਨਾਲ ਹੱਸ ਪਏ ਤੇ ਚੌਂਕੇ ਵਿੱਚ ਬੈਠੀ ਮਿਸ਼ਰਾਨੀ ਦਾ ਵੀ ਹਾਸਾ ਮੱਲੋਜ਼ੋਰੀ ਨਿੱਕਲ ਗਿਆ। ਭਗਤ ਜੀ ਪ੍ਰਸੰਨ ਹੋ ਕੇ ਆਖਣ ਲੱਗੇ ਕਿ ਧੰਨਿਆ ਤੂੰ ਧੰਨ ਹੈਂ! ਤੇਰਾ ਜਨਮ ਸਫਲ ਹੈ! ਤੂੰ ਆਪਣੀ ਮਾਂ ਦੀ ਕੁੱਖ ਨੂੰ ਸਵੱਲਿਆਂ ਕੀਤਾ ਹੈ! ਭਾਵੇਂ ਤੇਰੇ ਪ੍ਰਸ਼ਨ ਤਾਂ ਬਹੁਤ ਵੱਡੇ ਵਿਸਥਾਰ ਵਾਲੇ ਅਤੇ ਵਿਲੱਖਣ ਹਨ। ਪਰ ਫਿਰ ਵੀ ਮੈਂ ਤੈਨੂੰ ਸੰਖੇਪ ਵਿੱਚ ਸਮਝਾਉਂਦਾ ਹਾਂਕਿ ਭਗਤੀ, ਭਗਤ,ਭਗਵਾਨ ਅਤੇ ਗੁਰੂ ਇਹ ਵੇਖਣ ਵਿੱਚ ਭਾਵੇਂ ਚਾਰ ਸ਼ਬਦ ਜਾਂ ਰੂਪ ਹਨ। ਪਰ ਅਸਲ ਵਿੱਚ ਇਹ ਸਾਰੇ ਇੱਕ ਦੂਜੇ ਦੇ ਪੂਰਕ ਅਤੇ ਅਭੇਦ ਹਨ। ਇਹਨਾਂ ਨੂੰ ਸਮਝਣ ਵਾਸਤੇ ਭਾਵਨਾ ਭਰੀ ਨਿਰਮਲ ਬੁੱਧੀ ਅਤੇ ਵਿਵੇਕ ਦੀ ਜ਼ਰੂਰਤ ਪੈਂਦੀ ਹੈ। ਪ੍ਰਮਾਤਮਾ ਦਾ ਕੋਈ ਚੱਕਰ ਚਿੰਨ੍ਹ, ਵਰਨ, ਜਾਤ ਪਾਤ, ਊਚ ਨੀਚ, ਭੇਦ ਨਹੀਂ ਉਹ ਇਹਨਾਂ ਸਭ ਤੋਂ ਨਿਆਰਾ ਹੈ। ਉਹ ਹਰ ਪ੍ਰਕਾਰ ਦੇ ਰੰਗ, ਰੂਪ, ਤੋਲ, ਮਾਪ, ਪੱਖਪਾਤ ਤੋਂ ਰਹਿਤ ਤੇ ਪ੍ਰਾਣੀ ਮਾਤਰ ਦਾ ਪਿਆਰਾ ਹੈ। ਉਹ ਭਾਵਨਾ ਦਾ ਭੁੱਖਾ ਅਤੇ ਦੀਨ ਦਿਆਲ ਹੈ। ਸ੍ਰਿਸ਼ਟੀ ਵਿੱਚ ਉਸਦੇ ਅਵਤਾਰ ਦਾ ਕਾਰਨ ਉਸਦਾ ਆਪਣੇ ਭਗਤਾਂ ਨਾਲ ਪਿਆਰ ਹੈ। ਉਹ ਕਿਸੇ ਪੁੰਨ ਪਾਪ ਜਾਂ ਕਰਮ ਦੇ ਅਧੀਨ ਹੋਕੇ ਆਵਾਗੌਣ ਦੇ ਚੱਕਰ ਵਿੱਚ ਨਹੀਂ ਫਸਦਾ। ਜਿਵੇਂ ਅਪਰਾਧੀ ਜ਼ੇਲ੍ਹ ਵਿੱਚ ਸਜ਼ਾ ਭੁਗਤਣ ਲਈ ਜਾਂਦੇ ਹਨ ਪਰ ਜੇਲ ਦਾ ਦਰੋਗਾ ਉਥੋਂ ਦਾ ਪ੍ਰਬੰਧ ਵੇਖਣ ਵਾਸਤੇ ਜਾਂਦਾ ਹੈ। ਕਾਰਾਗਾਰ ਇੱਕ ਹੈ। ਕੈਦ ਖਾਨਾ ਓਹੀ ਹੈ ਪਰ ਦੋਸ਼ੀ ਆਉਣ ਜਾਣ ਵਿੱਚ ਪਰਵੱਸ ਜਾਂ ਪਰਤੰਤਰ ਹੈ, ਸੁਪਰਡੈਂਟ ਆਜ਼ਾਦ ਜਾਂ ਸੁਤੰਤਰ ਹੈ। ਬਾਕੀ ਨਿਰਗੁਣ ਅਤੇ ਸਰਗੁਣ ਦੋਵੇਂ ਓਸੇ ਦੇ ਰੂਪ ਹਨ। ਨਿਰਗੁਣ ਸ਼ਬਦ ਹੀ ਸਿੱਧ ਕਰਦਾ ਹੈ ਕਿ ਮੇਰਾ ਦੂਜਾ ਰੂਪ ਸਰਗੁਣ ਹੈ। ਨਿਰਾਕਾਰ ਦਾ ਅਰਥ ਹੀ ਇਹ ਹੈ ਜਿਸ ਵਿੱਚੋਂ ਆਕਾਰ ਕੱਢ ਲਿਆ ਗਿਆ। ਸੰਸਕ੍ਰਿਤ ਭਾਸ਼ਾ ਵਿੱਚ ਇਸਦੀ ਵਿਉਤਪੱਤੀ ਹੀ ਇਹ ਹੈ।

*"गतो अकारो यस्मात्। "*

ਭਾਵ ਜਿਸ ਵਿੱਚੋਂ ਆਕਾਰ ਕੱਢ ਲਿਆ ਗਿਆ। ਇਸ ਲਈ ਇਹ ਰੂਪ ਅਰੂਪ ਦੋਵੇਂ ਉਸ ਪਰਬ੍ਰਹਮ ਦੇ ਭੇਦ ਹਨ। ਦੋਹੀਂ ਥਾਈਂ ਉਹ ਸ਼ਿਆਮ ਸੁੰਦਰ,

ਕਾਨ੍ਹ ਗੁਪਾਲ ਹੀ ਵਿਚਰ ਰਿਹਾ ਹੈ। ਸਾਰੇ ਨਜ਼ਾਰੇ ਝਲਕਾਰੇ, ਮੂਰਤਾਂ ਸੂਰਤਾਂ, ਦਰਸ਼ਨ ਦੀਦਾਰੇ ਉਸ ਮਾਧਵ ਦੇ ਹੀ ਹਨ। ਉਹ ਸਦਾ ਕਾਇਮ ਮੁਕਾਮ, ਕਮਾਲੇ ਕਰਾਮਾਤ ਹੈ। ਉਸਦੇ ਰਹੱਸ ਅਗਮ, ਅਕੱਥ, ਅਨੂਪ, ਅਰੂਪ, ਅਗੋਚਰ ਅਤੇ ਅਦਭੁਤ ਹਨ। ਉਹ ਨਿਰਵਾਣ, ਸੁਜਾਨ, ਜ਼ੁਰਅੱਤ ਜਮਾਲ ਹੈ। ਉਸਦੇ ਰੂਪ ਲਈ ਲੜਨਾ ਅਨਜਾਣ ਆਦਮੀਆਂ ਦਾ ਕੰਮ ਹੈ। ਮਨੁੱਖ ਕਰਮ ਦੇ ਅਧੀਨ ਹੋ ਕੇ ਜਨਮਦੇ ਮਰਦੇ ਹਨ ਪਰ ਕਰਤਾ ਪੁਰਖ ਕਰਮ ਅਤੀਤ, ਅਜ਼ਾਦ ਹਸਤੀ ਦਾ ਸਵਾਮੀ ਹੈ। ਉਹ ਕੁੱਲ ਕਾਇਨਾਤ ਦਾ ਮਾਲਕ, ਵੱਡੇ ਇਕਬਾਲ ਵਾਲਾ, ਅਨਾਦਿ, ਕਰਤਾ ਪੁਰਖ ਹੈ।ਉਸਨੂੰ ਰਿਝਾਉਣ ਵਾਸਤੇ ਫਲ, ਫੁੱਲ, ਠੰਡਾ ਜਲ ਹੀ ਕਾਫੀ ਹੈ। ਉਸਨੂੰ ਭੀਲਣੀ ਦੇ ਬੇਰ, ਗੋਪੀਆਂ ਦੀ ਖੱਟੀ ਲੱਸੀ, ਬਿਦਰ ਦਾ ਸਾਗ,ਸੁਦਾਮੇ ਦੇ ਤੰਦੁਲ, ਲਾਲੋ ਦੀ ਕੋਧਰੇ ਦੀ ਰੋਟੀ ਬੇਹੱਦ ਚੰਗੇ ਲੱਗਦੇ ਹਨ। ਉਹ ਕਣ ਕਣ ਵਿੱਚ ਵਿਆਪਕ ਵਿਰਾਜਮਾਨ ਹੈ। ਉਸਤੋਂ ਖਾਲੀ ਕੋਈ ਵੀ ਦੇਸ਼, ਦਿਸ਼ਾ ਜਾਂ ਜ਼ਮੀਨ ਅਸਮਾਨ ਨਹੀਂ, ਮਨ, ਬੁੱਧੀ, ਇੰਦਰੇ, ਪ੍ਰਾਣ ਸਭ ਕੁਝ ਉਸੇ ਦੀ ਜੋਤ ਨਾਲ ਹੀ ਪ੍ਰਕਾਸ਼ਮਾਨ ਹਨ। ਉਸਦੇ ਪਿਆਰੇ ਉਸਦਾ ਜਿਹੋ ਜਿਹਾ ਸ਼ਿੰਗਾਰ ਕਰ ਦਿੰਦੇ ਹਨ ਉਹ ਓਸੇ ਪ੍ਰਕਾਰ ਸੱਜ ਧੱਜ ਜਾਂਦਾ ਹੈ। ਸੁਆਮੀ ਸੂਰਦਾਸ, ਭਗਵਾਨ ਸ਼੍ਰੀ ਕ੍ਰਿਸ਼ਨ ਦੇ ਇੱਕ ਪਰਮ ਪਿਆਰੇ ਭਗਤ ਹੋਏ ਹਨ। ਉਹਨਾਂ ਦਾ ਨਿੱਤ ਕਰਮ ਸ਼੍ਰੀ ਵਿਰਿੰਦਾਵਨ ਦੇ ਹਰਵੱਲਭ ਜੀ ਦੇ ਮੰਦਰ ਵਿੱਚ ਠਾਕੁਰ ਜੀ ਦੀ ਉਸਤਤਿ ਕਰਨਾ ਸੀ। ਪੁਜਾਰੀ ਜਿਹੋ ਜਿਹਾ ਵੀ ਭਗਵਾਨ ਦੇ ਸ਼ਿੰਗਾਰ ਕਰ ਦਿੰਦੇ ਸਨ ਸੂਰਦਾਸ ਜੀ ਓਸੇ ਪ੍ਰਕਾਰ ਦਾ ਹੀ ਵਰਨਣ ਆਪਣੇ ਇੱਕ ਤਾਰੇ ਉੱਪਰ ਗਾਇਨ ਕਰ ਦਿੰਦੇ ਸਨ। ਇੱਕ ਦਿਨ ਪੁਜਾਰੀਆਂ ਨੇ ਉਹਨਾਂ ਦਾ ਇਮਤਿਹਾਨ ਲੈਣ ਵਾਸਤੇ ਭਗਵਾਨ ਦਾ ਕੋਈ ਸ਼ਿੰਗਾਰ ਨਾ ਕੀਤਾ। ਜਦੋਂ ਸੂਰਦਾਸ ਜੀ ਆਕੇ ਬੈਠੇ ਤਾਂ ਪੁਜਾਰੀਆਂ ਨੇ ਆਖਿਆ ਕਿ ਅੱਜ ਅਸੀਂ ਸਰਕਾਰ ਦਾ ਸ਼ਿੰਗਾਰ ਬਹੁਤ ਹੀ ਰੀਝਾਂ ਅਤੇ ਪ੍ਰੀਤਾਂ ਲਾਕੇ ਕੀਤਾ ਹੈ। ਆਪ ਨੇ ਵੀ ਅੱਜ ਕੋਈ ਕਸਰ ਨਾ ਛੱਡਣਾ ਤਾਂ ਸੂਰਦਾਸ ਜੀ ਨੇ ਆਪਣੇ ਹੇਠ ਲਿਖੇ ਪਦ ਦਾ ਗਾਇਨ ਕੀਤਾ :

*"ਆਜ ਹਰੀ ਦੇਖਿਓ ਰੇ ਨੰਗ ਧੜੰਗ।*
*ਸੀਸ ਮੁਕਟ ਨਹੀਂ ਬਸਨ ਪੀਤਾਂਬਰ,*
*ਨਹੀਂ ਮੁਰਲੀ ਕੋ ਸੰਗ,*
*ਆਜ ਹਰੀ......"*

ਇਸਦਾ ਭਾਵ ਹੈ ਕਿ ਜੇ ਭਗਤਾਂ ਨੂੰ ਭਗਵਾਨ ਦਾ ਨਗਨ ਸਰੂਪ ਪਸੰਦ ਹੈ ਤਾਂ ਉਹ ਵੀ ਕੋਈ ਲੰਗੋਟ ਜਾਂਘੀਆ ਜਾਂ ਕੁਰਤੇ ਚੋਗਿਆਂ ਦੀ ਮੰਗ ਨਹੀਂ ਕਰਦਾ। ਉਹ ਤਾਂ ਆਪਣੇ ਭਗਤਾਂ ਦੇ ਪ੍ਰੇਮ ਦਾ ਹੀ ਭੁੱਖਾ ਹੈ। ਇਸ ਵਾਸਤੇ ਉਸਦੇ

ਪਿਆਰੇ ਉਸਦਾ ਜੋ ਰੂਪ ਵੇਖਣਾ ਚਾਹੁਣ, ਜਿਹੜਾ ਸਾਜ ਵਜਾਉਣਾ ਚਾਹੁਣ, ਜਿਹੜੀ ਭਾਸ਼ਾ ਬੋਲਕੇ ਬੁਲਾਉਣੀ ਚਾਹੁਣ, ਜਿਸ ਸੰਗੀਤ ਦੀ ਤਾਨ ਨਾਲ ਰਿਝਾਉਣਾ ਚਾਹੁਣ ਉਹ ਓਸੇ ਉੱਪਰ ਹੀ ਰੀਝ ਜਾਂਦਾ ਹੈ। ਉਸਦੀ ਸ਼ਾਨ ਦੁਨੀਆਂ ਦੇ ਸ਼ਹਿਨਸ਼ਾਹਾਂ ਤੋਂ ਵੱਡੀ, ਵਿਲੱਖਣ ਤੇ ਨਿਰਾਲੀ ਹੈ। ਉਹ ਜਗਤ ਪਾਲ ਤੇ ਬੇਮਿਸਾਲ ਰਾਜਾ ਹੈ। ਉਹ ਧਨੀਆਂ ਦਾ ਵੀ ਧਨੀ, ਦਾਤਿਆਂ ਦਾ ਵੀ ਦਾਤਾ, ਬਲੀਆਂ ਦਾ ਬਲੀ, ਭਗਤ ਇੱਛਾ ਪੂਰਕ ਚਿੰਤਾਮਣੀ, ਕਾਮਧੇਨੁ ਤੇ ਕਲਪਤਰੂ ਹੈ। ਉਸਦਾ ਦਾਨ, ਦਯਾ ਸਾਗਰਾਂ ਦੇ ਸਮਾਨ ਦੀਰਘ ਅਤੇ ਵਿਸ਼ਾਲ ਹੈ। ਉਹ ਹਾਥੀਆਂ ਤੋਂ ਪਹਿਲਾਂ ਕੀੜੀ ਦੀ ਸੁਣ ਲੈਂਦਾ ਹੈ।ਉਹ ਜਨ ਜਨ ਦੇ ਮਨ ਦੀ ਭਾਸ਼ਾ ਨੂੰ ਜਾਣਦਾ ਹੈ। ਉਹ ਅੰਦਰਲੇ ਗੀਤ ਦੀ ਰੀਤ ਦਾ ਜਾਣੂੰ ਸਭ ਦੇ ਦਿਲਾਂ ਦੀਆਂ ਜਾਨਣਹਾਰ ਹੈ। ਹੇ ਪਿਆਰੇ ਧੰਨਾ ਜੀ! ਜਿਸਨੇ ਮਧੂ ਕੈਟਭ ਤੋਂ ਬ੍ਰਹਮਾ ਦੀ ਰੱਖਿਆ ਕੀਤੀ।ਗਜ ਨੂੰ ਗ੍ਰਾਹ ਦੇ ਜਾਲ ਤੋਂ ਛੁਡਾਇਆ, ਜਿਸਨੇ ਸੁਗ੍ਰੀਵ ਅਤੇ ਵਿਭੀਸ਼ਣ ਵਰਗਿਆਂ ਨੂੰ ਤਾਜ ਅਤੇ ਤਖ਼ਤ ਬਖਸ਼ੇ, ਜਿਸਨੇ ਰਿਖੀਆਂ ਮੁਨੀਆਂ ਦੀ ਰੱਖਿਆ ਰਾਵਣ ਵਰਗੇ ਚੁਗੱਤਿਆਂ ਚੰਡਾਲਾਂ ਤੋਂ ਕੀਤੀ, ਜੋ ਪਾਂਡਵਾਂ ਦੇ ਸਦਾ ਅੰਗ ਸੰਗ ਰਿਹਾ, ਜਿਸਨੇ ਭਰੀ ਸਭਾ ਵਿੱਚ ਦਰੌਪਦੀ ਦੀ ਲੱਜਿਆ ਰੱਖੀ, ਜਿਸਨੇ ਵਿਆਧ, ਜਟਾਯੂ, ਗੀਧ, ਨੀਚ ਕੁਲ ਭੀਲਣੀ ਤੇ ਸੁਦਾਮੇ ਵਰਗੇ ਨਿਰਧਨਾਂ ਨੂੰ ਨਿਵਾਜ਼ਿਆ।ਉਹ ਤੇਰੇ ਕਾਰਜ ਕਿਉਂ ਨਹੀਂ ਕਰੂਗਾ? ਜਿਹੜਾ ਖੱਟੀ ਲੱਸੀ ਦੀ ਇੱਕ ਘੁੱਟ ਪਿੱਛੇ ਗੋਪੀਆਂ ਅੱਗੇ ਨੱਚਦਾ ਰਿਹਾ, ਆਪਣੇ ਸਾਥੀ ਗੁਪਾਲ ਬਾਲਾਂ ਤੋਂ ਰੁੱਖੀ ਰੋਟੀ ਮੰਗ ਮੰਗ ਕੇ ਖਾਂਦਾ ਰਿਹਾ, ਉਸ ਵਰਗਾ ਭਗਤ ਵੱਛਲ ਕੋਈ ਹੋਰ ਕੌਣ ਹੋ ਸਕਦਾ ਹੈ? ਆਪਣੇ ਅਟਪਟੇ ਸਵਾਲਾਂ ਦੇ ਸਹੀ ਜਵਾਬ ਸੁਣਕੇ ਧੰਨਾ ਤ੍ਰਿਲੋਚਨ ਜੀ ਦੇ ਚਰਨੀਂ ਢਹਿ ਪਿਆ ਅਤੇ ਵੈਰਾਗ ਵਿੱਚ ਰੋ ਰੋ ਕੇ ਉਹਨਾਂ ਦੇ ਚਰਨ ਗਿੱਲੇ ਕਰ ਦਿੱਤੇ।ਅਰਜ਼ ਕੀਤੀ ਹੇ ਮੇਰੇ ਪਰਮ ਪਿਆਰੇ ਗੁਰੂਦੇਵ! ਅੱਜ ਮੈਂ ਨਿਹਾਲ ਨਿਹਾਲ ਹੋ ਗਿਆ। ਮੇਰੀ ਜਨਮਾਂ ਜਨਮਾਂ ਦੀ ਭਾਲ ਤੇ ਭਟਕਣਾ ਖ਼ਤਮ ਹੋ ਗਈ। ਹੁਣ ਮੈਂ ਆਪ ਜੀ ਦਾ ਇੱਕ ਬੇਸਮਝ, ਗਰੀਬ, ਮਸਕੀਨ ਮੁਰੀਦ ਹਾਂ ਅਤੇ ਆਪ ਜੀ ਮੇਰੇ ਕਾਮਲ ਮੁਰਸ਼ਿਦ ਹੋ। ਇਥੇ ਧੰਨੇ ਦੀ ਇਹ ਬੇਨਤੀ ਦਰੁਸਤ ਹੈ ਕਿ ਜਦੋਂ ਤੱਕ ਸ਼ਿਸ਼ ਆਪਣੀ ਸਾਰੀ ਹਉਮੈ ਤਿਆਗ ਕੇ ਆਪਣੇ ਸ਼੍ਰੀ ਸਤਿਗੁਰ ਦੇ ਚਰਨਾਂ ਵਿੱਚ ਹੱਥ ਜੋੜ ਕੇ ਆਪਣੇ ਅਲਪੱਗ ਹੋਣ ਦਾ ਨਿਵੇਦਨ ਨਹੀਂ ਕਰਦਾ ਉਤਨਾ ਚਿਰ ਬ੍ਰਹਮ ਗਿਆਨੀ ਗੁਰੂ ਸਿੱਖ ਨੂੰ ਸ਼ੁੱਭ ਉਪਦੇਸ਼ ਨਹੀਂ ਕਰਦਾ।

ਭਗਵਾਨ ਸ਼੍ਰੀ ਕ੍ਰਿਸ਼ਨ ਨੇ ਵੀ ਅਰਜੁਨ ਨੂੰ ਗੀਤਾ ਉਪਦੇਸ਼ ਉਦੋਂ ਕੀਤਾ ਹੈ ਜਦੋਂ ਉਸਨੇ ਇਹ ਸਵੀਕਾਰ ਕੀਤਾ ਕਿ ਹੇ ਸ਼੍ਰੀ ਕ੍ਰਿਸ਼ਨ ਮੈਂ ਕਾਇਰਤਾ ਰੂਪ ਦੋਸ਼ ਕਰਕੇ ਇਸ ਵੇਲੇ ਆਪਣੇ ਸਹਿਜ ਸੁਭਾਅ ਤੋਂ ਹੀਨ ਹਾਂ, ਧਰਮ ਦੇ ਵਿਸ਼ੇ

ਵਿੱਚ ਮੋਹਿਤ ਚਿੱਤ ਹੋਇਆ ਮੈਂ ਆਪ ਤੋਂ ਇਹ ਪੁੱਛਦਾ ਹਾਂ ਕਿ ਜੋ ਸਾਧਨ ਮੇਰੇ ਲਈ ਨਿਸ਼ਚਿਤ ਕਲਿਆਣ ਕਾਰਕ ਹੋਵੇ ਉਸਦਾ ਤੁਸੀਂ ਮੈਨੂੰ ਉਪਦੇਸ਼ ਕਰੋ ਕਿਉਂਕਿ ਮੈਂ ਆਪਦਾ ਸ਼ਿਸ਼ ਹਾਂ, ਆਪ ਦੀ ਸ਼ਰਨ ਵਿੱਚ ਹਾਂ, ਤੁਸੀਂ ਮੈਨੂੰ ਸਿੱਖਿਆ ਦੇ ਕੇ ਮਾਰਗ ਦਰਸ਼ਨ ਕਰੋ।

*"कार्पण्यदोषोपहतस्वभावः।*
*पृच्छामि त्वां धर्मसम्मूढचेताः।।*
*यच्छ्रेयः स्यान्निशिचतं ब्रूहि तन्मे।*
*शिष्यस्तेऽहं शाधि मां त्वां प्रपन्नम्।।(गीता.2-7)"*

ਇਸ ਕਰਕੇ ਜਦੋਂ ਧੰਨੇ ਨੇ ਭਗਤ ਰਾਜ ਤ੍ਰਿਲੋਚਨ ਜੀ ਨੂੰ ਇਹ ਬੇਨਤੀ ਕੀਤੀ ਤਾਂ ਭਗਤ ਤ੍ਰਿਲੋਚਨ ਜੀ ਨੇ ਧੰਨੇ ਨੂੰ ਜੋ ਉਪਦੇਸ਼ ਕੀਤਾ ਉਸਦਾ ਵਰਨਣ ਇਸ ਅਗਲੇ ਦਵੱਈਏ ਛੰਦ ਵਿੱਚ ਹੋ ਰਿਹਾ ਹੈ :

*ਬ੍ਰਹਮਨਿਸ਼ਠ ਸਤਿਗੁਰ ਦੀ ਕ੍ਰਿਪਾ ਸਭ ਤੋਂ ਵੱਧ ਜ਼ਰੂਰੀ ਹੈ।*
*ਸੁਘੜ ਸੁਜਾਨ ਸੁਹਾਗੋਂ ਸੱਖਣੀ ਜੀਕਣ ਨਾਰ ਅਧੂਰੀ ਹੈ॥*
*ਏਵੇਂ ਗੁਰ ਬਿਨ ਗਿਆਨਵਾਨ ਵੀ ਨਿਗੁਰਾ ਨਰ ਸਦਵਾਈਦੈ।*
*ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥*

*ਜਿਉਂ ਪਿਆਰੇ ਦਾ ਪਿਆਰ ਪਾਉਣ ਲਈ ਸੱਜਣਾ ਪੈਂਦੈ ਨਾਰੀ ਨੂੰ।*
*ਏਵੇਂ ਸ਼ੁੱਭ ਗੁਣ ਧਾਰਨ ਕਰਕੇ ਮਿਲਣਾ ਮਦਨ ਮੁਰਾਰੀ ਨੂੰ॥*
*ਪ੍ਰੇਮ ਨਿਮਰਤਾ ਧਰਕੇ ਸਾਂਵਲ ਸੁੰਦਰ ਦੇ ਘਰ ਜਾਈਦੈ।*
*ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥*

*ਮਨ ਨੀਵਾਂ ਮੱਤ ਉੱਚੀ ਰੱਖਣੀ ਨਹੀਂ ਜਨਾਉਣਾ ਆਪੇ ਨੂੰ।*
*ਦਿਲ ਅੰਦਰ ਨਹੀਂ ਉਪਜਣ ਦੇਣਾ ਜੱਗ ਦੇ ਸਿੜ੍ਹੀ ਸਿਆਪੇ ਨੂੰ॥*
*ਸਹਿਜ ਸੁੰਨ ਦੀ ਘਾਟੀ ਚੜ੍ਹਕੇ ਤੋੜ ਅਮਰ ਫਲ ਖਾਈਦੈ।*
*ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥*

*ਪ੍ਰੇਮ ਅਧੀਨ ਸਦਾ ਭਗਵਨ ਹੈ ਸਭ ਗ੍ਰੰਥਾਂ ਨੇ ਆਖਿਆ ਹੈ।*
*ਕਈ ਢੰਗਾਂ ਦੇ ਨਾਲ ਪ੍ਰੇਮ ਦੀ ਕੀਤੀ ਗਈ ਵਿਆਖਿਆ ਹੈ॥*
*ਸੱਚ ਝੂਠ ਵਿੱਚ ਅੰਤਰ ਇਤਨਾ ਜਿਤਨਾ ਪਰਬਤ ਰਾਈ ਦੈ।*
*ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥*

ਝੂਠਾ ਪ੍ਰੇਮ ਹੈ ਮੋਹ ਮਾਇਆ ਦਾ ਜਿਸ ਪਾਇਆ ਪਛਤਾਇਆ ਹੈ।
ਸੱਚਾ ਪ੍ਰੇਮ ਸ਼ੁੱਧ ਪਰਮਾਰਥ ਪਰਦਿਆਂ ਹੇਠ ਲੁਕਾਇਆ ਹੈ॥
ਗਹਿਰੀ ਖੋਜ ਢੂੰਡਦਾ ਢੱਕਣ ਜਿਉਂ ਚਸ਼ਮੇ ਤੇ ਕਾਈ ਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥

ਓਸ ਪ੍ਰੇਮ ਦਾ ਸੁਣੋ ਭਗਤ ਜੀ ਸੰਤਾਂ ਪਾਸ ਖ਼ਜਾਨਾ ਹੈ।
ਭੇਖਾਂ ਭਰਮਾਂ ਦੇ ਵਿੱਚ ਉਲਝਿਆ ਮਨਮੁੱਖ ਮੂੜ੍ਹ ਜ਼ਮਾਨਾ ਹੈ॥
ਛੱਡਕੇ ਝੂਠ ਅਡੰਬਰ ਸਾਰੇ ਸਾਧ ਚਰਨ ਚਿੱਤ ਲਾਈਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੇ॥

ਪ੍ਰੇਮ ਪੰਥ ਦੇ ਗੂੜ੍ਹ ਗਿਆਤਾ ਸਾਧੂ ਵੀ ਜੱਗ ਥੋੜ੍ਹੇ ਨੇ।
ਦਿਸਦੀ ਦੁਨੀਆਂ ਤਿਆਗ ਜਿਨ੍ਹਾਂ ਨੇ ਅੰਦਰ ਨੂੰ ਮਨ ਮੋੜੇ ਨੇ॥
ਉਹਨਾਂ ਸੰਤਾਂ ਦਾ ਲੜ ਫੜ੍ਹਕੇ ਜੱਗ ਤੋਂ ਮੁੱਖ ਭੰਵਾਈਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥

ਸਾਧੂ ਦੇ ਚਰਨਾਂ ਵਿੱਚ ਰੁਲਦੀ ਦੌਲਤ ਸ਼ੋਭਾ ਰਹਿੰਦੀ ਹੈ।
ਪਾਗਲ ਮੂੜ੍ਹ ਮਲੰਗ ਉਹਨਾਂ ਨੂੰ ਦੁਨੀਆਂ ਕਈ ਕੁਝ ਕਹਿੰਦੀ ਹੈ॥
ਉਹਨਾਂ ਲਈ ਦੁਨੀਆਂ ਦੀ ਚਰਚਾ ਕੁੱਤੇ ਭੌਂਕ ਭਕਾਈਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥

ਮਾਰੇ ਡੰਗ ਅਵਿੱਦਿਆ ਨਾਗਿਨ ਉਸਤੋਂ ਬਚਣਾ ਮੁਸ਼ਕਿਲ ਹੈ।
ਸੰਤ ਗਾਰੜੂ ਵੈਦ ਵਿੱਚਖਣ ਅਦਭੁੱਤ ਉੱਤਮ ਮਹਿਫ਼ਲ ਹੈ ॥
ਮੰਤਰ ਮਣੀਆਂ ਸੋਧੇ ਸੁਰਮੇ ਹੁੰਦਾ ਪਤਾ ਸਲਾਈ ਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥

ਇਹੋ ਜਿਹੇ ਸੰਤਾਂ ਦੇ ਕੋਲੇ ਪ੍ਰੇਮ ਪਦਾਰਥ ਹੁੰਦਾ ਹੈ।
ਨਿਰਾ ਨੂਰ ਅਨਮੋਲ ਲਾਲ ਉਹ ਸ਼ੁੱਧ ਯਥਾਰਥ ਹੁੰਦਾ ਹੈ॥
"ਬ੍ਰਹਮਦੇਵ"ਦੇ ਦਿੰਦੇ ਨੇ ਪਰ ਮਸਲਾ ਘੁੰਡ ਚੁਕਾਈ ਦੈ।
ਇਹਨਾਂ ਵਿਧੀਆਂ ਨਾਲ ਭਗਤ ਜੀ ਭਗਵਨ ਦਰਸ਼ਨ ਪਾਈਦੈ॥

ਗੁਰੂ ਜੀ ਤੋਂ ਇਹ ਸ਼ੁੱਭ ਸਿੱਖਿਆ ਸੁਣਕੇ ਧੰਨੇ ਨੇ ਗਾਖੜੀ ਦਰ ਦਰਵੇਸ਼ੀ ਦਾ ਭੇਸ ਧਾਰਕੇ ਸੇਵਾ ਅਤੇ ਟਹਿਲ ਅਰੰਭ ਕਰ ਦਿੱਤੀ। ਅੱਧੀ ਰਾਤੋਂ ਜਾਗਣਾ, ਨਿੱਤ ਕਿਰਿਆ ਨਿਪਟਾਕੇ ਪਹਿਲਾਂ ਆਪ ਇਸ਼ਨਾਨ ਕਰਨਾ ਫਿਰ ਗੁਰੂ ਜੀ ਨੂੰ ਕਰਵਾਉਣਾ, ਵਸਤਰ ਧੋਣੇ, ਹਰ ਸਮੇਂ ਸੇਵਾ ਵਿੱਚ ਸੰਲਗਨ ਰਹਿਣਾ, ਸੋਧ ਕੇ ਸਫਾਈ ਕਰਨੀ, ਗਊਆਂ ਨੂੰ ਹੱਥੀਂ ਕੱਖ ਪਾਉਣਾ। ਮਾਤਾ ਜੀ ਨਾਲ ਵੀ ਰਸੋਈ ਵਿੱਚ ਹੱਥ ਵਟਾਉਣਾ, ਹਵਨ ਕਰਨ ਵਾਸਤੇ ਬਾਹਰੋਂ ਬੇਰੀਆਂ ਦੀਆਂ ਸੁੱਕੀਆਂ ਲੱਕੜਾਂ ਲੈ ਕੇ ਆਉਣੀਆਂ, ਫਸਲ ਦੇ ਅੱਧਿਓਂ ਵੱਧ ਦਾਣੇ ਪੰਡਤਾਂ ਦੇ ਘਰ ਸੁੱਟ ਦੇਣੇ। ਛੱਪਰ ਕੋਠੇ ਲਿੱਪਣੇ, ਖੱਦਰ ਦੀ ਗਾਤੀ ਲਗਾ ਕੇ ਰੱਖਣੀ, ਹਰ ਵੇਲੇ ਪ੍ਰਸੰਨ ਰਹਿਣਾ, ਮੁਰਦਿਆਂ ਵਾਂਗ ਮੁਰੀਦ ਬਣਕੇ ਸੇਵਾ ਕਰਨੀ। ਪਾਣੀ ਢੋਣਾ, ਪੱਖਾ ਫੇਰਨਾ ਨਾ ਬਹੁਤਾ ਤਾੜੀ ਮਾਰਕੇ ਹੱਸਣਾ ਤੇ ਨਾ ਮੱਥੇ ਤਿਊੜੀਆਂ ਪਾਉਣੀਆਂ, ਮੁੱਲ ਖਰੀਦੇ ਗੋਲਿਆਂ ਵਾਂਗੂੰ ਹਰ ਵੇਲੇ ਟਹਿਲ ਪਾਣੀ ਵਿੱਚ ਲੱਗੇ ਰਹਿਣਾ। ਚੱਕੀ ਉੱਪਰ ਆਟਾ ਵੀ ਖ਼ੁਦ ਪੀਸਣਾ, ਆਪਣੀ ਭੁੱਖ ਤੇ ਨੀਂਦ ਦੀ ਕੋਈ ਪ੍ਰਵਾਹ ਨਾ ਕਰਨੀ, ਪ੍ਰੇਮ ਰਸ ਵਿਚ ਭਿੱਜੇ ਰਹਿਣਾ, ਮਿੱਠਾ ਬੋਲਣਾ, ਨਿਊਂ ਕੇ ਚੱਲਣਾ, ਭੈਅ ਵਿੱਚ ਰਹਿਣਾ, ਆਪਾ ਭਾਵ ਤਿਆਗਣਾ, ਗੁਰੂ ਦੀ ਚਰਨ ਧੂੜ ਤੋਂ ਵਾਰਨੇ ਬਲਿਹਾਰਨੇ ਜਾਣਾ, ਹਉਮੈ ਤਿਆਗਣੀ, ਦੁੱਖ ਸੁੱਖ ਨੂੰ ਸਮ ਕਰਕੇ ਜਾਨਣਾ, ਧੀਰਜ ਧਰਮ ਨੂੰ ਧਾਰਨ ਕਰਨਾ, ਅਜਰ ਨੂੰ ਜਰਕੇ ਸਾਹ ਸਾਹ ਗੁਰੂ ਸੇਵਾ ਕਰਨਾ। ਪਰਉਪਕਾਰ ਧਾਰਨ ਕਰਨਾ, ਕਿਸੇ ਜੀਅ ਨਾਲ ਵੈਰ ਭਾਵ ਨਾ ਰੱਖਣਾ, ਹਿਰਦਾ ਸ਼ੁੱਧ ਨਿਰਮਲ ਅਤੇ ਨੀਂਵਾਂ ਬਣਾਕੇ ਰੱਖਣਾ, ਥੋੜ੍ਹਾ ਖਾਣਾ ਘੱਟ ਬੋਲਣਾ ਆਦਿ ਸਾਰੇ ਸ਼ੁੱਭ ਗੁਣ ਧੰਨੇ ਵਿੱਚ ਆਪਣੇ ਆਪ ਹੀ ਪ੍ਰਗਟ ਹੋ ਗਏ। ਉਸਨੂੰ ਏਨੀ ਘਾਲ ਘਾਲਦੇ ਨੂੰ ਵੇਖਕੇ ਇੱਕ ਦਿਨ ਪਤੀ ਵਰਤਾ ਸੁਘੜ ਸਿਆਣੀ ਸਤੀ ਪੰਡਤਾਣੀ ਨੇ ਭਗਤ ਤਿਰਲੋਚਨ ਜੀ ਨੂੰ ਬੇਨਤੀ ਕੀਤੀ ਕਿ ਧੰਨਾ ਦਿਨ ਰਾਤ ਸੇਵਾ ਵਿੱਚ ਲੱਗਿਆ ਰਹਿਣ ਵਾਲਾ ਸਾਫ ਦਿਲ ਬੰਦਾ ਹੈ। ਇਹ ਤੁਹਾਡਾ ਅਧਿਕਾਰੀ ਚੇਲਾ ਹੈ। ਜੇ ਕਦੇ ਘੂਰ ਵੀ ਦੇਈਏ ਤਾਂ ਵੀ ਅੱਗੋਂ ਹੱਸ ਪੈਂਦਾ ਹੈ। ਘਰ ਦਾ ਸਾਰਾ ਖਰਚਾ ਇਸਦੀ ਜ਼ਮੀਨ ਦੀ ਕਮਾਈ ਨਾਲ ਤੁਰਦਾ ਹੈ। ਹੋਰ ਕੋਈ ਪਿੰਡ ਦਾ ਬੰਦਾ ਆਪਾਂ ਨੂੰ ਦੁੱਕੀ ਦਾਨ ਨਹੀਂ ਕਰਦਾ। ਉਸਨੇ ਸਾਰੇ ਜਹਾਨ ਨੂੰ ਤਿਆਗ ਕੇ ਆਪਾਂ ਨੂੰ ਹੀ ਆਪਣੇ ਅੰਗ ਸਾਕ, ਮਾਂ ਬਾਪ ਸਮਝਿਆ ਹੋਇਆ ਹੈ। ਹੋਰ ਸਾਰੀਆਂ ਝਾਕਾਂ ਤਿਆਗ ਕੇ ਤੁਹਾਡੇ ਚਰਨਾਂ ਦੀ ਖ਼ਾਕ ਬਣਿਆ ਅੱਠੇ ਪਹਿਰ ਭੱਜਿਆ ਫਿਰਦਾ ਹੈ। ਇਹੋ ਜਿਹੇ ਸ਼ੁੱਧ ਭਾਂਡੇ ਵਿੱਚ ਬ੍ਰਹਮ ਗਿਆਨ ਵਰਗੀ ਜਾਂ ਭਾਗਵਤ ਧਿਆਨ ਵਰਗੀ ਚੀਜ਼ ਆਪ ਜੀ ਨੂੰ ਅਵੱਸ਼ ਭਰ ਦੇਣੀ ਚਾਹੀਦੀ ਹੈ। ਇਹ ਤੁਹਾਡਾ ਬਣਾਇਆ ਇੱਕ ਪਾਰਸ ਹੋਰ ਪਤਾ ਨਹੀਂ ਕਿਤਨੇ ਲੋਹਿਆਂ ਨੂੰ ਸਿਉਨਾ ਬਣਾ ਦੇਵੇਗਾ। ਪਤਨੀ ਦੀ

ਬੇਨਤੀ ਸੁਣਕੇ ਗੁਣ ਗ੍ਰਾਮ ਧਾਮ ਤ੍ਰਿਲੋਚਨ ਜੀ ਨੇ ਭਗਤ ਧੰਨੇ ਨੂੰ ਇੱਕ ਬਹੁਤ ਹੀ ਖ਼ੂਬਸੂਰਤ ਅਤੇ ਆਕਾਰ ਵਿੱਚ ਕੁਝ ਵੱਡਾ ਸਾਲਗ੍ਰਾਮ ਬਖਸ਼ਿਸ਼ ਕਰ ਦਿੱਤਾ ਅਤੇ ਪੂਜਾ ਪਾਠ ਦਾ ਸਾਰਾ ਵਿਧੀ ਵਿਧਾਨ ਵੀ ਸਮਝਾ ਦਿੱਤਾ ਧੰਨਾ ਖ਼ੁਸ਼ੀ ਖ਼ੁਸ਼ੀ ਠਾਕੁਰ ਜੀ ਨੂੰ ਸੀਸ ਉੱਪਰ ਚੁੱਕਕੇ ਆਪਣੇ ਘਰ ਲੈ ਗਿਆ। ਏਥੇ ਕੁਝ ਢਾਡੀ ਕਵੀਸ਼ਰ ਜਾਂ ਕੱਚੇ ਕਥਾਵਾਚਕ ਟਿੱਪਣੀ ਕਰਦੇ ਹਨ ਕਿ ਤ੍ਰਿਲੋਚਨ ਨੇ ਧੰਨੇ ਨੂੰ ਸਾਲਗ੍ਰਾਮ ਨਹੀਂ ਦਿੱਤਾ ਸਗੋਂ ਚੱਕੀ ਦਾ ਇੱਕ ਪੁੜ ਚਕਵਾਇਆ ਜਿਸ ਉੱਪਰ ਉਹ ਬਸਤਰ ਧੋਇਆ ਕਰਦੇ ਸਨ। ਇਹਨਾਂ ਭੋਜਨ ਭੱਟ ਅਗਿਆਨੀ ਬੁਲਾਰਿਆਂ ਨੂੰ ਕੋਈ ਪੁੱਛੇ ਕਿ ਜਿਸਦਾ ਗੁਰੂ ਹੀ ਬੇਈਮਾਨ ਹੈ ਉਸਨੂੰ ਪ੍ਰਭੂ ਪ੍ਰਾਪਤੀ ਕਿਵੇਂ ਹੋ ਸਕਦੀ ਹੈ? ਗੁਰਬਾਣੀ ਦਾ ਕਥਨ ਹੈ :

*"ਕਾਚੇ ਗੁਰ ਤੇ ਮੁਕਤਿ ਨ ਹੂਆ॥ (ਪੰਨਾ ੯੩੨)"*

ਇਸਦਾ ਭਾਵ ਹੈ ਕਿ ਕੱਚਾ ਜਾਂ ਅਗਿਆਨੀ ਅਥਵਾ ਲੋਭੀ ਪਾਖੰਡੀ ਗੁਰੂ ਆਪਣੇ ਸੇਵਕ ਨੂੰ ਮੁਕਤ ਨਹੀ ਕਰ ਸਕਦਾ।

ਦੂਜੀ ਪੰਗਤੀ ਹੈ :

*"ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥*
*ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥ (ਪੰਨਾ ੭੬੭)"*

ਭਾਈ ਗੁਰਦਾਸ ਜੀ ਦਾ ਕਥਨ ਹੈ :

*"ਅੰਨ੍ਹਾ ਆਗੂ ਸਾਥ ਮੁਹਾਏ"*

ਭਾਵ ਜੇ ਆਗੂ ਹੀ ਅੰਨ੍ਹਾ ਹੈ ਤਾਂ ਉਸਦਾ ਸਾਥ ਕਰਨ ਵਾਲੇ ਜਾਂ ਪਿੱਛੇ ਲੱਗਕੇ ਤੁਰਨ ਵਾਲੇ ਮੁਰੀਦ ਪਾਰ ਨਹੀਂ ਲੱਗ ਸਕਦੇ। ਫਿਰ ਆਪ ਹੁਕਮ ਕਰਦੇ ਹਨ :

*"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ (ਪੰਨਾ ੫੯)"*

ਜਿਸਦਾ ਭਾਵ ਹੈ ਕਿ ਗੁਰੂ ਤੋਂ ਬਗੈਰ ਭਗਤੀ ਨਹੀਂ ਹੋ ਸਕਦੀ ਭਾਵੇਂ ਬ੍ਰਹਮਾ ਨੂੰ ਜਾਂ ਉਸਦੇ ਪੁੱਤਰ ਨਾਰਦ ਤੇ ਵੇਦ ਵਿਗਿਆਨੀ ਵੇਦਵਿਆਸ ਨੂੰ ਪੁੱਛ ਕੇ ਵੇਖ ਲਵੋ। ਅਖੀਰਲੀ ਬੇਨਤੀ ਇਹ ਹੈ ਕਿ ਜਦੋਂ ਪੰਜਵੇਂ ਪਾਤਸ਼ਾਹ ਜੀ ਨੇ ਧੰਨੇ ਦੇ ਗੁਰੂ ਤ੍ਰਿਲੋਚਨ ਨੂੰ ਗੁਰੂ ਪਦਵੀ ਦੇ ਹੀ ਦਿੱਤੀ ਤਾਂ ਉਹਨਾਂ ਦੀ ਨੀਤ ਉੱਪਰ ਸ਼ੱਕ ਕਰਨ ਤੋਂ ਇਹੋ ਸਿੱਟਾ ਨਿੱਕਲਦਾ ਹੈ ਕਿ ਉਹਨਾਂ ਸੱਜਣਾਂ ਨੇ ਗੁਰਬਾਣੀ ਨੂੰ ਚੰਗੀ ਤਰ੍ਹਾਂ ਸਮਝਿਆ ਹੀ ਨਹੀਂ :ਅਥਵਾ ਇਸ ਤੁਕ ਨੂੰ ਚੰਗੀ ਤਰ੍ਹਾਂ ਵਿਚਾਰਕੇ ਵੇਖਣ।

*"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥ ੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥੨॥(ਪੰਨਾ ੪੮੭)"*

ਭਾਵ ਉੱਪਰ ਉਕਤ ਭਗਤਾਂ ਦੇ ਕਲਿਆਣ ਹੁੰਦੇ ਸੁਣਕੇ ਅਤੇ ਇਸ ਵਿਧੀ ਵਿਧਾਨ ਨੂੰ ਸਮਝਕੇ ਭਗਤ ਧੰਨਾ ਜੀ ਭਗਤੀ ਕਰਨ ਲੱਗ ਪਏ। ਹੁਣ ਸੂਝਵਾਨ ਸੱਜਣ ਸੋਚਕੇ ਵੇਖਣ ਕਿ ਆਖਿਰ ਇਹ ਦੂਜੇ ਭਗਤਾਂ ਦੇ ਪ੍ਰਭੂ ਮਿਲਾਪ ਦੀਆਂ ਸਾਖੀਆਂ ਭਗਤ ਜੀ ਨੇ ਕਿੱਥੋਂ ਸੁਣੀਆਂ ਅਤੇ ਫਿਰ ਪਦ ਹੈ ਉੱਠ ਕੇ ਭਗਤੀ ਕਰਨ ਲੱਗ ਪਏ। ਜ਼ਰਾ ਇਸ ਸ਼ਬਦ ਉੱਪਰ ਵੀ ਧਿਆਨ ਦਿਉ ਕਿ ਧੰਨਾ ਸੁੱਤਾ ਪਿਆ ਉੱਠਿਆ ਸੀ, ਘਰ ਵਿੱਚੋਂ ਉੱਠ ਕੇ ਗਿਆ ਸੀ ਕਿ ਖੇਤੋਂ ਉੱਠ ਕੇ ਗਿਆ ਸੀ, ਸੱਥ ਵਿੱਚੋਂ ਉੱਠਕੇ ਆਕੇ ਭਗਤੀ ਕਰਨ ਲੱਗ ਪਿਆ ਕਿ ਡੇਰੇ ;ਚੋਂ ਉੱਠਕੇ ਆਇਆ ਸੀ।ਆਖਿਰ ਧੰਨਾ ਕਿੱਥੋਂ ਉੱਠਕੇ ਭਗਤੀ ਵਾਲੇ ਪਾਸੇ ਪ੍ਰਵਿਰਤ ਹੋਇਆ ? ਉੱਠਣ ਦਾ ਏਥੋਂ ਕੀ ਭਾਵ ਹੈ ਇਹਨਾਂ ਢੱਡ ਦਮੱਕਿਆਂ ਵਾਲਿਆਂ ਨੇ ਕਦੇ ਇਸ ਭਾਵ ਨੂੰ ਵਿਚਾਰਿਆ ਹੀ ਨਹੀਂ ਹੋਣਾ ਅਤੇ ਨਾ ਹੀ ਇਹ ਗੱਲ ਕਵੀਸ਼ਰਾਂ ਦੇ ਸਮਝ ਵਿੱਚ ਆਉਣ ਵਾਲੀ ਹੈ। ਜਿਹੜੇ ਸਧਾਰਣ ਕਵਿਤਾ ਦੇ ਚਾਰ ਬੰਦ ਨਹੀਂ ਯਾਦ ਕਰ ਸਕਦੇ।ਉਹ ਵੀ ਆਪਣੀ ਆਪਣੀ ਪੰਗਤੀ ਪਰਚੀ ਜਾਂ ਸਲਿੱਪ ਤੋਂ ਵੇਖਕੇ ਗਾਉਂਦੇ ਹਨ। ਉਹਨਾਂ ਨੂੰ ਕੀ ਪਤਾ ਹੈ ਕਿ ਇਹ ਜਨਮਾਂ ਜਨਮਾਂ ਦੇ ਅਗਿਆਨਮਈ ਘਣਘੋਰ ਰਾਤਰੀ ਵਿੱਚ ਸੁੱਤੇ ਹੋਏ ਮੋਹ ਮਾਇਆ ਦੀ ਨੀਂਦ ਵਿੱਚ ਘਿਰੇ ਕਿਸੇ ਭਾਗਾਂ ਵਾਲੇ ਨੂੰ ਕੋਈ ਪੂਰਨ ਪੁਰਖ ਹੀ ਉਠਾ ਸਕਦਾ ਹੈ। ਉਹਨਾਂ ਨੂੰ ਪਤਾ ਹੀ ਨਹੀਂ ਕਿ ਸੱਜਣ ਠੱਗ, ਭੂਮੀਆ ਚੋਰ, ਕੌਡਾ ਦੈਂਤ, ਮਲਿਕ ਭਾਗੋ, ਬਾਲਮੀਕੀ ਰਮਾਇਣ ਲਿਖਣ ਵਾਲਾ ਬਾਲਮੀਕ ਬਟਮਾਰ ਵੀ ਤਾਂ ਕਿਸੇ ਦੇ ਜਗਾਏ ਜਾਗੇ ਸਨ ਤੇ ਉਠਾਏ ਹੀ ਉੱਠੇ ਸਨ ਤਾਂ ਫਿਰ ਭਗਤ ਧੰਨਾ ਆਪਣੇ ਆਪ ਕਿਵੇਂ ਉੱਠ ਖੜ੍ਹਿਆ? ਗੁਰੂ ਮੰਤਰ ਹੀਣ ਨੂੰ ਤਾਂ ਗੁਰਬਾਣੀ ਕੁੱਤਾ, ਸੂਰ, ਗਧਾ, ਸੱਪ, ਕਾਂ ਅਤੇ ਖਲ ਪੁਰਖ ਆਖਦੀ ਹੈ। ਉਸਦਾ ਮਨੁੱਖਾ ਜਨਮ ਭ੍ਰਸ਼ਟ ਹੋ ਜਾਂਦਾ ਹੈ ਤੇ ਉਹ ਧਿਰਕਾਰ ਦੇ ਯੋਗ ਹੈ ਤਾਂ ਫਿਰ ਵਿਚਾਰਨਾ ਪਵੇਗਾ ਕਿ ਧੰਨਾ ਗੁਰੂ ਮੰਤਰ ਵਾਲਾ ਸੀ ਕਿ ਗੁਰੂ ਮੰਤਰ ਹੀਣ। ਜੇ ਉਸਨੇ ਕਿਸੇ ਗੁਰੂ ਤੋਂ ਉਪਦੇਸ਼

ਲਿਆ ਸੀ ਤਾਂ ਉਹ ਗੁਰੂ ਕੌਣ ਸੀ? ਗੁਰਬਾਣੀ ਸਾਫ ਦੱਸਦੀ ਹੈ ਕਿ ਉਹਨਾਂ ਦਾ ਗੁਰੂ ਭਗਤ ਤ੍ਰਿਲੋਚਨ ਹੀ ਸੀ।

*"ਧੰਨੈ ਸੇਵਿਆ ਬਾਲ ਬੁਧਿ ॥*
*ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥(ਪੰਨਾ ੧੧੯੨)"*

ਫਿਰ ਇਹੋ ਜਿਹਾ ਗੁਰੂ ਆਪਣੇ ਸੇਵਕ ਨੂੰ ਚੱਕੀ ਦਾ ਪੁੜ ਕਿਵੇਂ ਦੇ ਸਕਦਾ ਹੈ। ਏਡੀ ਠੱਗੀ ਉਹ ਵੀ ਗੁਰੂ ਵੱਲੋਂ ?ਵਾਰੇ ਵਾਰੇ ਜਾਈਏ ਇਹਨਾਂ ਧਰਮ ਪ੍ਰਚਾਰਕਾਂ ਦੇ। ਇਹਨਾਂ ਬੇਅਕਲਾਂ ਨੂੰ ਇਹ ਗਿਆਨ ਨਹੀਂ ਕਿ ਪੰਡਿਤ ਜਾਂ ਬ੍ਰਾਹਮਣ ਹੋਣਾ ਅਥਵਾ ਬ੍ਰਾਹਮਣ ਤੋਂ ਭਜਨ ਪੁੱਛਣਾ ਕੋਈ ਦੋਸ਼ ਨਹੀਂ। ਜਿਹੜੇ ਆਪਣੇ ਧਰਮ ਕਰਮ ਤੋਂ ਗਿਰੇ ਹੋਏ ਲੋਕ ਹਨ ਉਹਨਾਂ ਸਾਰਿਆਂ ਨੂੰ ਹੀ ਗੁਰਬਾਣੀ ਨੇ ਝਾੜਿਆ ਫਿਟਕਾਰਿਆ ਹੈ ਪਰ ਇੱਕ ਵਰਗ ਵਿਸ਼ੇਸ਼ ਨਾਲ ਜਾਣ ਬੁੱਝਕੇ ਈਰਖਾ ਜਾਂ ਪੱਖਪਾਤ ਕਰਨਾ ਇਹ ਗੁਰਮੁਖਤਾਈ ਨਹੀਂ। ਵਾਹਿਗੁਰੂ ਇਹਨਾਂ ਸਿਆਣਿਆਂ ਨੂੰ ਸੁਮੱਤ ਬਖ਼ਸ਼ੇ। ਕਿਉਂਕਿ ਸੁਣੀ ਸੁਣਾਈ ਗੱਲ ਨੂੰ ਅੱਗੇ ਪ੍ਰਚਾਰਨ ਵਾਲਿਆਂ ਨੂੰ ਸੰਤ ਪਲਟੂ ਦਾਸ ਜੀ ਕੁੱਤਿਆਂ ਦੀ ਸੰਗਿਆ ਦਿੰਦੇ ਹਨ :

*"ਆਪਨ ਕੀ ਕਰਨੀ ਨਹੀਂ, ਪਰ ਕੀ ਨਹੀਂ ਸੁਹਾਤ।*
*ਕੂਕਰ ਜਿਉਂ ਭੌਂਕਤ ਫਿਰੈਂ ਸੁਣੀ ਸੁਣਾਈ ਬਾਤ॥ "*

ਅਰਥਾਤ ਆਪ ਨਾਮ ਸਿਮਰਨ ਦੀ ਕਮਾਈ ਕੀਤੀ ਨਹੀਂ, ਕਮਾਈ ਵਾਲਿਆਂ ਦੀ ਗੱਲ ਸੁਣੀ ਨਹੀਂ, ਸਿੱਖੀ ਨਹੀਂ ਜਾਂ ਸੁਣ ਕੇ ਧਾਰਨ ਨਹੀਂ ਕੀਤੀ ਪਰ ਲੋਕਾਂ ਵਿੱਚ ਏਧਰੋਂ ਓਧਰੋਂ ਚਾਰ ਧਰਮ ਦੀਆਂ ਗੱਲਾਂ ਸੁਣ ਕੇ ਵੱਡੇ ਕਥਾਵਾਚਕ ਜਾਂ ਧਰਮ ਉਪਦੇਸ਼ਕ ਬਣੇ ਫਿਰਦੇ ਹਨ।

ਚਲੋ ਖ਼ੈਰ ! ਆਪਣੇ ਪ੍ਰਸੰਗ ਉੱਪਰ ਆਈਏ ਕਿ ਧੰਨਾ ਜੀ ਠਾਕੁਰ ਨੂੰ ਘਰ ਲੈ ਗਏ। ਅਗਲੀ ਸਵੇਰ ਬੜੇ ਚਾਅ ਨਾਲ ਹੱਥੀਂ ਮਿੱਸੇ ਪ੍ਰਸ਼ਾਦੇ ਤਿਆਰ ਕੀਤੇ, ਚਟਣੀ ਕੁੱਟੀ, ਨਾਲ ਲੱਸੀ ਦਹੀਂ ਦਾ ਇੰਤਜ਼ਾਮ ਕੀਤਾ ਤੇ ਠਾਕੁਰ ਜੀ ਨੂੰ ਨਾਲ ਲੈ ਕੇ ਖੇਤ ਚਲੇ ਗਏ। ਇੱਕ ਜੰਡ ਦੇ ਪੇੜ ਹੇਠ ਰੇਤਾ ਇਕੱਠਾ ਕਰਕੇ ਉੱਪਰ ਕੱਪੜਾ ਵਿਛਾ ਕੇ ਹਜ਼ੂਰ ਲਈ ਸਿੰਘਾਸਨ ਤਿਆਰ ਕਰ ਦਿੱਤਾ। ਥੋੜ੍ਹਾ ਚਿਰ ਖੇਤਾਂ ਵਿੱਚ ਕੰਮ ਕਰਨ ਤੋਂ ਬਾਅਦ ਜਦੋਂ ਉਹਨਾਂ ਦੀ ਆਪਣੀ ਭੁੱਖ ਚਮਕੀ ਤਾਂ ਸਾਲਗ੍ਰਾਮ ਨੂੰ ਵੀ ਭੁੱਖ ਲੱਗੀ ਜਾਣਕੇ ਦੌੜੇ ਦੌੜੇ ਆਏ। ਮਿੱਸੇ ਪ੍ਰਸ਼ਾਦੇ ਉੱਤੇ ਚਟਨੀ ਨੂੰ ਰੱਖਿਆ, ਨਾਲ ਮੱਖਣ ਅਤੇ ਛੰਨਾ ਲੱਸੀ ਦਾ ਭਰਕੇ ਭਗਵਾਨ ਦਿਆਂ ਚਰਨਾਂ ਵਿੱਚ ਬੇਨਤੀ ਕੀਤੀ ਕਿ ਹੇ ਗਿਰੀਵਰ! ਗੋਵਰਧਨਧਾਰੀ! ਵਰਿੰਦਾਵਨ ਬਿਹਾਰੀ! ਲਾਡਲੇ ਲਾਲ ਬਾਲ ਗੋਪਾਲ! ਅੰਤਰਯਾਮੀ ਜਗਤ ਸੁਆਮੀ! ਸ਼੍ਰੀ ਰਾਧਿਕਾ ਵਿਲਾਸ ਭਗਵਾਨ! ਆਪ ਪ੍ਰਸ਼ਾਦਾ ਛਕੋ, ਸ਼ੀਤ ਪ੍ਰਸਾਦ ਵਜੋਂ ਇੱਕ ਅੱਧੀ ਰੋਟੀ ਆਪਣੇ

ਇਸ ਭੋਲੇ ਭੰਡਾਰੇ ਭਗਤ ਨੂੰ ਵੀ ਬਖਸ਼ਿਸ਼ ਕਰ ਦਿਉ। ਕਿਉਂਕਿ ਭੁੱਖ ਮੈਨੂੰ ਵੀ ਬਹੁਤ ਲੱਗੀ ਹੈ। ਇਹ ਭੋਗ ਲਗਵਾਉਣ ਦੀ ਸਾਰੀ ਕਹਾਣੀ ਦਾਸ ਨੇ ਇੱਕ ਕਵਿਤਾ ਵਿੱਚ ਅੰਕਿਤ ਕੀਤੀ ਹੈ। ਸੋ ਇਹ ਧੂਹ ਪਦ ਮੇਰਾ ਭਾਵ ਟੇਕ ਰਹਿਤ, ਤਿੰਨ ਤੁਕਾ, ਗੱਡੀਚਾਲ, ਛੰਦ ਹਾਜ਼ਰ ਹੈ :

*"ਜੰਡ ਹੇਠਾਂ ਇੱਕ ਥੜ੍ਹਾ ਜਾ ਬਣਾ ਕੇ ਤੇ।*
*ਉੱਤੇ ਗੋਲ ਮੋਲ ਠਾਕੁਰ ਟਿਕਾ ਕੇ ਤੇ ॥*
*ਸਿੱਧੀ ਸਾਦੀ ਭਾਸ਼ਾ ਵਿੱਚ ਆਖਿਆ ਗਾ ਕੇ ਤੇ।*
*ਕਰੋ ਕ੍ਰਿਪਾ ਤੇ ਖਾਣਾ ਹੁਣ ਖਾਓ ਠਾਕੁਰੋ।*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਥੋੜੀ ਦੇਰ ਪਿੱਛੋਂ ਪਰਦਾ ਉਠਾਂਵਦਾ।*
*ਖਾਣਾ ਓਸੇ ਤਰ੍ਹਾਂ ਪਿਆ ਨਿਗ੍ਹਾ ਆਂਵਦਾ॥*
*ਧੰਨਾ ਵੇਖ ਧਾਹਾਂ ਮਾਰ ਵੈਣ ਪਾਂਵਦਾ।*
*ਕਹਿੰਦਾ ਏਨਾ ਨਾ ਗਰੀਬਾਂ ਨੂੰ ਸਤਾਓ ਠਾਕੁਰੋ।*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਸੋਚ ਸੋਚ ਕਹਿੰਦਾ ਠੀਕ ਹੈ ਜੀ ਠੀਕ ਹੈ।*
*ਤੈਨੂੰ ਆਰਤੇ ਤੇ ਘੰਟੇ ਦੀ ਉਡੀਕ ਹੈ॥*
*ਲਉ ਮੈਂ ਕਰਦਾ ਹਾਂ ਜਿੰਨੀ ਕੁ ਤੌਫੀਕ ਹੈ।*
*ਸਿੱਧਾ ਸਾਦਾ ਪਰਵਾਨ ਕਰੋ ਜਾਓ ਠਾਕੁਰੋ।*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਝਾਫਾ ਬਾਲ ਕੇ ਉਤਾਰ ਦਿੱਤਾ ਆਰਤਾ।*
*ਟੱਲ ਨਾਲ ਕੰਮ ਟੱਲੀਆਂ ਦਾ ਸਾਰਤਾ॥*
*ਦਾਲ ਸੀਧੇ ਵਾਲਾ ਸ਼ਬਦ ਉਚਾਰਤਾ।*
*ਅਜੇ ਹੋਰ ਹੈ ਜੇ ਘਾਟ ਤਾਂ ਬਤਾਓ ਠਾਕੁਰੋ।*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਦੂਜੀ ਵਾਰੀ ਜਦੋਂ ਫੇਰ ਪੋਣਾ ਚੁੱਕਿਆ।*
*ਇੱਕ ਕਿਣਕਾ ਵੀ ਰੱਬ ਨੇ ਨਾ ਟੁੱਕਿਆ॥*

*ਫਿਰ ਧੰਨੇ ਤੋਂ ਵੀ ਗੁੱਸਾ ਨਹੀਂ ਰੁਕਿਆ।*
*ਕਹਿੰਦਾ ਨਖ਼ਰੇ ਨਾ ਕਰਕੇ ਵਿਖਾਓ ਠਾਕੁਰੋ॥*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਹੋ ਗਿਆ ਰੱਬ ਨੂੰ ਭਗਤ ਧੰਨਾ ਸਾਹਮਣਾ।*
*ਤੇਰੀ ਆਦਤ ਵਿਗਾੜੀ ਇਹਨਾਂ ਬਾਹਮਣਾਂ॥*
*ਖਾਣ ਗਿੱਝ ਗਿਆ ਤੂੰ ਗੁਲਾਬ ਜਾਮਣਾ।*
*ਅੱਜ ਬੇਰੜੇ ਤੇ ਹੱਥ ਅਜ਼ਮਾਓ ਠਾਕੁਰੋ॥*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਤੈਨੂੰ ਸਿਰ ਤੇ ਚੜ੍ਹਾਇਆ ਰੱਬਾ ਪ੍ਰੇਮੀਆਂ।*
*ਭੇਟਾ ਚਾੜ੍ਹ ਕੇ ਕੜਾਹ ਤੇ ਖੀਰ ਸੇਮੀਆਂ॥*
*ਕੁੱਝ ਭਾਰਾ ਕਰ ਦਿੱਤਾ ਨਿੱਤ ਨੇਮੀਆਂ।*
*ਇਹ ਪਾਖੰਡ ਬਾਜ਼ੀ ਸਾਥੋਂ ਨਾ ਕਰਾਓ ਠਾਕੁਰੋ॥*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

*ਤੂੰ ਸਵਾਮੀ ਮੇਰਾ ਮੈਂ ਹਾਂ ਤੇਰਾ ਚਾਕਰਾ।*
*ਜਾਂ ਮੈਂ ਮਰੂੰ ਜਾਂ ਲਵਾਊਂ ਭੋਗ ਠਾਕਰਾ॥*
*ਇਹ ਹੈ ਆਸ਼ਕਾਂ ਮਸ਼ੂਕਾਂ ਵਾਲਾ ਟਾਕਰਾ।*
*"ਬ੍ਰਹਮਦੇਵ"ਅੱਜ ਭੱਜੋ ਜਾਂ ਭਜਾਓ ਠਾਕੁਰੋ॥*
*ਧੰਨੇ ਜੱਟ ਦਾ ਵੀ ਭੋਗ ਅੱਜ ਲਾਓ ਠਾਕੁਰੋ॥*

ਇਸ ਪ੍ਰਕਾਰ ਜਦੋਂ ਧੰਨਾ ਬੇਨਤੀਆਂ ਕਰਦਾ ਕਰਦਾ ਬਿਹਬਲ ਹੋ ਗਿਆ, ਅੱਖਾਂ ਵਿੱਚੋਂ ਹੰਝੂਆਂ ਦੀ ਧਾਰਾ ਵਹਿ ਤੁਰੀ, ਚਿਹਰਾ ਪੀਲਾ, ਹਉਕੇ ਠੰਡੇ, ਦੋਵੇਂ ਹੱਥ ਜੁੜੇ ਹੋਏ, ਬੜੀਆਂ ਅਰਜ਼ਾਂ ਕੀਤੀਆਂ। ਉਸ ਵੇਲੇ ਭਗਵਾਨ ਖੀਰ ਸਾਗਰ ਵਿੱਚ ਅਨੰਤ ਸ਼੍ਰੀ ਸ਼ੇਸ਼ਨਾਗ ਦੀ ਸੇਜ ਉੱਪਰ ਬਿਰਾਜਮਾਨ ਸੀ। ਸ਼੍ਰੀ ਮਦ ਭਗਵਤੀ ਲੱਛਮੀ, ਪਾਪ ਵਿਨਾਸ਼ਨੀ, ਸ਼ੁੰਭ ਨਿਸ਼ੁੰਭ ਹਰਤਾ, ਮਹਿਖਾਸੁਰ ਮਰਦਨੀ, ਸਮਸਤ ਲੋਕ ਪਾਤਕ ਹਾਰੀ, ਦੁੱਖ ਦਰਿੱਦਰ ਵਿਨਾਸ਼ ਕਰਨੀ, ਪੁੱਤਰ ਕਲੱਤਰ ਧਨ ਆਦਿ ਨਾਲ ਘਰ ਧਾਮ ਭਰਨ ਵਾਲੀ, ਸਰਬ ਵਰ ਦਾਤੀ, ਸਰਬ ਦੁੱਖ ਹਰਨੀ, ਸਿੱਧੀ ਬੁੱਧੀ ਪ੍ਰਦਾਤੀ, ਆਦਿ ਸ਼ਕਤੀ, ਮਹਾਂਸ਼ਕਤੀ ਪਦਮ ਆਸਨ ਉੱਪਰ ਵਿਰਾਜਨੀ, ਪਰਮੇਸ਼ੀ ਜਗਤ ਮਾਤਾ ਉਹਨਾਂ ਦੇ ਕੋਮਲ ਕੋਮਲ ਚਰਨ ਕਮਲਾਂ ਨੂੰ ਘੁੱਟ ਰਹੀ

ਸੀ। ਸ਼ੇਸ਼ ਨਾਗ ਜੀ ਅਚੁੱਤ, ਕੇਸ਼ਵ, ਰਾਮ, ਨਾਰਾਇਣ, ਕ੍ਰਿਸ਼ਨ, ਦਾਮੋਦਰ, ਵਾਸੂਦੇਵ, ਸ਼੍ਰੀਧਰ, ਮਾਧਵ, ਜਗਨਨਾਥ, ਗੋਪੀ ਵੱਲਭ, ਦੇਵਕੀ ਨੰਦਨ, ਕੰਸਾਰੀ, ਸ਼੍ਰੀ ਪਤੀ, ਗੋਵਿੰਦ, ਦੁਆਰਕਾ ਨਾਇਕ, ਸੀਤਾ ਪਤੀ, ਰਾਧਾਰਮਨ, ਚੱਕ੍ਰਪਾਣੀ, ਅਨੰਗਰੰਗ ਸਾਗਰ, ਨ੍ਰਿਤ ਸੰਗੀਤ ਕਲਾ ਵਿਸ਼ਾਰਦ, ਨਟਵਰ ਨਾਗਰ, ਮਨੋਜ ਗਰਬ ਮੋਚਨ, ਵਿਸ਼ਾਲ ਸੁੰਦਰ ਲੋਚਨ, ਇੰਦਰਮਾਨ ਮਰਦਨ, ਕੌਸ਼ੱਲਿਆ ਨੰਦਨ, ਸੁੱਖਦਾਇਕ ਗੋਪੀ ਨਾਇਕ, ਮੁਕਤਾ ਮਾਲ ਧਾਰਕ, ਸ਼੍ਰੀ ਨੰਦ ਬਾਲਕ, ਸਮੱਸਤ ਦੋਸ਼ ਸ਼ੋਸ਼ਣ, ਸਮਸਤ ਲੋਕ ਪੋਸ਼ਣ, ਸਮਸਤ ਗੋਪ ਮਾਣਸ, ਭਵਤਾਰਕ ਆਦਿ ਆਦਿ ਅਨੇਕ ਨਾਮਾਂ ਨਾਲ ਭਗਵਾਨ ਦੀ ਉਸਤਤਿ ਕਰ ਰਹੇ ਸਨ ਤੇ ਉੱਧਰ ਧੰਨੇ ਦੀ ਹਾਲਤ ਪਾਗਲਾਂ ਵਰਗੀ ਹੁੰਦੀ ਜਾ ਰਹੀ ਸੀ ਜਦੋਂ ਉਸਨੇ ਆਪਣੇ ਸਾਹਮਣੇ ਪਈ ਚਰੀ ਬਾਜਰਾ ਵੱਢਣ ਵਾਲੀ ਦਾਤਰੀ ਵੇਖੀ ਤਾਂ ਉਹ ਉਸ ਵੱਲ ਤੁਰੰਤ ਨੱਠਿਆ। ਉਧਰੋਂ ਭਗਵਾਨ ਵੀ ਸ਼ੇਸ਼ ਤੋਂ ਛਾਲ ਮਾਰਕੇ ਛਟਪਟਾਉਂਦੇ ਭੱਜ ਤੁਰੇ ਨਾਲ ਹੀ ਸ਼੍ਰੀ ਦੇਵੀ ਪਦਮਾ।ਲੱਛਮੀ ਨੇ ਪੁੱਛਿਆ ਕਿ ਮਹਾਰਾਜ ਆਪ ਏਨੀ ਜਲਦੀ ਨਾਲ ਗਰੁੜ ਨੂੰ ਵੀ ਉਡੀਕੇ ਬਿਨਾਂ ਆਕਾਸ਼ ਮਾਰਗ ਰਾਹੀਂ ਮਨ ਦੀ ਗਤੀ ਤੋਂ ਵੀ ਤੇਜ਼ ਕਿਉਂ ਦੌੜੇ ਜਾ ਰਹੇ ਹੋ ਤਾਂ ਠਾਕੁਰ ਜੀ ਨੇ ਸਿਰਫ ਇਤਨਾ ਹੀ ਆਖਿਆ ਕਿ ਮੈਨੂੰ ਮੇਰਾ ਇੱਕ ਭਗਤ ਚੇਤੇ ਕਰ ਰਿਹਾ ਹੈ। ਲੱਛਮੀ ਨੇ ਪੁੱਛਿਆ ਹੈ ਕਿ ਇਹੋ ਜਿਹੀ ਉਸ ਵਿੱਚ ਕੀ ਖ਼ਾਸ ਖਿੱਚ ਹੈ ਤਾਂ ਭਗਵਾਨ ਨੇ ਆਖਿਆ ਬਾਕੀ ਚੱਲਕੇ ਤੂੰ ਆਪ ਵੇਖ ਲਵੀ ਇਸ ਵੇਲੇ ਸਿਰਫ ਇਤਨਾ ਸਮਝ ਲੈ ਕਿ ਸੰਸਾਰ ਭਰ ਦੇ ਮੰਦਰਾਂ ਵਿੱਚ ਮੇਰੀ ਆਰਤੀ ਉਤਾਰੀ ਜਾਂਦੀ ਹੈ। ਪਰ ਉਹ ਅੱਜ ਆਰਤਾ ਉਤਾਰ ਰਿਹਾ ਹੈ। ਏਨੀ ਗੱਲ ਮੁੱਕਣ ਤੋਂ ਪਹਿਲਾਂ ਹੀ ਉਹ ਦੋਵੇਂ ਧੰਨੇ ਪਾਸ ਆ ਪਹੁੰਚੇ। ਧੰਨਾ ਦਾਤਰੀ ਵੱਲ ਦੌੜਿਆ ਜਾ ਰਿਹਾ ਹੈ ਤੇ ਲੱਛਮੀ ਨੇ ਬਰਾਬਰ ਹੋ ਕੇ ਆਖਿਆ ਕਿ ਭਗਤ ਜੀ ਕੀ ਗੱਲ ਹੈ ?ਧੰਨਾ ਬੋਲਿਆ ਜੰਗ ਜਾਰੀ ਹੈ। ਲੱਛਮੀ ਨੇ ਪੁੱਛਿਆ ਕਿਸ ਨਾਲ? ਭਗਤ ਕਹਿੰਦਾ ਤੇਰੇ ਖਸਮ ਨਾਲ। ਮਾਤਾ ਨੇ ਹੱਸ ਕੇ ਆਖਿਆ ਪਰ ਕਿਉਂ?. ਧੰਨੇ ਨੇ ਆਖਿਆ ਉਹ ਭੋਗ ਨਹੀਂ ਲਗਾ ਰਿਹਾ। ਮਹਾਂਦੇਵੀ ਫਿਰ ਬੋਲੀ ਅਗਲਾ ਪ੍ਰੋਗ੍ਰਾਮ ਕੀ ਹੈ ?ਤਾਂ ਭਗਤ ਭੜਕ ਕੇ ਬੋਲਿਆ ਤੂੰ ਅੰਨ੍ਹੀ ਹੈਂ ? ਤੈਨੂੰ ਆਖਿਆ ਹੈ ਲੜਾਈ ਲੜਨੀ ਹੈ। ਆਦਿ ਭਵਾਨੀ ਨੇ ਪ੍ਰਸ਼ਨ ਕੀਤਾ ਕਿ ਦੁਸ਼ਮਣ ਤਾਂ ਸਾਹਮਣੇ ਹੈ ਨਹੀਂ। ਰੱਬ ਦਾ ਪਿਆਰਾ ਬੋਲਿਆ ਢਿੱਡ ਵਿੱਚ ਤਾਂ ਹੈ ਏਨੀ ਗੱਲ ਆਖ ਕੇ ਠਾਕੁਰ ਦੇ ਸਾਹਮਣੇ ਹੈ ਖੜ੍ਹ ਕੇ ਧੰਨਾ ਪੇਟ ਵੱਲ ਦਾਤੀ ਚਲਾਉਣ ਹੀ ਲੱਗਿਆ ਸੀ ਕਿ ਭਗਤ ਵੱਛਲ ਨੇ ਹੱਥ ਫੜ੍ਹ ਕੇ ਆਖਿਆ ਕਿ ਵਾਹ ਭਗਤ ਜੀ ਭੋਗ ਲਗਵਾਏ ਤੋਂ ਬਗੈਰ ਹੀ ਲੜਾਈ ਖ਼ਤਮ ਕਰਨਾ ਚਾਹੁੰਦੇ ਹੋ ?ਬੱਸ ਫਿਰ ਕੀ ਸੀ, ਆਪਣਿਆਂ ਵਿੱਚ ਗੁੱਸਾ ਕਾਹਦਾ? ਝੱਟ

ਪੱਟ ਸੁਲ੍ਹਾ ਹੋ ਗਈ। ਠਾਕੁਰ ਨੇ ਲੱਪ ਗੜੱਪੀ ਰੋਟੀਆਂ ਮਾਂਜਨੀਆਂ ਸ਼ੁਰੂ ਕਰ ਦਿੱਤੀਆਂ, ਨਾ ਚਟਨੀ ਛੱਡੀ ਨਾ ਮੱਖਣ ਲੱਸੀ, ਨਾ ਅਚਾਰ । ਸਿਰਫ਼ ਇੱਕ ਪ੍ਰਸ਼ਾਦਾ ਪੋਣੇ ਵਿੱਚ ਬਾਕੀ ਬਚਿਆ ਸੀ। ਭਗਤ ਜੀ ਕੜਕ ਕੇ ਬੋਲੇ ਕਿ ਘਰ ਘੁੰਡਵਾਲੀ ਬੈਠੀ ਹੈ ?ਪਹਿਲਾਂ ਉੱਝ ਤਪਾ ਮਾਰਿਆ ਹੁਣ ਮੇਰਾ ਹਿੱਸਾ ਵੀ ਰਗੜ ਜਾਣ ਲੱਗਿਆਂ ਹੈਂ। ਫੜਾ ਐਧਰ ਬਚੀ ਇੱਕ ਮੰਨੀ। ਠਾਕੁਰ ਜੀ ਹੱਸੇ ਲੱਛਮੀ ਵੱਲ ਵੇਖਿਆ ਤੇ ਧੰਨੇ ਨੂੰ ਉਹ ਬਚਿਆ ਫੁਲਕਾ ਦੇ ਦਿੱਤਾ। ਲੱਛਮੀ ਅੰਤਰ ਧਿਆਨ ਹੋ ਗਈ ਉਸਨੇ ਇਸ ਪ੍ਰੇਮ ਦੇ ਜੰਗ ਵਿੱਚ ਸ਼ਾਮਲ ਹੋਣਾ ਠੀਕ ਨਹੀਂ ਸਮਝਿਆ।ਹੁਣ ਭਗਤ ਜੀ ਹੋਰੀਂ ਭਗਵਾਨ ਨੂੰ ਲੈ ਕੇ ਘਰ ਆ ਗਏ। ਪ੍ਰੇਮ ਦਾ ਖੇਲ ਸ਼ੁਰੂ ਹੋ ਗਿਆ। ਨਿੱਤ ਨਵੇਂ ਪਕਵਾਨ ਮਿਸ਼ਠਾਨ ਤਿਆਰ ਹੋਣ ਲੱਗ ਪਏ। ਅਗਲੀ ਗੱਲ ਇੱਕ ਬੈਂਤ ਛੰਦ ਵਿੱਚ ਪੜ੍ਹਕੇ ਵੇਖੋ :

*"ਭਾਂਤ ਭਾਂਤ ਦੇ ਤਿਆਰ ਪਕਵਾਨ ਕਰਕੇ,*
*ਧੰਨਾ ਭੋਗ ਭਗਵਾਨ ਨੂੰ ਲਾਈ ਜਾਵੇ॥*
*ਕਦੇ ਕੜ੍ਹੀ ਚਾਵਲ ਕਦੇ ਦਹੀਂ ਭੱਲੇ,*
*ਰਬੜੀ ਕਾੜ੍ਹਕੇ ਦੁੱਧ ਬਣਵਾਈ ਜਾਵੇ॥*
*ਦੇਸੀ ਸਰ੍ਹੋਂ ਦਾ ਸਾਗ ਤਿਆਰ ਕਰਕੇ,*
*ਸੱਦ ਨਾਈ ਨੂੰ ਘਰ ਤੜਕਾਈ ਜਾਵੇ।*
*ਛੋਲੇ ਪੂੜੀਆਂ ਚਟਨੀਆਂ ਚਾਟ ਮਿੱਠੀ,*
*ਦੇਸੀ ਘਿਉ ਦੇ ਪੂੜੇ ਪਕਵਾਈ ਜਾਵੇ॥*
*ਤਿੰਨ ਮੇਲ ਦਾ ਤਿਆਰ ਪ੍ਰਸ਼ਾਦ ਕਰਦਾ,*
*ਬਰਫ਼ੀ ਖੋਏ ਦੀ ਹੱਥੀ ਕਢਵਾਈ ਜਾਵੇ।*
*ਪੇਠਾ ਆਗਰੇ ਦਾ ਪੋਲੇ ਸ਼ਕਰਪਾਰੇ,*
*ਬਾਲੂ ਸ਼ਾਹੀਆਂ ਕਦੇ ਵਰਤਾਈ ਜਾਵੇ॥*
*ਕਾਜੂ ਕਿਸਮਿਸਾਂ ਖੋਪਾ ਬਦਾਮ ਪਾਕੇ,*
*ਠੰਢੀ ਖੀਰ ਦੇ ਥਾਲ ਸਜਾਈ ਜਾਵੇ।*
*ਕਦੇ ਆਂਵਦੀ ਵਾਰੀ ਪਰੌਂਠਿਆਂ ਦੀ,*
*ਆਲੂ ਉੱਬਲੇ ਵਿੱਚ ਮਿਲਾਈ ਜਾਵੇ॥*
*ਐਸਾ ਖੀਵਾ ਪ੍ਰੇਮ ਦੇ ਵਿੱਚ ਹੋਇਆ,*
*ਸਾਰੀ ਸੰਪਤੀ ਜੱਟ ਲੁਟਾਈ ਜਾਵੇ।*
*ਲੱਗਾ ਕੀਮਤੀ ਸਾਜੋ ਸਮਾਨ ਵੇਚਣ,*
*ਅੱਧੇ ਮੁੱਲ ਤੇ ਮਾਲ ਚੁਕਾਈ ਜਾਵੇ॥*

*ਧੰਨਾ ਅੱਕਦਾ ਥੱਕਦਾ ਨਹੀਂ ਮੂਲੋਂ,*
*ਠਾਕੁਰ ਭਾਵਨਾ ਦਾ ਭੁੱਖਾ ਖਾਈ ਜਾਵੇ।*
*ਹਟ ਗਏ ਬਾਣੀਏ ਰਸਦ ਉਧਾਰ ਦੇਣੋਂ,*
*ਧੰਨਾ ਫੇਰ ਵੀ ਸਿਦਕ ਨਿਭਾਈ ਜਾਵੇ॥*
*ਘੁੰਢ ਕੱਢਿਆ ਚੁਫੇਰਿਓਂ ਲੱਛਮੀ ਨੇ,*
*ਭਾਂਡੇ ਵੇਚ ਕੇ ਡੰਗ ਟਪਾਈ ਜਾਵੇ।*
*ਭੋਲਾ ਭਗਤ ਪਰ "ਬ੍ਰਹਮ" ਕੀ ਜਾਣਦਾ ਸੀ,*
*ਪ੍ਰਾਹੁਣਾ ਪੱਛਮੋਂ ਚੰਦ ਚੜ੍ਹਾਈ ਜਾਵੇ॥*

ਪਰ ਇਹ ਸਿਲਸਿਲਾ ਬਹੁਤੇ ਦਿਨ ਨਾ ਚਲ ਸਕਿਆ। ਧੰਨੇ ਦੇ ਘਰੋਂ ਸੀਧਾ ਪੱਤਾ ਸਭ ਖ਼ਤਮ ਹੋ ਗਿਆ। ਆਟੇ ਦੇ ਮੱਟ ਖਾਲੀ, ਚੌਲਾਂ ਦੀ ਛੱਟ ਖਾਲੀ,ਖਾਰੀ ਦੀ ਕਣਕ ਖ਼ਤਮ, ਟੂੰਮ ਟਾਕੀ, ਭਾਂਡਾ ਟੀਂਡਾ, ਨਿੱਕ ਸੁੱਕ ਸਭ ਵਿਕ ਗਿਆ। ਮਾਸੀ ਫੂਫੀ, ਨਾਨਕੇ, ਆਂਢ ਗੁਆਂਢ ਦੇ ਲੋਕ ਪੈਸਾ ਦੇਣੋਂ ਤੇ ਹੱਟਾਂ ਵਾਲੇ ਬਾਣੀਏ ਸਾਰੇ ਉਧਾਰ ਸੌਦਾ ਦੇਣ ਤੋਂ ਜਵਾਬ ਦੇ ਗਏ। ਅਖੀਰ ਭਗਤ ਜੀ ਨੇ ਭਗਵਾਨ ਨੂੰ ਬੇਨਤੀ ਕੀਤੀ ਕਿ ਠਾਕੁਰ ਜੀ ਆਪ ਦਾ ਮੈਂ ਇਕੱਲਾ ਹੀ ਭਗਤ ਹਾਂ ਕਿ ਕੋਈ ਹੋਰ ਵੀ ਹਨ ?ਮੇਰਾ ਤਾਂ ਖਿਆਲ ਹੈ ਕਿ ਬਹੁਤ ਹੋਣਗੇ।ਭੁੱਖ ਦੁੱਖ ਸਹਿਨ ਵਾਲੇ, ਸ਼ਮਸ਼ਾਨਾਂ ਵਿੱਚ ਰਹਿਣ ਵਾਲੇ,ਤਪ ਤਾਪਣ ਵਾਲੇ, ਜਪ ਜਾਪਣ ਵਾਲੇ, ਕਾਮ ਕ੍ਰੋਧ ਨੂੰ ਹਰਾਉਣ ਵਾਲੇ, ਮੱਸਿਆ ਪੁੰਨਿਆਂ ਲਾਉਣ ਵਾਲੇ, ਜਟਾ ਵਧਾਉਣ ਵਾਲੇ, ਭਸਮ ਰਮਾਉਣ ਵਾਲੇ, ਕੁੱਝ ਗਾਲ੍ਹਾਂ ਕੱਢਣ ਵਾਲੇ, ਬਹੁਤੇ ਫਾਹਾ ਵੱਢਣ ਵਾਲੇ, ਜੋਗੀ, ਭੋਗੀ, ਪੀਰ ਫਕੀਰ, ਪੁਜਾਰੀ ਬ੍ਰਹਮਚਾਰੀ, ਪਾਠਾਂ ਦੀਆਂ ਲੜੀਆਂ ਤੋਰਨ ਵਾਲੇ, ਭਗਤੀ ਦੇ ਕਿੰਗਰੇ ਭੋਰਨ ਵਾਲੇ, ਪੁੱਠੇ ਸਿੱਧੇ ਢੰਗਾਂ ਵਾਲੇ, ਅਸਲੀ ਨਕਲੀ ਰੰਗਾਂ ਵਾਲੇ, ਲੰਮੇ ਚੋਲਿਆਂ ਵਾਲੇ, ਡੋਲੀਆਂ ਤੇ ਡੋਲਿਆਂ ਵਾਲੇ, ਕਿੱਲਿਆਂ ਨਾਲ ਕੇਸ ਬੰਨ੍ਹਣ ਹਾਰੇ, ਕਿਸੇ ਦੀ ਨਾ ਮੰਨਣ ਹਾਰੇ, ਤੀਂਵੀਂਆਂ ਤੋਂ ਭੱਜੇ ਹੋਏ, ਧੱਕੇ ਖਾ ਨਾ ਰੱਜੇ ਹੋਏ, ਜਿੰਨ ਪ੍ਰੇਤ ਭੂਤਾਂ ਵਰਗੇ, ਨਾਗਿਆਂ ਅਵਧੂਤਾਂ ਵਰਗੇ, ਬ੍ਰਹਮ ਨਿਸ਼ਠ ਅਭਿਆਸੀ ਬਾਬੇ ਨਿਰਮਲੇ ਉਦਾਸੀ ਬਾਬੇ, ਉੱਪਰੋਂ ਸੰਨਿਆਸੀ ਤੇ ਅੰਦਰੋਂ ਵਿਲਾਸੀ ਬਾਬੇ, ਜਿੰਨ੍ਹਾਂ ਦੇ ਪਹਾੜਾਂ ਉੱਪਰ ਆਸਣ ਨੇ, ਸਮਰਾਟਾਂ ਜਿਹੇ ਸਿੰਘਾਸਨ ਨੇ, ਤਿਆਗ ਦੇ ਢਿੰਡੋਰੇ ਨੇ, ਚਾਰ ਚਾਰ ਏ.ਸੀ ਭੋਰੇ ਨੇ, ਮਾਇਆ ਦੇ ਤਿਆਗੀ ਵੀ ਸੱਚ ਨਾਲੋਂ ਬਾਗੀ ਵੀ। ਨਾਲ ਚੇਲਿਆਂ ਦੀਆਂ ਡਾਰਾਂ ਨੇ, ਪੰਜਾਹ ਪੰਜਾਹ ਲੱਖ ਦੀਆਂ ਕਾਰਾਂ ਨੇ, ਗਰੀਬ ਨੇ, ਮਸਕੀਨ ਨੇ, ਮਾਇਆ ਦੇ ਅਧੀਨ ਨੇ, ਮਾਫ ਕਰਨਾ ਰੱਬ ਜੀ ਲਿਸਟ ਲੰਮੀ ਹੋ ਗਈ ਪਰ ਯਾਦ

ਤਾਂ ਉਹ ਵੀ ਕਰਦੇ ਨੇ, ਧਿਆਨ ਤਾਂ ਉਹ ਵੀ ਧਰਦੇ ਨੇ। ਉਹਨਾਂ ਨੂੰ ਵੀ ਨਿਵਾਜ਼ ਦਿਉ। ਸਾਡੀ ਤਾਂ ਗਰੀਬਾਂ ਦੀ ਅਰਜ਼ੀ ਹੈ ਅੱਗੇ ਜਨਾਬ ਦੀ ਮਰਜ਼ੀ ਹੈ।

ਪਰ ਭਗਵਾਨ ਧੰਨੇ ਜੱਟ ਦਾ ਮਸਲਾ ਸਮਝ ਗਏ ਕਿ ਹੁਣ ਇਹ ਮੈਨੂੰ ਮਿੱਠੀਆਂ ਮਿੱਠੀਆਂ ਗੋਲੀਆਂ ਦੇ ਕੇ ਟਾਲਣਾ ਚਾਹੁੰਦਾ ਹੈ। 'ਜੱਟ ਵਿਗੜਿਆ ਖ਼ੁਦਾ ਨੂੰ ਲੈ ਗਏ ਚੋਰ'। ਆਖਣ ਲੱਗੇ ਭਗਤ ਜੀ ਤੁਹਾਡੇ ਵਰਗਾ ਨਾ ਕਿਧਰੇ ਉੱਚਾ ਸੁੱਚਾ ਪ੍ਰੇਮ ਹੈ, ਨਾ ਪੂਜਾ, ਨਾ ਪਿਆਰ, ਨਾ ਧਰਮ, ਨਾ ਧਿਆਨ, ਨਾ ਖੀਰ, ਨਾ ਪਕਵਾਨ। ਚਲੋ ਗੱਲ ਆਈ ਗਈ ਹੋ ਗਈ। ਖਿੱਚਾ ਧੂਹੀ ਕਰਦਿਆਂ ੧੦ ਕੁ ਦਿਨ ਹੋਰ ਗੁਜ਼ਰ ਗਏ। ਆਖਿਰ ਭਗਤ ਜੀ ਅਖਣ ਲੱਗੇ ਭਗਵਾਨ ਜੀ ਇੱਕ ਕਵਿਤਾ ਅਰਜ਼ ਕਰਨੀ ਹੈ ਜੇ ਗੌਰ ਕਰੋ ਤਾਂ ...। ਸਾਂਵਲ ਸੁੰਦਰ ਜੀ ਹੱਸ ਪਏ ਆਖਣ ਲੱਗੇ ਹੱਦ ਹੋ ਗਈ! ਭਗਤ ਗਾਵੇ ਤੇ ਮੈਂ ਨਾ ਸੁਣਾ। ਸੁਣਾਓ ਧੰਨਾ ਜੀ ਇਰਸ਼ਾਦ ...।

*"ਸਿਆਣੇ ਕਹਿੰਦੇ ਮਰਨਾ ਚੰਗਾ ਹੁੰਦੈ ਬਦਨਸੀਬੀ ਤੋਂ।*
*ਇੱਕ ਦਿਨ ਧੰਨਾ ਭਗਤ ਵਿਚਾਰਾ ਆ ਗਿਆ ਤੰਗ ਗਰੀਬੀ ਤੋਂ॥*
*ਔਖਾ ਹੋ ਕੇ ਕਹਿੰਦਾ ਰੱਬ ਨੂੰ ਸੁਣ ਅਰਜ਼ੋਈ ਮੇਰੀ।*
*ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥*

*ਨਾਲ ਦਮੇ ਦੇ ਮਾਈ ਮੇਰੀ ਮਰ ਗਈ ਬਿਨ ਦਵਾਈ ਤੋਂ।*
*ਰਾਮ ਰਮੱਈਆ ਮੰਨਣੋਂ ਹਟ ਗਿਆ ਪੈਸੇ ਪੁੱਛ ਲਏ ਭਾਈ ਤੋਂ॥*
*ਹੁੜੀਆਂ ਲੈ ਲੈ ਪਵੇ ਬਾਣੀਆਂ ਮੰਗੇ ਚੌਲ ਪਸੇਰੀ।*
*ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥*

*ਜੀਹਨੂੰ ਕਹਿੰਨਾ ਥੋੜ੍ਹਾ ਖਾ ਲੈ ਉਹੀ ਅੜ ਕੇ ਖੜ੍ਹ ਜਾਂਦੈ।*
*ਜੇ ਸ਼ੱਕਰ ਘਿਉ ਥੋੜ੍ਹਾ ਰਹਿ ਜੇ ਤੇਰੇ ਵੀ ਸੱਪ ਲੜ ਜਾਂਦੈ॥*
*ਪਰਸੋਂ ਗਾਜੀ ਖ਼ਾਲੀ ਮੁੜ ਗਿਆ ਬੁੜ ਬੁੜ ਕਰੀ ਬਥੇਰੀ।*
*ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥*

*ਖ਼ਰਾ ਜਵਾਬ ਕੰਮ ਤੋਂ ਦੇਤਾ ਖਿਝ ਕੇ ਨੰਦੋ ਲਾਗਣ ਨੇ।*
*ਲੰਡੀਆਂ ਲੁੱਚੀਆਂ ਕਰਨ ਚਹੇਡਾਂ ਖੜ੍ਹਨੈ ਕੀ ਸੁਹਾਗਣ ਨੇ॥*
*ਬਿਨ ਮਾਇਆ ਤੋਂ ਰਿਸ਼ਤਿਆਂ ਵਾਲੇ ਘਰ ਨਹੀਂ ਪਾਉਂਦੇ ਫੇਰੀ।*
*ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥*

ਤੁਰਿਆ ਜਾਂਦਾ ਇੱਕ ਜੋਤਸ਼ੀ ਆਦਰ ਨਾਲ ਬੁਲਾਇਆ ਮੈਂ।
ਤਬਲੇ ਵਰਗੀ ਟਿੰਡ ਫੇਰ ਗਿਆ ਸੱਜਾ ਹੱਥ ਵਿਖਾਇਆ ਮੈਂ॥
ਖ਼ਾਕੀ ਨੰਗ ਜਜਮਾਨ ਜਾਣਕੇ ਪੰਡਤ ਬਣ ਗਿਆ ਨੇਰ੍ਹੀ।
ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥

ਕੋਈ ਰਿਸ਼ਤੇਦਾਰ ਵੀ ਸਾਡੇ ਭੁੱਲਕੇ ਫੇਰਾ ਪਾਉਂਦਾ ਨਹੀਂ।
ਚੂਹੇ ਵੀ ਹੜਤਾਲ ਤੇ ਬਹਿ ਗਏ ਦਾਣਾ ਪਾਣੀ ਥਿਆਉਂਦਾ ਨਹੀਂ॥
ਨਾ ਕੋਈ ਤਾਜਣ ਤੁਰੀ ਚੰਗੇਰੀ ਨਾ ਹੀ ਭੈਂਸ ਲਵੇਰੀ।
ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥

ਚੀਕੂੰ ਚੀਕੂੰ ਹੱਡ ਜਰਕਦੇ ਸੌਣ ਵਕਤ ਬਿਨ ਮੰਜਿਆਂ ਤੋਂ।
ਇੱਕ ਦਿਨ ਵੀ ਚੱਜ ਦਾ ਨਹੀਂ ਕੱਟਿਆ ਟੱਪ ਗਈ ਉਮਰ ਉਨੰਜਿਆਂ ਤੋਂ॥
ਕਲਿਯੁਗ ਦੇ ਵਿੱਚ ਫਲਦੀ ਫੁੱਲਦੀ ਵੇਖੀ ਹੇਰਾ ਫੇਰੀ।
ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥

ਨਾ ਹੀ ਹੱਸ ਖੇਡ ਕੇ ਵੇਖਿਆ ਨਾ ਕੁਝ ਪਤਾ ਸ਼ੌਕੀਨੀ ਦਾ।
"ਬ੍ਰਹਮਦੇਵ"ਨੂੰ ਪੁੱਛਣਾ ਪੈ ਗਿਆ ਰੂਪ ਰੰਗ ਪ੍ਰਬੀਨੀ ਦਾ॥
ਨਹੀਂ ਕਵੀਸ਼ਰ ਅੱਖ ਮਿਲਾਉਂਦੇ ਕੋਸ਼ਿਸ਼ ਕਰੀ ਬਥੇਰੀ।
ਹੁਣ ਛੁੱਟੀ ਕਰ ਦਿਉ ਠਾਕੁਰ ਜੀ ਨਹੀਂ ਜ਼ਰੂਰਤ ਤੇਰੀ॥

ਆਪਣੇ ਪ੍ਰਾਨ ਪਿਆਰੇ ਦੀ ਸਮੱਸਿਆ ਸਮਝਕੇ ਮੱਖਣ ਤੋਂ ਵੀ ਕੋਮਲ ਚਿੱਤ ਠਾਕੁਰ ਜੀ ਪਸੀਜ ਗਏ। ਰੋਮ ਰੋਮ ਰੀਝ ਗਏ। ਆਖਣ ਲੱਗੇ ਹਾਇ ਓਇ ਪਰਮ ਪਿਆਰਿਆ! ਇਹ ਧਨ ਦੌਲਤ ਕਿਹੜੀ ਚੀਜ਼ ਹੈ ਪਰ ਤੂੰ ਜਿਹੜੀ ਜੁਗਤ ਮੈਨੂੰ ਘਰੋਂ ਕੱਢਣ ਦੀ ਸੋਚੀ ਹੈ ਉਹ ਦਰੁਸਤ ਨਹੀਂ। ਮੇਰੇ ਦਿਲ ਦਿਆ ਮਹਿਰਮਾਂ !ਮੇਰੇ ਵੀ ਕੁਝ ਅਸੂਲ ਹਨ। ਛੇਤੀ ਕੀਤਿਆਂ ਮੈਂ ਕਿਸੇ ਦੀ ਬਾਂਹ ਫੜ੍ਹਦਾ ਨਹੀ ਤੇ ਜੇ ਫੜ੍ਹ ਲਵਾਂ ਤਾਂ ਫੇਰ ਕਿਆਮਤ ਤੀਕਰ ਛੱਡਦਾ ਨਹੀਂ। ਧੰਨਿਆਂ ਅਸੀਂ ਇਹੋ ਜਿਹੇ ਪ੍ਰਾਹੁਣੇ ਹਾਂ ਕਿ ਜਣੇ ਖਣੇ ਦੇ ਘਰ ਵੜਦੇ ਨਹੀਂ ਤੇ ਜੇ ਵੜ ਜਾਈਏ ਤਾਂ ਉਥੋਂ ਮੁੜ ਕੇ ਨਿੱਕਲਦੇ ਨਹੀਂ। ਤੂੰ ਦੱਸ ਘਰੇ ਆਏ ਮਹਿਮਾਨ ਨੂੰ ਬਿਨਾਂ ਕਾਰਨ ਦੱਸਿਆਂ ਕੱਢਣਾਂ ਕੋਈ ਜਾਇਜ਼ ਗੱਲ ਹੈ ? ਬੂਹੇ ਆਈ ਬਰਾਤ ਮੋੜਨਾ, ਜੰਗ ਦਾ ਸੁਨੇਹਾ ਮੰਨ ਕੇ ਹਥਿਆਰ ਸੁੱਟਣੇ, ਮੱਛੀਆਂ ਨਾਲ ਯਾਰੀ ਪਾ ਕੇ ਪਾਣੀ ਦਾ

ਇੰਤਜ਼ਾਮ ਨਾ ਕਰਨਾ, ਇਹ ਮਰਦਾਂ ਦੀ ਮਰਦਾਨਗੀ ਨੂੰ ਤਾਹਨਾ ਹੈ। ਦੁੱਖ ਸੁੱਖ ਦੋ ਪ੍ਰਕਾਰ ਦੇ ਕੱਪੜੇ ਹਨ ਜਿਹੜੇ ਮਨੁੱਖ ਬਦਲਦਾ ਰਹਿੰਦਾ ਹੈ। ਮਾਇਆ ਆਉਣੀ ਜਾਣੀ ਚੀਜ਼ ਹੈ। ਆਉਣਾ, ਮੁੜਨਾ, ਖੜ੍ਹਨਾ, ਪਿੱਛੇ ਭਉਂ ਕੇ ਵੇਖਣਾ, ਅੱਖ ਮਟੱਕਾ ਕਰਨਾ, ਸਾਫ ਦਿਸਣਾ ਵੀ ਨਹੀਂ ਅਤੇ ਉਹਲੇ ਵੀ ਨਾ ਹੋਣਾ ਇਹ ਤਾਂ ਮਾਇਆ ਦੇ ਚੋਜ਼ ਹਨ। ਏਸੇ ਲਈ ਤਾਂ ਉਸਨੂੰ ਚੰਚਲਾ ਆਖਿਆ ਗਿਆ ਹੈ। ਭਰਥਰੀ ਹਰੀ ਕਹਿੰਦਾ ਹੈ "ਕਮਲਾ ਕੀ ਰਤਿ ਲੋਕ ਕਮਲਾ ਕਰਤ ਹੈਂ"।

ਭਾਵ ਮਾਇਆ ਨਾਲ ਪ੍ਰੀਤ ਕਰਨਾ ਤਾਂ ਪਾਗਲਪੁਣਾ ਹੈ। ਇਹ ਨਾ ਕਿਸੇ ਦੇ ਸਦਾ ਭੰਡਾਰ ਭਰਕੇ ਰੱਖਦੀ ਹੈ ਅਤੇ ਨਾ ਕਿਸੇ ਨੂੰ ਭੁੱਖਾ ਸੌਣ ਦਿੰਦੀ ਹੈ। ਇਸਦੇ ਵਹਿਣ ਦਰਿਆਵਾਂ ਦੇ ਵਹਿਨ ਹਨ ਤੇ ਉਹਨਾਂ ਦੇ ਇੱਕ ਵਾਰ ਲੰਘ ਚੁੱਕੇ ਪਾਣੀ ਵਾਪਸ ਨਹੀਂ ਮੁੜਦੇ। ਤੂੰ ਜਿਹੜੀਆਂ ਚੀਜ਼ਾਂ ਮੰਗਦਾ ਹੈ ਇਹ ਵੀ ਕੋਈ ਵੱਡਾ ਸੁੱਖਾਂ ਦਾ ਕਾਰਨ ਨਹੀਂ। ਨਵੀਂ ਨਵੇਲੀ ਅਤੇ ਅੱਥਰੀ ਘੋੜੀ ਨਿਰਾ ਅੜੰਗੇਬਾਜ਼ੀ ਵਾਲਾ ਕੰਮ ਹੈ ਤੇ ਨਾਰੀ ਨੂੰ ਤਾਂ ਨਰਕ ਦੀ ਖਿੜਕੀ ਗ੍ਰੰਥ ਆਖਦੇ ਹੀ ਹਨ। ਇਹ ਵਿਹੁ ਦੀ ਵੱਲ ਉੱਪਰ ਮਿੱਠੀ ਮਿਸ਼ਰੀ ਛਿੜਕੀ ਹੈ। ਤੂੰ ਇੱਕ ਸਿੱਧਾ ਸਾਦਾ ਜੱਟ ਬੰਦਾ ਹੈ। ਇਹ ਮਸਲੇ ਤੇਰੇ ਸੁਲਝਾਉਣ ਦੇ ਨਹੀਂ। ਇਹਨਾਂ ਹਥਿਆਰਾਂ ਦੇ ਸੱਲ ਬੜੇ ਡੂੰਘੇ ਹਨ। ਸਦਾ ਰਿਸਣ ਵਾਲੇ ਜ਼ਖ਼ਮ। ਭਗੰਦਰ ਦੇ ਫੋੜੇ, ਦੋ ਮੂੰਹੇ ਸੱਪਾਂ ਦੇ ਡੰਗ, ਇਹਨਾਂ ਨੂੰ ਸਹਿਣਾ ਸਾਂਭਣਾ ਤੇਰੇ ਵੱਸ ਦਾ ਕੰਮ ਨਹੀਂ। ਹਾਂ ਪਰ ਤੂੰ ਕਿਧਰੇ ਮੈਨੂੰ ਕੰਜੂਸ ਨਾ ਸਮਝ ਲਵੇਂ ਇਸ ਲਈ ਮੈਂ ਤੇਰੀ ਵਰਤਮਾਨ ਸਮੇਂ ਦੀ ਸਮੱਸਿਆ ਨੂੰ ਹੱਲ ਕਰ ਦਿੰਦਾ ਹਾਂ। ਇੱਕ ਸਾਂਵਲ ਸ਼ਾਹ ਧਨੀ ਸੇਠ ਮੇਰਾ ਪੁਰਾਣਾ ਮਿੱਤਰ ਹੈ। ਉਸਨੂੰ ਮੈਂ ਸੁਨੇਹਾ ਭੇਜ ਦਿੰਦਾ ਹਾਂ, ਤੈਨੂੰ ਜਿਤਨੀ ਜ਼ਰੂਰਤ ਹੋਈ ਤੂੰ ਉਸਤੋਂ ਲੈ ਲਵੀਂ। ਆਪਾਂ ਨੂੰ ਵਿਆਜ ਵੀ ਕੋਈ ਨਹੀਂ ਲੱਗਣਾ ਤੇ ਕਿਸੇ ਨੇ ਮੰਗਣ ਵੀ ਨਹੀਂ ਆਉਣਾ। ਜਦੋਂ ਆਪਣੇ ਪਾਸ ਹੋਏ ਆਪਾਂ ਮੋੜ ਦੇਵਾਂਗੇ। ਧੰਨਾ ਖੁਸ਼ ਹੋ ਕੇ ਬੋਲਿਆ ਠਾਕੁਰ ਜੀ ਉਹ ਸੇਠ ਆਪਾਂ ਨੂੰ ਕਿੰਨੀ ਕੁ ਦੌਲਤ ਦੇ ਸਕਦਾ ਹੈ। ਭਗਵਾਨ ਬੋਲੇ ਭਾਵੇਂ ਭੰਡਾਰੇ ਭਰ ਲਵੀਂ। ਜ਼ਮੀਨ ਵਧਾਉਣ ਲਈ, ਜੋੜੀ ਵਾਸਤੇ, ਖੇਤੀ ਦੇ ਸੰਦ ਬਣਾਉਣ ਲਈ, ਊਠ ਗੱਡਾ ਗੱਡੀ, ਰੇੜ੍ਹਾ ਰੇੜ੍ਹੀ ਜੋ ਮਰਜ਼ੀ ਲੈ ਲਵੀਂ। ਭਗਤ ਜੀ ਆਖਣ ਲੱਗੇ ਕਿ ਆਪਣਾ ਸਾਰਾ ਕਾਰਜ ਪੱਚੀ ਹਜ਼ਾਰ ਨਾਲ ਸਰਦਾ ਹੈ। ਮਹਾਰਾਜ ਬੋਲੇ ਠੀਕ ਹੈ ਇੰਨੇ ਪੈਸੇ ਅੱਜ ਸ਼ਾਮ ਨੂੰ ਮਿਲ ਜਾਣਗੇ। ਖੇਤੀ ਦਾ ਕੰਮ ਤੂੰ ਸੰਭਾਲ ਲਵੀਂ, ਮੱਝਾਂ ਗਊਆਂ ਮੈਂ ਚਾਰਾਂਗਾ। ਲਿਖਾ ਪੜ੍ਹੀ ਅਤੇ ਤੇਰਾ ਹਿਸਾਬ, ਕਿਤਾਬ ਵੀ ਸਾਰਾ ਮੇਰੇ ਉੱਪਰ ਛੱਡਦੇ। ਮੈਥੋਂ ਵੱਧ ਨਾ ਕੋਈ ਹਿਸਾਬੀ ਹੈ ਤੇ ਨਾ ਵਿਉਪਾਰੀ। ਵੱਡੇ ਤੋਂ ਵੱਡੇ ਚੋਰ ਅਤੇ ਠੱਗ ਰਾਜ ਵੀ ਆਪਣਾ ਪਾਣੀ ਭਰਦੇ ਹਨ। ਮੈਨੂੰ ਤਾਂ ਵੇਦ ਵਿਆਸ ਨੇ ਵੀ "ਚੋਰ ਜਾਰ

ਸ਼ਿਖਾਮਣੀ" ਆਖਿਆ ਹੈ ਅਰਥਾਤ ਚੋਰਾਂ ਤੇ ਯਾਰਾਂ ਦਾ ਸਰਦਾਰ। ਇਸ ਲਈ ਆਪਾਂ ਨੂੰ ਕੋਈ ਵੀ ਮਦਾਰੀ ਜੁਆਰੀ ਛੱਲ ਨਹੀਂ ਸਕਦਾ। ਆਪਾਂ ਨਟਰਾਜ ਵੀ ਹਾਂ ਤੇ ਪੱਟਰਾਜ ਵੀ। ਬਾਕੀ ਜੇ ਕਿਸੇ ਵੇਲੇ ਕਿਸੇ ਛੰਦ ਪ੍ਰਬੰਧ ਦਾ ਕਾਫੀਆ ਵੱਧ ਤੰਗ ਹੋਣ ਲੱਗਿਆ ਤਾਂ ਬ੍ਰਹਮਦੇਵ 'ਉਦਾਸੀ' ਨੂੰ ਸੱਦ ਲਵਾਂਗੇ।ਉਸਨੇ ਵੀ ਬੇਅੰਤ ਦੁੱਖ ਸੰਕਟ ਝੱਲੇ ਹਨ। ਅਨੇਕਾਂ ਸਮੱਸਿਆਵਾਂ ਦੇ ਵਿੱਚੋਂ ਗੁਜ਼ਰਿਆ ਹੈ। ਹਰ ਸਵਾਲ ਦਾ ਜਵਾਬ ਅਤੇ ਹਰ ਮਰਜ਼ ਦਾ ਇਲਾਜ ਉਹ ਬਾਬਾ ਜੇਬ ਵਿਚ ਪਾਕੇ ਤੁਰਦਾ ਹੈ। ਉਹ ਵੀ ਆਪਣੀ ਮੰਡਲੀ ਦਾ ਪੱਕਾ ਮੈਂਬਰ ਹੈ।ਇਸ ਤਰ੍ਹਾਂ ਭਗਵਾਨ ਖੇਤੋਂ ਚਾਰਾ ਲੈਣ ਚਲੇ ਗਏ। ਧੰਨਾ ਸੇਠ ਦੀ ਉਡੀਕ ਕਰਨ ਲੱਗ ਪਿਆ। ਥੋੜ੍ਹੇ ਸਮੇਂ ਤੋਂ ਬਾਅਦ ਦੁਨੀਆਂ ਨੂੰ ਨਚਾਉਣ ਵਾਲਾ ਆਪ ਹੀ ਸੇਠ ਬਣਕੇ ਆ ਗਿਆ। ਭਗਤ ਜੀ ਨਾਲ ਮਿੱਠੀਆਂ ਗੱਲਾਂ ਕੀਤੀਆਂ ਅਤੇ ਪੱਚੀ ਹਜ਼ਾਰ ਸੋਨੇ ਦੀ ਮੋਹਰ ਧੰਨੇ ਦੇ ਸਾਹਮਣੇ ਢੇਰੀ ਕਰ ਦਿੱਤੀ। ਜੱਟ ਖ਼ੁਸ਼ ਹੋ ਗਿਆ। ਖੁਆ ਪਿਆ ਕੇ ਸੇਠ ਹੋਰੀਂ ਵਿਦਾ ਕਰ ਦਿੱਤੇ ਤੇ ਆਪ ਮੋਹਰਾਂ ਸੰਭਾਲ ਕੇ ਲੰਬੀਆਂ ਤਾਣ ਕੇ ਸੌਂ ਗਿਆ। ਸਵੇਰੇ ਸਾਰੇ ਲੈਣੇਦਾਰਾਂ ਨੂੰ ਘਰ ਸੱਦ ਕੇ ਹਰ ਇੱਕ ਦਾ ਹਿਸਾਬ ਬਰਾਬਰ ਕਰ ਦਿੱਤਾ।ਸਭ ਦੀ ਪਾਈ ਪਾਈ ਮੋੜ ਦਿੱਤੀ। ਅੜੋਂ ਥੁੜੋਂ ਦੁੱਖ ਦੀਨਤਾ ਸਮੁੰਦਰੋਂ ਪਾਰ ਨੱਠ ਗਏ। ਭਗਤ ਜੀ ਦੇ ਘਰ ਖ਼ੁਸ਼ੀਆਂ ਖੇੜਿਆਂ ਦੇ ਗੁਲਜ਼ਾਰ ਖਿੜ ਗਏ। ਭੰਡਾਰੇ ਭਰ ਗਏ। ਵਿਹੜੇ ਸਜ ਗਏ। ਘਰ ਘਰ ਧੰਨੇ ਦੀਆਂ ਤਾਰੀਫਾਂ ਦੀਆਂ ਕਹਾਣੀਆਂ ਤੁਰ ਪਈਆਂ। ਠਾਕੁਰ ਨੇ ਲਾਈ ਯਾਰੀ ਦੀ ਗੱਲ ਪੁਗਾ ਦਿੱਤੀ। ਭਗਤ ਨੇ ਪੰਜਾਹ ਏਕੜ ਦਾ ਇਕੱਠਾ ਹੀ ਟੱਕ ਖਰੀਦ ਲਿਆ। ਕਹੀ ਕੁਹਾੜਾ, ਕਰਾਹਾ, ਸੁਹਾਗਾ, ਸਲੰਗ ਅਤੇ ਸੰਗਲੀਆਂ, ਘੁੰਗਰਾਲਾਂ ਤੇ ਤੰਗਲੀਆਂ, ਟੋਕਰੇ ਤੇ ਸੱਬਰਕੱਤੇ, ਬੈਲਾਂ ਦੀ ਜੋੜੀ, ਚਿੱਟੇ ਰੰਗ ਦੀ ਸਿੰਧ ਦੇਸ਼ ਦੀ ਘੋੜੀ, ਸਾਹੀਵਾਲ ਦੀਆਂ ਗਊਆਂ, ਸਿਆਲਕੋਟ ਦੀਆਂ ਮੱਝਾਂ, ਪੰਜ ਕਲਿਆਣੀਆਂ ਅਤੇ ਸੁਲੱਖਣੀਆਂ, ਘਰ ਵਿੱਚ ਪੱਕੀ ਖੂਹੀ, ਵੱਡਾ ਦਰਵਾਜ਼ਾ ਪੈ ਗਿਆ।ਸਮੇਂ ਸਿਰ ਫਸਲਾਂ ਹੋਣ ਲੱਗ ਪਈਆਂ, ਕਿਸੇ ਚੀਜ਼ ਦੀ ਕੋਈ ਘਾਟ ਨਾ ਰਹੀ। ਇੱਕ ਦਿਨ ਇਕਾਂਤ ਵਿੱਚ ਬੈਠੇ ਧੰਨੇ ਭਗਤ ਨੇ ਸੋਚਿਆ ਕਿ ਆਪਣੇ ਪਾਸ ਤਾਂ ਇੱਕ ਠਾਕੁਰ ਸੀ, ਪਰ ਗੁਰੂ ਜੀ ਦੇ ਕੋਲੇ ਤਾਂ ਚੌਂਕੀ ਭਰੀ ਹੋਈ ਸੀ। ਚੱਲ ਕੇ ਵੇਖਕੇ ਆਈਏ। ਸੋਚਾਂ ਸੋਚਦਾ ਤ੍ਰਿਲੋਚਨ ਜੀ ਦੇ ਘਰ ਪਹੁੰਚ ਗਿਆ। ਚਰਨੀਂ ਹੱਥ ਲਾਏ, ਫਿਰ ਹੱਥ ਜੋੜਕੇ ਅਰਜ਼ ਕੀਤੀ ਗੁਰੂ ਜੀ ਤੁਹਾਡੇ ਠਾਕੁਰ ਕਿੱਡੇ ਕਿੱਡੇ ਕੁ ਹੋ ਗਏ? ਮੇਰੇ ਵਾਲਾ ਤਾਂ ਖ਼ੂਬ ਕੱਦ ਕਰੀ ਫਿਰਦਾ ਹੈ। ਸਵੇਰੇ ਭੈਰਵੀ, ਦੁਪਹਿਰ ਵੇਲੇ ਸਾਰੰਗ, ਸ਼ਾਮ ਵੇਲੇ ਪੂਰਬੀ ਦੇ ਸਾਰੇ ਅੰਗ ਬਾਂਸੁਰੀ ਉੱਪਰ ਹੀ ਵਜਾਉਂਦਾ ਹੈ। ਸਾਰੇ ਪਸ਼ੂ ਉਹ ਸੰਭਾਲਦਾ ਹੈ। ਆਪ ਦੀ ਕ੍ਰਿਪਾ ਨਾਲ ਦਾਸ ਦੇ

ਘਰ ਕਿਸੇ ਗੱਲ ਦੀ ਘਾਟ ਨਹੀਂ। ਠਾਕੁਰ ਵੀ ਹੱਸਦਾ ਖੇਡਦਾ ਹੈ। ਉਸਦਾ ਹਿਰਦਾ ਉਚਾਟ ਨਹੀਂ, ਉਸਦੇ ਮੂਹਰੇ ਕੋਈ ਕੰਮ ਨਹੀਂ ਅੜਦਾ। ਡਰਦਾ ਕੋਈ ਬਾਂਹ ਨਹੀਂ ਫੜ੍ਹਦਾ। ਕਿਸੇ ਗੱਲ ਦਾ ਗੁੱਸਾ ਨਹੀਂ ਮੰਨਦਾ,ਥੱਬੇ ਥੱਬੇ ਦੇ ਪੱਟ ਹਨ,ਇੱਕ ਖੋਦਕਾਰ ਨੂੰ ਸੱਦਕੇ ਉਸਦੇ ਪੱਟਾਂ ਉੱਪਰ ਮੋਰਨੀਆਂ ਮੈ ਖੁਦਵਾ ਦਿੱਤੀਆਂ।ਪਰ ਖਾਣ ਪੀਣ ਦਾ ਸ਼ੌਕੀਨ ਜ਼ਰੂਰ ਹੈ। ਮੱਖਣ ਮਲਾਈ, ਅੱਧ ਰਿੜਕਿਆ, ਸ਼ਰਦਾਈ ਸਭ ਕੁਝ ਉਸਦੇ ਹਜ਼ਮ ਹੈ। ਕਿਸੇ ਵੇਲੇ ਆਪ ਨੂੰ ਉਸਦੇ ਦਰਸ਼ਨ ਕਰਵਾ ਕੇ ਲਿਆਊਂ।ਧੰਨਾ ਭਾਸ਼ਣ ਸੁਣਾਈ ਗਿਆ ਤੇ ਪੰਡਤ ਦਾ ਦਿਮਾਗ ਚੱਕਰ ਖਾਈ ਗਿਆ। ਆਖਿਰ ਗੁਰੁ-ਗੁਰੂ ਹੀ ਹੁੰਦੇ ਹਨ। ਉਹ ਸਾਰੀ ਗੱਲ ਸਮਝ ਗਏ ਕਿ ਧੰਨੇ ਦਾ ਕੰਮ ਬਣ ਗਿਆ ਅਤੇ ਆਖਣ ਲੱਗੇ ਕਿ ਧੰਨਿਆਂ ਕੀ ਤੂੰ ਮੈਨੂੰ ਉਸ ਠਾਕੁਰ ਦੇ ਦਰਸ਼ਨ ਕਰਵਾ ਸਕਦਾ ਹੈ ?ਭਗਤ ਜੀ ਬੋਲੇ ਜੀ ਕਿਉਂ ਨਹੀਂ। ਕਿਰਪਾ ਤਾਂ ਸਾਰੀ ਤੁਹਾਡੀ ਹੈ। ਆਉ ਚੱਲੋ ਮੇਰੇ ਨਾਲ ਖੇਤ ਨੂੰ। ਦੋਂਵੇ ਗੁਰੂ ਚੇਲਾ ਧੰਨੇ ਦੀਆਂ ਪੈਲੀਆਂ ਵੱਲ ਤੁਰ ਪਏ। ਧੰਨਾ ਜੀ ਬੋਲੇ ਔਹ ਵੇਖੋ ਕਣਕ ਨੂੰ ਪਾਣੀ ਲਾਈ ਜਾਂਦਾ, ਪੱਚੀ ਸੇਰ ਪੱਕੀ ਮਿੱਟੀ ਚੜਦੀ ਹੈ ਕਹੀ ਉੱਪਰ। ਪਰ ਤ੍ਰਿਲੋਚਨ ਜੀ ਆਖਣ ਲੱਗੇ ਭਗਤ ਜੀ ਮੈਨੂੰ ਤਾਂ ਉਹ ਦਿਸਦੇ ਨਹੀਂ, ਧੰਨੇ ਨੇ ਤੁਰੰਤ ਠਾਕੁਰ ਨੂੰ ਪੁੱਛਿਆ ਕਿ ਆਪ ਮੇਰੇ ਗੁਰੂ ਜੀ ਨੂੰ ਦਰਸ਼ਨ ਨਹੀਂ ਦਿੰਦੇ ਤਾਂ ਭਗਵਾਨ ਅੱਗੋਂ ਹੱਸ ਕੇ ਬੋਲੇ ਕਿ ਭਗਤ ਜੀ ਭਾਵਨਾ-ਭਾਵਨਾ ਦੀ ਗੱਲ ਹੈ। ਇਹ ਮੇਰੀ ਪੂਜਾ ਕਿਸੇ ਹੋਰ ਵਿਧੀ ਵਿਧਾਨ ਨਾਲ ਕਰਦੇ ਹਨ। ਤੇਰਾ ਢੰਗ ਕੁਝ ਨਿਵੇਕਲਾ ਸੀ। ਇਸ ਕਰਕੇ ਮੈਂ ਤੇਰੇ ਕੋਲੇ ਆਉਣ ਨੂੰ ਜਲਦੀ ਪਹਿਲ ਦਿੱਤੀ ਹੈ। ਧੰਨਾ ਜੀ ਬੋਲੇ ਕਿ ਇਹ ਤਾਂ ਗੱਲ ਪਾਤਸ਼ਾਹੋ ਦਰੁਸਤ ਨਹੀਂ।ਮੇਰੇ ਘਰ ਤੁਸੀਂ ਸ਼ਹਿਬਰਾਂ ਗਹਿਬਰਾਂ ਲਗਾਓਂ ਤੇ ਸਾਡੇ ਗੁਰੂ ਦੇ ਘਰ ਚਰਨ ਵੀ ਨਾ ਪਾਉਂ ਇਹ ਤਾਂ ਜਨਾਬ ਬੇਇਨਸਾਫੀ ਹੈ। ਅਨਿਆਇ ਹੈ, ਧੱਕਾ ਜ਼ੋਰੀ ਹੈ। ਜਿਹੜੀਆਂ ਤੁਸੀਂ ਆਹ ਭਾਵਨਾ ਭੇਦ ਦੀਆਂ ਬੁਝਾਰਤਾਂ ਪਾਉਂਦੇ ਹੋਂ ਇਹ ਮੇਰੇ ਮੋਟੇ ਦਿਮਾਗ ਅੰਦਰ ਨਹੀਂ ਵੜਦੀਆਂ। ਬੱਸ ਇੱਕੋ ਸ਼ਰਤ ਹੈ ਆੜੀ ਪਾਈ ਰੱਖਣ ਦੀ ਕਿ ਤੁਸੀਂ ਤੱਤ ਫੱਟ ਮੇਰੇ ਗੁਰੂ ਜੀ ਨੂੰ ਦਰਸ਼ਨ ਦੇ ਦਿਉ ਤੇ ਠਾਕੁਰ ਤ੍ਰਿਲੋਚਨ ਜੀ ਦੇ ਸਾਹਮਣੇ ਚਤੁਰਭੁਜ ਰੂਪ ਵਿੱਚ ਪ੍ਰਗਟ ਹੋ ਗਏ। ਅਕਾਸ਼ ਵਿੱਚੋਂ ਫੁੱਲਾਂ ਦੀ ਵਰਖਾ ਹੋਣ ਲੱਗ ਪਈ, ਮਹਾਂਦੇਵ ਦਾ ਡਮਰੂ, ਇੰਦਰ ਦੀ ਮ੍ਰਿਦੰਗ, ਨਾਰਦ ਜੀ ਦੀਆਂ ਵੀਣਾਂ, ਹਨੂਮਾਨ ਦੀਆਂ ਖੜਤਾਲਾਂ ਸਭ ਕੁਝ ਇੱਕੋ ਵਾਰ ਵੱਜ ਉਠਿਆ। ਚੇਲੇ ਨੇ ਦਕਸ਼ਣਾ ਦੇ ਰੂਪ ਵਿੱਚ ਗੁਰੂ ਨੂੰ ਰੱਬ ਭੇਟ ਕਰ ਦਿੱਤਾ। ਇਹ ਪਹਿਲੀ ਭਗਤੀ ਸ਼੍ਰਵਣ ਦਾ ਮਹਾਤਮ ਹੈ। ਭਾਵੇਂ ਧੰਨਾ ਜੀ ਦਾ ਪ੍ਰਸੰਗ ਮੈਥੋਂ ਲੰਬਾ ਹੋ ਗਿਆ। ਪਰ

ਮੇਰਾ ਮਨ ਭਾਉਂਦਾ ਵਿਸ਼ਾ ਹੋਣ ਕਰਕੇ ਮੈਂ ਆਪਣੀਆਂ ਭਾਵਨਾਵਾਂ ਆਪਣੇ ਪਾਠਕਾਂ ਨਾਲ ਸਾਂਝੀਆਂ ਕਰਨ ਤੋਂ ਰੁਕ ਨਹੀਂ ਸਕਿਆ।

ਭਗਤੀ ਦਾ ਦੂਜਾ ਅੰਗ ਹੈ ਕੀਰਤਨ। ਜਿਸਦਾ ਅਰਥ ਹੈ ਪ੍ਰਮਾਤਮਾ ਦੇ ਜਸ, ਮਹਾਤਮ, ਕਥਾ ਇਤਿਹਾਸ ਨੂੰ ਗਾ ਕੇ ਪ੍ਰਗਟ ਕਰਨਾ। ਸਰਸਵਤੀ ਅਤੇ ਨਾਰਦ ਜੀ ਇਸਦੇ ਪ੍ਰਮੁੱਖ ਉਦਾਹਰਣ ਹਨ। ਨਾਰਦ ਆਪਣੀ ਵੀਣਾਂ ਉੱਪਰ ਨਿਤ ਨਿਰੰਤਰ ਕੀਰਤਨ ਕਰਦੇ ਤਿੰਨਾਂ ਲੋਕਾਂ ਵਿੱਚ ਭ੍ਰਮਣਸ਼ੀਲ ਰਹਿੰਦੇ ਹਨ। ਸ਼੍ਰੀ ਸ਼ੰਕਰ ਭਗਵਾਨ ਲਗਾਤਾਰ ਕਥਾ ਕੀਰਤਨ ਵਿੱਚ ਨਿਮਗਨ ਨੇ।ਕਦੇ ਕਦੇ ਮਸਤੀ ਵਿੱਚ ਆਪ ਨ੍ਰਿਤ ਵੀ ਸ਼ੁਰੂ ਕਰ ਦਿੰਦੇ ਹਨ। ਉਹਨਾਂ ਦੇ ਤਾਂਡਵ ਨ੍ਰਿਤ ਨੂੰ ਕੌਣ ਨਹੀਂ ਜਾਣਦਾ?ਇਸਤੋਂ ਬਿਨਾਂ ਸੂਰਦਾਸ, ਮੀਰਾਬਾਈ, ਨਰਸੀ ਮਹਿਤਾ, ਮਹਾਂਪ੍ਰਭੂ ਚੈਤਨ, ਸੁਆਮੀ ਹਰੀਦਾਸ ਆਦਿ ਵੀ ਕੀਰਤਨ ਭਗਤੀ ਦੇ ਹੀ ਬੇਸ਼-ਕੀਮਤੀ ਰੁਕਨ ਹੋਏ ਹਨ ਅਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਤਾਂ ਸੰਗੀਤ ਨੂੰ ਬਹੁਤ ਵੱਡੀ ਮਾਨਤਾ ਸੀ। ਸਤਿਗੁਰੂ ਆਪ ਖ਼ੁਦ ਗੰਧਰਵਾਂ ਦੇ ਗੁਰੂਆਂ ਦੇ ਵੀ ਗੁਰੂ ਸਨ। ਸੰਗੀਤ ਦਾ ਸੂਖਮ ਰੂਪ ਨਾਦ ਹੈ ਅਤੇ ਨਾਦ ਆਦੀ ਹੈ। ਜਦ ਤੋਂ ਸ੍ਰਿਸ਼ਟੀ ਹੈ। ਓਸੇ ਸਮੇਂ ਤੋਂ ਹੀ ਨਾਦ ਹੈ। ਮਹਾਂਪ੍ਰਲਯ ਤੋਂ ਬਾਅਦ ਸ੍ਰਿਸ਼ਟੀ ਦੇ ਆਦਿ ਵਿੱਚ ਜਦੋਂ ਪ੍ਰਮਾਤਮਾ ਦਾ ਇਹ ਸ਼ਬਦਆਤਮਕ ਸੰਕਲਪ ਹੁੰਦਾ ਹੈ ਕਿ ਮੈਂ ਇੱਕ ਤੋਂ ਬਹੁਤ ਹੋ ਜਾਵਾਂ ਓਸੇ ਵੇਲੇ ਹੀ ਅਨਾਦਿ ਨਾਦ ਦੀ ਆਦਿ ਜਾਗਰਿਤੀ ਹੁੰਦੀ ਹੈ। ਨਾਦ ਬ੍ਰਹਮ ਹੀ ਸ਼ਬਦ ਬ੍ਰਹਮ ਦਾ ਬੀਜ ਹੈ। ਏਸੇ ਨੂੰ ਧੁਨੀ ਅਤੇ ਧਿਆਨ ਵੀ ਆਖਿਆ ਜਾਂਦਾ ਹੈ। ਸੁਰਤ ਸ਼ਬਦ ਦੇ ਸੰਗਮ ਨੂੰ ਉਜਾਗਰ ਕਰਨ ਵਾਲਾ ਨਾਦ ਹੀ ਹੈ। ਜਿਸ ਨੂੰ ਗੁਰਬਾਣੀ ਵਿੱਚ ਨਾਮ ਵੀ ਆਖਿਆ ਗਿਆ ਹੈ।

*"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*
*(ਪੰਨਾ ੯੩੮)"*

ਏਸੇ ਭਾਵ ਨੂੰ ਪ੍ਰਗਟ ਕਰਨ ਵਾਲਾ ਸ਼ਬਦ ਰਾਗ ਗਉੜੀ ਵਿੱਚ ਭਗਤ ਕਬੀਰ ਜੀ ਦਾ ਉਚਾਰਨ ਕੀਤਾ ਹੋਇਆ ਹੈ :

*"ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥*
*ਸਬਦਿ ਅਤੀਤਿ ਅਨਾਹਦਿ ਰਾਤਾ॥*
*ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥*
*ਜਿਉ ਗੂੰਗੇ ਸਾਕਰ ਮਨੁ ਮਾਨਿਆ॥ (ਪੰਨਾ ੩੨੭)"*

ਇਸ ਸ਼ਬਦ ਦਾ ਭਾਵ ਹੈ ਕਿ ਜਦੋਂ ਇਹ ਪੰਜ ਭੂਤਕ ਸਰੀਰ ਨਹੀਂ ਰਹਿੰਦਾ ਉਸ ਵੇਲੇ ਆਤਮਾ ਕਿੱਥੇ ਨਿਵਾਸ ਕਰਦੀ ਹੈ ਜਾਂ ਇਉਂ ਸਮਝ ਲਵੋ ਕਿ ਜਦੋਂ

ਸੁਰਤ ਇਸ ਜੜ ਸਰੀਰ ਤੋਂ ਉੱਪਰ ਉੱਠਦੀ ਹੈ ਤਾਂ ਉਸ ਵੇਲੇ ਉਸਦਾ ਨਿਵਾਸ ਅਸਥਾਨ ਕੌਣ, ਕਿਹੜਾ ਤੇ ਕਿੱਥੇ ਹੁੰਦਾ ਹੈ? ਜਿਸਦਾ ਉੱਤਰ ਭਗਤ ਜੀ ਦਿੰਦੇ ਹਨ ਕਿ ਉਸ ਵਕਤ ਆਤਮਾ ਸ਼ਬਦ ਦੇ ਅਨਾਹਦ ਨਾਦ ਵਿੱਚ ਲੀਨ ਹੋ ਜਾਂਦੀ ਹੈ। ਏਸੇ ਭਾਵ ਨੂੰ ਸਪੱਸ਼ਟ ਕਰ ਰਿਹਾ ਹੈ ਪਹਿਲੇ ਪਾਤਸ਼ਾਹ ਦਾ ਇਹ ਸ਼ਬਦ:

*"ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ॥*
*ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ॥*
*(ਪੰਨਾ ੩੫੧)"*

ਜਿਸਦਾ ਅਰਥ ਹੈ ਕਿ ਅੰਤਰ ਆਤਮਾ ਪਰਮਾਤਮ ਦੇਵ ਦੇ ਅਨੰਤ ਅਨੰਤ ਕੋਟੀ ਕਾਮ ਕਮਨੀਕ ਦਰਸ਼ਨਾਂ ਵਿੱਚ ਲੀਨ ਹੋਇਆ ਸਾਧਕ ਜਦੋਂ ਕਿਸੇ ਅੰਦਰਲੀ ਵੀਣਾ ਦੇ ਤਾਰਾਂ ਦੀ ਅਗੰਮੀ ਸ਼ਬਦ ਮਈ ਝਨਕਾਰ ਛੇੜਦਾ ਹੈ ਤਾਂ ਉਸ ਵੇਲੇ ਉਹ ਅਨਾਹਦ ਨਾਦ ਰੂਪ ਸ਼ਬਦ ਵਿੱਚ ਰੰਗਿਆ ਹੋਇਆ ਹੁੰਦਾ ਹੈ। ਉਸ ਵੇਲੇ ਉਸਦੇ ਵਿੱਚ ਤੇ ਉਸਦੇ ਸੁਹਾਗ ਸੁਆਮੀ ਦੇ ਵਿਚਾਲੇ ਕੋਈ ਅੰਤਰ ਨਹੀਂ ਰਹਿੰਦਾ। ਏਸੇ ਪ੍ਰਕਾਰ ਸ਼੍ਰੀ ਗੁਰੂ ਨਾਨਕ ਦੇਵ ਜੀ ਰਾਗ ਰਾਮਕਲੀ ਦੇ ਪੰਨਾ ੯੦੩ ਉੱਪਰ ਉਪਦੇਸ਼ ਕਰਦੇ ਹਨ:

*"ਖਟੁ ਮਟੁ ਦੇਹੀ ਮਨੁ ਬੈਰਾਗੀ॥*
*ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥*
*ਵਾਜੈ ਅਨਹਦੁ ਮੇਰਾ ਮਨੁ ਲੀਣਾ॥*
*ਗੁਰ ਬਚਨੀ ਸਚਿ ਨਾਮਿ ਪਤੀਣਾ॥ (ਪੰਨਾ ੯੦੩)"*

ਕਿ ਮੂਲਾਧਾਰ, ਸਵੈ-ਅਧਿਸ਼ਠਾਨ, ਮਨੀ ਪੂਰਕ, ਅਨਾਹਦ, ਵਿਸ਼ੁੱਧ ਅਤੇ ਆਗਿਆ ਚੱਕਰ ਰੂਪੀ ਛੇ ਚੱਕਰਾਂ ਵਿੱਚੋਂ ਦੀ ਹੋ ਕੇ ਸੁਆਸ ਉੱਪਰ ਜਾਂਦਾ ਹੈ ਅਤੇ ਦਸਮ ਘਰ ਵਿੱਚ ਜਾ ਕੇ ਟਿਕਦਾ ਹੈ ਤਾਂ ਮਨ ਸੰਜਮ ਵਿੱਚ ਹੋ ਜਾਂਦਾ ਹੈ। ਆਤਮਾ ਸ਼ਬਦ ਧੁਨੀ ਵਿੱਚ ਸਮਾ ਜਾਂਦੀ ਹੈ। ਅਨਾਹਦ ਨਾਦ ਵੱਜਣਾ ਸ਼ੁਰੂ ਹੋ ਜਾਂਦਾ ਹੈ। ਫੇਰ ਨਿੱਤ ਨਵੇਂ ਫੁੰਕਾਰੇ ਮਾਰਨ ਵਾਲਾ ਮਨ ਰੂਪੀ ਨਾਗ ਇਸ ਅਲੌਕਿਕ ਨਾਦ ਉੱਪਰ ਮਸਤ ਹੋ ਕੇ ਗੁਰੂ ਦੇ ਵਚਨਾਂ ਵਿੱਚ ਵਿਸ਼ਵਾਸ ਕਰਕੇ ਉਹਨਾਂ ਦੀ ਕ੍ਰਿਪਾ ਮਈ ਅਗੰਮੀ ਨਾਮ ਰੂਪੀ ਵੀਣਾਂ ਵਿੱਚ ਮਸਤ ਹੋ ਜਾਂਦਾ ਹੈ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪ੍ਰਭੂ ਪ੍ਰਾਪਤੀ ਦਾ ਰਸਤਾ ਵੀ ਨਾਦ ਹੀ ਹੈ। ਇਸੇ ਨਾਦ ਵਿੱਚੋਂ ਹੀ ਵੇਦ ਉਤਪੰਨ ਹੋਏ ਹਨ। ਨਾਦ ਤੋਂ ਹੀ ਬਿੰਦੂ ਪ੍ਰਣਵ ਜਾਂ ਓਮਕਾਰ ਉਤਪੰਨ ਹੁੰਦਾ ਹੈ। ਪੰਜਾਂ ਭੂਤਾਂ ਵਿੱਚੋਂ ਵੀ ਸਭ ਤੋਂ ਪਹਿਲਾਂ ਮਹਾਂਭੂਤ ਅਕਾਸ਼ ਉਤਪੰਨ ਹੋਇਆ। ਜਿਸਦਾ ਗੁਣ ਸ਼ਬਦ ਹੈ। ਇਸ ਲਈ ਪੰਜਾਂ ਤੱਤਾਂ ਦੀ ਉਤਪੱਤੀ ਦਾ ਮੁੱਢ ਵੀ ਇੱਥੋਂ ਹੀ ਬੱਝਦਾ ਹੈ। ਇਸ ਧੁਨੀ ਦੀ ਉਤਪੱਤੀ ਅਗਨੀ

ਅਤੇ ਪ੍ਰਾਣ ਦੇ (ਵਾਯੂ) ਸੰਜੋਗ ਤੋਂ ਹੀ ਹੁੰਦੀ ਹੈ। ਨਾਭੀ ਦੇ ਹੇਠ ਰਹਿਣ ਵਾਲੀ ਬ੍ਰਹਮ ਗ੍ਰੰਥੀ ਵਿੱਚ ਪ੍ਰਾਣ ਦਾ ਨਿਵਾਸ ਹੈ ਤੇ ਉਸਨੂੰ ਪ੍ਰੇਰਨਾ ਅਗਨੀ ਕਰਦੀ ਹੈ। ਇਹੋ ਨਾਦ ਫਿਰ ਪਹਿਲਾਂ ਨਾਭੀ ਵਿੱਚ, ਉਸਤੋਂ ਅੱਗੇ ਹਿਰਦੇ ਦੇਸ਼ ਵਿੱਚ ਸੂਖਮ ਰੂਪ ਨਾਲ ਪਹੁੰਚ ਕੇ ਕੰਠ ਵਿੱਚ ਜਾ ਕੇ ਪੁਸ਼ਟੀ ਨੂੰ ਪ੍ਰਾਪਤ ਕਰਕੇ, ਮੁੱਖ ਅੰਦਰੋਂ ਅਸਥੂਲ ਰੂਪ ਧਾਰਨ ਕਰਕੇ ਬਾਹਰ ਆਉਂਦਾ ਹੈ। ਯੋਗ ਦਿਆਂ ਗ੍ਰੰਥਾਂ ਵਿੱਚ ਇਹ ਵੀ ਵੇਖਣ ਵਿੱਚ ਆਇਆ ਹੈ ਕਿ 'ਨੰਨਾ' ਅੱਖਰ ਪ੍ਰਾਣ ਹੈ 'ਦੱਦਾ' ਅਗਨੀ ਤੇ ਦੋਹਾਂ ਦੇ ਵਿੱਚ ਰਹਿਣ ਵਾਲਾ "ਆੜਾ" 'ਅਹੰ ਬ੍ਰਹਮ' ਰੂਪ ਹੈ। ਇਸ ਅਨਾਹਦ ਨਾਦ ਨੂੰ ਯੋਗੀ ਲੋਕ ਆਪਣੀ ਮੰਜ਼ਲ ਮੰਨਦੇ ਹਨ। ਧਰਮ, ਅਰਥ, ਕਾਮ, ਮੋਖ ਚਾਰੇ ਪੁਰਸ਼ਾਰਥ ਅਤੇ ਸਭ ਸਿੱਧੀਆਂ ਨਾਦ ਦੇ ਹੀ ਅਧੀਨ ਹਨ। ਇਸਦਾ ਮਹਾਤਮ ਅਨੰਤ ਹੈ। ਸੰਗੀਤ ਦਰਪਣ ਵਿੱਚ ਇੱਕ ਬੜੀ ਸੁੰਦਰ ਉਕਤੀ ਆਉਂਦੀ ਹੈ।

*"नादाब्धेस्तु परं पारं न जानाति सरस्वती।*
*अद्यापि मज्जनभयाचुम्बं वहति वक्षसि। ।(सं.द)"*

ਇਸਦਾ ਅਰਥ ਹੈ ਕਿ ਦੇਵੀ ਸਰਸਵਤੀ ਨਾਦ ਭਾਵ ਸੰਗੀਤ ਰੂਪ ਸਮੁੰਦਰ ਵਿੱਚ ਡੁੱਬ ਜਾਣ ਦੇ ਡਰੋਂ ਅੱਜ ਤੱਕ ਵੱਡੇ ਵੱਡੇ ਤੂੰਬਿਆਂ ਨਾਲ ਜੜਿਤ ਬੀਣਾ ਆਪਣੀ ਛਾਤੀ ਨਾਲ ਲਗਾਕੇ ਰੱਖਦੀ ਹੈ। ਮਾਧਵਾਨਲ ਕਾਮ ਕੰਦਲਾ ਦੇ ਕਿੱਸੇ ਦੇ ਅਨੁਸਾਰ ਮਾਧਵਾਨਲ ਸੰਗੀਤਕਾਰ ਨੂੰ ਦੰਡ ਮਿਲਿਆ ਹੀ ਤਾਂ ਸੀ ਕਿ ਉਹ ਸੰਗੀਤ ਦਾ ਏਡਾ ਵੱਡਾ ਜਾਣੂੰ ਸੀ ਕਿ ਉਸਦੀ ਵੀਣਾ ਦੇ ਸੁਰਾਂ ਨੇ ਹੀ ਉਸ ਨੂੰ ਦੇਸ਼ ਨਿਕਾਲਾ ਦਿਵਾਇਆ ਸੀ ਅਤੇ ਅੰਤ ਇਸ ਸੰਗੀਤ ਦੇ ਇਸ਼ਕ ਨੇ ਹੀ ਉਸਦੀ ਜਾਨ ਲੈ ਲਈ। ਕਥਾ ਇਸ ਪ੍ਰਕਾਰ ਹੈ: ਕਿ ਪੁਹਪਵਤੀ ਨਾਮ ਵਾਲੀ ਇੱਕ ਰਾਜਧਾਨੀ ਵਿੱਚ ਗੋਵਿੰਦ ਨਾਮ ਦਾ ਰਾਜਾ ਰਾਜ ਕਰਦਾ ਸੀ। ਇਸ ਨਗਰੀ ਵਿੱਚ ਇੱਕ ਕਾਮਦੇਵ ਸਮਾਨ ਸੁੰਦਰ ਅਤੇ ਦੇਵਲੋਕ ਦੇ ਗਵੱਈਏ ਗੰਧਰਵਾਂ ਨਾਲੋਂ ਵੀ ਵੱਧ ਰਾਗਰੀਤ ਦਾ ਸਿਆਣਾ 'ਮਾਧਵ ਨਲ' ਨਾਮ ਦਾ ਪ੍ਰਭੂ ਪ੍ਰੇਮੀ ਬ੍ਰਾਹਮਣ ਰਹਿੰਦਾ ਸੀ। ਜਿਸ ਉੱਪਰ ਵਿੱਦਿਆ ਦੀ ਦੇਵੀ ਸਰਸਵਤੀ ਦੀ ਇਤਨੀ ਕ੍ਰਿਪਾ ਸੀ ਕਿ ਉਸਦੇ ਸੰਗੀਤ ਦਾ ਅਸਰ ਪਸ਼ੂ-ਪੰਛੀ,ਨਦੀ-ਨਾਲੇ,ਅਰਥਾਤ ਜੜ੍ਹ-ਚੇਤਨ ਉੱਪਰ ਸਮਾਨ ਰੂਪ ਵਿੱਚ ਪੈਂਦਾ ਸੀ। ਫਿਰ ਮਨੁੱਖ ਵਰਗੇ ਅਤਿਅੰਤ ਚੇਤੰਨ ਪ੍ਰਾਣੀ ਦੀ ਤਾਂ ਗੱਲ ਹੀ ਹੋਰ ਹੈ। ਇੱਕ ਦਿਨ ਦਾ ਜ਼ਿਕਰ ਹੈ ਕਿ ਉਸਨੇ ਕਿਸੇ ਦਰਿਆ ਦੇ ਕਿਨਾਰੇ ਆਪਣੀ ਬੀਣਾ ਦੇ ਅਜਿਹੇ ਸੁਰ ਛੇੜੇ ਕਿ ਨਦੀ ਉੱਪਰੋਂ ਜਲ ਭਰਨ ਆਈਆਂ ਸਾਰੀਆਂ ਪਨਿਹਾਰਨਾਂ ਆਪਣੀ ਸੁੱਧ-ਬੁੱਧ ਖੋ ਬੈਠੀਆਂ। ਕੋਈ ਹੱਸਦੀ ਹੈ ਤਾਂ ਹੱਸੀ ਹੀ ਜਾ ਰਹੀ ਹੈ, ਕਿਸੇ ਨੇ ਗਾਉਣਾ ਸ਼ੁਰੂ ਕਰ ਦਿੱਤਾ ਤੇ ਕੋਈ ਨੱਚ

ਰਹੀ ਹੈ। ਕਿਸੇ ਦੇ ਕੇਸ ਖੁੱਲ੍ਹ ਗਏ ਤੇ ਕਈਆਂ ਨੇ ਆਪਣੇ ਕੱਪੜੇ ਪਾੜ ਲਏ। ਕਿਸੇ ਉੱਪਰ ਵੈਰਾਗ ਤਾਰੀ ਹੋ ਗਿਆ ਕਿ ਉਹ ਰੋਣਾ ਹੀ ਬੰਦ ਨਹੀਂ ਕਰਦੀ ਤੇ ਕੋਈ ਪਨਿਹਾਰਨ ਗਾਗਰ ਦੀ ਢੋਲਕੀ ਬਣਾ ਕੇ ਉਸ ਉੱਪਰ ਤ੍ਰਿਕਟ ਦੇ ਤਾਲ ਦੇ ਰਹੀ ਹੈ। ਜਦੋਂ ਨਗਰ ਨਿਵਾਸੀਆਂ ਨੇ ਇਹ ਨਜ਼ਾਰਾ ਵੇਖਿਆ ਤੇ ਇਸ ਵਰਤਾਰੇ ਦੇ ਕਾਰਨ ਨੂੰ ਸਮਝਿਆ ਤਾਂ ਉਨ੍ਹਾਂ ਨੇ ਰਾਜੇ ਦੇ ਪਾਸ ਸ਼ਿਕਾਇਤ ਕਰਕੇ ਮਾਧਵ ਨਲ ਨੂੰ ਦੇਸ਼ ਨਿਕਾਲਾ ਦਿਵਾ ਦਿੱਤਾ। ਜਿੱਥੋਂ ਚੱਲ ਕੇ ਉਹ ਸੱਜਣ ਕਾਮਾਵਤੀ ਨਾਮਕ ਨਗਰੀ ਵਿੱਚ ਪਹੁੰਚ ਗਿਆ। ਉਥੇ ਕਾਮਸੇਨ ਨਾਮ ਦਾ ਇੱਕ ਰਾਗ ਵਿੱਦਿਆ ਦਾ ਗੂੜ੍ਹਾ ਪ੍ਰੇਮੀ ਰਾਜਾ ਰਾਜ ਕਰਦਾ ਸੀ। ਉਸਦੀ ਸਭਾ ਦਾ ਸ਼ਿੰਗਾਰ ਇੱਕ ਕਾਮ ਕੰਦਲਾ ਨਾਮ ਵਾਲੀ ਅਤਿਅੰਤ ਰੂਪਵਤੀ ਨ੍ਰਿਤਯਾਂਗਣਾ ਸੀ ਜੋ ਆਪਣੇ ਹਾਵ ਭਾਵ ਅਤੇ ਗਾਉਣ ਵਜਾਉਣ ਦੀ ਕਲਾ ਕਰਕੇ ਉੱਥੋਂ ਦੇ ਹਰ ਜਨ ਮਨ ਮਾਣਸ ਵਿੱਚ ਪ੍ਰਸਿੱਧ ਸੀ। ਉਸਦੇ ਨ੍ਰਿਤ, ਰੂਪ, ਸ਼ਿੰਗਾਰ ਕਲਾ-ਕੌਸ਼ਲ ਨੂੰ ਵੇਖ ਕੇ ਦੇਵਤੇ ਵੀ ਮੋਹਿਤ ਹੋ ਜਾਂਦੇ ਸਨ। ਜਿਸ ਵੇਲੇ ਉਸਦਾ ਨ੍ਰਿਤ ਸ਼ੁਰੂ ਹੁੰਦਾ ਸੀ ਤਾਂ ਕਈ ਪ੍ਰਕਾਰ ਦੇ ਰਾਗ ਰੀਤ ਦੇ ਸਿਆਣੇ ਸਾਜਿੰਦੇ ਸਾਰੰਗੀ, ਸਿਤਾਰ, ਤਾਊਸ਼, ਬੀਣਾ, ਪਖਾਵਜ, ਮ੍ਰਿਦੰਗ ਆਦਿ ਸਾਜ਼ ਲੈ ਕੇ ਉਸਦੀ ਰੰਗ ਸ਼ਾਲਾ ਦੇ ਸ਼ਿੰਗਾਰ ਬਣਦੇ ਸਨ। ਜਿਸ ਦਿਨ ਮਾਧਵਾਨਲ ਉੱਥੇ ਪਹੁੰਚਿਆ ਤਾਂ ਉਸ ਵਿਸ਼ਵ ਸੁੰਦਰੀ ਕਾਮ ਕੰਦਲਾ ਦੀ ਨ੍ਰਿਤਕਾਰੀ ਚੱਲ ਰਹੀ ਸੀ ਪਰ ਮਾਧਵਾਨਲ ਨੂੰ ਦੁਆਰਪਾਲਾਂ ਨੇ ਦਰਵਾਜ਼ੇ ਉੱਪਰ ਹੀ ਰੋਕ ਦਿੱਤਾ। ਉਸ ਵਿਚਾਰੇ ਨੇ ਆਪਣੇ ਬ੍ਰਾਹਮਣ ਹੋਣ ਦਾ ਤੇ ਸੰਗੀਤ ਕਲਾ ਗਿਆਤਾ ਹੋਣ ਦਾ ਬਹੁਤ ਵਾਸਤਾ ਪਾਇਆ ਪਰ ਦਰਬਾਨਾਂ ਨੇ ਉਸਦੀ ਇੱਕ ਨਾ ਸੁਣੀ ਤੇ ਸਭਾ ਸਮਾਪਤੀ ਤੱਕ ਉਸਨੂੰ ਦਰਵਾਜ਼ੇ ਉੱਪਰ ਹੀ ਬੈਠਣ ਦਾ ਹੁਕਮ ਸੁਣਾ ਦਿੱਤਾ। ਪਰ ਗੁਣੀ ਲੋਕ ਵੀ ਜ਼ਿੱਦੀ ਹੁੰਦੇ ਹਨ। ਇਸ ਲਈ ਅੰਦਰੋਂ ਜਦੋਂ ਵੀ ਕਿਸੇ ਤਾਲ ਜਾਂ ਛੰਦ ਦਾ ਤੋੜਾ ਪੈਂਦਾ ਸੀ ਤਾਂ ਮਾਧਵ ਮੱਥੇ ਉੱਪਰ ਹੱਥ ਮਾਰਕੇ ਆਖਦਾ ਸੀ ਹਾਏ ਓਇ! ਇਹਨਾਂ ਦੀ ਸਭਾ ਵਿੱਚ ਇੱਕ ਵੀ ਸਿਆਣਾ ਬੰਦਾ ਨਹੀਂ। ਤਾਲ ਭੰਗ ਹੋਣ ਦੇ ਦੁੱਖ ਨੂੰ ਕੋਈ ਵੀ ਨਹੀਂ ਜਾਣਦਾ। ਕੀ ਇਹ ਸਾਰੀ ਮਹਿਫਲ ਹੀ ਮੂਰਖਾਂ ਨਾਲ ਭਰੀ ਹੋਈ ਹੈ? ਉਸਦੇ ਵਾਰ ਵਾਰ ਇਉਂ ਆਖਣ ਤੇ ਦਰਬਾਨਾਂ ਨੇ ਆਖਿਰ ਖਿਝ ਕੇ ਪੁੱਛਿਆ ਕਿ ਬਾਬਾ ਕੀ ਦੋਸ਼ ਹੈ ਗਾਉਣ ਵਜਾਉਣ ਵਾਲਿਆਂ ਵਿੱਚ। ਜੋ ਤੂੰ ਏਨੇ ਚਿਰ ਦਾ ਵਾਰ ਵਾਰ ਆਖੀ ਜਾ ਰਿਹਾਂ ਹੈ। ਕੀ ਤੈਨੂੰ ਪਤਾ ਨਹੀਂ ਕਿ ਅੰਦਰ ਦੁਨੀਆਂ ਭਰ ਦੇ ਕੋਨੇ ਕੋਨੇ ਵਿੱਚੋਂ ਧਰੁਪਦ, ਖ਼ਿਆਲ, ਗ਼ਜ਼ਲ ਅਤੇ ਠੁਮਰੀ ਆਦਿ ਅੰਗਾਂ ਦੇ ਸ਼ਿਰੋਮਣੀ ਮਰਮੱਗ ਸੱਜਣ ਬੈਠੇ ਹਨ ਜਿੰਨ੍ਹਾਂ ਨੂੰ ਤਿੰਨ ਤਾਲ, ਝਪ ਤਾਲ ਅਤੇ ਵਿਸ਼ਨੂੰ ਤਾਲ ਆਦਿ ਤਮਾਮ ਪਖਾਵਜ ਦੇ ਅੰਗਾਂ ਦਾ ਗਿਆਨ ਹੈ। ਉਹਨਾਂ ਦੀ ਇਹ ਗੱਲ ਸੁਣਕੇ ਮਾਧਵਾਨਲ ਬੋਲਿਆ ਕਿ ਹੋਣਗੇ

ਯਾਰ! ਪਰ ਤੁਸੀਂ ਮੇਰੀ ਇਹ ਗੱਲ ਅੰਦਰ ਜਾਕੇ ਰਾਜੇ ਨੂੰ ਕਹਿ ਦਿਉ ਕਿ ਉਸਦੇ ਪਖਾਵਜੀਆਂ ਦੀ ਸ਼੍ਰੇਣੀ ਦੇ ਸੱਤਵੇ ਆਦਮੀ ਦੇ ਸੱਜੇ ਹੱਥ ਦਾ ਅੰਗੂਠਾ ਹੈ ਨਹੀਂ ਜਿਸ ਕਰਕੇ ਤਾਲ ਦੀਆਂ ਮਾਤਰਾਂ ਪੂਰੀਆਂ ਨਾ ਹੋ ਕੇ ਤਾਲ ਭੰਗ ਹੁੰਦਾ ਹੈ। ਪਹਿਰੇਦਾਰਾਂ ਨੇ ਆਖਿਆ ਕਿ ਲੈ ਜੇ ਤੈਨੂੰ ਆਪਣੀ ਜਾਨ ਨਹੀਂ ਪਿਆਰੀ ਤਾਂ ਅਸੀਂ ਤੇਰਾ ਸੰਦੇਸਾ ਅੰਦਰ ਰਾਜੇ ਨੂੰ ਦੇ ਦਿੰਦੇ ਹਾਂ। ਸੋ ਉਹਨਾਂ ਵਿੱਚੋਂ ਮੁਖੀ ਗੇਟਮੈਨ ਨੇ ਰਾਜੇ ਦੇ ਕੰਨ ਵਿੱਚ ਉਸ਼ਦੀ ਗੱਲ ਜਾ ਆਖੀ। ਜਦੋਂ ਰਾਜੇ ਨੇ ਇਸ ਗੱਲ ਦੀ ਤਫ਼ਤੀਸ਼ ਕੀਤੀ ਤਾਂ ਸੱਚਮੁੱਚ ਹੀ ਉਸ ਵਿਅਕਤੀ ਦਾ ਅੰਗੂਠਾ ਨਕਲੀ ਸੀ। ਜਿਸ ਉੱਪਰ ਹੈਰਾਨ ਹੋ ਕੇ ਰਾਜੇ ਨੇ ਮਾਧਵ ਨਲ ਨੂੰ ਅੰਦਰ ਬੁਲਾਇਆ, ਸਤਿਕਾਰ ਕੀਤਾ ਤੇ ਉਸ ਅੰਗ ਭੰਗ ਵਿਅਕਤੀ ਨੂੰ ਉਠਾ ਕੇ ਉਸਦੀ ਥਾਂ ਮਾਧਵ ਨੂੰ ਪਖਾਵਜ ਵਜਾਉਣ ਦੀ ਬੇਨਤੀ ਕੀਤੀ। ਬੱਸ ਫਿਰ ਕੀ ਸੀ ਜਦੋਂ ਮਾਧਵਨਲ ਨੇ ਆਪਣੀ ਸੰਗੀਤ ਵਿੱਦਿਆ ਆਰੰਭੀ ਤੇ ਤਾਲ ਵਾਦਨ ਦੇ ਉਹ ਵਿਲੱਖਣ ਤੇ ਕਠਿਨ ਅੰਗ ਵਜਾਏ ਤੇ ਕਲਾ ਦੇ ਅਜਿਹੇ ਜ਼ੌਹਰ ਵਿਖਾਏ ਕਿ ਸਾਰੀ ਮਹਿਫਲ ਅਸ਼-ਅਸ਼ ਕਰ ਉੱਠੀ। ਰਾਜੇ ਨੇ ਆਪਣੇ ਵੱਲੋਂ ਉਸਦੇ ਲਈ ਹੀਰਿਆਂ ਜੜੀ ਪਗੜੀ, ਕੁੰਡਲ,ਮੋਤੀਆਂ ਦੇ ਹਾਰ,ਕੀਮਤੀ ਪੁਸ਼ਾਕ ਤੇ ਧਨ ਦਾ ਦਾਨ ਕੀਤਾ। ਪਰ ਕੁਦਰਤ ਨੂੰ ਜਾਂ ਭਾਵੀ ਨੂੰ ਤਾਂ ਕੁਝ ਹੋਰ ਹੀ ਮਨਜ਼ੂਰ ਸੀ ਕਿ ਇਸ ਰੰਗਸ਼ਾਲਾ ਦਾ ਰੰਗ ਬੱਝਿਆ ਹੀ ਸੀ ਕਿ ਉੱਥੇ ਇੱਕ ਅਲੌਕਿਕ ਖੇਡ ਵਰਤ ਗਈ। ਉਹ ਇਹ ਕਿ ਨ੍ਰਿਤ ਵਿੱਚ ਲੀਨ ਕਾਮ ਕੰਦਲਾ ਦੇ ਸਤੱਨ ਉੱਪਰ ਇੱਕ ਰਸ ਲੋਭੀ ਭੰਵਰਾ ਆ ਬੈਠਾ। ਪਰ ਉਹ ਮਾਧਵ ਦੇ ਤਾਨ ਤਰਾਨਿਆ ਦੀ ਲੈਯ ਵਿੱਚ ਏਨੀ ਮਸਤ ਹੋ ਕੇ ਨੱਚ ਰਹੀ ਸੀ ਕਿ ਉਸਨੇ ਭੰਵਰੇ ਨੂੰ ਵੇਖ ਕੇ ਵੀ ਅਣਵੇਖਿਆ ਕਰ ਦਿੱਤਾ। ਬੇਸ਼ੱਕ ਉਸ ਪਾਪੀ ਨੇ ਉਸਦੇ ਕੋਮਲ ਜਿਸਮ ਉੱਪਰ ਕਈ ਡੰਗ ਵੀ ਮਾਰੇ ਪਰ ਉਸਨੇ ਰੰਗ ਵਿੱਚ ਭੰਗ ਨਹੀਂ ਪੈਣ ਦਿੱਤਾ। ਪ੍ਰੰਤੂ ਆਪਣੀ ਇਸ ਸਮੱਸਿਆ ਨੂੰ ਉਹ ਮਾਧਵ ਦੀ ਬਾਰੀਕ-ਬੀਨੀ ਤੋਂ ਨਾ ਲੁਕੋ ਸਕੀ ਤੇ ਆਖ਼ਰ ਮਜ਼ਬੂਰ ਹੋ ਕੇ ਉਸਨੇ ਆਪਣਾ ਨੱਕ ਤੇ ਮੁੱਖ ਬੰਦ ਕਰਕੇ ਜਿਸਮ ਦੀ ਸਾਰੀ ਦੀ ਸਾਰੀ ਹਵਾ ਆਪਣੇ ਉਸ ਸਤਨ ਵਿੱਚੋਂ ਦੀ ਕੱਢੀ ਜਿਸਦੇ ਫੱਰਾਟੇ ਨਾਲ ਭੰਵਰਾ ਗੂੰਜਾਂ ਪਾਉਂਦਾ ਉੱਡ ਗਿਆ। ਓਧਰ ਸੂਖਮ ਕਲਾ ਦਾ ਪਾਰਖੂ ਮਾਧਵਨਲ ਉਸਦੀ ਇਸ ਅਦਾ ਉੱਪਰ ਮਰ ਮਿਟਿਆ ਤੇ ਉਸ ਗੁਣ ਦੇ ਮਹਾਨ ਕਦਰਦਾਨ ਨੇ ਰਾਜੇ ਦੇ ਬਖ਼ਸ਼ੇ ਕੰਗਨ. ਕੁੰਡਲ,ਮੁਕਟ,ਕੀਮਤੀ ਵਸਤਰ ਅਤੇ ਸਵਰਨ ਮੁਦਰਾ ਆਦਿ ਸਭ ਕੁਝ ਉਸ ਕਲਾ ਦੀ ਦੇਵੀ ਦੇ ਚਰਨਾਂ ਉੱਪਰ ਢੇਰੀ ਕਰ ਦਿੱਤਾ। ਪਰ ਰਾਜੇ ਨੂੰ ਬ੍ਰਾਹਮਣ ਦੀ ਇਹ ਗੱਲ ਚੰਗੀ ਨਾ ਲੱਗੀ ਤੇ ਉਸਨੇ ਗੁੱਸੇ ਨਾਲ ਆਖਿਆ ਕਿ ਹੇ ਮੂਰਖ ਪੰਡਿਤ ਤੂੰ ਇਹ ਕੀ ਕੀਤਾ। ਮੇਰਾ ਦਿੱਤਾ ਅਨਮੋਲ ਦਾਨ ਤੂੰ ਇੱਕ ਗਨਿਕਾ ਦੇ ਪੈਰੀਂ ਸੁੱਟ ਦਿੱਤਾ। ਮੈਂ ਤੈਨੂੰ ਭਿਖਾਰੀ

ਤੋਂ ਧਨਵਾਨ ਬਣਾਉਣਾ ਚਾਹਿਆ।ਪਰ ਤੂੰ ਆਖ਼ਿਰ ਕੰਗਾਲ ਦਾ ਕੰਗਾਲ ਹੀ ਰਿਹਾ।ਜਿਸਤੋਂ ਮਾਧਵਾਨਲ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਹੇ ਭੂਮੀ ਪਾਲ ਕਦੇ ਉਹਨਾਂ ਮ੍ਰਿਗਾਂ ਵੱਲ ਝਾਤੀ ਮਾਰ ਕੇ ਵੇਖੋ ਜੋ ਘੰਡਾ ਹੇੜੇ ਦੇ ਸ਼ਬਦ ਉੱਪਰ ਮੋਹਿਤ ਹੋ ਕੇ ਸ਼ਿਕਾਰੀ ਦੇ ਸਾਹਮਣੇ ਆਪਣੀ ਜਾਨ ਹੀ ਹਾਜ਼ਰ ਕਰ ਦਿੰਦੇ ਹਨ।ਤਾਂ ਕੀ ਮੈਂ ੮੪ ਲੱਖ ਜੂਨ ਦਾ ਸਰਦਾਰ ਸਮਝਿਆ ਜਾਣ ਵਾਲਾ ਇਨਸਾਨ ਇਸ ਗੁਣਵੰਤੀ ਦੀ ਕਲਾ ਦੇ ਮਾਣ ਸਤਿਕਾਰ ਵਿੱਚ ਇਹ ਤੁੱਛ ਕੰਕਰ ਪੱਥਰ ਵੀ ਨਹੀਂ ਦੇ ਸਕਦਾ।ਇਥੋਂ ਇਹ ਵਾਦ ਵਿਵਾਦ ਏਨਾ ਵਧਿਆ ਕਿ ਇਸ ਝਗੜੇ ਦਾ ਅੰਤ ਆਖ਼ਿਰ ਇਹਨਾਂ ਦੋਹਾਂ ਕਲਾਕਾਰਾਂ ਦੀ ਮੌਤ ਉੱਪਰ ਜਾਕੇ ਮੁੱਕਿਆ।

ਏਸੇ ਲਈ ਨਾਦ ਨੂੰ ਪਾਰਾਵਾਰ ਰਹਿਤ ਵਿੱਦਿਆ ਆਖਿਆ ਗਿਆ ਹੈ। ਚਾਰਾਂ ਵੇਦਾਂ ਵਿੱਚੋਂ ਇੱਕ ਵੇਦ ਹੈ ਹੀ ਸੰਗੀਤ ਰੂਪ ਜਿਸਨੂੰ ਸਾਮ ਵੇਦ ਆਖਿਆ ਜਾਂਦਾ ਹੈ। ਕਿਉਂਕਿ ਰਿਗ ਵੇਦ ਦੇ ਜਿਹੜੇ ਉਸਤਤੀ ਮੰਤਰ ਹਨ ਉਹੀ ਸਾਮ ਵੇਦ ਹਨ ਅਤੇ ਸਾਮ ਦਾ ਅਰਥ ਵੀ ਗਾਇਨ ਹੀ ਹੁੰਦਾ ਹੈ। ਗੋਇੰਦਵਾਲ ਦੇ ਚੁਬਾਰੇ ਵਿੱਚ ਅਖੰਡ ਸਮਾਧੀ ਦੇ ਰਸ ਵਿੱਚ ਲੀਨ ਭਗਵਾਨ ਸ਼੍ਰੀ ਚੰਦਰ ਦੇ ਸ਼ਿਸ਼ ਤੀਸਰੇ ਪਾਤਸ਼ਾਹ ਦੇ ਸਪੁੱਤਰ ਬਾਬਾ ਮੋਹਨ ਜੀ ਨੂੰ ਪੰਜਵੇਂ ਸਤਿਗੁਰਾਂ ਨੇ ਸੰਗੀਤ ਦੀਆਂ ਸੁਰ ਲਹਿਰੀਆਂ ਛੇੜਕੇ ਹੀ ਸਮਾਧੀ ਵਿੱਚੋਂ ਉਠਾਇਆ ਸੀ। ਮਰਦਾਨੇ ਨੂੰ ਛੱਤਰਾ ਬੰਗਾਲ ਦੀ ਜਾਦੂਗਰਨੀ ਨੂਰਸ਼ਾਹ ਨੇ ਸੰਗੀਤ ਨਾਲ ਹੀ ਬਣਾਇਆ ਸੀ। ਉਂਝ ਮਰਦਾਨਾ ਉਸਦੇ ਵੱਸ ਵਿੱਚ ਨਹੀਂ ਆ ਸਕਦਾ ਸੀ। ਕਿਉਂਕਿ ਨੂਰਸ਼ਾਹ ਦੇ ਤਾਂ ਬਾਕੀ ਸਾਰੇ ਹਥਿਆਰ ਮਰਦਾਨੇ ਨੇ ਬੇਕਾਰ ਕਰ ਦਿੱਤੇ ਸੀ ਪਰ ਉਹ ਕੋਮਲ ਕਲਾ ਦਾ ਆਸ਼ਕ ਸੰਗੀਤ ਦੇ ਸਾਗਰ ਦੀਆਂ ਲਹਿਰੀਆਂ ਤੋਂ ਪਾਰ ਨਾ ਹੋ ਸਕਿਆ। ਗਾਇਨ ਵਿੱਦਿਆ ਦੇ ਉਸਤਾਦ ਇੱਕ ਕਹਾਣੀ ਸੁਣਾਇਆ ਕਰਦੇ ਹਨ ਕਿ ਬਾਦਸ਼ਾਹ ਅਕਬਰ ਨੇ ਇੱਕ ਵਾਰ ਆਪਣੇ ਸ਼ਾਹੀ ਗਵੱਈਏ ਤਾਨਸੇਨ ਨੂੰ ਆਖਿਆ ਕਿ ਮੈਂ ਤੇਰੇ ਉਸਤਾਦ ਦਾ ਗਾਣਾ ਸੁਨਣਾ ਚਾਹੁੰਦਾ ਹਾਂ ਤਾਂ ਮੀਆਂ ਤਾਨਸੇਨ ਨੇ ਆਖਿਆ ਕਿ ਜਹਾਂ-ਪਨਾਹ ਇਹ ਗੱਲ ਮੁਸ਼ਕਿਲ ਹੈ।ਉਸਤਾਦ ਜੀ ਬਾਂਕੇ ਬਿਹਾਰੀ ਦੇ ਮੰਦਰ ਤੋਂ ਬਿਨਾਂ ਹੋਰ ਕਿਧਰੇ ਗਾਉਂਦੇ ਨਹੀਂ।ਉਸ ਮੰਦਰ ਵਿੱਚ ਮੁਸਲਮਾਨ ਨੂੰ ਜਾਣ ਦੀ ਆਗਿਆ ਨਹੀਂ।ਪਰ ਬਾਦਸ਼ਾਹ ਨਾ ਮੰਨਿਆ। ਅਖੀਰ ਤਾਨਸੇਨ ਉਹਨਾਂ ਨੂੰ ਲੈ ਕੇ ਵਰਿੰਦਾਵਨ ਪਹੁੰਚ ਗਿਆ, ਇੱਕ ਕਦੰਬ ਦੇ ਪੇੜ ਉੱਪਰ ਅਕਬਰ ਨੂੰ ਚੜ੍ਹਕੇ ਬੈਠਣ ਲਈ ਆਖ ਦਿੱਤਾ ਕਿਉਂਕਿ ਉਸ ਰਸਤੇ ਸਵਾਮੀ ਹਰੀਦਾਸ ਜੀ ਯਮੁਨਾ ਇਸ਼ਨਾਨ ਕਰਨ ਜਾਇਆ ਕਰਦੇ ਸਨ। ਤਾਨਸੇਨ ਨੇ ਜਦੋਂ ਉਹ ਆਉਂਦੇ ਵੇਖੇ ਤਾਂ ਰਾਗ ਬਸੰਤ ਨੂੰ ਬੇਸੁਰੇ ਢੰਗ ਨਾਲ ਗਾਉਣਾ ਸ਼ੁਰੂ ਕਰ ਦਿੱਤਾ। ਸਵਾਮੀ ਜੀ ਨੇ ਨੇੜੇ ਆਕੇ ਬਸੰਤ ਦੇ ਸ਼ੁੱਧ ਸੁਰ ਛੇੜ ਕੇ ਜਦੋਂ ਤਾਨ ਦਾ

ਤਰਾਨਾ ਮਾਰਿਆ ਤਾਂ ਸਾਰਾ ਜੜ੍ਹ ਚੇਤਨ ਵਾਤਾਵਰਨ ਹੀ ਸੰਗੀਤ ਮਈ ਹੋ ਗਿਆ ਅਤੇ ਸ਼ਹਿਨਸ਼ਾਹ ਅਕਬਰ ਵੀ ਜ਼ਮੀਨ ਉੱਪਰ ਗਿਰ ਗਏ। ਸੁਆਮੀ ਜੀ ਨੇ ਅਕਬਰ ਦੀ ਬਾਂਹ ਫੜ੍ਹ ਕੇ ਆਖਿਆ ਕਿ ਉੱਠੋ ਰਾਜਨ ਆਪਣੇ ਆਪ ਨੂੰ ਸੰਭਾਲੋ। ਅਕਬਰ ਨੇ ਹੈਰਾਨ ਹੋ ਕੇ ਆਖਿਆ "ਸਵਾਮੀ ਜੀ ਆਪ ਮੁਝੇ ਪਹਿਚਾਨਤੇ ਹੈਂ ?" ਬਾਦਸ਼ਾਹ ਦੀ ਇਹ ਗੱਲ ਸੁਣਕੇ ਸੰਗੀਤ ਸਮਰਾਟ ਹਰੀਦਾਸ ਜੀ ਹੱਸ ਪਏ ਤੇ ਹੱਸਕੇ ਆਖਣ ਲੱਗੇ "ਕਭੀ ਸ਼ਹਿਨਸ਼ਾਹ ਭੀ ਛੁਪੇ ਰਹਿ ਸਕਤੇ ਹੈਂ?" ਸਾਡੇ ਕਹਿਣ ਤੋਂ ਭਾਵ ਇੱਕ ਨਹੀ ਇਸ ਸੰਗੀਤ ਮਯ ਨਾਦ ਦੀਆਂ ਅਨੰਤ ਕਹਾਣੀਆਂ ਹਨ। ਨਾਰਦ ਪੁਰਾਣ ਵਿੱਚ ਭਗਵਾਨ ਸ਼੍ਰੀ ਵਿਸ਼ਨੂੰ ਨੇ ਨਾਰਦ ਜੀ ਨੂੰ ਆਖਿਆ ਹੈ ਕਿ ਮੈਂ ਨਾ ਵਿਸ਼ਨੂੰ ਲੋਕ ਵਿੱਚ ਰਹਿੰਦਾ ਹਾਂ, ਨਾ ਯੋਗੀਆਂ ਦੇ ਹਿਰਦੇ ਵਿੱਚ ਮੇਰਾ ਪੱਕਾ ਠਿਕਾਣਾ ਹੈ। ਪਰ ਮੇਰੇ ਭਗਤ ਜਿੱਥੇ ਮੇਰੇ ਨਾਮ ਦਾ ਗਾਇਨ ਕਰਦੇ ਹਨ ਮੈਂ ਉਥੇ ਬਿਰਾਜਦਾ ਹਾਂ।

*"नाहं वसामि वैकुण्ठे योगीनां हृदये न च।*
*मद्भक्ता: यत्र गायनति तत्र तिष्ठामि नारद। ।*

ਕੀਰਤਨ ਉੱਪਰ ਭਗਵਾਨ ਕਿਤਨੇ ਮੋਹਿਤ ਹੁੰਦੇ ਹਨ ਇਸਦੀ ਪੁਸ਼ਟੀ ਭਗਤ ਜੈਦੇਵ ਜੀ ਦੇ ਪ੍ਰਸਿੱਧ ਸੰਗੀਤ ਮਈ ਭਗਤੀ ਗ੍ਰੰਥ 'ਗੀਤ ਗੋਵਿੰਦ' ਤੋਂ ਵੀ ਹੁੰਦੀ ਹੈ:

ਕਥਾ ਇਸ ਪ੍ਰਕਾਰ ਹੈ ਕਿ ਇੱਕ ਵਾਰ ਸ੍ਰੀ ਜਗਨ ਨਾਥ ਦੇ ਠਾਕੁਰ ਜੀ ਦਾ ਉੱਥੋਂ ਦੇ ਪੰਡਿਤ ਸ਼ਿੰਗਾਰ(ਬਸਤਰ) ਬਦਲਣ ਲੱਗੇ ਤਾਂ ਮੂਰਤੀ ਦਾ ਕਮੀਜ਼ ਫਟਿਆ ਹੋਇਆ ਸੀ। ਉਸ ਵਕਤ ਦੇ ਪੁਜਾਰੀ ਵੀ ਆਪਣੀ ਕਥਨੀ ਕਰਨੀ ਦੇ ਪੂਰੇ ਅਤੇ ਸ਼ਰਧਾ ਭਾਵਨਾ ਵਿੱਚ ਪਰਪੱਕ ਲੋਕ ਸਨ ਇਸ ਲਈ ਉਹਨਾਂ ਨੇ ਇੱਕ ਮਨ ਹੋ ਕੇ, ਇੱਕ ਲੱਤ ਦੇ ਭਾਰ ਖੜ੍ਹ ਕੇ ਜਦੋਂ ਇਹ ਪ੍ਰਾਰਥਨਾ ਕੀਤੀ ਕਿ ਆਪ ਜੀ ਦੇ ਇਹ ਕੱਪੜੇ ਕਿਵੇਂ ਫਟੇ ਤਾਂ ਆਕਾਸ਼ਵਾਣੀ ਹੋਈ ਕਿ ਕਿਸੇ ਦੂਰ ਦੇਸ਼ ਵਿੱਚ ਇੱਕ ਕਿਸਾਨ ਦੀ ਲੜਕੀ ਆਪਣੇ ਬਾਗ ਦੀ ਰਾਖੀ ਕਰ ਰਹੀ ਸੀ ਅਤੇ ਨਾਲ ਨਾਲ ਉਹ ਗੀਤ ਗੋਵਿੰਦ ਦੀ ਇੱਕ ਅਸ਼ਟਪਦੀ ਦਾ ਪਾਠ ਵੀ ਕਰ ਰਹੀ ਸੀ ਜਿਸਨੂੰ ਸੁਨਣ ਲਈ ਮੈਂ ਇੱਕ ਬਹੁਤ ਭਾਰੀ ਕੰਡਿਆਲੀ ਵਾੜ ਲੰਘ ਕੇ ਉਸਦਾ ਉਹ ਮਧੁਰ ਸੰਗੀਤ ਗਾਇਨ ਸ਼ਰਵਣ ਕਰਨ ਵਾਸਤੇ ਪਹੁੰਚਿਆ ਅਤੇ ਉਸ ਮਸਤੀ ਦੀ ਅਵਸਥਾ ਵਿੱਚ ਮੈਨੂੰ ਪਤਾ ਹੀ ਨਹੀਂ ਲੱਗਾ ਕਿ ਮੇਰੇ ਕੱਪੜੇ ਕੰਡਿਆਂ ਵਿੱਚ ਕਿਵੇਂ ਫਸੇ ਤੇ ਕਦੋਂ ਫਟੇ। ਇਸ ਆਕਾਸ਼ਬਾਣੀ ਨੂੰ ਸੁਣ ਲੈਣ ਤੋਂ ਉਪਰੰਤ ਵੈਸ਼ਨਵ ਭਗਤਾਂ ਨੇ ਇੱਕ ਪ੍ਰੰਪਰਾ ਆਰੰਭ ਕੀਤੀ ਕਿ ਜਿੱਥੇ ਕਿਤੇ ਵੀ ਗੀਤ ਗੋਵਿੰਦ ਦੇ ਪਦਾਂ ਦਾ ਗਇਨ ਕੀਤਾ ਜਾਵੇ ਉਥੇ ਠਾਕੁਰ ਜੀ ਦੇ ਆਸਣ ਦਾ ਇੰਤਜ਼ਾਮ ਅਵੱਸ਼

ਕੀਤਾ ਜਾਵੇ। ਹੁਣ ਅਸੀਂ ਅਸ਼ਟਪਦੀ ਦਾ ਉਹ ਪਦ ਪੇਸ਼ ਕਰਦੇ ਹਾਂ ਜਿਸਦੀ ਧੁਨੀ ਦੀ ਖਿੱਚ ਨਾਲ ਖਿੱਚੇ ਸ੍ਰੀ ਕ੍ਰਿਸ਼ਨ ਉੱਥੇ ਪਹੁੰਚੇ ਸਨ :-

*"ਧੀਰਸਮੀਰੇ ਯਮੁਨਾਤੀਰੇ ਵਸਤਿ ਵਨੇ ਵਨਮਾਲੀ।*
*ਗੋਪੀਪੀਤਪਯੋਧਰਮਰਦਨਚੰਚਲ ਕਰ ਯੁਗਸ਼ਾਲੀ। (ਸਰਗ ੫,ਸ਼ਲੋਕ ੨)*

ਅਰਥਾਤ ਇੱਕ ਸਖੀ ਰੁੱਸੀ ਹੋਈ ਰਾਧਾ ਨੂੰ ਮਨਾਉਣ ਵਾਸਤੇ ਕਹਿੰਦੀ ਹੈ ਕਿ ਜਮੁਨਾ ਦਾ ਉਹ ਕਿਨਾਰਾ ਯਾਦ ਕਰ ਜਿੱਥੇ ਸ਼ੀਤਲ,ਸੁਗੰਧਿਤ ਅਤੇ ਧੀਮੀ ਧੀਮੀ ਵਾਯੂ ਵਹਿੰਦੀ ਹੈ। ਉਸਦੇ ਨਾਲ ਹੀ ਉੱਥੇ ਇੱਕ ਮਨੋਹਰ ਕਦੰਬ ਦੇ ਬ੍ਰਿਖਾਂ ਦਾ ਬਣ ਹੈ ਜਿੱਥੇ ਵਣ ਮਾਲੀ ਉਹ ਸ੍ਰੀ ਕ੍ਰਿਸ਼ਨ ਤੈਨੂੰ ਯਾਦ ਕਰਦੇ ਹਨ ਆਦਿ।

ਇਸ ਕਰਕੇ ਕੀਰਤਨ ਭਗਵਾਨ ਦਾ ਹੀ ਰੂਪ ਮੰਨਿਆ ਜਾਂਦਾ ਹੈ। ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੇ ਬੰਸਰੀ ਸੰਗੀਤ ਵਿੱਚ ਕਿਤਨੀ ਖਿੱਚ ਸੀ ਕਿ ਉਸਦੀ ਅੰਮ੍ਰਿਤ ਤੋਂ ਵੀ ਮਿੱਠੀ ਧੁਨ ਨੂੰ ਸੁਣਕੇ ਬਾਲਕ ਬਿਰਧ, ਪਸ਼ੂ ਪੰਛੀ, ਸਥਾਵਰ ਜੰਗਮ, ਬੇਲ ਪੱਤੇ ਭਾਵ ਕਣ ਕਣ ਵਿੱਚ ਪ੍ਰੇਮਾਨੰਦ ਭਰ ਜਾਂਦਾ ਸੀ। ਉਹਨਾਂ ਦੇ ਉਸ ਬੰਸਰੀ ਨਾਦ ਨੂੰ ਸੁਣਕੇ ਵਿਮਾਨਾਂ ਉੱਪਰ ਚੜੀਆਂ ਹੋਈਆਂ ਦੇਵ ਕੰਨਿਆਵਾਂ ਦੇ ਧੀਰਜ ਦੇ ਬੰਨ੍ਹ ਟੁੱਟ ਜਾਂਦੇ ਸੀ। ਉਹਨਾਂ ਦੀਆਂ ਜ਼ੁਲਫਾਂ ਅਤੇ ਗਲਾਂ ਵਿੱਚ ਨੰਦਨ ਬਣ ਦੇ ਅਦਭੁਤ ਫੁੱਲ ਖੁੱਲ੍ਹ ਕੇ, ਖਿਸਕ ਕੇ ਮ੍ਰਿਤਯੂ ਲੋਕ ਉੱਪਰ ਗਿਰ ਜਾਂਦੇ ਸਨ। ਗੰਧਰਵ ਲੋਕ ਦੇ ਨਰ ਨਾਰੀ ਮਤਵਾਲੇ ਹੋ ਕੇ ਉਸ ਅਗੰਮੀ ਅਲਾਪ ਉੱਪਰ ਮਸਤ ਹੋ ਕੇ ਝੂਮਣ ਲੱਗ ਪਏ। ਰਿਸ਼ੀ ਮੁਨੀ, ਪਰਮ ਹੰਸ, ਤਪੱਸਵੀ, ਜੋਗੀਆਂ ਦੀਆਂ ਬ੍ਰਹਮ ਸਮਾਧੀਆਂ ਭੰਗ ਹੋ ਗਈਆਂ। ਚੰਦਰਮਾ ਆਪਣੀ ਚਾਲ ਭੁੱਲ ਗਿਆ। ਸੂਰਜ ਛੇ ਮਹੀਨਿਆਂ ਤੱਕ ਉਦੈ ਹੀ ਨਾ ਹੋਏ। ਵਛੜਿਆਂ ਦੇ ਮੂੰਹਾਂ ਵਿੱਚ ਗਊਆਂ ਦੇ ਸਤਨ ਫੜ੍ਹੇ ਦੇ ਫੜ੍ਹੇ ਰਹਿ ਗਏ ਭਾਵ ਉਹ ਦੁੱਧ ਚੁੰਘਣਾ ਹੀ ਭੁੱਲ ਗਏ ਅਤੇ ਗਊ ਨੂੰ ਚਾਰਾ ਚਰਨਾ ਭੁੱਲ ਗਿਆ। ਮੋਰਾਂ ਦੇ ਨ੍ਰਿਤ ਹੋਰ ਤੇਜ਼ ਹੋ ਗਏ ਅਤੇ ਸਿੰਘ ਸਿੰਘਣੀਆਂ, ਹਿਰਨ ਹਿਰਨੀਆਂ, ਹਾਥੀ ਹਥਨੀਆਂ ਅੱਖਾਂ ਮੀਟ ਕੇ ਖੜ੍ਹੇ ਹੋ ਗਏ। ਯਮੁਨਾ ਉੱਛਲ ਉੱਛਲ ਕੇ ਸ਼ਾਮ ਸੁੰਦਰ ਦੇ ਚਰਨ ਚੁੰਮਣਾ ਚਾਹੁੰਦੀ ਸੀ। ਚੇਤਨ ਜੀਵ ਜੜ੍ਹ ਹੋ ਗਏ ਅਤੇ ਜੜ੍ਹ ਪਹਾੜ ਉਸ ਰਸਰਾਜ ਦੀ ਰਸਧਾਰਾ ਵਿੱਚ ਲਿਵਲੀਨ ਹੋਏ ਡੋਲਣ ਲੱਗ ਪਏ। ਸ਼੍ਰੀ ਦਸਮ ਗ੍ਰੰਥ ਸਾਹਿਬ ਦੇ ਹੇਠ ਲਿਖੇ ਸਵੱਯੇ ਪੜ੍ਹਨ ਯੋਗ ਹਨ।

*"ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰ ਤੇ ਸੁਖਦਾਈ ।*
*ਘਾਸ ਚੁਗੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨ ਜਾ ਸੁਨ ਪਾਈ ॥*
*ਦੇਵਗੰਧਾਰ ਬਿਲਾਵਲ ਸਾਰੰਗ ਕੀ ਰਿਝ ਕੈ ਜਿਹ ਤਾਨ ਬਸਾਈ ।*
*ਦੇਵ ਸਭੈ ਮਿਲਿ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ॥ "*

*"ਠਾਢ ਰਹੀ ਜਮੁਨਾ ਸੁਨ ਕੈ ਧੁਨ ਰਾਗ ਭਲੇ ਸੁਨਬੇ ਕੌ ਚਹੇ ਹੈ ।*
*ਮੋਹਿ ਰਹੇ ਬਨ ਕੇ ਗਜ ਅਉ ਇਕਠੇ ਮਿਲਿ ਆਵਤ ਸਿੰਘ ਸਹੇ ਹੈ ॥*
*ਆਵਤ ਹੈ ਸੁਰ ਮੰਡਲ ਕੇ ਸੁਰ ਤਯਾਗ ਸਭੈ ਸੁਰ ਧਯਾਨ ਫਹੇ ਹੈ ।*
*ਸ਼ੋ ਸੁਨਿ ਕੈ ਬਨ ਕੇ ਖਗਵਾ ਤਰ ਊਪਰ ਪੰਖ ਪਸਾਰ ਰਹੇ ਹੈ ॥ "*
*(ਕ੍ਰਿਸ਼ਨਾਵਤਾਰ ਛੰਦ ੬੪੯-੬੫੦)"*

ਭਾਵ ਮੁਰਲੀ ਦੀ ਤਾਨ ਨੂੰ ਸੁਣਕੇ ਰੁੱਖਾਂ ਬ੍ਰਿਖਾਂ ਵਿੱਚੋਂ ਰਸ ਚੋਣ ਲੱਗ ਪਿਆ। ਪਹਾੜਾਂ ਵਿੱਚੋਂ ਝਰਨੇ ਵਹਿ ਤੁਰੇ, ਮ੍ਰਿਗਾਂ ਨੇ ਘਾਹ ਚਰਨਾ ਤਿਆਗ ਦਿੱਤਾ, ਪੰਛੀ ਮੋਹਿਤ ਹੋ ਉਠੇ, ਆਪਣੀ ਬੰਸਰੀ ਉੱਪਰ ਉਸ ਸੰਗੀਤਕਾਰਾਂ ਦੇ ਮਹਾਂਗੁਰੂ ਨੇ ਦੇਵਗੰਧਾਰੀ, ਸਾਰੰਗ ਆਦਿ ਰਾਗਾਂ ਦੇ ਪਲਟ ਪਲਟ ਕੇ ਐਸੇ ਤਾਨ ਛੇੜੇ ਕਿ ਅਰਸ਼ਾਂ ਵਿੱਚ ਖੜ੍ਹੇ ਦੇਵਤਾ ਗਣ ਵੀ ਝੂਮ ਉੱਠੇ। ਯਮੁਨਾ ਦਾ ਜਲ ਇਸਥਿਰ ਹੋ ਗਿਆ, ਜੰਗਲ ਦੇ ਹਾਥੀ, ਸਿੰਘ ਅਤੇ ਖ਼ਰਗੋਸ਼ ਮੋਹਿਤ ਹੋ ਉਠੇ, ਜਾਨਵਰਾਂ ਦੀਆਂ ਜੋਗ ਸਿੱਧ ਸਮਾਧੀਆਂ ਲੱਗ ਗਈਆਂ। ਬ੍ਰਿਖਾਂ ਵਿੱਚੋਂ ਪਾਣੀ ਵਹਿ ਤੁਰਨ ਦੀ ਗੱਲ ਇੱਕ ਸੰਸਕ੍ਰਿਤ ਦੇ ਕਵੀ ਨੇ ਵੀ ਬੜੇ ਸੁੰਦਰ ਢੰਗ ਨਾਲ ਆਖੀ ਹੈ।

"मुरहर रन्धनसमये मा कुरू मुरलीरवं मधुरम्।
नीरसमेधो रसतां कृशानुरप्येति कृशतरताम्। ।

ਉਹ ਇਉਂ ਕਿ ਇੱਕ ਸਖੀ ਰਸੋਈ ਬਣਾ ਰਹੀ ਸੀ ਏਨੇ ਵਿੱਚ ਮੰਤਰ ਮੁਗਧ ਕਰਨ ਵਾਲੀ ਮੋਹਨ ਦੀ ਮੁਰਲੀ ਵੱਜ ਉਠੀ ਜਿਸ ਕਰਕੇ ਉਸ ਗਵਾਲਨ ਦੀਆਂ ਸਾਰੀਆਂ ਚੁੱਲੇ ਵਿੱਚ ਬਲਣ ਯੋਗ ਲੱਕੜਾਂ ਗਿੱਲੀਆਂ ਹੋ ਗਈਆਂ। ਉਹਨਾਂ ਵਿੱਚੋਂ ਰਸ ਬਰਖਾ ਹੋਣ ਲੱਗ ਪਈ। ਅੱਗ ਬੁਝ ਗਈ ਅਤੇ ਗੋਪੀ ਭਗਵਾਨ ਨੂੰ ਉਲਾਂਭਾ ਦੇ ਰਹੀ ਹੈ ਕਿ ਹੇ ਮੁਰਾਰੀ! ਭੋਜਨ ਬਣਾਉਣ ਵੇਲੇ ਕ੍ਰਿਪਾ ਕਰਕੇ ਇਸ ਬੰਸਰੀ ਦੇ ਤਾਨ ਨਾ ਛੇੜਿਆ ਕਰੋ। ਦੇਖੋ ਇਸਦੇ ਅਨੋਖੇ ਨਾਦ ਨੇ ਮੇਰਾ ਸੁੱਕਿਆ ਹੋਇਆ ਈਂਧਨ ਰਸ ਯੁਕਤ ਭਾਵ ਜਲ ਮਈ ਬਣਾ ਦਿੱਤਾ ਹੈ ਅਤੇ ਅਗਨੀ ਆਪਣਾ ਸੁਭਾਵਿਕ ਸਾੜਨ ਦਾ ਧਰਮ ਤਿਆਗ ਗਈ। ਏਸੇ ਪ੍ਰਕਾਰ ਇੱਕ ਕਵੀ ਦਿਆਂ ਸ਼ਬਦਾਂ ਵਿੱਚ ਇੱਕ ਗੋਪੀ ਗੋਕੁਲ ਵਿੱਚ ਆਈ ਇੱਕ ਨਵੀਂ ਬਹੂ ਨੂੰ ਸਾਵਧਾਨ ਕਰਦੀ ਹੈ।

*सुनती हो कहा भजि जाहु घरै बिंध जाओगी नैनके बानन में।*
*यह बंसी निवाज भरी बिषसों बगरावति है बिष प्रानन में। ।*

*अबही सुधि भूलिहौ भोरी भटु भंवरौ जल मीठी सी तानन में।*
*कुलकानि जो आपनी राखि चहौ दै रहौ अंगुरी दोउ कानन में। ।*

ਇਸਦਾ ਭਾਵ ਹੈ ਕਿ ਇੱਕ ਗੋਪੀ ਕਿਸੇ ਨਵੀਂ ਨਵੇਲੀ ਦੁਲਹਨ ਨੂੰ ਕਹਿੰਦੀ ਹੈ ਕਿ ਕੁੜੇ ਏਥੇ ਖੜ੍ਹ ਨਾ, ਆਪਣੇ ਘਰ ਨੂੰ ਨੱਠ ਜਾ ਨਹੀਂ ਤਾਂ ਉਸ ਨੰਦ ਲਾਲ ਦੇ ਨੈਣਾਂ ਦੇ ਬਾਣ ਤੈਨੂੰ ਘਾਇਲ ਕਰ ਦੇਣਗੇ। ਉਸਦੀ ਬੰਸਰੀ ਦੇ ਬੋਲਾਂ ਵਿੱਚ ਅਜਿਹੀ ਜਾਦੂਗਰ ਜ਼ਹਿਰ ਹੈ ਕਿ ਉਸਦੇ ਸੁਨਣ ਨਾਲ ਸਾਹਾਂ ਵਿੱਚ ਜ਼ਹਿਰ ਘੁਲ ਜਾਂਦੀ ਹੈ। ਅਜੇ ਤੱਕ ਤਾਂ ਤੈਨੂੰ ਹੋਸ਼ ਹੈ ਇਸ ਲਈ ਭੋਲੀਏ ਵਹੁਟੀਏ! ਉਹਨਾਂ ਮਿੱਠੀਆਂ ਤਾਨਾਂ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਨੱਠ ਜਾ। ਜੇ ਆਪਣੇ ਸਹੁਰੇ ਪੇਕਿਆਂ ਦੀ ਜਾਂ ਲੋਕ ਲਾਜ ਦੀ ਕਾਨਤ ਨੂੰ ਮੰਨਣਾ ਹੈ ਤਾਂ ਕੰਨਾਂ ਵਿੱਚ ਉਂਗਲੀਆਂ ਦੇ ਕੇ ਦੌੜ ਜਾ ਤੇ ਪਿੱਛਾ ਭਉਂ ਕੇ ਨਾ ਵੇਖੀ। ਇਸਤੋਂ ਅੱਗੇ ਭਾਵੁਕ ਭਗਤਾਂ ਦੇ ਸਿਰਤਾਜ ਮਹਾਂਕਵੀ ਰਸਖਾਨ ਜੀ ਲਿਖਦੇ ਹਨ :

*"कौन ठगौरी भरी हरि आजु बजाई है बाँसुरिया रंगमीनी।*
*तान सुनी जिनहीं तिनहीं तब ही कुल लाज बिदा करि दीनी। ।*
*घूमे घरी घरी नंद के द्वार नवीनी कहा कहूं बात प्रबीनी।*
*या ब्रजमंडल रसखानि सु कौन भटु जो लटू नहिं कीनी। ।*

ਇਸਦਾ ਭਾਵ ਹੈ ਕਿ ਜਿਹੜੀ ਬੰਸਰੀ ਰੰਗ ਭਿੱਜੀ, ਰਸ ਭਰੀ ਕਾਹਨ ਗੋਪਾਲ ਨੇ ਅੱਜ ਵਜਾਈ ਹੈ ਇਸ ਵਿੱਚ ਤਾਂ ਪਤਾ ਹੀ ਨਹੀਂ ਠੱਗ ਵਿੱਦਿਆ ਦੀ ਕਿਹੜੀ ਠਗਉਰੀ ਭਰੀ ਹੈ ਕਿ ਜਿਸ ਗੋਪੀ ਨੇ ਵੀ ਉਸਨੂੰ ਸੁਣ ਲਿਆ ਓਸੇ ਨੇ ਹੀ ਕੁਲ ਲਾਜ ਨੂੰ ਤਿਆਗ ਕੇ ਬਾਰ ਬਾਰ ਨੰਦ ਭਵਨ ਦੇ ਦਰਵਾਜ਼ੇ ਮੂਹਰੇ ਗੇੜੇ ਮਾਰਨੇ ਸ਼ੁਰੂ ਕਰ ਦਿੱਤੇ। ਇਸ ਲਈ ਰਸਖਾਨ ਜੀ ਕਹਿੰਦੇ ਹਨ ਕਿ ਅਜਿਹੀ ਕੌਣ ਗੋਪੀ ਹੈ ਜਿਸਨੂੰ ਇਸਨੇ ਆਪਣੀਆਂ ਤਾਨਾਂ ਉੱਪਰ ਲੱਟੂ ਨਾ ਕੀਤਾ ਹੋਵੇ?ਇੱਕ ਹੋਰ ਸਹੇਲੀ ਕੋਲੇ ਬੈਠੀ ਬੋਲੀ ਕਿ ਕੀ ਦੱਸਾਂ ਭੈਣੇ! ਸਾਡੇ ਗੁਆਂਢ ਇੱਕ ਬਹੁਤ ਹੀ ਸਿਆਣੀ ਵਹੁਟੀ ਰਹਿੰਦੀ ਸੀ। ਉਸਦੀ ਮਾਂ ਉਸਦੀਆਂ ਸਿਫਤਾਂ ਕਰਦੀ ਨਹੀਂ ਥੱਕਦੀ ਸੀ। ਸੱਸ ਸੌ ਸੌ ਸੌਂਹਾਂ ਨਾਲ ਸਲਾਹੁੰਦੀ ਸੀ ਪਰ ਪਤਾ ਨਹੀਂ ਉਸ ਨੰਦ ਕੁਮਾਰ ਦੀ ਬੰਸਰੀ ਵਿੱਚ ਕਿਹੜੀ ਕਲਾਕਾਰੀ ਹੈ ਕਿ ਉਹ ਵਹੁਟੀ ਹੁਣ ਪਾਗਲ ਹੋਈ ਫਿਰਦੀ ਹੈ। ਇੱਕ ਤਾਂ ਗੋਪੀ ਬੰਸਰੀ ਉੱਪਰ ਇਤਨੀ ਖਿਝ ਗਈ ਕਿ ਉਸਨੇ ਉਸਨੂੰ ਆਪਣੀ ਕੁਲ ਨੂੰ ਕਲੰਕ ਲਾਉਣ ਵਾਲੀ ਹੀ ਸਿੱਧ ਕਰ ਦਿੱਤਾ :

*वै मगदायक अंधनि के तुम अच्छिनहूकी सुचाल बिगारयो।*
*वै जलथाह बतावत हैं तुम प्रेम अथाह बारिधि पारयो। ।*

*वै बर बास बसाय भले तुम बास छोडाय उजार में डारयो।*
*का कहिये हरिकी मुरली! तुम आपने बंस को नाम बिगारयो ।।*

ਭਾਵ ਕਿ ਹੇ ਮੁਰਲੀਏ !ਤੇਰੀ ਜਾਤ ਦੀਆਂ ਕੁਝ ਉਹ ਬਾਂਸ ਦੀਆਂ ਸੋਟੀਆਂ ਹਨ ਜਿੰਨ੍ਹਾਂ ਦੇ ਆਸਰੇ ਅੰਧੇ ਆਪਣਾ ਮਾਰਗ ਤੈਅ ਕਰ ਲੈਂਦੇ ਹਨ ਪਰ ਇਸਤੋਂ ਉਲਟ ਤੂੰ ਅੱਖਾਂ ਵਾਲਿਆਂ ਨੂੰ ਦ੍ਰਿਸ਼ਟੀ ਹੀਣ ਕਰ ਰਹੀ ਹੈਂ। ਦੂਜੀ ਗੱਲ ਅਜਿਹੇ ਤੇਰੀ ਕੁਲ ਦੇ ਬਾਂਸ ਜਾਂ ਵੰਝ ਹਨ ਜਿੰਨ੍ਹਾਂ ਨਾਲ ਜਲ ਦੀ ਥਾਹ ਪਾਈ ਜਾਂਦੀ ਹੈ ਪਰ ਤੇਰੇ ਸੁਰਾਂ ਦੇ ਸਮੁੰਦਰ ਦੀ ਤਹਿ ਨੂੰ ਵੱਡੇ ਵੱਡੇ ਸਾਗਰਾਂ ਦੇ ਤਾਰੂ ਵੀ ਨਹੀਂ ਜਾਣ ਸਕਦੇ। ਤੀਜੀ ਗੱਲ ਇਹ ਕਿ ਕੁਝ ਬਾਂਸ ਦੀਆਂ ਸੋਟੀਆਂ ਨਾਲ ਗਰੀਬ ਲੋਕ ਝੁੱਗੀਆਂ ਝੌਂਪੜੀਆਂ ਤੇ ਛੰਨਾਂ ਛੱਪਰ ਬੰਨ੍ਹ ਕੇ ਘਰ ਵਸਾ ਲੈਂਦੇ ਹਨ ਪਰ ਤੂੰ ਤਾਂ ਅੜੀਏ ਮਹਿਲਾਂ ਵਿੱਚ ਵੱਸਦਿਆਂ ਨੂੰ ਵੀ ਉਜਾੜ ਰਹੀ ਹੈਂ। ਇਸ ਵਾਸਤੇ ਹੇ ਬਦਮਾਸ਼ ਬੰਸਰੀਏ! ਤੂੰ ਤਾਂ ਆਪਣੀ ਕੁਲ ਨੂੰ ਹੀ ਕਲੰਕਿਤ ਕਰ ਦਿੱਤਾ। ਅੱਗੋਂ ਫਿਰ ਬੰਸਰੀ ਬੋਲੀ ਕਿ ਕੰਨ ਕਰਕੇ ਸੁਣ ਨੀ ਵੱਡੀਏ ਸਿਆਣੀਏ! ਤੈਨੂੰ ਪਤਾ ਹੈ ਕਿ ਮੈਂ ਕਿਤਨੇ ਕਿਤਨੇ ਵੱਡੇ ਤਪ ਕੀਤੇ ਹਨ? ਪਤਾ ਨਹੀਂ ਕਿਤਨੀਆਂ ਸਰਦੀਆਂ ਗਰਮੀਆਂ, ਵਰਖਾ ਰੁੱਤਾਂ, ਝੱਖੜ ਝੋਲੇ, ਤੂਫਾਨ ਤੇ ਹਨੇਰੀਆਂ ਆਪਣੇ ਸਿਰ ਉੱਪਰ ਝੱਲੀਆਂ ਹਨ। ਫਿਰ ਆਪਣੇ ਆਪ ਨੂੰ ਕਟਵਾਇਆ। ਟੋਟੇ ਟੋਟੇ ਕਰਵਾਏ, ਢਿੱਡ ਵਿੱਚ ਸੱਤ ਸੁਰਾਖ ਬਣਵਾਏ ਫਿਰ ਵੀ ਉਸ ਨਟਖਟ ਗਵਾਲੇ ਨੇ ਮੈਨੂੰ ਪਿਆਰ ਕਰਨ ਵਾਸਤੇ ਆਪਣੇ ਹੋਂਠਾਂ ਨਾਲ ਨਹੀਂ ਲਗਾਇਆ ਬਲਕਿ ਤੁਹਾਨੂੰ ਘਰਾਂ ਵਿੱਚੋਂ ਬੁਲਾਉਣ ਵਾਸਤੇ ਮੇਰਾ ਪ੍ਰਯੋਗ ਕੀਤਾ ਹੈ। ਹੱਦ ਹੋ ਗਈ, ਇੱਕ ਤਾਂ ਸੁੱਤੀਆਂ ਪਈਆਂ ਨੂੰ ਜਗਾਵਾਂ ਵੀ ਮੈਂ, ਬੁਲਾਵਾਂ ਵੀ ਮੈਂ ਤੇ ਉਲਟਾ ਤੂੰ ਕੁਲ ਕਲੰਕਨ ਵੀ ਮੈਨੂੰ ਕਹਿ ਰਹੀ ਹੈਂ। ਚੰਗੀ ਛਾਪ ਪਾਉਣ ਲੱਗੀ ਹੈਂ ਵਿਚੋਲਗਿਰੀ ਦੀ !

ਏਥੇ ਹੀ ਕ੍ਰਿਸ਼ਨ ਦੇ ਇਲਾਹੀ ਰਾਗ ਵਿੱਚ ਅਧਮੋਈ,ਮੱਛੀ ਵਾਂਗੂੰ ਤੜਫਦੀ, ਬਿਸਮਿਲ ਅਵਸਥਾ ਵਿੱਚ ਪਹੁੰਚੀ ਹੋਈ ,ਬੇਜ਼ਾਰ ਹੋਈ ਗੋਪੀ ਨੂੰ ਦੂਜੀ ਗੋਪੀ ਆਕੇ ਪੁੱਛਦੀ ਹੈ ਕਿ ਗੁਜਰੀਏ! ਕਿਹੜਿਆਂ ਖਿਆਲਾਂ 'ਚ ਗੁਆਚੀ ਹੋਈ ਏਂ? ਤਾਂ ਉਹ ਮੁਨਾਰੇ ਉੱਪਰ ਬੈਠੇ ਹੋਏ ਕਾਗ ਵੱਲ ਇਸ਼ਾਰਾ ਕਰਕੇ ਕਹਿੰਦੀ ਹੈ ਕਿ ਉਸਦੇ ਬੋਲਣ ਉੱਪਰ ਵਿਸ਼ਵਾਸ ਕਰਕੇ ਉਸ ਅਨਾਹਦ ਨਾਦ ਦੇ ਜਾਦੂਗਰ ਨੂੰ ਉਡੀਕ ਰਹੀ ਹਾਂ ਤਾਂ ਅੱਗੋਂ ਜਿਹੜਾ ਉੱਤਰ ਉਸਨੂੰ ਬਾਹਰੋਂ ਆਈ ਗੋਪੀ ਦਿੰਦੀ ਹੈ ਉਸਦਾ ਵਰਨਣ ਵੀਰ ਰਸ ਦੇ ਮਹਾਨ ਉਜਾਗਰ ਕਰਤਾ ਮਹਾਂਕਵੀ ਭੂਸ਼ਣ ਦਿਆਂ ਸ਼ਬਦਾਂ ਵਿੱਚ ਪੜ੍ਹਕੇ ਦੇਖੋ ਕਿ ਜੰਗਾਂ ਯੁੱਧਾਂ ਦਾ ਚਿਤਰਨ ਕਰਨ ਵਾਲੀ ਕਲਮ ਏਥੇ ਇੱਕੋ ਵਾਰ ਕਿਵੇਂ ਪਲਟਾ ਖਾਂਦੀ ਹੈ :

"ਕਾਰੋ ਜਲ ਯਮੁਨਾ ਕੋ ਕਾਲ ਸੋ ਲਗਤ ਆਲੀ,
ਮਾਨੋ ਵਿਸ਼ ਭਰਿਓ ਰੋਮ ਰੋਮ ਕਾਰੇ ਨਾਗ ਕੋ ।
ਤੈਸੀ ਹੀ ਭਈ ਹੈ ਕਾਰੀ ਕੋਇਲ ਨਿਗੋੜੀ ਯਹ,
ਤੈਸੋ ਹੀ ਭੰਵਰ ਸਦਾ ਬਾਸੀ ਬਣ ਬਾਗ ਕੋ॥
ਭੂਸ਼ਣ ਕਹਤ ਕਾਰੇ ਕਾਹਨ ਕੋ ਵਿਜੋਗ ਹਮੈ,
ਐਸੇ ਮੇਂ ਸੰਜੋਗ ਕਹਾਂ ਵਰ ਅਨੁਰਾਗ ਕੋ।
ਕਾਰੋ ਘਨ ਘੇਰਿ ਘੇਰਿ ਮਾਰਿਓ ਅਬ ਚਾਹਤ ਹੈ,
ਤਾਂ ਪੈ ਤੂੰ ਭਰੋਸੋ ਰੀ ਕਰਤ ਕਾਰੇ ਕਾਗ ਕੋ॥ (ਭੂਸ਼ਣ ਗ੍ਰੰਥਾਵਲੀ)

ਇਸਦਾ ਭਾਵ ਹੈ ਕਿ ਹੇ ਸਖੀ! ਆਪਾਂ ਨੂੰ ਤਾਂ ਯਮੁਨਾ ਦਾ ਕਾਲਾ ਜਲ ਕਾਲ ਵਾਂਗੂੰ ਲੱਗਦਾ ਹੈ। ਇਉ ਜਿਵੇਂ ਉਸਦੇ ਬੂੰਦ ਬੂੰਦ ਵਿੱਚ ਕਾਲੇ ਨਾਗ ਦਾ ਜ਼ਹਿਰ ਭਰਿਆ ਹੋਵੇ। ਏਸੇ ਪ੍ਰਕਾਰ ਦੀ ਇਹ ਜਲ ਬਲ ਜਾਣੀ ਕਾਲੀ ਕੋਇਲ ਹੈ ਅਤੇ ਅੱਗੇ ਉਸਦਾ ਵੀ ਬਾਪ ਹੈ ਹਰਜ਼ਾਈ ਕਾਲਾ ਭੰਵਰਾ ਜਿਹੜਾ ਕਿਸੇ ਇੱਕ ਥਾਂ ਉੱਪਰ ਟਿਕਦਾ ਹੀ ਨਹੀਂ। ਮਹਾਂਕਵੀ ਭੂਸ਼ਣ ਕਹਿੰਦੇ ਹਨ ਕਿ ਇਸ ਪ੍ਰਕਾਰ ਕਾਲੇ ਕਾਹਨ ਦਾ ਵਿਜੋਗ ਸਾਨੂੰ ਹੁਣ ਸੰਜੋਗ ਰੂਪ ਵਿੱਚ ਨਹੀਂ ਮਿਲ ਸਕਦਾ। ਭੋਲੀਏ ਕੁੜੀਏ ਤੂੰ ਕਾਲੇ ਕਾਲ਼ੇ ਬੱਦਲਾਂ ਨੂੰ ਜਿਹੜਾ ਤੱਕ ਰਹੀ ਹੈਂ ਇਹ ਤਾਂ ਇਉਂ ਜਾਣ ਕਿ ਆਪਾਂ ਨੂੰ ਮਾਰਨਾ ਹੀ ਚਾਹੁੰਦੇ ਹਨ ਪਰ ਫੇਰ ਵੀ ਤੂੰ ਅਜਿਹੀ ਮੂਰਖ ਹੈਂ ਕਿ ਕਾਲੇ ਕਾਗ ਦੇ ਬੋਲਣ ਉੱਪਰ ਉਸ ਮਨਹਰ ਮੁਰਲੀ ਦੇ ਵਾਦਕ ਨੂੰ ਉਡੀਕ ਰਹੀ ਹੈਂ।ਇਸ ਕਰਕੇ ਇਹ ਕਾਲਾ ਰੰਗ ਤਾਂ ਆਪਾਂ ਨੂੰ ਫਿੱਟ ਬੈਠਦਾ ਹੀ ਨਹੀਂ ।

ਇਸਦੇ ਜਵਾਬ ਵਿੱਚ ਉਹ ਵਿਜੋਗਣ ,ਗੋਪੀ ਦੀ ਗੱਲ ਨੂੰ ਭੁੱਲ ਕੇ ਸਿੱਧੀ ਕ੍ਰਿਸ਼ਨ ਨੂੰ ਹੀ ਮੁਖਾਤਿਬ ਹੋ ਕੇ ਆਖਦੀ ਹੈ।ਉਸਦੀ ਬਿਰਹਾ ਵੇਦਨਾ ਨੂੰ ਪ੍ਰੇਮ ਰਸ ਸਿਧਾਂਤ ਦੇ ਭਗਤ ਕਵੀ ਘਨਾਨੰਦ ਦੇ ਸ਼ਬਦਾਂ ਵਿੱਚ ਪੜ੍ਹਕੇ ਵੇਖੋ :

*"ਰਾਵਰੇ ਰੂਪ ਕੀ ਰੀਤਿ ਅਨੂਪ ਨਯੋ ਨਯੋ ਲਾਗਤ ਜਿਉਂ ਜਿਉਂ ਨਿਹਾਰਿਐ।*
*ਤਿਉਂ ਇਨ ਆਂਖਨ ਬਾਣ ਅਨੋਖੀ ਅਘਾਨਿ ਕਹੂੰ ਨਹੀਂ ਆਨਿ ਤਿਹਾਰਿਐ॥*
*ਏਕ ਹੀ ਜੀਵ ਹੁਤੋ ਸੁ ਤੋ ਵਾਰਯੋ ਸੁਜਾਨ ਸਕੋਚ ਔ ਸੋਚ ਸਹਾਰਿਐ।*
*ਰੋਕੀ ਰਹੈ ਨਾ ਦਹਿ ਘਨਆਨੰਦ ਬਾਵਰੀ ਰੀਝ ਕੇ ਹਾਥਨ ਹਾਰਿਐ॥ "*

*(ਘਨਾਨੰਦ ਸ਼ੱਤਕ -੧)*

ਭਾਵ ਹੇ ਸ਼੍ਰੀ ਕ੍ਰਿਸ਼ਨ! ਤੁਹਾਡੇ ਰੂਪ ਦੀ ਰੀਤ ਕੁਝ ਉਪਮਾ ਰਹਿਤ ਹੀ ਹੈ ਜਿਉਂ ਜਿਉਂ ਵੇਖਦੀ ਹਾਂ ਤਿਉਂ ਤਿਉਂ ਵੇਖੀ ਹੀ ਜਾਂਦੀ ਹਾਂ ਅਤੇ ਹਰ ਵਾਰ ਤੁਸੀਂ ਹੋਰ ਨਵੇਂ ਨਵੇਂ ਤੇ ਪਿਆਰੇ ਦਿਸਦੇ ਹੋਂ। ਦੂਜੀ ਮੇਰੀਆਂ ਇਹਨਾਂ ਅੱਖਾਂ ਨੂੰ ਇਹ

ਅਨੋਖੀ ਆਦਤ ਪੈ ਗਈ ਹੈ ਕਿ ਇਹ ਆਪ ਨੂੰ ਵੇਖੇ ਬਗੈਰ ਰੱਜਦੀਆਂ ਹੀ ਨਹੀਂ। ਫਿਰ ਤੁਸੀਂ ਕਹੋਂਗੇ ਕਿ ਮੈਂ ਕੁਝ ਸ਼ਰਮ ਮੰਨਾਂ, ਸੋਚਾਂ, ਸੰਕੋਚ ਕਰਾਂ, ਆਪਣੇ ਜੀਵ ਨੂੰ ਲੋਕ ਲਾਜ ਤੋਂ ਬਚਾਵਾਂ ਪਰ ਪਿਆਰੇ ਠਾਕੁਰ ਜੀ! ਮੇਰੇ ਪਾਸ ਇੱਕ ਜੀਵ ਸੀ ਉਹ ਤਾਂ ਮੈਂ ਤੁਹਾਡੇ ਉੱਪਰ ਵਾਰ ਦਿੱਤਾ ਹੁਣ ਸੋਚ ਅਤੇ ਸੰਕੋਚ ਵਾਸਤੇ ਕੀਹਦਾ ਸਹਾਰਾ ਤੱਕੀਏ? ਤੁਹਾਡੀ ਰੀਝ ਦੀ ਕੁਝ ਅਨੋਖੀ ਜਲਨ ਹੈ ਕਿ ਮੈਂ ਬਾਂਵਰੀ ਹੋਈ ਹੁਣ ਓਪਣੇ ਹੱਥੋਂ ਆਪ ਹੀ ਹਾਰ ਗਈ॥"

ਤਰਸ ਆਉਂਦਾ ਹੈ ਉਹਨਾਂ ਆਲੋਚਕਾਂ ਉੱਪਰ ਜਿਹੜੇ ਇਸ ਰੱਬੀ ਬਿਰਹਾ ਨੂੰ ਪਛਾਣੇ ਬਗੈਰ ਹੀ ਗੋਪੀਆਂ ਦੇ ਪਰਮ ਪਵਿੱਤਰ ਪ੍ਰੇਮ ਨੂੰ ਆਪਣੀ ਗੰਦੀ ਸੋਚਣੀ ਨਾਲ ਦੂਸ਼ਿਤ ਕਰਦੇ ਹਨ। ਕਿਉਂਕਿ ਇਹ ਤਾਂ ਕਿਸੇ ਬ੍ਰਹਮ ਨਾਦ ਦੇ ਸਮੁੰਦਰ ਦੀ ਬੇ-ਅਥਾਹ ਖੋਜ ਵਿੱਚ ਗਵਾਚਣ ਵਾਲੇ ਅਗੰਮੀ ਲੋਕ ਹਨ।

ਸੋ ਇਸ ਪ੍ਰਕਾਰ ਇਸ ਜੀਵ ਰੂਪੀ ਗੋਪੀ ਨੂੰ ਪ੍ਰਮਾਤਮਾ ਰੂਪ ਪਤੀ ਕ੍ਰਿਸ਼ਨ ਤੱਕ ਲੈ ਕੇ ਜਾਣ ਵਾਲਾ ਇਹ ਕੀਰਤਨ ਹੀ ਹੈ। ਇਸ ਕਰਕੇ ਗੁਰਬਾਣੀ ਨੇ ਕੀਰਤਨ ਨੂੰ ਕਈ ਕਰੋੜ ਕੋਹੇਨੂਰਾਂ ਤੋਂ ਵੱਧ ਨਿਰਮੋਲਕ ਹੀਰਾ ਆਖਿਆ ਹੈ। ਇਸਨੂੰ ਅਨੰਦ ਅਤੇ ਗੁਣਾਂ ਦਾ ਗਹਿਰ ਗੰਭੀਰ ਸਿੰਧੂ ਦੱਸਿਆ ਹੈ।

*"ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥*
*ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥ (ਪੰਨਾ ੮੯੩)"*

ਭਗਵਾਨ ਦਾ ਧਿਆਨ, ਉਪਾਸਨਾ, ਵੰਦਨ, ਸਿਮਰਨ, ਚਿੰਤਨ, ਉਹਨਾਂ ਦੇ ਜੀਵਨ ਆਦਰਸ਼ਾਂ ਦਾ ਸ਼੍ਰਵਣ, ਉਹਨਾਂ ਦੁਆਰਾ ਕੀਤੀਆਂ ਲੀਲ੍ਹਾ ਜਾਂ ਚਰਿੱਤਰ ਗਾਥਾਵਾਂ ਦਾ ਵਾਰ ਵਾਰ ਚੇਤੇ ਕਰਨਾ ਹੀ ਸਿਮਰਨ ਭਗਤੀ ਹੈ। ਭਗਤ ਧ੍ਰੂੰ, ਪ੍ਰਹਿਲਾਦ, ਬਿਦਰ, ਮਹਾਂਰਿਸ਼ੀ ਮਾਰਕੰਡੇ ਆਦਿ ਅਨੇਕ ਇਸਦੇ ਉਦਾਹਰਨ ਹਨ। ਮਨੁੱਖੀ ਸ਼ਕਤੀਆਂ ਵਿੱਚੋਂ ਸਿਮਰਨ ਹੀ ਇੱਕ ਅਜਿਹੀ ਸ਼ਕਤੀ ਹੈ ਜਿਹੜੀ ਮਨੁੱਖ ਨੂੰ ਹੋਰ ਜੂਨੀਆਂ ਤੋਂ ਅੱਡ ਕਰਦੀ ਹੈ। ਜਿਸਦੇ ਬਲ ਕਰਕੇ ਇਹ ਆਪਣੀ ਦੁਨੀਆਂ ਤਿਆਰ ਕਰਦਾ ਹੈ। ਗੁਜ਼ਰੇ ਸਮੇਂ ਦੇ ਅਨੁਭਵਾਂ ਨੂੰ ਹੀ ਆਪਣੇ ਆਦਰਸ਼ ਬਣਾਉਣ ਕਰਕੇ ਮਨੁੱਖ ਉੱਚੇ ਤੋਂ ਉਚਾ ਉਠਦਾ ਗਿਆ। ਹੋਰ ਖਾਣਾ ਪੀਣਾ ਤੇ ਪਹਿਰਨਾ ਕੋਈ ਵਡਿਆਈ ਵਾਲੀ ਗੱਲ ਨਹੀਂ। ਸਾਡੇ ਨਾਲੋਂ ਤਾਜ਼ੇ, ਰੋਗਹੀਨ, ਸਵੱਛ ਤੇ ਵੰਨ ਸੁਵੰਨੇ ਫਲ ਪੰਛੀਆਂ ਨੂੰ ਖਾਣ ਨੂੰ ਮਿਲਦੇ ਹਨ। ਮਿਲਾਵਟ ਤੇ ਰੋਗ ਰਹਿਤ ਦੁੱਧ ਕੱਟੇ ਵੱਛੇ ਪੀ ਜਾਂਦੇ ਹਨ। ਮੋਰ ਵਰਗੀ ਪੁਸ਼ਾਕ ਸਾਨੂੰ ਮਿਲ ਹੀ ਨਹੀਂ ਸਕਦੀ। ਇਸ ਕਰਕੇ ਮਨੁੱਖ ਨੂੰ ਪ੍ਰਮਾਤਮਾ ਨੇ ਇੱਕ ਯਾਦ ਦੀ ਹੀ ਵਡਿਆਈ ਬਖ਼ਸ਼ੀ ਹੈ। ਜਿਸਦੇ ਆਸਰੇ ਇਹ ਸਾਰੀ ਸ੍ਰਿਸ਼ਟੀ ਦਾ ਸਰਦਾਰ ਅਖਵਾਉਂਦਾ ਹੈ ਅਤੇ ਓਸੇ ਯਾਦ ਨੂੰ ਜਦੋ ਇਹ ਪ੍ਰਮਾਤਮਾ ਦੇ ਸਿਮਰਨ ਵਾਲੇ ਪਾਸੇ ਲਾ ਦਿੰਦਾ ਹੈ

ਤਾਂ ਉਹ ਸਿਮਰਨ ਭਗਤੀ ਬਣ ਜਾਂਦੀ ਹੈ। ਉਹ ਵੀ ਜੇ ਕਿਸੇ ਇੱਛਾ ਨੂੰ ਮੁੱਖ ਰੱਖਕੇ ਕੀਤੀ ਜਾਵੇ ਤਾਂ ਸਕਾਮ ਭਗਤੀ ਹੈ। ਸਵਾਰਥ ਭਰਿਆ ਪ੍ਰੇਮ ਭਾਵ ਜੇ ਲੋੜ ਹੈ ਤਾਂ ਮੰਦਰ ਚਲੇ ਗਏ ਜਦੋਂ ਕੰਮ ਨਿੱਕਲ ਗਿਆ ਤਾਂ ਇਹ ਰੱਬ ਨੂੰ ਭੁੱਲਣ ਵਿੱਚ ਵੀ ਦੇਰ ਨਹੀਂ ਲਾਉਂਦਾ। ਏਸੇ ਵਾਸਤੇ ਮਹਾਂਪੁਰਖਾਂ ਨੇ ਨਿਸ਼ਕਾਮ ਸਿਮਰਨ ਨੂੰ ਹੀ ਉੱਚਾ ਥਾਂ ਦਿੱਤਾ ਹੈ। ਇਸਦੇ ਮੁਕਾਬਲੇ ਪਸ਼ੂ ਜੋਨੀ ਵੱਲ ਝਾਤੀ ਮਾਰਕੇ ਵੇਖੋ। ਇੱਕ ਬੈਲ ਨੂੰ ਸਵੇਰ ਤੋਂ ਲੈ ਕੇ ਸ਼ਾਮ ਤੱਕ ਕਿਸੇ ਪਾਸੇ ਗੱਡੇ ਜੋੜਿਆ ਜਾਂਦਾ ਹੈ, ਕਦੇ ਹਲ ਜੋਤਨ ਦਾ ਕੰਮ ਲਿਆ ਜਾਂਦਾ ਹੈ, ਕਦੇ ਇਹ ਹਲਟਾਂ ਨੂੰ ਖਿੱਚਦਾ ਹੈ, ਕਦੇ ਕੋਹਲੂ ਨੂੰ। ਪਰ ਖਾਣ ਨੂੰ ਕੀ ਮਿਲਦਾ ਹੈ -ਸੁੱਕੀ ਤੂੜੀ। ਦਿਨ ਭਰ ਫਿਟਕਾਰਾਂ, ਗਾਲ੍ਹਾਂ ਤੇ ਡੰਡੇ। ਏਸੇ ਲਈ ਕਬੀਰ ਜੀ ਆਖਦੇ ਹਨ ਕਿ ਜਦੋਂ ਚਾਰ ਪੈਰ ਅਤੇ ਦੋ ਸਿੰਗਾਂ ਵਾਲੀ ਪਸ਼ੂ ਜੋਨੀ ਨੂੰ ਪ੍ਰਾਪਤ ਹੋਵੇਂਗਾ, ਉਠਦੇ ਬੈਠਦਿਆਂ ਡਾਂਗਾਂ ਪੈਣਗੀਆਂ, ਕੋਧਰੇ ਦਾ ਭੂਸਾ ਖਾਣ ਨੂੰ ਮਿਲੇਗਾ ਫਿਰ ਸਿਵਾਇ ਸਿਰ ਧੁਨਣ ਦੇ ਹੋਰ ਕੁਝ ਨਹੀਂ ਮਿਲਣਾ। ਪ੍ਰਭੂ ਗੁਣ ਗਾਉਣ ਦਾ ਐ ਮਨੁੱਖ! ਹੁਣ ਹੀ ਸਮਾਂ ਹੈ। ਅਹੁ ਦੇਖੋ ਇੱਕ ਗਊ ਨੂੰ ਚੋਣ ਵਾਸਤੇ ਉਸਦੇ ਹੇਠਾਂ ਉਸਦਾ ਬਛੜਾ ਛੱਡਿਆ ਜਾ ਰਿਹਾ ਹੈ ਪਰ ਇਹ ਕੀ? ਜਿਹੜਾ ਦੁੱਧ ਉਸਨੇ ਆਪਣੇ ਵੱਛੇ ਲਈ ਆਪਣੇ ਥਣਾਂ ਵਿੱਚ ਉਤਾਰਿਆ ਸੀ ਉਹ ਤਾਂ ਗਵਾਲਾ ਚੋਣ ਲੱਗ ਪਿਆ। ਉਸਦੇ ਢਿੱਡੋਂ ਜਾਏ ਨੂੰ ਖਿੱਚ ਕੇ ਪਰ੍ਹੇ ਕਰ ਦਿੱਤਾ। ਸੋਚੋ ਜੇ ਇਹ ਘਟਨਾ ਕਿਸੇ ਨਰ ਤਨ ਧਾਰੀ ਮਾਂ ਨਾਲ ਹੁੰਦੀ ਤਾਂ ਉਹਦਾ ਹਿਰਦਾ ਕਿਵੇਂ ਵਲੂੰਧਰਿਆ ਜਾਂਦਾ? ਤੇ ਉਹ ਪਤਾ ਨਹੀਂ ਕਿੰਨਾ ਪਿੱਟ ਪਿਟੱਊਆ ਕਰਦੀ ? ਪਰ ਇਹ ਵਿਚਾਰੀ ਗਾਂ ਮਾਂ ਕੁਝ ਨਹੀਂ ਬੋਲ ਸਕਦੀ। ਦੂਜੇ ਬੰਨੇ ਉਸ ਜਲ ਵਿੱਚ ਤਰਦੀ ਮਛਲੀ ਨੂੰ ਵੇਖੋ ਕਿਵੇਂ ਛਾਲਾਂ ਮਾਰਦੀ ਹੈ ?ਕਿਤਨੀ ਸੋਹਣੀ ਲੱਗਦੀ ਹੈ !ਹੁਣ ਜ਼ਰਾ ਝਾਤ ਮਾਰੋ ਇਸਨੂੰ ਫਾਹੁਣ ਵਾਸਤੇ ਜਾਂ ਫਸਾਉਣ ਵਾਸਤੇ ਜਾਲ ਵਾਲੇ ਜਾਲੀ ਨੇ ਇੱਕ ਮਾਸ ਦਾ ਟੁਕੜਾ ਇਸ ਵੱਲ ਸੁੱਟਿਆ ਹੈ ਇਹ ਭੋਲੀ ਉਸਨੂੰ ਰੱਬੀ ਖੁਰਾਕ ਸਮਝ ਕੇ ਓਧਰ ਨੱਠ ਤੁਰੀ ਪਰ ਉਸ ਵਿੱਚ ਤਾਂ ਬੜੀ ਭਿਅੰਕਰ ਕੁੰਡੀ ਲੱਗੀ ਹੋਈ ਸੀ। ਉਹ ਇਸਦਾ ਜਬਾੜਾ ਪਾੜ ਕੇ ਨਿੱਕਲ ਗਈ ਤੇ ਜਦੋਂ ਇਹ ਤੜਫੀ ਤਾਂ ਸ਼ਿਕਾਰੀ ਨੇ ਬਾਹਰ ਖਿੱਚ ਲਿਆ। ਕੋਈ ਪੇਸ਼ ਨਹੀਂ ਜਾਂਦੀ ਵਿਚਾਰੀ ਦੀ। ਪਰ ਇਹ ਤਾਂ ਅਨਜਾਣ ਸੀ, ਅਗਿਆਨੀ ਸੀ ਪਰ ਇਹ ਜਿਹੜਾ ਆਪਣੇ ਆਪ ਨੂੰ ਅਤਿ ਕੁਲੀਨ, ਚਤੁਰ ਸਿਆਣਾ ਸਮਝਣ ਵਾਲਾ ਮਨੁੱਖ ਹੈ ਇਹ ਤਾਂ ਜਾਣ ਬੁੱਝਕੇ ਫਸਦਾ ਹੈ।ਮਛਲੀ ਬਾਰੇ ਗੁਰਬਾਣੀ ਦਾ ਕਥਨ ਪੜ੍ਹਕੇ ਵੇਖੋ :

*"ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥*

ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥ (ਪੰਨਾ ੫੫)"

ਅਹੁ ਦੇਖੋ ਅਸਮਾਨ ਵਿੱਚ ਪੰਛੀ ਉੱਡੇ ਜਾ ਰਹੇ ਹਨ। ਹੇਠਾਂ ਝਾਤ ਪਾਈ ਤਾਂ ਚਿੱਟੇ ਚੌਲ ਖਿੰਡੇ ਹੋਏ ਦਿਸੇ। ਢਿੱਡੋਂ ਭੁੱਖਿਆਂ ਨੇ ਛਾਲਾਂ ਮਾਰ ਦਿੱਤੀਆਂ। ਪਰ ਆਇ ਹਾਇ !ਵਿਚਾਰਿਆਂ ਨੇ ਚੋਗ ਤਾਂ ਵੇਖੀ ਪਰ ਜਾਲ ਨਾ ਵੇਖਿਆ !ਢਿੱਡ ਭਰਨ ਦੀ ਬਜਾਇ, ਸੰਤੁਸ਼ਟੀ ਦਾ ਸੁੱਖ ਮਿਲਣ ਦੀ ਥਾਂ ਪੰਖ ਟੁੱਟ ਗਏ, ਗਲ ਫਾਹੀ ਪੈ ਗਈ ਤੇ ਕਿਸੇ ਹੋਰ ਦੀ ਭੁੱਖ ਬੁਝਾਉਣ ਦਾ ਵਾਇਜ ਬਣੇ। ਸਤਿਗੁਰੂ ਇਸ ਘਟਨਾ ਨੂੰ ਇੰਝ ਬਿਆਨ ਕਰਦੇ ਹਨ :

*"ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥ ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥ ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥ (ਪੰਨਾ ੯੩੪)"*

*ਇਸ ਲਈ ਮਾਨਵ ਦਾ ਜਾਮਾ ਹੀ ਇੱਕ ਅਜਿਹਾ ਵਰਦਾਨ ਹੈ ਜੋ ਇਸਨੂੰ ਸਦਾ ਸੁਖ, ਅਖੰਡ ਅਨੰਦ ਤੇ ਖੇੜੇ ਖੁਸ਼ੀਆਂ ਦੇ ਸਕਦਾ ਹੈ। ਇਸਦਾ ਇਹ ਦੇਵਤਿਆਂ ਨੂੰ ਵੀ ਦੁਰਲਭ ਮਨੁੱਖ ਦਾ ਜਨਮ ਸਾਰਥਕ ਅਤੇ ਸਫਲ ਹੋ ਸਕਦਾ ਹੈ। ਨੌਂਵੇ ਸਤਿਗੁਰੂ ਆਖਦੇ ਹਨ :*

"ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥ (ਪੰਨਾ ੧੪੨੭)"

ਇਸ ਲਈ ਸਾਰੇ ਸਤਿਗ੍ਰੰਥ ਏਸੇ ਗੱਲ ਉੱਪਰ ਵਾਰ ਵਾਰ ਜ਼ੋਰ ਦਿੰਦੇ ਹਨ ਕਿ ਹੇ ਰਾਹੋਂ ਕੁਰਾਹ ਪਏ ਮਾਨਵ ! ਤੂੰ ਉਸ ਪ੍ਰਭੂ ਦਾ ਜਾਪ ਕਰ, ਸਿਮਰਨ ਕਰ, ਉਸਨੂੰ ਚੇਤੇ ਕਰ, ਉਸਦੇ ਚਰਨਾਂ ਨਾਲ ਪ੍ਰੀਤ ਕਰ। ਇਸਦੇ ਪ੍ਰਥਾਇ ਰਾਗ ਮਾਰੂ ਦੇ ਪੰਨਾ ੧੦੮੦ ਉੱਪਰ ਪੰਜਵੇ ਸਤਿਗੁਰਾਂ ਦਾ ਇੱਕ ਅਜਿਹਾ ਸ਼ਬਦ ਹੈ ਜਿਹੜਾ ਸਿਮਰਨ ਦੀ ਮਹਿਮਾ ਦੇ ਨਾਲ ਨਾਲ ਦੂਜੀਆਂ ਭਗਤੀਆਂ ਦੀ ਵੀ ਵਿਆਖਿਆ ਕਰਦਾ ਜਾਂਦਾ ਹੈ:

*"ਪ੍ਰਭ ਸਮਰਥ ਸਰਬ ਸੁਖ ਦਾਨਾ ॥*
*ਸਿਮਰਉ ਨਾਮੁ ਹੋਹੁ ਮਿਹਰਵਾਨਾ॥*
*ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥*
*ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥*
*ਜਨਮ ਜਨਮ ਕੀ ਮੈਲੁ ਮਿਟਾਵਉ ॥*
*ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥*
*ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥*
*ਏਕਾ ਓਟ ਤਜਉ ਬਿਖੁ ਕਾਮੀ ॥*

*ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ ॥੩॥*
*ਰਸਨਾ ਗੁਣ ਗਾਵੈ ਹਰਿ ਤੇਰੇ ॥*
*ਮਿਟਹਿ ਕਮਾਤੇ ਅਵਗੁਣ ਮੇਰੇ ॥*
*ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥*
*ਚਰਨ ਕਮਲ ਜਪਿ ਬੋਹਿਥਿ ਚਰੀਐ ॥*
*ਸੰਤਸੰਗਿ ਮਿਲਿ ਸਾਗਰੁ ਤਰੀਐ ॥*
*ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥੫॥*
*ਦਾਸ ਦਾਸਨ ਕੋ ਕਰਿ ਲੇਹੁ ਗੁੋਪਾਲਾ ॥*
*ਕ੍ਰਿਪਾ ਨਿਧਾਨ ਦੀਨ ਦਇਆਲਾ ॥*
*ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥*
*ਮਨੁ ਤਨੁ ਅਰਪਿ ਧਰੀ ਹਰਿ ਆਗੈ ॥*
*ਜਨਮ ਜਨਮ ਕਾ ਸੋਇਆ ਜਾਗੈ ॥*
*ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥*

ਇਸਦਾ ਸੰਖੇਪ ਭਾਵ ਹੈ ਕਿ ਉਹ ਪ੍ਰਭੂ ਸਰਬ ਸੁੱਖਾਂ ਦਾ ਦਾਤਾ ਤੇ ਸਮਰੱਥ ਹੈ। ਉਸਦਾ ਨਾਮ ਵੀ ਤਾਂ ਸਿਮਰਿਆ ਜਾਂਦਾ ਹੈ ਜੇ ਉਹ ਮਿਹਰਬਾਨ ਹੋਵੇ ਤਾਂ। ਹੇ ਸਾਰੇ ਜੜ੍ਹ ਚੇਤਨ ਜੀਵ ਜੰਤੂਆਂ ਦੀ ਮਨੋ ਅਭਿਲਾਸ਼ਾ ਪੂਰੀ ਕਰਨ ਵਾਲੇ ਭਗਵਾਨ ! ਅਸੀਂ ਤੇਰੇ ਦਰ ਦੇ ਭਿਖਾਰੀ ਤੇ ਜਾਚਕ ਹਾਂ, ਅਸੀਂ ਤੇਰੇ ਚਰਨਾਂ ਦੀ ਉਹ ਧੂੜ ਜਾਂ ਪਿਆਰ ਮੰਗਦੇ ਹਾਂ ਜਿਸ ਨਾਲ ਬੜੇ ਬੜੇ ਵੱਡੇ ਵੱਡੇ ਰਿਸ਼ੀ ਮੁਨੀ ਸਿੱਧ ਸਾਧਕ ਅਤੇ ਪਾਪੀ ਪ੍ਰਾਣੀ ਵੀ ਪਰਮਗਤੀ ਦੇ ਅਧਿਕਾਰੀ ਬਣੇ। ਤੂੰ ਸਾਨੂੰ ਉਹ ਜਗਤ ਵਿਲੱਖਣ ਭਗਤੀ ਦਾਨ ਕਰਕੇ ਜਨਮਾਂ ਜਨਮਾਂ ਦੀ ਮੈਲ਼ ਨੂੰ ਮਿਟਾ ਦੇ। ਤੇਰੇ ਉਸ ਨਿਰਮਲ ਹਰੀ ਨਾਮ ਦੇ ਜਪਣ ਨਾਲ ਦੀਰਘ ਰੋਗ ਵੀ ਮਿਟ ਸਕਦੇ ਹਨ। ਕਿਉਂਕਿ ਤੇਰੇ ਨਾਮ ਜਾਪ ਨਾਲੋਂ ਕੋਈ ਵੱਡੀ ਔਸ਼ਧੀ ਅੱਜ ਤੱਕ ਦੁਨੀਆਂ ਵਿੱਚ ਬਣੀ ਹੀ ਨਹੀਂ। ਅਸੀਂ ਕੰਨਾਂ ਨਾਲ ਵੀ ਤੇਰਾ ਨਿਰਮਲ ਜਸ ਸ਼੍ਰਵਣ ਕਰਨਾ ਚਾਹੁੰਦੇ ਹਾਂ ਕਿਉਂਕਿ ਸ੍ਰਿਸ਼ਟੀ ਦੇ ਪਹਿਲੇ ਮਹਾਰਾਜੇ ਪ੍ਰਿਥੂ ਨੇ ਭਗਵਾਨ ਤੋਂ ਵੀ ਇਹੋ ਵਰ ਮੰਗਿਆ ਸੀ ਕਿ ਹੇ ਨਾਥ! ਮਹਾਂਪੁਰਖਾਂ ਦੇ ਹਿਰਦੇ ਰੂਪੀ ਮੁੱਖ ਵਿੱਚੋਂ ਨਿੱਕਲਣ ਵਾਲਾ ਆਪ ਜੀ ਦੇ ਚਰਨ ਕਮਲਾਂ ਦਾ ਯਸ਼ ਰੂਪੀ ਮਕਰੰਦ ਸ਼੍ਰਵਣ ਕਰਨ ਵਾਸਤੇ ਮੈਨੂੰ ਦਸ ਹਜ਼ਾਰ ਕੰਨ ਦੇ ਦਿਉ।

*"ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*
*ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ॥*
*(ਪੰਨਾ ੭੮੦)"*

ਅੱਗੇ ਮਹਾਰਾਜ ਲਿਖਦੇ ਹਨ ਕਿ ਮਹਾਰਾਜ ਮੈਂ ਬਿਖ ਰੂਪ ਕਾਮਨਾ ਨੂੰ ਤਿਆਗਕੇ ਇੱਕ ਆਪ ਦੀ ਓਟ ਜਾਂ ਆਸਰਾ ਮੰਗਦਾ ਹਾਂ, ਮੈਂ ਆਪ ਜੀ ਦੇ ਦਾਸਾਂ ਦੇ ਚਰਨੀਂ ਲੱਗਕੇ ਅਨੰਤ ਅਨੰਤ ਪੁੰਨ ਇਕੱਠੇ ਕਰਨਾ ਚਾਹੁੰਦਾ ਹਾਂ। ਇਹ ਪਾਦ ਸੇਵਨ ਭਗਤੀ ਵੱਲ ਸਤਿਗੁਰੂ ਜੀ ਇਸ਼ਾਰਾ ਕਰਦੇ ਹਨ। ਇਸ ਪ੍ਰਥਾਇ ਵੀ ਗੁਰਬਾਣੀ ਵਿੱਚ ਬਹੁਤ ਉਪਦੇਸ਼ ਭਰੇ ਪਦ ਹਨ।

"ਚਰਨ ਕਮਲ ਕੀ ਆਸ ਪਿਆਰੇ॥
ਜਮਕੰਕਰ ਨਸਿ ਗਏ ਵਿਚਾਰੇ॥ (ਪੰਨਾ ੩੮੯)"

"ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥
(ਪੰਨਾ ੧੩੭੦)"

*ਰਾਗ ਦੇਵਗੰਧਾਰੀ ਵਿੱਚ ਤਾਂ ਮਹਾਰਾਜ ਏਥੋਂ ਤੱਕ ਕਹਿੰਦੇ ਹਨ ਕਿ ਮੈਨੂੰ ਨਾ ਰਾਜ ਸੁੱਖ ਚਾਹੀਦਾ ਹੈ, ਨਾ ਮੁਕਤ ਪਦ। ਬੱਸ ਸਿਰਫ ਆਪ ਦੇ ਚਰਨ ਕਮਲਾਂ ਦੀ ਪ੍ਰੀਤ ਹੀ ਲੋੜੀਦੀ ਹੈ।*

*"ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ॥
(ਪੰਨਾ ੫੩੪)"*

*"ਚਰਨ ਕਮਲ ਜਾ ਕਾ ਮਨੁ ਰਾਪੈ॥
ਸੋਗ ਅਗਨਿ ਤਿਸੁ ਜਨ ਨ ਬਿਆਪੈ॥ (ਪੰਨਾ ੬੮੪)"*

ਅੱਗੇ ਆਖਦੇ ਹਨ ਕਿ ਚਰਨਾਂ ਕਮਲਾਂ ਦੀ ਪ੍ਰੀਤ ਦੀ ਰੀਤ ਹੀ ਸੰਤਾਂ ਦੇ ਮਨ ਨੂੰ ਚੰਗੀ ਲੱਗਦੀ ਹੈ। ਉਹ ਕਿਸੇ ਹੋਰ ਦੂਜੇ ਭਾਵ ਨੂੰ, ਭਾਵਨਾ ਜਾਂ ਪਿਆਰ ਨੂੰ ਅਨੀਤ ਅਰਥਾਤ ਨਖਿੱਧ ਸਮਝਦੇ ਹਨ।

"ਚਰਨ ਕਮਲ ਸਿਉ ਲਾਗੈ ਪ੍ਰੀਤਿ॥
ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥ (ਪੰਨਾ ੨੮੯)"

ਗਰਭ ਵਾਸ, ਨਰਕ ਕੁੰਡ, ਸੰਸਾਰ ਸਾਗਰ ਤੋਂ ਪਾਰ ਲੰਘਣ ਵਾਸਤੇ ਤੇ ਜਮਾਂ ਦੀ ਤ੍ਰਾਸ ਨੂੰ ਬਿਦਾਰਨ ਨਿਵਾਰਨ ਵਾਸਤੇ ਵੀ ਮਹਾਰਾਜ ਚਰਨ ਕਮਲ ਦੀ ਪ੍ਰੀਤ ਨੂੰ ਹੀ ਵਡਿਆਉਂਦੇ ਹਨ।

*"ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ॥
(ਪੰਨਾ ੨੧੦)"*

ਉੱਪਰ ਚੱਲ ਰਹੇ ਸ਼ਬਦ ਦੀ ਵਿਚਾਰ ਦੇ ਚੌਥੇ ਪਦ ਵਿੱਚ ਹਜ਼ੂਰ ਰਸਨਾ ਨਾਲ ਗੁਣ ਗਾਉਣ ਦਾ ਵਰਨਣ ਕਰਕੇ ਕੀਰਤਨ ਭਗਤੀ ਦੀ ਵਡਿਆਈ ਕਰਦੇ

ਹਨ ਅਤੇ ਉਸਨੂੰ ਸਾਰੇ ਔਗਣਾਂ ਦਾ ਵਿਨਾਸ਼ ਕਰਤਾ ਦੱਸਦੇ ਹਨ। ਸਵਾਮੀ ਦੇ ਸਿਮਰਨ ਨੂੰ ਫਿਰ ਵਡਿਆਉਂਦਿਆਂ ਸਤਿਗੁਰੂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦਾ ਵਿਨਾਸ਼ਕਾਰੀ ਦੱਸਦੇ ਹਨ ਕਿ ਹਰੀ ਨਾਮ ਸਿਮਰਨ ਵਾਲਿਆਂ ਨੂੰ ਇਹ ਪੰਜ ਦੂਤ ਸਦਾ ਸਦਾ ਲਈ ਤਜ ਜਾਣਗੇ ਤੇ ਕਦੇ ਤੰਗ ਨਹੀਂ ਕਰਨਗੇ। ਚਰਨ ਕਮਲ ਦੇ ਜਾਪ ਨੂੰ ਫਿਰ ਆਪ ਸੰਸਾਰ ਦੇ ਤਰਨ ਵਾਸਤੇ ਬੇੜੇ ਜਾਂ ਜਹਾਜ਼ ਦੀ ਉਪਮਾ ਦਿੰਦੇ ਹਨ। ਇਹਨਾਂ ਸਾਰਿਆਂ ਸਤਿਗੁਣਾਂ ਦੇ ਪ੍ਰਾਪਤੀ ਸਰੋਤ ਸਤਸੰਗ ਦੇ ਮਿਲਾਪ ਨੂੰ ਵੀ ਹਜ਼ੂਰ ਨੇ ਭਵਸਾਗਰ ਤਰਨ ਦਾ ਕਾਰਨ ਦੱਸਿਆ ਹੈ। ਅਰਚਾ ਕਰਨੀ ਭਾਵ ਅਨੇਕ ਭਾਂਤ ਨਾਲ ਪਿਆਰੇ ਨੂੰ ਪੂਜਣਾ, ਬੰਦਨਾ ਕਰਨੀ ਜਾਂ ਨਮਸਕਾਰ ਕਰਨੀ ਵੀ ਹਜ਼ੂਰ ਆਵਾਗੌਣ ਦੇ ਚੱਕਰ ਨੂੰ ਕੱਟਣਹਾਰਾ ਦੱਸਦੇ ਹਨ। ਛੇਵੇਂ ਪਦ ਵਿੱਚ ਹਜ਼ੂਰ ਦਾਸ ਭਗਤੀ ਅਤੇ ਸਖਾ ਭਗਤੀ ਦੀ ਵਡਿਆਈ ਕਰਦਿਆਂ ਕਹਿੰਦੇ ਹਨ ਕਿ ਹੇ ਗੋਪਾਲ ! ਦੀਨ ਦਿਆਲ! ਕ੍ਰਿਪਾ ਨਿਧਾਨ! ਪੂਰਨ ਪਰਮੇਸ਼ਵਰ ! ਤੂੰ ਮੈਨੂੰ ਸਖਾ ਰੂਪ ਵਿੱਚ ਸਹਾਈ ਹੋ ਕੇ ਵੀ ਕਦੇ ਨਾ ਭੰਗ ਹੋਣ ਵਾਲਾ ਮਿਲਾਪ ਬਖ਼ਸ਼। ਆਤਮ ਸਮਰਪਣ ਰੂਪੀ ਭਗਤੀ ਦਾ ਜ਼ਿਕਰ ਕਰਦਿਆਂ ਆਪ ਫੁਰਮਾਉਂਦੇ ਹਨ ਕਿ ਹਰੀ ਦਿਆਂ ਚਰਨਾਂ ਵਿੱਚ ਮਨ ਤਨ ਅਰਪਣ ਕਰਨ ਵਾਲਿਆਂ ਦੇ ਜਨਮਾਂ ਜਨਮਾਂਤਰਾਂ ਦੇ ਸਤ ਸੰਸਕਾਰ ਜਾਗ ਪੈਂਦੇ ਹਨ ਅਤੇ ਉਹਨਾਂ ਦੀ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਵੇਖੋ ਏਥੇ ਪਹਿਲਾਂ ਪੰਜਵੇਂ ਗੁਰੂ ਨਾਨਕ ਸਿਮਰਨ ਦੀ ਮਹਿਮਾ ਕਰਦੇ ਹਨ,ਫਿਰ ਭਗਤਾਂ ਦੀ ਚਰਨ ਧੂੜ ਦੀ, ਕੰਨਾਂ ਨਾਲ ਹਰੀ ਜਸ ਸ੍ਰਵਣ ਕਰਨ ਦੀ,ਰਸਨਾ ਕਰਕੇ ਹਰੀ ਜਸ ਗਾਇਨ ਕਰਨ ਦੀ, ਫਿਰ ਪਾਦ ਸੇਵਨ ਭਗਤੀ ਦੀ, ਉਪਰੰਤ ਅਰਚਾ, ਪੂਜਾ ਤੇ ਨਮਸਕਾਰ ਭਗਤੀ ਦੀ, ਫਿਰ ਦਾਸ ਤੇ ਸਖਾ ਭਾਵ ਭਗਤੀ ਦੀ ਵਡਿਆਈ ਕਰਦੇ ਹਨ ਤੇ ਸੱਤਵੇਂ ਪਦ ਵਿੱਚ ਸਰਵੱਸਵ ਅਰਪਣ ਕਰਨ ਦੀ ਗੱਲ ਕਰਕੇ ਨਵਧਾ ਭਗਤੀ ਦਾ ਹੀ ਪ੍ਰਤੀਪਾਦਨ ਕਰ ਰਹੇ ਹਨ।

ਏਥੇ ਕੁਝ ਸੱਜਣ ਅਰਚਾ ਪੂਜਾ ਦੇ ਕਥਨ ਨੂੰ ਲੈ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਸਤਿਗੁਰੂ ਏਥੇ ਮੂਰਤੀ ਪੂਜਾ ਵੱਲ ਇਸ਼ਾਰਾ ਕਰਦੇ ਹਨ। ਤੇ ਇਸ ਗੱਲ ਨੂੰ ਲੈਕੇ ਉਹ ਵਰਤਮਾਨ ਸਮੇਂ ਦੇ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਕੀਤੇ ਜਾ ਰਹੇ ਸਤਿਕਾਰ ਨੂੰ ਮੂਰਤੀ ਪੂਜਾ ਆਖਦੇ ਹਨ। ਮੋਟੇ ਤੌਰ ਉੱਪਰ ਉਹਨਾਂ ਦੀਆਂ ਉਟੰਕਣਾਂ ਇਹ ਹਨ ਕਿ ਪ੍ਰਸ਼ਾਦੇ ਅਤੇ ਦੁੱਧ ਆਦਿ ਦਾ ਭੋਗ ਕਿਉਂ?ਸਰਦੀ ਵਿੱਚ ਹੀਟਰ, ਕੰਬਲ ਅਤੇ ਗਰਮੀਆਂ ਵਿੱਚ ਏ. ਸੀ,ਪੱਖਾ ਕਿਸ ਲਈ ਆਦਿ।

ਉਹਨਾਂ ਦੀਆਂ ਸ਼ੰਕਾਵਾਂ ਦਾ ਉੱਤਰ ਦੇਣ ਦਾ ਆਰੰਭ ਅਸੀਂ ਧਰਮ ਸ਼ਾਸਤਰ ਦੇ ਇੱਕ ਪ੍ਰਸਿੱਧ ਸ਼ਲੋਕ ਤੋਂ ਕਰਦੇ ਹਾਂ।

*"ਸ਼ੈਲੀ ਦਾਰੂਮਈ ਲੌਹੀ ਲੇਪਯਾ ਲੇਖਯਾ ਚ ਸੈਕਤੀ।*

*ਮਣੀਮਈ ਮਨੋਮਈ ਪ੍ਰਤਿਮਾ ਅਸ਼ਟ ਵਿਧਾ ਸਮ੍ਰਿਤਾ॥ "*

ਭਾਵ ਪ੍ਰਮਾਤਮਾ ਦੀ ਪੂਜਾ, ਅਰਚਨਾ, ਜਪ, ਭਜਨ, ਸਿਮਰਨ ਆਦਿ ਦੀ ਵਿਧੀ ਨਾਲ ਉਪਾਸਨਾ ਕਰਨ ਵਾਸਤੇ ਆਦਿ ਕਾਲ ਤੋਂ ਭਗਤਾਂ ਨੇ ਅੱਠ ਪ੍ਰਕਾਰ ਦੀਆਂ ਮੂਰਤੀਆਂ ਦੀ ਕਲਪਨਾ ਕੀਤੀ ਹੈ।

*੧. ਪੱਥਰ ਦੀ ਮੂਰਤ।*
*੨. ਲੱਕੜ ਦੀ।*
*੩. ਲੋਹੇ ਦੀ।*
*੪. ਲਿੱਪ ਕੇ ਬਣਾਈ।*
*੫. ਬੁਰਸ਼ ਨਾਲ ਪੇਂਟ ਕੀਤੀ।*
*੬. ਰੇਤੇ ਉੱਪਰ ਵਾਹੀ ਹੋਈ।*
*੭. ਮਣੀਆਂ ਦੀ।*
*੮. ਤੇ ਮਨ ਦੀ।*

ਗੁਰਮਤਿ ਦਾ ਪੂਜਾ ਸਿਧਾਂਤ ਮਾਨਸਿਕ ਮੂਰਤੀ ਨਾਲ ਸੰਬੰਧ ਰੱਖਦਾ ਹੈ ਜਿਸਦਾ ਇਤਿਹਾਸ ਇਸ ਪ੍ਰਕਾਰ ਹੈ। ਸਤਿਯੁਗ ਦੇ ਭਗਤਾਂ ਵਿੱਚੋਂ ਸਰਵ ਸ਼ਿਰੋਮਣੀ, ਸਰਵ ਉੱਚ, ਸਭ ਤੋਂ ਵੱਧ ਪ੍ਰਤਿਸ਼ਠਾ, ਮਾਨ ਸਤਿਕਾਰ ਤੇ ਪ੍ਰਚਾਰ ਪ੍ਰਾਪਤ ਦੋ ਗੁਰਮੁਖ ਮਹਾਂਪੁਰਖ ਹੋਏ ਹਨ। ਪਹਿਲਾ ਸਨਾਤਨੀ ਰਾਜਕੁਲ ਵਿੱਚ ਜਨਮਿਆ ਭਗਤ ਧਰੂ ਤੇ ਦੂਜਾ ਵੇਦ ਵਿਧੀ ਵਿਹੀਨ, ਧਰਮ ਵਿਰੋਧੀ ਨਾਸਤਿਕ ਵੰਸ਼ ਦੈਂਤ ਕੁਲ ਦਾ ਰਤਨ ਭਗਤ ਪ੍ਰਹਿਲਾਦ। ਇਹਨਾਂ ਦੋਹਾਂ ਨੂੰ ਪ੍ਰਭੂ ਪੂਜਾ ਤੇ ਪਿਆਰ ਦੇ ਆਦਰਸ਼ ਮੰਨਿਆ ਜਾਂਦਾ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੩੩੭ ਉੱਪਰ ਭਗਤ ਕਬੀਰ ਜੀ ਦਾ ਸ਼ਬਦ ਸੁਸ਼ੋਭਿਤ ਹੈ "ਰਾਮ ਜਪਉ ਜੀ ਐਸੇ ਐਸੈ ਧਰੂ ਪ੍ਰਹਿਲਾਦ ਜਪਿਓ ਹਰਿ ਜੈਸੇ"। ਸੋ ਪਹਿਲੇ ਭਗਤ ਧਰੁਵ ਜੀ ਦੀ ਸੰਖੇਪ ਕਥਾ ਅਰਜ਼ ਹੈ ਕਿ ਉਹ ਰਾਜਾ ਉੱਤਾਨ ਪਾਦ ਸੂਰਜ ਵੰਸ਼ੀ ਦੇ ਵੱਡੇ ਸਪੁੱਤਰ ਹਨ। ਉਹਨਾਂ ਦੀ ਮਤਰੇਈ ਮਾਤਾ ਸਰੁਚੀ ਪਿਤਾ ਜੀ ਦੀ ਗੋਦ ਵਿੱਚ ਬੈਠਣ ਤੇ ਉਹਨਾਂ ਨੂੰ ਬਾਹੋਂ ਫੜ੍ਹਕੇ ਖਿੱਚ ਕੇ, ਅਪਮਾਨਿਤ ਕਰਕੇ ਰਾਜ ਦਰਬਾਰ 'ਚੋਂ ਬਾਹਰ ਕੱਢ ਦਿੰਦੀ ਹੈ। ਆਪਣੀ ਧਰਮਾਤਮਾ ਮਾਤਾ ਸੁਨੀਤੀ ਦੇ ਮਾਰਗ ਦਰਸ਼ਨ ਕਰਨ ਉੱਪਰ ਉਹ ਪਰਮੇਸ਼ਵਰ ਦੀ ਪ੍ਰਾਪਤੀ ਲਈ ਅਖੰਡ, ਅਤੁੱਲ, ਅਵਿਨਾਸ਼ੀ, ਅਮਰ ਰਾਜ ਪਦ ਪ੍ਰਾਪਤ ਕਰਨ ਲਈ ਜੰਗਲ ਨੂੰ ਤੁਰ ਪੈਂਦੇ ਹਨ। ਰਸਤੇ ਵਿੱਚ ਨਾਰਦ ਜੀ ਉਹਨਾਂ ਨੂੰ ਪਹਿਲਾਂ ਪਿੱਛੇ ਮੁੜਨ ਲਈ ਪ੍ਰੇਰਨਾ ਕਰਦੇ ਹਨ ਤੇ ਫਿਰ ਉਹਨਾਂ ਦੀ ਲਗਨ ਨੂੰ ਸੱਚੀ ਜਾਣ ਕੇ ਭਗਤ ਜੀ ਨੂੰ ਭਜਨ ਦਾ ਉਪਦੇਸ਼ ਕਰ ਦਿੰਦੇ ਹਨ। ਉਹ ਉਪਦੇਸ਼ ਸ਼੍ਰੀ ਮਦ ਭਾਗਵਤ ਮਹਾਂਪੁਰਾਣ ਦੇ ਚੌਥੇ ਸਕੰਧ ਦੇ ਅਧਿਆਏ ੮ ਵਿੱਚੋਂ, ਭਗਤਮਾਲ ਨਾਭਾ ਆਦਿ ਗ੍ਰੰਥਾਂ ਨੂੰ ਪੜ੍ਹਕੇ ਜਾਣਿਆ ਜਾ ਸਕਦਾ ਹੈ ਕਿ

ਨਾਰਦ ਜੀ ਨੇ ਉਹਨਾਂ ਨੂੰ ਕੋਈ ਬੁੱਤ ਬਣਾਉਣ ਲਈ ਨਹੀਂ ਆਖਿਆ, ਇਸ਼ਨਾਨ ਕਰਾਉਣ, ਭੋਗ ਲਗਵਾਉਣ ਤੇ ਬਸਤਰ ਆਦਿ ਬਦਲਣ ਦਾ ਤਰੀਕਾ ਵੀ ਕੋਈ ਨਹੀਂ ਦੱਸਿਆ। ਕੇਵਲ ਭਗਵਾਨ ਸ਼੍ਰੀ ਵਿਸ਼ਨੂੰ ਦੇ ਸਾਂਵਲ ਸਲੋਨੇ ਚਤੁਰਭੁਜ ਰੂਪ ਦਾ ਵਰਨਣ ਕਰਕੇ ਤੇ 'ਓਮ ਨਮੋ ਭਗਵਤੇ ਵਾਸੂਦੇਵਾਯ' ਬਾਰ੍ਹਾਂ ਅੱਖਰਾਂ ਦੇ ਮੰਤਰ ਦਾ ਉਪਦੇਸ਼ ਕਰਕੇ ਰਿਸ਼ੀ ਜੀ ਚਲੇ ਜਾਂਦੇ ਹਨ ਅਤੇ ਧ੍ਰੂੰ ਜੀ ਗੁਰੂ ਦੇ ਦੱਸੇ ਮੰਤਰ ਦਾ ਜਾਪ ਸ਼ੁਰੂ ਕਰ ਦਿੰਦੇ ਹਨ। ਪਰ ਜਦੋਂ ਉਹਨਾਂ ਦੀ ਭਗਤੀ ਸੰਪੂਰਨ ਹੁੰਦੀ ਹੈ ਤਾਂ ਉਹਨਾਂ ਨੂੰ ਉਸੇ ਰੂਪ ਵਿੱਚ ਹੀ ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ ਜੋ ਉਹਨਾਂ ਨੂੰ ਉਹਨਾਂ ਦੇ ਗੁਰੂਦੇਵ ਦੇਵ ਰਿਸ਼ੀ ਨਾਰਦ ਜੀ ਨੇ ਦੱਸਿਆ ਸੀ ਅਤੇ ਓਥੇ ਇੱਕ ਹੋਰ ਵਿਲੱਖਣ ਘਟਨਾ ਘਟਦੀ ਹੈ ਕਿ ਭਗਵਾਨ, ਭਗਤ ਧਰੂੰ ਜੀ ਦੇ ਸਨਮੁੱਖ ਪ੍ਰਗਟ ਹੋ ਜਾਂਦੇ ਹਨ ਪਰ ਭਗਤ ਜੀ ਉਹਨਾਂ ਦੇ ਦਰਸ਼ਨ ਨਹੀਂ ਕਰਦੇ ਕਿਉਂਕਿ ਉਹ ਓਸੇ ਠਾਕੁਰ ਦੇ ਨਜ਼ਾਰੇ ਝਲਕਾਰੇ ਆਪਣੇ ਹਿਰਦੇ ਦੇਸ਼ ਵਿੱਚ ਮਾਣ ਰਹੇ ਹਨ।ਪਰ ਜਦੋਂ ਰੱਬ ਜੀ ਆਪਣਾ ਸਰੂਪ ਉਸਦੇ ਹਿਰਦੇ ਵਿੱਚੋਂ ਗੈਰ ਹਾਜ਼ਰ ਕਰ ਦਿੰਦੇ ਹਨ ਤਾਂ ਧਰੂੰ ਜੀ ਲਟਬੌਰੇ, ਮਸਤ, ਪਾਗਲ ਪ੍ਰੇਮੀ ਵਾਂਗੂੰ ਤੱਤਕਾਲ ਬਿਹਬਲ ਹੋ ਉੱਠਦੇ ਹਨ ਤੇ ਸਾਹਮਣੇ ਵੇਖਦੇ ਹਨ ਕਿ ਓਹੀ ਸ਼ਾਮ ਸੁੰਦਰ, ਸ਼ੰਖ, ਗਦਾ, ਪਦਮ, ਚੱਕਰ ਲਈ ਉਹਨਾਂ ਦੇ ਨੇਤਰਾਂ ਦੇ ਸਾਹਮਣੇ ਖੜ੍ਹੇ ਮੁਸਕਰਾ ਰਹੇ ਹਨ। ਭਗਤ ਜੀ ਭਗਵਾਨ ਦੀ ਉਸਤਤਿ ਜਾਂ ਪ੍ਰਸ਼ੰਸਾ ਕਰਨੀ ਚਾਹੁੰਦੇ ਹਨ ਲੇਕਿਨ ਉਹਨਾਂ ਨੂੰ ਕੋਈ ਸ਼ਬਦ ਸ਼ਲੋਕ ਨਹੀਂ ਸੁੱਝ ਰਿਹਾ। ਪਰ ਜਦੋਂ ਮਹਾਰਾਜ ਉਹਨਾਂ ਦੇ ਕੰਠ ਨੂੰ ਆਪਣਾ ਸ਼ੰਖ ਛੂਹਾ ਦਿੰਦੇ ਹਨ ਤਾਂ ਫਿਰ ਉਹਨਾਂ ਦੇ ਸਾਹਮਣੇ ਵੇਦ, ਪੁਰਾਣ, ਸ਼ਰੁਤੀਆਂ, ਸਿਮਰਤੀਆਂ, ਸਤੋਤਰ ਆ ਖੜ੍ਹੇ ਹੁੰਦੇ ਹਨ। ਜਿਸ ਤੋਂ ਸਿੱਟਾ ਇਹ ਨਿੱਕਲਦਾ ਹੈ ਕਿ ਬਾਹਰੀ ਪੂਜਾ ਦੇ ਨਾਲ -ਨਾਲ ਅੰਤਰੀਵ ਪੂਜਾ ਦਾ ਵਿਧਾਨ ਵੀ ਆਦਿ ਕਾਲ ਤੋਂ ਚੱਲਦਾ ਆਇਆ ਹੈ। ਇਸ ਪ੍ਰਸੰਗ ਨੂੰ ਧੰਨ ਸਤਿਗੁਰ ਤੇਗ ਬਹਾਦਰ ਸਾਹਿਬ ਪੰਨਾ ੬੩੨ ਉੱਪਰ ਇਉਂ ਵਰਨਣ ਕਰਦੇ ਹਨ :

*"ਸੋਰਠਿ ਮਹਲਾ ੯॥*
*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥*
*॥ਰਹਾਉ॥*
*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥੧॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥੨॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥*

*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥੩॥੪॥"*

*(ਪੰਨਾ ੬੩੨)*

ਭਾਈ ਗੁਰਦਾਸ ਜੀ ਦਿਆਂ ਸ਼ਬਦਾਂ ਵਿੱਚ ਇਹ ਕਥਾ ਇਸ ਪ੍ਰਕਾਰ ਹੈ:-

*"ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ॥*
*ਬਾਹੋਂ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ॥*
*ਡੁਡਹੁਲਿਕਾ ਮਾਂ ਪੁਛੇ ਤੂੰ ਸਾਵਾਣੀ ਹੈ ਕਿ ਸਰੀਤਾ॥*
*ਸਾਵਾਣੀ ਹਾਂ ਜਨਮ ਦੀ ਨਾਮ ਨ ਭਗਤੀ ਰਮ ਦ੍ਰਿੜੀਤਾ॥*
*ਕਿਸ ਉਦੱਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਨ ਮੀਤਾ॥*
*ਪਰਮੇਸ਼ਰ ਆਰਾਧੀਐ ਜਿੰਦੂ ਹੋਈਐ ਪਤਿਤ ਪੁਨੀਤਾ॥*
*ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ॥*
*ਨਾਰਦਮੁਨਿ ਉਪਦੇਸ਼ਿਆ ਨਾਮ ਨਿਧਾਨ ਅਮਿਉਰਸ ਪੀਤਾ॥*
*ਪਿਛਹੁ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ॥*
*ਹਾਰ ਚਲੇ ਗੁਰਮੁਖ ਜਗ ਜੀਤਾ॥੧॥੧੦॥"*

ਠੀਕ ਓਸੇ ਤਰ੍ਹਾਂ ਜਿਵੇਂ ਦਿਸਦੇ ਤੀਰਥਾਂ ਉੱਪਰ ਇਸ਼ਨਾਨ ਧਿਆਨ ਕਰਨ ਦੇ ਨਾਲ ਨਾਲ "ਅੰਤਰਿ ਗਤਿ ਤੀਰਥ ਮਲਿ ਨਾਉ" ਦਾ ਹੁਕਮ ਵੀ ਪਵਿੱਤਰ ਗੁਰਬਾਣੀ ਵਿੱਚ ਦਰਜ ਹੈ। ਤ੍ਰੇਤੇ ਯੁੱਗ ਦੇ ਭਗਤ ਵਿਭੀਸ਼ਣ ਦੈਂਤ ਕੁਲ ਵਿੱਚੋਂ, ਜਟਾਯੂ ਗਿਰਝ ਨਾਮਕ ਪੰਛੀ ਜੋਨੀ ਤੇ ਭਗਤਣੀ ਭੀਲਣੀ ਜੰਗਲੀ ਜਾਤੀ ਵਿੱਚ ਜਨਮੀ। ਇਹਨਾਂ ਦੇ ਪਾਸ ਵੀ ਸ਼ਾਸਤਰ ਉਕਤ ਰੀਤੀ ਦੇ ਪੂਜਾ ਪਾਠ ਦੀ ਵਿਧੀ ਵਿਧਾਨ ਦਾ ਕੋਈ ਸਾਧਨ ਨਹੀਂ ਸੀ। ਦੁਆਪਰ ਦੇ ਭਗਤ ਸੁਦਾਮਾ, ਦਰੋਪਦੀ, ਬਿਦੁਰ ਆਦਿਕ ਵੀ ਏਸੇ ਕੋਟੀ ਦੇ ਪ੍ਰਭੂ ਪ੍ਰੇਮੀ ਸਨ।ਬਿਦੁਰ ਅਤੇ ਦਰੋਪਦੀ ਬਾਰੇ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੇ ਪ੍ਰਮਾਣ ਇਸ ਪ੍ਰਕਾਰ ਅੰਕਿਤ ਹੋਏ ਹਨ :

*ਹਰਿ ਕੋ ਨਾਮੁ ਸਦਾ ਸੁਖਦਾਈ॥*
*ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥੧॥*
*॥ਰਹਾਉ॥*
*ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥੧॥*
*ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥*
*ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥੨॥੧॥"*

*(ਪੰਨਾ ੧੦੦੮)*

*"ਰਾਜਨ ਕਉਨੁ ਤੁਮਾਰੈ ਆਵੈ॥*
*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥੧॥ ਰਹਾਉ॥*
*ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥*
*ਤੁਮਰੋ ਦੂਧੁ ਬਿਦਰ ਕੋ ਪਾਨ੍ਰੋ ਅੰਮ੍ਰਿਤੁ ਕਰੁ ਮੈ ਮਾਨਿਆ॥੧॥*
*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥*
*ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥ ੨॥੯॥ "*
*(ਪੰਨਾ ੧੧੦੫)*

ਅਤੇ ਭਾਈ ਗੁਰਦਾਸ ਜੀ ਦੀ ਗਵਾਹੀ ਵੇਖੋ :-

*"ਅੰਦਰ ਸਭਾ ਦੁਸਾਸਨੈ ਮਥੈ ਵਾਲ ਦ੍ਰੋਪਤੀ ਆਂਦੀ॥*
*ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥*
*ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਨਾਂ ਦੀ॥*
*ਅਖੀਂ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ॥*
*ਕਪੜ ਕੋਟ ਉਸਾਰਿਓਨ ਥਕੇ ਦੂਤ ਨ ਪਾਰ ਵਸਾਂਦੀ॥*
*ਹਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ॥*
*ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ॥*
*ਨਾਥ ਅਨਾਥਾਂ ਬਾਣ ਧੁਰਾਂਦੀ॥੮॥੧੦॥ "*

ਅਤੇ ਚੌਥੇ ਯੁੱਗ ਕਲਿਯੁਗ ਵਿੱਚ ਇਸ ਮਾਨਸਿਕ ਪੂਜਾ ਪੱਧਤੀ ਦਾ ਇੱਕ ਪ੍ਰਕਾਰ ਦਾ ਹੜ੍ਹ ਹੀ ਆ ਗਿਆ ਕਿਉਂਕਿ ਭਗਤ ਕਬੀਰ, ਰਵਿਦਾਸ, ਧੰਨਾ, ਸੈਣ, ਨਾਮਦੇਵ,ਤੁਲਸੀ,ਸੂਰਦਾਸ,ਮੀਰਾ ਆਦਿ ਅਨੇਕਾਂ ਹੀ ਪ੍ਰਭੂ ਪਿਆਰੇ ਹੋਏ ਜਿੰਨ੍ਹਾਂ ਨੂੰ ਨਾ ਤਾਂ ਸੋਲ੍ਹਾਂ ਪ੍ਰਕਾਰ ਦੇ ਪੂਜਨ, ਅਰਚਨ, ਸ਼ਨਾਨ, ਨਿਵੇਦਨ ਆਦਿ ਦੇ ਢੰਗਾਂ ਦਾ ਗਿਆਨ ਸੀ ਅਤੇ ਨਾ ਹੀਂ ਉਹਨਾਂ ਪਾਸ ਸਾਧਨ ਸਮੱਗਰੀ ਮੌਜੂਦ ਸੀ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਉਸ ਵੇਲੇ ਦੇ ਕੱਟੜਪੰਥੀ ਸਨਾਤਨ ਧਰਮੀ ਨਾ ਹੀ ਉਹਨਾਂ ਨੂੰ ਇਸਦੀ ਆਗਿਆ ਦਿੰਦੇ ਸਨ। ਪਰ ਫਿਰ ਵੀ ਉਹਨਾਂ ਨੂੰ ਉਹ ਪ੍ਰਭੂ ਪਿਆਰ ਪ੍ਰਾਪਤ ਹੋਇਆ ਜਿਸਦੀਆਂ ਕਥਾ ਕਹਾਣੀਆਂ ਤੇ ਮਿਸਾਲਾਂ ਅੱਜ ਧਾਰਮਿਕ ਗਗਨ ਵਿੱਚ ਸਿਤਾਰਿਆਂ ਵਾਂਗ ਚਮਕਦੀਆਂ ਹਨ। ਏਸੇ ਯੁੱਗ ਵਿੱਚ ਹੀ ਆਦਿ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਨਿਰਮਲ ਤੇ ਪਾਵਨ ਪੰਥ ਆਰੰਭ ਹੋਇਆ। ਸਿੱਖ ਇਤਿਹਾਸ ਦੇ ਭਗਤਾਂ ਵੱਲ ਝਾਤੀ ਮਾਰੀਏ ਤਾਂ ਉਹ ਬਿਨਾਂ ਕਿਸੇ ਠਾਕੁਰ ਪੂਜਾ ਦੇ ਧਾਰਨ ਤੋਂ ਹੀ ਮਹਾਨ ਗੁਰਮੁਖ ਪਦ ਦੇ ਅਧਿਕਾਰੀ ਹੋਏ। ਜਿਸ ਵਿੱਚ ਸਤਿਗੁਰਾਂ ਦੀ ਭੈਣ ਬੇਬੇ ਨਾਨਕੀ, ਨਵਾਬ ਰਾਏ ਬੁਲਾਰ, ਬਾਲਾ, ਮਰਦਾਨਾ, ਪੈੜਾ ਮੋਖਾ ਅਤੇ ਲਾਲੋ ਆਦਿ ਪ੍ਰਸਿੱਧ ਪ੍ਰਭੂ ਪ੍ਰੇਮੀ ਗੁਰੂ ਭਗਤ ਹੋਏ। ਸਿੰਘਲ ਦੀਪ ਦੇ ਰਾਜੇ ਸ਼ਿਵਨਾਭ ਨੇ ਗੁਰੂ ਨਾਨਕ ਨੂੰ ਦੇਹ ਕਰਕੇ ਨਹੀਂ ਵੇਖਿਆ ਸੀ ਫੇਰ ਵੀ

ਉਸਦੀ ਦਰਸ਼ਨ ਖਿੱਚ, ਰੂਹਾਨੀ ਪਿਆਰ, ਅੰਦਰੂਨੀ ਕੋਮਲ ਤੰਦਾਂ ਤੇ ਪ੍ਰੇਮ ਦੀਆਂ ਡੋਰਾਂ ਦੇ ਖਿੱਚੇ ਨਿਰੰਕਾਰੀ ਬਾਬਾ ਨਾਨਕ ਉਹਨਾਂ ਦੇ ਪਾਸ ਪੁੱਜੇ। ਚੌਥੇ ਪਾਤਸ਼ਾਹ ਗੁਰਗੱਦੀ ਉੱਪਰ ਬਿਰਾਜਨ ਤੋਂ ਪਹਿਲਾਂ ਜਦੋਂ ਭਾਈ ਜੇਠਾ ਜੀ ਦੇ ਰੂਪ ਵਿੱਚ ਸਨ ਤਾਂ ਲਾਹੌਰ ਦੇ ਬਜ਼ਾਰ ਵਿੱਚ ਘੁੰਮਦਿਆਂ ਨੇ ਇੱਕ ਕੱਪੜੇ ਦੀ ਦੁਕਾਨ ਉੱਪਰ ਮਹਿੰਗੇ ਭਾਅ ਦਾ ਪਿਆ ਬਸਤਰ ਵੇਖਿਆ। ਪਰ ਆਪਣੀ ਜੇਬ ਨੂੰ ਤੰਗ ਵੇਖਕੇ ਖਰੀਦਣ ਦਾ ਹੀਯਾ ਨਾ ਕਰ ਸਕੇ ਲੇਕਿਨ ਖਿਆਲਾਂ ਖਿਆਲਾਂ ਵਿੱਚ ਮਾਨਸਿਕ ਵਿਧੀ ਨਾਲ ਚੋਗਾ ਬਣ ਗਿਆ ਤੇ ਭੱਲੇ ਪਾਤਸ਼ਾਹ ਸਤਿਗੁਰੂ ਅਮਰਦਾਸ ਜੀ ਨੂੰ ਪਹਿਨਾਇਆ ਵੀ ਗਿਆ। ਓਧਰ ਗੋਇੰਦਵਾਲ ਸਾਹਿਬ ਤਖ਼ਤ ਉੱਪਰ ਬੈਠੇ ਹੀ ਗੁਰੂ ਚੋਗਾ ਪਾਉਣ ਦਾ ਅਭਿਨੈ ਵੀ ਕਰ ਰਹੇ ਸਨ। ਇਸੇ ਯਾਤਰਾ ਵਿੱਚ ਹੀ ਉਹ ਹਜ਼ੂਰ ਵਾਸਤੇ ਇੱਕ ਪੱਕਿਆ ਹੋਇਆ ਅੰਬ ਖਰੀਦ ਲੈਂਦੇ ਹਨ ਪਰ ਲਾਹੌਰ ਦਾ ਅਤੇ ਅੰਮ੍ਰਿਤਸਰ ਦਾ ਲੱਗਭੱਗ ੨੦ ਕੋਹ ਦਾ ਪੰਧ ਤੈਅ ਕਰਦਿਆਂ ਉਹ ਵੀ ਗਰਮੀ ਰੁੱਤੇ, ਅੰਬ ਨੂੰ ਉਹ ਸੁੱਰਖਿਅਤ ਨਾ ਰੱਖ ਸਕੇ ਤੇ ਆਖਿਰ ਇੱਕ ਦਰੱਖਤ ਹੇਠ ਚਾਦਰ ਵਿਛਾ ਕੇ, ਉਸ ਉੱਪਰ ਅੰਬ ਰੱਖਕੇ, ਇੱਕ ਮਨ ਹੋ ਕੇ ਗੁਰੂ ਕੀ ਮੂਰਤਿ ਨੂੰ ਮਨ ਵਿੱਚ ਸਿਮਰ ਕੇ, ਅੰਬ ਦਾ ਭੋਗ ਲਾਉਣ ਲਈ ਬੇਨਤੀ ਕਰਕੇ ਤੇ ਪਿੱਛੋਂ ਪ੍ਰਸਾਦਿ ਸਮਝ ਕੇ ਆਪ ਛਕ ਲਿਆ ਅਤੇ ਉਸ ਪਾਸੇ ਹਜ਼ੂਰ ਅੰਬ ਚੂਪਣ ਦੀ ਹੂ-ਬ-ਹੂ ਐਕਟਿੰਗ ਕਰ ਰਹੇ ਸੀ ਤੇ ਸੰਗਤਾਂ ਵੇਖ ਰਹੀਆਂ ਸਨ। ਉਹ ਵੀ ਪਵਿੱਤਰ ਤਖ਼ਤ ਉੱਪਰ ਬੈਠਿਆਂ ਜਿਸ ਉੱਪਰ ਬੈਠ ਕੇ ਕੋਈ ਵੀ ਗੁਰੂ ਹਸਤੀ ਕਿਸੇ ਵੀ ਪ੍ਰਕਾਰ ਦਾ ਪ੍ਰਸ਼ਾਦ ਗ੍ਰਹਿਣ ਨਹੀਂ ਕਰਦੀ ਸੀ। ਪਰ ਜਦੋਂ ਭਾਈ ਜੇਠਾ ਜੀ ਗੋਇੰਦਵਾਲ ਸਾਹਿਬ ਪੁੱਜੇ ਅਤੇ ਆਕੇ ਦੂਰੋਂ ਸਾਹਿਬਾਂ ਦੇ ਦਰਸ਼ਨ ਕੀਤੇ ਤਾਂ ਮਨੋਂ ਮਨੀ ਲਾਹੌਰ ਦਾ ਖਰੀਦਿਆ ਚੋਗਾ ਗੋਬਿੰਦ ਰੂਪ ਗੁਰੂ ਪਹਿਨੀ ਬੈਠੇ ਸਨ। ਪਰ ਜੇਠਾ ਜੀ ਸੋਚਦੇ ਹਨ ਕਿ ਚੋਗੇ ਦੀ ਭੇਟ ਤਾਂ ਦਰ ਘਰ ਕਬੂਲੀ ਗਈ ਪਰ ਅੰਬ ਦਾ ਵੇਖੋਂ ਕੀ ਬਣਦਾ ਹੈ? ਮੱਥਾ ਟੇਕਣ ਉਪਰੰਤ ਸਤਿਗੁਰਾਂ ਨੇ ਆਪਣੇ ਆਸਣ ਹੇਠੋਂ ਉਸ ਅੰਬ ਦੀ ਗੁਠਲੀ ਵੀ ਕੱਢ ਵਿਖਾਈ। ਕਸ਼ਮੀਰ ਨਿਵਾਸੀ ਬ੍ਰਾਹਮਣ ਕੁਲ ਦੀ ਮਾਤਾ ਭਾਗ ਭਰੀ ਬਿਰਧਾ ਪ੍ਰੇਮਣ ਨੇ ਵੀ ਛੇਵੇਂ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ ਸਨ। ਬੱਸ ਮਨ ਦੇ ਮੰਦਿਰ ਵਿੱਚ ਮੋਹਨ ਦੀ ਮੋਹਣੀ ਮੂਰਤ ਦੇ ਦਰਸ਼ਨ ਦਿਦਾਰੇ ਕਰਦੀ ਸੀ। ਤਨ ਦੇ ਚਰਖੇ ਉੱਪਰ ਪ੍ਰੀਤ ਦੇ ਧਾਗਿਆਂ ਦਾ ਬੁਣਿਆ ਇੱਕ ਖੱਦਰ ਦਾ ਚੋਗਾ ਵੀ ਤਿਆਰ ਕਰੀ ਬੈਠੀ ਸੀ। ਜਿਸਨੂੰ ਅੰਗੀਕਾਰ ਕਰਨ ਵਾਸਤੇ ਛੇਵੇਂ ਗੁਰੂ ਨਾਨਕ ਹਰਗੋਬਿੰਦ ਪਾਤਸ਼ਾਹ ਸ੍ਰੀ ਨਗਰ ਕਸ਼ਮੀਰ ਪਹੁੰਚੇ ਤੇ ਮਾਤਾ ਦੀ ਪ੍ਰੇਮ ਭੇਟਾ ਸਵੀਕਾਰ ਕੀਤੀ। ਉਸ ਵੇਲੇ ਦਾ ਨਜ਼ਾਰਾ ਵੀ ਕੀ ਨਜ਼ਾਰਾ ਸੀ ਜਦੋਂ ਸਤਿਗੁਰੂ ਕਹਿੰਦੇ ਹਨ ਕਿ ਬੇਬੇ ਜਲ ਪਾਣੀ ਤਾਂ ਹੋ ਗਿਆ ਪਰ ਜਿਸਦੇ ਵਾਸਤੇ ਅਸੀਂ ਏਨੇ ਬਿਖੜੇ ਪੰਧ ਝਾਖਦੇ ਆਏ ਹਾਂ ਉਹ ਸਾਡੀ ਭੇਟਾ,

ਚੋਗਾ ਤਾਂ ਤੁਸੀਂ ਅਰਪਣ ਕੀਤਾ ਹੀ ਨਹੀਂ।ਮਾਂ ਦਾ ਭਗਤੀ ਭਾਵ ਭਰਿਆ ਹਿਰਦਾ ਬਿਹਬਲ ਹੋ ਉੱਠਿਆ। ਕੁੱਬਿਆਂ ਕੁੱਬਿਆਂ ਕਾਹਲੇ ਕਾਹਲੇ ਕਦਮ ਪੁੱਟਦਿਆਂ ਅੰਦਰੋਂ ਚੋਲਾ ਚੁੱਕ ਕੇ ਲੈ ਆਉਂਦੀ ਹੈ ਪਰ ਜਦੋਂ ਸਾਹਮਣੇ ਖੜ੍ਹੇ ਮਦਨ ਮੋਹਨ ਦਾ ਸ਼ਾਹੀ ਲਿਬਾਸ ਵੇਖਦੀ ਹੈ ਤਾਂ ਪੈਰ ਰੁਕ ਜਾਂਦੇ ਹਨ। ਜਦੋਂ ਭੀਲਣੀ ਦੇ ਬੇਰ ਤੇ ਰਾਮ ਦੀ ਭਗਤ ਵੱਛਲਤਾ, ਬਿਦੂਰ ਦਾ ਸਾਗ ਤੇ ਕ੍ਰਿਸ਼ਨ ਜੀ ਦਾ ਕੋਮਲ ਪਿਆਰ ਸੋਚਦੀ ਹੈ ਤਾਂ ਪੈਰ ਜਲਦੀ ਨਾਲ ਉੱਠਣ ਲੱਗ ਜਾਂਦੇ ਹਨ। ਵੇਖੋ ਚੋਗਾ ਅਰਪਣ ਹੋ ਰਿਹਾ ਹੈ। ਅੱਖਾਂ ਵਿੱਚ ਹੰਝੂ ਹਨ,ਮਨ ਕਿਸੇ ਵਿਸਮਾਦੀ ਰੰਗ ਵਿੱਚ ਗੜੂੰਦ,ਹੱਥ ਕੰਬ ਰਹੇ ਹਨ ਪਰ ਗਰੀਬ ਨਿਵਾਜ਼ ਅੱਗੇ ਹੋਕੇ ਚੋਗਾ ਗ੍ਰਹਿਣ ਕਰਦੇ ਹਨ ਤੇ ਛਾਤੀ ਨਾਲ ਲਾਉਂਦੇ ਹਨ। ਬੇਬੇ ਆਖਦੀ ਹੈ ਸੱਚੇ ਪਾਤਸ਼ਾਹ! ਇਹਨੂੰ ਪਹਿਰਨਾ ਨਹੀਂ ਬੱਸ ਕਿਸੇ ਪਾਸੇ ਰੱਖ ਛੱਡਣਾ। ਪਰ ਉਹ ਪ੍ਰੀਤ ਹੀ ਕੀ ਹੋਈ ਜੀਹਨੇ ਸੰਸਾਰੀ ਰੀਤ ਨੂੰ ਨਾ ਤੋੜਿਆ। ਛੇਵੇਂ ਗੁਰੂ ਨਾਨਕ ਨੇ ਮਾਤਾ ਦਾ ਉਹ ਚੋਗਾ ਆਪਣੇ ਹੀਰੇ ਪੰਨਿਆਂ ਨਾਲ ਜੜੇ ਚੋਗੇ ਦੇ ਉੱਪਰ ਹੀ ਪਾ ਲਿਆ।ਧੰਨ ਹਨ ਗੁਰੂ ਕੇ ਸਿੱਖ ਤੇ ਧੰਨਤਾ ਦੇ ਯੋਗ ਹਨ ਅਨਾਥਾਂ ਦੇ ਨਾਥ,ਦੀਨ ਦਿਆਲ ਸਤਿਗੁਰੂ।

ਸੱਤਵੇਂ ਸਤਿਗੁਰਾਂ ਦਾ ਪ੍ਰੇਮੀ ਸਿੱਖ ਗੋਂਦਾ ਕਾਰ ਸੇਵਾ ਲਈ ਕਾਬੁਲ ਗਿਆ। ਧਰਮਸ਼ਾਲ਼ਾ ਵਿੱਚ ਉਤਾਰਾ ਕੀਤਾ। ਇੱਕ ਦਿਨ ਅੰਮ੍ਰਿਤ ਵੇਲੇ ਇਸ਼ਨਾਨ ਕੀਤਾ, ਜਪੁਜੀ ਸਾਹਿਬ ਦਾ ਪਾਠ ਕਰਦਿਆਂ ਧਿਆਨ ਧਰਿਆ ਕਿ ਸੱਤਵੇਂ ਸਤਿਗੁਰੂ ਹਰਿਰਾਏ ਜੀ ਕੀਰਤਪੁਰ ਦੀਵਾਨ ਵਿੱਚ ਸੁਸ਼ੋਭਿਤ ਹਨ, ਪੀੜ੍ਹੇ ਉੱਪਰ ਆਸਣ ਹੈ, ਸਿੰਘਾਸਣ ਹੀਰੇ ਮੋਤੀ ਜੜਿਆ ਹੈ, ਚਰਨ ਚੰਦਨ ਚੌਂਕੀ ਉੱਪਰ ਟਿਕੇ ਹਨ, ਮੱਥੇ 'ਚੋਂ ਇਲਾਹੀ ਨੂਰ ਚਮਕਦਾ ਹੈ, ਨੇਤਰਾਂ ਨਾਲ ਸੰਗਤਾਂ ਉੱਪਰ ਅੰਮ੍ਰਿਤ ਦੀ ਵਰਖਾ ਕਰ ਰਹੇ ਹਨ, ਕੋਇਲਾਂ ਤੋਂ ਮਿੱਠੀ ਮੇਘ ਰਾਗ ਦੀ ਧੁਨ ਵਰਗੀ, ਬੱਦਲਾਂ ਦੀ ਗੰਭੀਰਤਾ ਨੂੰ ਮਾਤ ਪਾਉਂਦੀ ਹੋਈ, ਬ੍ਰਹਮ ਗਿਆਨ ਮਈ ਬ੍ਰਹਮ ਬਾਣੀ ਨਾਲ ਸਰਸ਼ਾਰ ਕਰ ਰਹੇ ਹਨ। ਮੇਵੜੇ ਸਿੱਖ ਸੰਗਤਾਂ ਦੇ ਨਾਂ ਲੈ ਲੈ ਕੇ ਕੀਮਤੀ ਭੇਟਾਵਾਂ ਚਰਨਾਂ ਵਿੱਚ ਰੱਖਕੇ ਅਰਦਾਸਾਂ ਕਰ ਰਹੇ ਹਨ।ਇੰਦਰ ਲੋਕ ਦੇ ਗੰਧਰਵਾਂ ਨੂੰ ਫਿੱਕੇ ਪਾਉਂਦੇ ਗੁਰੂ ਘਰ ਤੋਂ ਵਰੋਸਾਏ ਰਾਗੀ ਮਨੋਹਰ ਕੀਰਤਨ ਕਰ ਰਹੇ ਹਨ।ਬੱਸ ਇਸ ਪ੍ਰਕਾਰ ਦੇ ਚਿੰਤਨ ਵਿੱਚ ਲਿਵਲੀਨ ਹੋਇਆਂ ਨੇ ਗੁਰੂ ਦੇ ਚਰਨ ਪਕੜ ਲਏ ਤੇ ਸਮਾਧੀ ਲੱਗ ਗਈ। ਏਧਰ ਸਵੇਰ ਬੀਤੀ, ਦੁਪਹਿਰ ਲੰਘੀ, ਸ਼ਾਮਾਂ ਢਲੀਆਂ, ਵਿਸਮਯ ਦੇ ਰੰਗ ਵਿੱਚ ਵਿਸਮਾਦੀ ਹੋਈ ਸੰਗਤ ਵਿਚੋਂ ਕੁਝ ਬੈਠੇ ਰਹੇ ਤੇ ਕੁਝ ਮੇਰੇ ਵਰਗੇ ਭੁੱਖ ਦੇ ਮਾਰੇ ਲੰਗਰ ਵੱਲ ਦੌੜ ਗਏ। ਕਈ ਇੱਕ ਮਾਇਆ ਦੇ ਪੁਜਾਰੀਆਂ ਨੂੰ ਘਰਾਂ ਦੇ ਧੰਦਿਆਂ ਨੇ ਖਿੱਚ ਪਾਈ ਤੇ ਕਈਆਂ ਨੂੰ ਮੋਹ ਦੀਆਂ ਜੰਜ਼ੀਰਾਂ ਦੀ ਜਕੜਨ ਨੇ ਜਕੜ ਕੇ ਘਰਾਂ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ। ਪਰ ਮਹਾਰਾਜ ਤਕਰੀਬਨ ੪ ਵਜੇ ਸ਼ਾਮ ਦੇ ਸਿੰਘਾਸਣ ਤੋਂ ਉੱਠੇ ਤੇ ਉੱਠਦਿਆਂ ਪੈਰਾਂ ਨੂੰ

ਪਲੋਸਿਆ ਜਿਵੇਂ ਉਹ ਥੱਕ ਗਏ ਹੋਣ। ਮੁਖੀ ਸਿੱਖ ਨੱਠ ਕੇ ਨੇੜੇ ਗਏ। ਨੂਰੋ ਨੂਰ ਹੋਏ ਨਾਰਾਇਣ ਰੂਪ ਸਾਹਿਬਾਂ ਨੂੰ ਪੁੱਛਿਆ ਕਿ ਜੀ ਜੇ ਲਾਇਕ ਸਮਝੋ ਤਾਂ ਇਸ ਘਟਨਾ ਦਾ ਰਹੱਸ ਸੰਗਤ ਜਾਨਣਾ ਚਾਹੁੰਦੀ ਹੈ ਤਾਂ ਮਹਾਰਾਜ ਨੇ ਹੁਕਮ ਕੀਤਾ ਕਿ ਕਾਬਲ ਦੇਸ਼ ਵਿੱਚ ਗੁਰੂ ਘਰ ਦਾ ਦਸਵੰਧ ਲੈਣ ਗਏ ਗੋਂਦੇ ਸਿੱਖ ਨੇ ਸਾਨੂੰ ਦਰਬਾਰ ਵਿੱਚ ਬੈਠਿਆਂ ਸਿਮਰ ਕੇ ਧਿਆਨ ਵਿੱਚ ਚਰਨ ਫੜ੍ਹ ਲਏ ਤੇ ਅਸੀਂ ਉਸ ਤੋਂ ਪ੍ਰੇਮ ਵੱਸ ਹੋਏ ਚਰਨ ਛੁੜਾ ਨਾ ਸਕੇ ਕਿਉਂਕਿ ਉਸ ਨਾਲ ਉਸਦਾ ਉਹ ਅਨੰਦ ਭੰਗ ਹੁੰਦਾ ਸੀ ਜਿਹੜਾ ਕਦੇ ਕਦੇ ਕਿਸੇ ਕਿਸੇ ਨੂੰ ਕਈਆਂ- ਕਈਆਂ ਜਨਮਾਂ ਤੋਂ ਬਾਅਦ ਨਸੀਬ ਹੁੰਦਾ ਹੈ। ਸ਼੍ਰੀ ਗੁਰ ਪ੍ਰਤਾਪ ਸੂਰਜ ਵਿੱਚ ਕਵੀ ਚੂੜਾਮਣਿ ਸੰਤੋਖ ਸਿੰਘ ਜੀ ਲਿਖਦੇ ਹਨ।

*"ਗੋਂਦਾ ਸਿੱਖ ਕਾਬਲ ਮੇ ਰਹੇ*
*ਧਰੇ ਧਿਆਨ ਦੋਨੋ ਪਦ ਗਹੇ*
*ਕਿਸ ਬਿਧਿ ਤਿਸ ਤੇ ਚਰਨ ਛੁਡਾਵਹੂ*
*ਬਿਨ ਛੂਟੇ ਕਿਮ ਲੰਗਰ ਜਾਵਊ॥"*

ਇਸ ਸਾਖੀ ਨੂੰ ਵਿਚਾਰ ਕੇ ਵੇਖੋ ਕਿ ਇਹ ਕਿਹੜੀ ਪੂਜਾ ਹੈ? ਕਿਸ ਪ੍ਰਕਾਰ ਦੀ ਬੁੱਤ ਪ੍ਰਸਤੀ ਹੈ ?ਇਥੇ ਕਿਹੜੀਆਂ ਟੱਲੀਆਂ ਹਨ? ਆਚਮਨੀਆਂ ਤੇ ਪੰਚਾਮ੍ਰਿਤ ਕਿੱਥੇ ਹਨ ?ਧੂਫ, ਦੀਪ, ਨਈਵੇਦ ਤੇ ਆਰਤੀ ਕਿੱਥੇ ਹੈ ?ਜਲ ਦਾ ਭਰਿਆ ਗੰਗਾ ਸਾਗਰ ਕਿੱਥੇ ਹੈ? ਚੰਦਨ ਘਸਾਉਣ ਵਾਲੀਆਂ ਚੰਨਨਾਠੀਆਂ ਕਿਹੜੇ ਪਾਸੇ ਪਈਆਂ ਹਨ ?ਭਾਵ ਕਿਧਰੇ ਵੀ ਕੁਝ ਨਹੀਂ।ਸਾਰੀ ਖੇਡ ਅੰਦਰਲੀ ਹੈ। ਓਧਰ ਵੇਖੋ! ਇੱਕ ਵਪਾਰੀ ਦਾ ਬੇੜਾ ਤੂਫਾਨ ਵਿੱਚ ਘਿਰ ਗਿਆ। ਉਹ ਗੁਰੂ ਨਾਨਕ ਦੇ ਘਰ ਦਾ ਸਿੱਖ ਹੈ। ਪਰ ਅੱਜ ਉਹਨਾਂ ਦੇ ਤਖਤ ਉੱਪਰ ਕੌਣ ਸ਼ੁਭਾਇਮਾਨ ਹੈ ਉਸਨੂੰ ਉਹ ਨਹੀਂ ਜਾਣਦਾ ਪਰ ਜੋ ਕੋਈ ਵੀ ਹੈ ਉਸਨੂੰ ਉਹ ਪੁਕਾਰ ਕਰਦਾ ਹੈ, ਧਿਆਉਂਦਾ ਹੈ, ਸਿਮਰਦਾ ਹੈ, ਮਿੰਨਤਾਂ ਤਰਲੇ ਕਰਦਾ ਹੈ, ਕਹਿੰਦਾ ਹੈ ਕਿ ਹੇ ਗਰੀਬ ਨਿਵਾਜ਼! ਬੇੜੇ ਵਿੱਚ ਸਮਾਨ ਬਹੁਤ ਕੀਮਤੀ ਹੈ, ਸਾਰੀ ਪੂੰਜੀ ਇਸ ਵਾਰੀ ਇਸ ਬੇੜੀ ਦੀ ਸਮੱਗਰੀ ਉੱਪਰ ਖਰਚ ਕੀਤੀ ਹੋਈ ਹੈ। ਜੇ ਅੱਜ ਇਹ ਡੁੱਬ ਗਿਆ ਤਾਂ ਸਮਝ ਤੇਰੇ ਸਿੱਖ ਦੀ ਸ਼ਰਧਾ, ਬੰਦਗੀ, ਪਿਆਰ, ਘਰ ਬਾਰ ਸਭ ਕੁਝ ਡੁੱਬ ਗਿਆ। ਠੀਕ ਓਹੀ ਹਾਲਾਤ ਪੈਦਾ ਹੋਏ ਹੋਏ ਹਨ ਜੋ ਤੰਦੂਏ ਦੇ ਗ੍ਰਸੇ ਗਜ ਹਾਥੀ ਦੇ ਹੋ ਗਏ ਸੀ ਅਰਥਾਤ ਆਰਤ ਭਗਤ ਗਜੇਂਦਰ ਤੇ ਸਤੀ ਦਰੋਪਦੀ ਵਾਲਾ ਦ੍ਰਿਸ਼ ਬਣਿਆ ਹੋਇਆ ਹੈ ਤੇ ਸੌਦਾਗਰ ਬੇਨਤੀ ਕਰ ਰਿਹਾ ਹੈ ਕਿ ਹੇ ਦੀਨਾ ਬੰਧੂ ਮੈਂ ਤੇਰੇ ਚਰਨਾਂ ਉੱਪਰ ਪੰਜ ਸੌ ਮੋਹਰ ਲੈ ਕੇ ਹਾਜ਼ਿਰ ਹੋਵਾਂਗਾ ਪਰ ਅੱਜ ਬਖਸ਼ ਲੈ। ਹੁਣ ਦੇਖੋ ਬੇੜਾ ਉੱਪਰ ਨੂੰ ਆ ਰਿਹਾ ਹੈ, ਤੂਫਾਨ ਘਟਦਾ ਜਾ ਰਿਹਾ ਹੈ, ਘੁੰਮਣਘੇਰੀਆਂ ਪਿੱਛੇ ਰਹਿੰਦੀਆਂ ਜਾ ਰਹੀਆਂ ਹਨ,

ਮਲਾਹਾਂ ਦੇ ਚਿਹਰੇ ਉੱਪਰ ਖੇੜੇ ਖਿੜ ਰਹੇ ਹਨ, ਕਰਮਚਾਰੀਆਂ ਦੇ ਸਾਹਾਂ ਵਿੱਚ ਸਾਹ ਆਏ। ਮੱਖਣ ਸ਼ਾਹ ਲੁਬਾਣੇ ਜਾਂ ਵਣਜਾਰੇ ਦੇ ਨੇਤਰ ਸ਼ੁਕਰ ਨਾਲ ਸਜਲ ਹੋ ਗਏ। ਗੁਰੂ ਨੂੰ ਭਾਲਦਿਆਂ ਬਕਾਲੇ ਪੁੱਜਿਆ। ਜਿੱਥੇ ਸੋਢੀ ਅਲੱਗ ਅਲੱਗ ਮੰਜੀਆਂ ਲਗਾਕੇ ਗੁਰੂ ਡੰਮ੍ਹ ਕਰੀ ਬੈਠੇ ਸੀ ਤੇ ਉਹ ਵੀ ਸਭ ਦੇ ਅੱਗੇ ਇੱਕ ਇੱਕ ਸਿਉਨੇ ਦੀ ਮੋਹਰ ਮੱਥਾ ਟੇਕਦਾ ਗਿਆ ਪਰ ਜਦੋਂ ਅਸਲੀ ਨੌਵੇਂ ਨਾਨਕ ਦੇ ਚਰਨੀਂ ਪੁੱਜਿਆ ਤਾਂ ਉਹਨਾਂ ਨੇ ਕਿਸੇ ਕਰਤਾਰੀ ਰੰਗ ਵਿੱਚ ਰੰਗਿਆਂ ਬਚਨ ਕੀਤਾ ਕਿ ਸਾਡੇ ਮੋਢਿਆਂ ਉੱਪਰ ਜ਼ਖਮ ਵੇਖਕੇ ਦੱਸ ਕੀ ਇਹਨਾਂ ਦੀ ਕੀਮਤ ੨ ਮੋਹਰਾਂ ਹਨ? ਸੁੱਖਣਾਂ ਤੂੰ ੫੦੦ ਮੋਹਰਾਂ ਦੀ ਕੀਤੀ ਹੈ ਤੇ ਮੱਥਾ ੨ ਦਾ ਟੇਕਦਾ ਹੈਂ। ਬੱਸ ਫਿਰ ਕੀ ਸੀ ਮੱਖਣ ਸ਼ਾਹ ਛੱਤ ਉੱਪਰ ਚੜ੍ਹ ਗਿਆ ਤੇ ਪੱਲਾ ਘੁੰਮਾ ਕੇ ਨੱਚਣ ਲੱਗ ਗਿਆ ਤੇ ਨਾਲ ਨਾਲ ਸ਼ਬਦ ਗਾ ਰਿਹਾ ਸੀ "ਲਾਧੋ ਰੇ ਮੈ ਗੁਰੂ ਲਾਧੋ ਰੇ" ਭਾਵ ਮੈਂ ਲੱਭ ਲਿਆ! ਦਿਲਾਂ ਦਾ ਮਹਿਰਮ ਲੱਭ ਲਿਆ, ਦੁਖੀਆਂ, ਯਤੀਮਾਂ, ਡਰਿਆਂ, ਸਹਿਮਿਆਂ, ਗਰੀਬਾਂ, ਅਨਾਥਾਂ, ਕੰਮੀਆਂ, ਨੀਵਿਂਆਂ, ਲਤਾੜਿਆਂ ਦਾ ਯਾਰ ਲੱਭ ਲਿਆ। ਸਾਧੂ ਸੰਤ ਸੱਜਣਾਂ ਦਾ ਪਰਬ੍ਰਹਮ ਮਿਲ ਗਿਆ ਨੌਂਵਾਂ ਨਾਨਕ। ਨਜ਼ਰੀਂ ਪੈ ਗਈ ਗੁਣ ਗਿਆਨ ਅੰਮ੍ਰਿਤ ਦੀ ਗੰਗਾ। ਆ ਜਾਉ ਵੇ ਲੋਕੋ! ਕਰ ਲਵੋ ਇਸ਼ਨਾਨ ਇਸ ਆਤਮ ਤੀਰਥ ਵਿੱਚ।ਪਾਠਕ ਜੀ ਜ਼ਰਾ ਧਿਆਨ ਨਾਲ ਸੋਚੋ ਇਥੇ ਕਿਹੜੇ ਮੰਤਰ ਪੜ੍ਹੇ ਗਏ? ਕਿਹੜੇ ਪੂਜਾ ਤੰਤਰਾਂ ਦੀ ਵਿਧੀ ਅਪਣਾਈ ਗਈ? ਕੋਈ ਜਵਾਬ ਨਹੀਂ। ਜੇ ਹੈ ਤਾਂ ਇੱਕੋ ਹੀ ਜਵਾਬ ਹੈ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ'।ਏਥੇ ਇੱਕ ਹੋਰ ਇਤਿਹਾਸਿਕ ਨੁਕਤਾ ਨੋਟ ਕਰਨ ਯੋਗ ਹੈ ਕਿ ਮੱਖਣ ਸ਼ਾਹ ਲੁਬਾਣੇ ਦੇ ਗੁਰੂ ਲੱਭਣ ਤੋਂ ਪਹਿਲਾਂ ਦਿੱਲੀਓਂ ਅੱਠਵੇਂ ਸਤਿਗੁਰਾਂ ਵੱਲੋਂ ਤਿਲਕ ਦੇਕੇ ਭੇਜਿਆ ਉਹਨਾਂ ਦਾ ਨਿੱਜੀ ਅਤੇ ਖ਼ਾਸ ਦੀਵਾਨ ਛਿੱਬਰ ਗੋਤ ਦਾ ਬ੍ਰਾਹਮਣ ਦਰਗਹ ਮੱਲ ਵੀ ਪਹੁੰਚਿਆ ਹੋਇਆ ਸੀ। ਜਿਹੜਾ ਇਸ ਖੋਜ ਵਿੱਚ ਸੀ ਕਿ ਅਸਲੀ ਜੋਤ ਦਾ ਪਤਾ ਕਦੋਂ ਲੱਗੇ ਤੇ ਮੈਂ ਕਦੋਂ ਆਪਣੇ ਫ਼ਰਜ਼ ਨੂੰ ਸਰਿਅੰਜ਼ਾਮ ਦੇਂਵਾਂ। ਸੋ ਨੌਵੇਂ ਨਾਨਕ ਨੂੰ ਗੁਰਗੱਦੀ ਦਾ ਤਿਲਕ ਪਹਿਲਾਂ ਇਹ ਗੁਰਮੁਖ ਪਿਆਰੇ ਦੀਵਾਨ ਦਰਗਹ ਮੱਲ ਜੀ ਕਰਦੇ ਹਨ। ਇਸ ਲਈ ਬੇਨਤੀ ਹੈ ਕਿ ਖਾਲਸੇ ਦੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਨੂੰ ਮੂਰਤੀ ਪੂਜਾ ਨਾ ਸਮਝਿਆ ਜਾਵੇ।ਬਲਕਿ ਖਾਲਸੇ ਦੀ ਆਰਤੀ,ਪੂਜਾ, ਤਿਲਕ, ਚੰਦਨ, ਚੰਨਨਾਠੀ, ਦੀਪ,ਧੂਫ,ਚਵਰ, ਫੁੱਲਮਾਲਾ, ਆਦਿ ਸਭ ਕੁਝ ਹੀ ਅਗੰਮੀ ਹੈ, ਅਲੌਕਿਕ ਹੈ ਤੇ ਇਲਾਹੀ ਹੈ। ਉਹ ਸਭ ਕੁਝ ਵਾਹਿਗੁਰੂ ਦੇ ਨਾਮ ਅਤੇ ਸਿਮਰਨ ਨਾਲ ਓਤ ਪ੍ਰੋਤ ਹੈ। ਜ਼ਰਾ ਭਗਤ ਰਵੀਦਾਸ ਜੀ ਦਾ ਇਹ ਸ਼ਬਦ ਪੜ੍ਹਕੇ ਵੇਖੋ :

*"ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥ ਹਰਿ ਕੇ ਨਾਮ ਬਿਨੁ*
*ਝੂਠੇ ਸਗਲ ਪਾਸਾਰੇ॥੧॥ ਰਹਾਉ॥ ਨਾਮੁ ਤੇਰੋ ਆਸਨੋ ਨਾਮੁ*

*ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥ ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥ ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥੩॥ ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥੪॥੩"*

*(ਪੰਨਾ ੬੯੪)*

ਸੋ ਇਹ ਤਾਂ ਭਾਵਨਾ ਦਾ ਸ਼ਿੰਗਾਰ ਹੈ, ਨਿਮਰਤਾ ਦੇ ਅੱਖਰ, ਖਿਮਾ ਦੇ ਗੁਣ, ਮਿੱਠੇ ਪਿਆਰੇ ਬੋਲਾਂ ਦੇ ਮਣੀਆਂ ਮੰਤਰ ਹਨ। ਇਹੋ ਵਿਧੀ ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲਿਆਂ ਨੇ ਅਪਣਾਈ ਸੀ। ਜੋ ਉਹ ਸੱਚਖੰਡ ਸ਼੍ਰੀ ਹਜ਼ੂਰ ਸਾਹਿਬ ਤੋਂ ਵੇਖ ਕੇ ਆਏ ਸੀ। ਏਸੇ ਨਿਰਗੁਣ ਬ੍ਰਹਮ ਦੀ ਭਗਤੀ ਉਦਾਸੀ, ਨਿਰਮਲੇ, ਨਿਹੰਗ, ਸੇਵਾ ਪੰਥੀ, ਸਭ ਕਰਦੇ ਹਨ। ਸਭ ਨੂੰ ਪਤਾ ਹੈ ਕਿ 'ਬਿਪਰਨ ਕੀ ਰੀਤ' ਕਿਸ ਚੀਜ਼ ਦਾ ਨਾਮ ਹੈ। ਧੁਰ ਅੰਦਰੋਂ ਕੰਤ ਦੀ ਸੇਜ਼ ਦਾ ਸੁੱਖ ਮਾਨਣਾ ਕਿਹੜੀ ਖੇਡ ਹੈ? ਇਹ ਪ੍ਰਵਾਨਿਆਂ ਦਾ ਪੰਥ ਹੈ। ਇਸਨੂੰ ਜਲ ਮਛਲੀ ਦੀ ਪ੍ਰੀਤ ਆਖਿਆ ਜਾ ਸਕਦਾ ਹੈ। ਇਸ ਅਨਾਹਦ ਨਾਦ ਨੂੰ ਸਾਰੇ ਨਹੀਂ ਸੁਣ ਸਕਦੇ। ਗਗਨ ਮੰਡਲ ਦੇ ਸਰੋਵਰ ਦਾ ਇਸ਼ਨਾਨ ਹਰ ਇੱਕ ਦੇ ਭਾਗਾਂ ਵਿੱਚ ਨਹੀਂ ਹੁੰਦਾ।

*"ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

*(ਗੁਰੂ ਗ੍ਰੰਥ ਸਾਹਿਬ, ਪੰਨਾ ੭੨੭)*

ਇਹ ਗੁਸਲ, ਇਹ ਇਸ਼ਨਾਨ ਜਨਮਾਂ ਜਨਮਾਂ ਦੀ ਮੈਲ ਦਾ ਨਾਸ਼ ਕਰਨ ਵਾਲਾ ਹੈ। ਇਸਦਾ ਪਤਾ ਕਲਮ ਨਹੀਂ ਲਿਖ ਕੇ ਦੱਸ ਸਕਦੀ। ਇਹ ਅੱਖਾਂ ਬਾਝੋਂ ਵੇਖਣਾ ਤੇ ਕੰਨਾਂ ਤੋਂ ਬਿਨਾਂ ਸ਼੍ਰਵਣ ਕਰਨ ਦੀ ਖੇਡ ਹੈ। ਤਲੀ ਉੱਪਰ ਸਿਰ ਰੱਖੇ ਬਿਨਾਂ ਇਸ ਗਲੀ ਵਿੱਚ ਪ੍ਰਵੇਸ਼ ਵਰਜਿਤ ਹੈ। ਗੂੰਗੇ ਦੀ ਮਠਿਆਈ ਏਸੇ ਨੂੰ ਹੀ ਆਖਦੇ ਹਨ। ਬੱਸ ਇਸ ਤੋਂ ਵੱਧ ਵਿਆਖਿਆ ਦਾਸ ਨਹੀਂ ਕਰ ਸਕਦਾ।

ਫਿਰ ਇਹ ਨਵੇਂ ਬਣੇ ਗੁਰਮਤਿ ਦੇ ਵਿਸ਼ੇਸ਼ ਗਿਆਤਾ ਗਿਆਨੀ ਇਸ ਗੱਲ ਉੱਪਰ ਬਹੁਤਾ ਜ਼ੋਰ ਦਿੰਦੇ ਹਨ ਕਿ ਜਿਸ ਵਿਚਾਰਧਾਰਾ ਦੀ ਗੁਰਬਾਣੀ ਪੁਸ਼ਟੀ ਨਹੀਂ ਕਰਦੀ ਅਸੀਂ ਉਸਨੂੰ ਨਹੀਂ ਮੰਨਦੇ। ਇਸ ਲਈ ਇਹਨਾਂ ਦੀ ਤਸੱਲੀ ਵਾਸਤੇ ਅਸੀਂ ਮਹਾਂਰਾਸ਼ਟਰ ਦੇ ਪਿੰਡ ਨਰਸੀ ਬਮਨੀ ਚੱਲਦੇ ਹਾਂ ਕਿ ਇੱਕ ਭੋਲੇ

ਭਾਲੇ ਪੰਜ ਸੱਤ ਸਾਲ ਦੇ ਬੱਚੇ ਨੂੰ ਉਸਦਾ ਨਾਨਾ ਠਾਕੁਰਾਂ ਦੀ ਸੇਵਾ ਸੌਂਪਦਾ ਹੈ ਤੇ ਵਿਧੀ ਇਹ ਦੱਸ ਜਾਂਦਾ ਹੈ ਕਿ ਕਟੋਰੇ ਵਿੱਚ ਦੁੱਧ ਪਾ ਲੈਣਾ ਤੇ ਕੋਲੇ ਜਲ ਦਾ ਗੜਵਾ ਰੱਖ ਲੈਣਾ। ਤੇ ਦੋਵੇਂ ਹੱਥ ਜੋੜ ਕੇ ਭਗਵਾਨ ਦੇ ਚਰਨਾਂ ਵਿੱਚ ਬੇਨਤੀ ਕਰਨੀ ਹੈ ਕਿ ਆਪ ਜੀ ਇਸ ਗਰੀਬਾਂ ਵੱਲੋਂ ਅਰਪਿਤ ਕੀਤੇ ਸ਼ਰਧਾ ਮਈ ਦੁੱਧ ਨੂੰ ਅੰਗੀਕਾਰ ਕਰਕੇ ਸਾਨੂੰ ਕ੍ਰਿਤਾਰਥ ਕਰ ਦਿਉ। ਪਰ ਨਾ ਤਾਂ ਓਥੇ ਕੋਈ ਸਾਲਗ੍ਰਾਮ ਸੀ, ਨਾ ਹੀ ਕਿਸੇ ਦੇਵਤੇ ਦਾ ਮੰਦਿਰ ਤੇ ਨਾ ਮੂਰਤ।ਸਭ ਤੋਂ ਉਲਝਣ ਵਾਲੀ ਗੱਲ ਇਹ ਕਿ ਬਜ਼ੁਰਗ ਇਹ ਭੇਦ ਵੀ ਨਾ ਦੱਸ ਕੇ ਗਏ ਕਿ ਕਿਸੇ ਠਾਕੁਰ ਨੇ ਆਉਣਾ ਨਹੀਂ, ਭੋਗ ਲਗਾਉਣਾ ਨਹੀ, ਆਪਾਂ ਵੇਖਣਾ ਨਹੀ, ਉਹਨੇ ਦਰਸ਼ਨ ਦੇਣੇ ਨਹੀਂ,ਆਪਾਂ ਉਹ ਨੂਰੀ ਝਲਕਾਰੇ ਵੇਖਣੇ ਵੀ ਨਹੀਂ, ਬੱਸ ਜ਼ੁਬਾਨੀ ਕਲਾਮੀ ਜਮਾ ਖਰਚ ਵਾਲੀ ਗੱਲ ਹੈ।ਤੇ ਇਸ ਅਬੋਧ ਮਾਸੂਮ ਭਗਤ ਦਾ ਨਾਮ ਸੀ 'ਨਾਮਦੇਵ'।ਜਾਤ ਛੀਂਬਾ, ਵਾਸ ਨਾਨਕੇ ਘਰ। ਲੇਕਿਨ ਦੱਸੀ ਵਿਧੀ ਮੁਤਾਬਿਕ ਭੋਗ ਲੱਗਣ ਦੀ ਤਿਆਰੀ ਹੋ ਗਈ ਪਰ ਜੇ ਕੋਈ ਦਿਸਦਾ ਠਾਕੁਰ ਹੋਵੇ ਤਾਂ ਭੋਗ ਲਾਵੇ। ਪਰ ਗੁਰਬਾਣੀ ਦਾ ਕਥਨ ਹੈ ਕਿ ਭਗਤ ਦੀ ਨਿਰਛਲ, ਕਪਟ ਰਹਿਤ, ਸੱਚੀ ਭਾਵਨਾ ਤੇ ਬੀਠੁਲ ਜੋ ਭਗਵਾਨ ਕ੍ਰਿਸ਼ਨ ਦਾ ਹੀ ਨਾਮ ਹੈ ਅਤੇ ਉਹਨਾਂ ਦੀ ਦੀਨ ਦਿਆਲਤਾ। ਸੋ ਭੋਗ ਲੱਗਿਆ, ਠਾਕੁਰ ਪ੍ਰਤੱਖ ਹੋਇਆ, ਆਸ਼ਕਾਂ ਨੂੰ ਆਪਣੇ ਪਿਆਰੇ ਮਹਿਬੂਬ ਦੇ ਦਰਸ਼ਨ ਹੋਏ, ਸਰਕਾਰ ਜਲਵਾਗਾਰ ਹੋਈ, ਉਹ ਹੁਸਨੁਲ ਚਿਰਾਗ, ਸਾਹਿਬ ਦਿਮਾਗ, ਭਗਤ ਵੱਛਲ, ਨੀਲਕੰਠ, ਨਿਰਜੁਰ, ਨਿੰਦ੍ਰਾਬਿਨ, ਨੀਲਵਸਨ, ਬਨਵਾਰੀ ਦੇ ਝਲਕਾਰੇ ਝਲਕੇ ਤੇ ਰੱਬ ਲੋਕ ਰੱਬ ਦੇ ਹਿਰਦੇ ਪ੍ਰੇਮ ਦੇ ਸਮੁੰਦਰਾਂ ਵਿੱਚ ਨਹਾਤੇ। ਦੀਦੜੇ ਜਨਮਾਂ ਜਨਮਾਂ ਦੇ ਭੁੱਖੇ ਤ੍ਰਿਪਤ ਹੋ ਗਏ। ਪਵਿੱਤਰ ਗੁਰਬਾਣੀ ਦਾ ਵਾਕ ਹੈ :

*"ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥*
*ਦੂਧੁ ਪੀਉ ਗੋਬਿੰਦੇ ਰਾਇ॥ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ ਰਹਾਉ॥*
*ਸੁੋਇਨ ਕਟੋਰੀ ਅੰਮ੍ਰਿਤ ਭਰੀ॥ਲੈ ਨਾਮੈ ਹਰਿ ਆਗੈ ਧਰੀ॥੨॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥੩॥*
*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥(ਪੰਨਾ ੧੧੬੩)*

ਫੇਰ ਏਸੇ ਭਗਤ ਨੂੰ ਸ਼ੂਦਰ ਸਮਝ ਕੇ ਓਥੋਂ ਦੇ ਬ੍ਰਾਹਮਣਾਂ ਨੇ ਮੰਦਿਰ ਵਿੱਚੋਂ ਬਾਹਰ ਕੱਢ ਦਿੱਤਾ ਲੇਕਿਨ ਜਦੋਂ ਨਾਮਦੇਵ ਜੀ ਦੇਹੁਰੇ (ਮੰਦਰ) ਦੇ ਪਿਛਵਾੜੇ ਜਾਕੇ ਬੈਠੇ ਤਾਂ ਮੰਦਿਰ ਦਾ ਮੁੱਖ ਉਸ ਤਰਫ ਘੁੰਮ ਗਿਆ ਜਾਣੀ ਦੇਹੁਰਾ ਭਗਤ ਦੇ ਪਿੱਛੇ ਹੋ ਤੁਰਿਆ।ਦੱਸੋ ਇਥੇ ਕਿਹੜੀ ਬੁੱਤ ਪ੍ਰਸਤੀ ਹੋ ਰਹੀ ਸੀ ਇਹੋ ਕਿ

ਪਿਆਰਿਆਂ ਦੇ ਪ੍ਰੇਮ ਦੀਆਂ ਡੋਰਾਂ ਪ੍ਰੀਤਮ ਨੂੰ ਖਿੱਚ ਰਹੀਆਂ ਸਨ। ਗੁਰਬਾਣੀ ਦੀ ਗਵਾਹੀ ਹਾਜ਼ਿਰ ਹੈ :-

*"ਹਸਤ ਖੇਲਤ ਤੇਰੇ ਦੇਹੁਰੇ ਆਇਆ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥ (ਪੰਨਾ ੧੧੬੪)*

ਅੱਗੇ ਚੱਲਕੇ ਨਾਮ ਦੇਵ ਨਾਲ ਪੁਰੋਹਿਤ ਸਮਾਜ ਤੇ ਮੁੱਲਾਂ ਲੋਕ ਈਰਖਾ ਕਰਦੇ ਹਨ। ਬਾਦਸ਼ਾਹ ਪਾਸ ਸ਼ਿਕਾਇਤ ਹੁੰਦੀ ਹੈ। ਨਾਮਦੇਵ ਨੂੰ ਮੁਰਦਾ ਗਊ ਜਿੰਦਾ ਕਰਨ ਲਈ ਆਖਿਆ ਜਾਂਦਾ ਹੈ ਤੇ ਸ਼ਰਤ ਇਹ ਲਾਈ ਜਾਂਦੀ ਹੈ ਕਿ ਜੇ ਤੁਸੀਂ ਮੋਈ ਗਊ ਨੂੰ ਜੀਵਨ ਦਾਨ ਨਾ ਦੇ ਸਕੇ ਤਾਂ ਤੁਹਾਡੇ ਲਈ ਮੌਤ ਦੀ ਸਜ਼ਾ ਮੁਕੱਰਰ ਕੀਤੀ ਜਾਂਦੀ ਹੈ ਅਥਵਾ ਤੁਸੀਂ ਹਿੰਦੂ ਧਰਮ ਤਿਆਗੋ, ਰਾਮ ਦਾ ਨਾਮ ਛੱਡੋ, ਇਲਸਾਮ ਕਬੂਲੋ ਤੇ ਅੱਲ੍ਹਾ ਦੇ ਨਾਮ ਦੀ ਬੰਦਗੀ ਕਰੋ। ਪਰ ਭਗਤ ਜੀ ਜਬਰ, ਅਨਿਆਏ ਤੇ ਜ਼ੁਲਮ ਦੇ ਅੱਗੇ ਨਹੀਂ ਝੁਕੇ। ਭਾਵੇਂ ਕਿ ਉਹ ਸਮਝਦੇ ਹਨ ਕਿ ਅੱਲ੍ਹਾ ਤੇ ਰਾਮ ਵਿੱਚ ਕੋਈ ਫਰਕ ਨਹੀਂ ਪਰ ਜਿਸ ਤਰ੍ਹਾਂ ਕੱਟੜਪੰਥੀ ਮਨਵਾਉਣਾ ਚਾਹੁੰਦੇ ਹਨ ਉਸ ਰਸਤੇ ਨੂੰ ਰੱਬ ਦੇ ਬੰਦੇ, ਹਰੀ ਦੇ ਸੰਤ ਨਹੀ ਅਪਣਾਉਂਦੇ। ਸਾਰੀ ਵਾਰਤਾ ਭਗਤ ਜੀ ਇਉਂ ਬਿਆਨ ਕਰਦੇ ਹਨ।

*"ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮੁ ਤੁਮ੍ਹਾਰੇ ਕਾਮਾ॥ ੧॥ ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ ਰਹਾਉ॥ ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਗਰਦਨਿ ਮਾਰਉ ਠਾਂਇ॥੨॥ ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥੩॥ ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥ ੪॥ ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥੫॥ ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥ ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥ ੭॥ ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥ ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥ ਬਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥ ਮਾਲੁ ਲੇਉ ਤਉ ਦੋਜਕਿ ਪਰਉ॥ ਦੀਨੁ ਛੋਡਿ ਦੁਨੀਆ ਕਉ ਭਰਉ॥੧੧॥ ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥ ਗੰਗ*

*ਜਮੁਨ ਜਉ ਉਲਟੀ ਬਹੈ॥ ਤਉ ਨਾਮਾ ਹਰਿ ਕਰਤਾ ਰਹੈ॥੧੩॥ ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥ ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ॥ ਗਰੁੜ ਚੜ੍ਹੇ ਆਏ ਗੋਪਾਲ॥੧੬॥ ਕਹਹਿ ਤ ਧਰਣਿ ਇਕੋੜੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥ ਕਹ ਹਿਤ ਮੁਈ ਗਊ ਦੇਉ ਜੀਆਇ॥ ਸਭੁ ਕੋਈ ਦੇਖੈ ਪਤੀਆਇ॥ ੧੮॥ ਨਾਮਾ ਪ੍ਰਣਵੈ ਸੇਲ ਮਸੇਲ॥ ਗਊ ਦੁਹਾਈ ਬਛਰਾ ਮੇਲਿ॥ ੧੯॥ ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੇ ਧਰੀ॥ ੨੦॥ (ਪੰਨਾ ੧੧੬੫)*

ਸੋ ਅਸੀਂ ਇੱਕ ਉਦਾਹਰਣ ਪੇਸ਼ ਕੀਤਾ ਹੈ ਇਸ ਪ੍ਰਕਾਰ ਦੇ ਅਨੇਕਾਂ ਉਦਾਹਰਣ ਗੁਰਬਾਣੀ ਵਿੱਚੋਂ ਦੱਸੇ ਜਾ ਸਕਦੇ ਹਨ। ਅਸਲ ਵਿੱਚ ਗੱਲ ਇਹ ਹੈ ਕਿ ਮੂਰਤੀ ਦਾ ਅਕਾਰ ਧਰਮ ਸ਼ਾਸਤਰਾਂ ਨੇ ਅੱਠ ਪ੍ਰਕਾਰ ਦਾ ਮੰਨਿਆ ਹੈ। ਉਸ ਵਿੱਚੋਂ ਇੱਕ ਹੈ ਮਨ ਦੀ ਮੂਰਤਿ, ਜਿਸ ਬਾਰੇ ਗੋਂਡ ਰਾਗ ਵਿੱਚ ਪੰਜਵੇਂ ਸਤਿਗੁਰੂ ਫੁਰਮਾਉਂਦੇ ਹਨ।

*"ਗੋਂਡ ਮਹਲਾ ੫॥ ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥ ੧॥ ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ ੧॥ ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥ ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥ ਅੰਧਕਾਰ ਮਹਿ ਭਇਆ ਪ੍ਰਗਾਸ॥ ਜਿਨਿ ਕੀਆ ਸੋ ਗੁਰ ਤੇ ਜਾਨਿਆ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥ ਕਹੁ ਨਾਨਕ ਪ੍ਰਭਿ ਇਹੈ ਜਨਾਈ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ॥੪॥੫॥੭॥ (ਪੰਨਾ ੮੬੪)"*

ਇਸਦੀ ਪੂਜਾ ਦਾ ਨਾਂ ਹੈ ਮਾਨਸੀ ਪੂਜਾ। ਤੇ ਸ਼ਾਸਤਰ ਦੀ ਭਾਸ਼ਾ ਵਿੱਚ ਇਸਨੂੰ ਕਹਿੰਦੇ ਹਨ "ਮਨੋਮਈ ਪ੍ਰਤਿਮਾ"। ਜਿਹੜਾ ਸਿੱਖ ਧਰਮ ਦੇ ਹੀਰੇ ਬਾਬਾ ਨੰਦ ਸਿੰਘ ਜੀ ਨੂੰ ਪ੍ਰਤੱਖ ਦਰਸ਼ਨ ਹੋਏ ਜਾਂ ਉਹਨਾਂ ਦਾ ਪ੍ਰਸ਼ਾਦ ਇਸ਼ਟ ਗੁਰੂ ਨਾਨਕ ਸਰੂਪ ਆਦਿ ਗੁਰੂ ਗ੍ਰੰਥ ਸਾਹਿਬ ਨੇ ਸਵੀਕਾਰ ਕੀਤਾ ਉਹ ਇਸੇ ਮਾਨਸਿਕ ਉਪਾਸਨਾ ਦਾ ਹੀ ਕ੍ਰਿਸ਼ਮਾ ਹੈ। ਇਹੋ ਹੀ ਦਰਸ਼ਨ ਬਾਬਾ ਬੀਰਮ ਦਾਸ ਜੀ ਉਦਾਸੀ ਬਿਧੌਸ਼ੀ ਵਾਲਿਆਂ ਨੂੰ ਹੋਏ ਸੀ। ਇਹੋ ਝਲਕਾਰਾ ਬਾਬਾ ਨਿਧਾਨ ਸਿੰਘ ਹਜ਼ੂਰ ਸਾਹਿਬ ਵਾਲਿਆਂ ਉੱਪਰ ਪਿਆ ਸੀ ਤੇ ਇਹਨਾਂ ਨੂਰੀ ਨਜ਼ਾਰਿਆਂ ਨੂੰ ਹੀ ਬਾਬਾ ਅਤਰ ਸਿੰਘ ਜੀ ਮਸਤੂਆਣਾ ਤੇ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ

ਵਾਲੇ ਪਤਾ ਹੀ ਨਹੀਂ ਕਿਤਨੇ ਮਹਾਂਪੁਰਖਾਂ ਨੇ ਤੱਕਿਆ ਹੈ। ਇਸੇ ਜੋਤ ਪ੍ਰਕਾਸ਼ ਜਾਂ ਪਰਮ ਸ਼ਕਤੀ ਦਾ ਸੰਚਾਰ ਸ਼ਹੀਦ ਬਾਬਾ ਦੀਪ ਸਿੰਘ ਵਰਗਿਆਂ ਵਿੱਚ ਹੋਇਆ। ਇਸ ਲਈ ਸਿੱਖ ਸਮਾਜ ਦੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਨੂੰ ਮੂਰਤੀ ਪੂਜਾ ਦਾ ਨਾਮ ਨਹੀਂ ਦਿੱਤਾ ਜਾ ਸਕਦਾ। ਜਿਹੜੇ ਸੱਜਣ ਅਜਿਹਾ ਸੋਚਦੇ ਹਨ ਉਹਨਾਂ ਨੇ ਜਾਂ ਤਾਂ ਕਿਸੇ ਤੱਤ ਵੇਤਾ ਮਹਾਤਮਾ ਦੀ ਸੰਗਤ ਵਿੱਚੋਂ ਇਹਨਾਂ ਗੁੱਝੇ ਭੇਤਾਂ ਨੂੰ ਜਾਣਿਆ ਨਹੀਂ ਤੇ ਜਾਂ ਉਹ ਵਿਤੰਡਾਵਾਦੀ ਜਾਂ ਕੁਤਰਕੀ ਲੋਕ ਹਨ।ਬਾਕੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੋ ਸਨਮਾਨ ਪੰਜਵੇਂ ਸਤਿਗੁਰੂ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਉਸਤੋਂ ਬਾਹਰ ਕੋਈ ਵੀ ਸਿੱਖ ਅੱਜ ਤੱਕ ਨਹੀਂ ਗਿਆ ਕਿ ਜਿਸ ਨਾਮ ਦੀ ਮਹਿਮਾ ਤੇ ਮਹਾਤਮ ਦਾ ਵਰਨਣ ਵੇਦ, ਪੁਰਾਣ ਅਤੇ ਹੋਰ ਸ਼ਰੁਤੀਆਂ ਸਿਮ੍ਰਤੀਆਂ ਕਰਦੀਆਂ ਹਨ।ਜਿਸਦਾ ਅੰਤ ਹੁਣ ਤੱਕ ਇੱਕ ਸਾਹ ਨਾਲ ਰੱਬ ਦਾ ਨਵਾਂ ਹਜ਼ਾਰ ਨਾਮ ਲੈਣ ਵਾਲੇ ਸ਼ੇਸ਼ਨਾਗ ਤੇ ਵਿੱਦਿਆ ਦੀ ਦੇਵੀ ਸ਼ਾਰਦਾ ਨੇ ਨਹੀਂ ਪਾਇਆ ਜਿਸਨੂੰ ਉਹ ਨੇਤਿ-ਨੇਤਿ ਤੇ ਸੀਮਾ ਰਹਿਤ ਆਖਦੇ ਹਨ। ਜੋ ਸਭ ਤੋਂ ਉੱਤਮ ਹੈ।ਜੋ ਪ੍ਰਾਣੀ ਮਾਤਰ ਦਾ ਪਰਮ ਪਿਆਰਾ ਹੈ ਅਤੇ ਆਸਰਾ ਹੈ ਉਸ ਨਿਰੰਕਾਰ ਦੇ ਨਾਮ, ਯਸ਼ ਅਤੇ ਕੀਰਤੀ ਨੂੰ ਇਸ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗਾਇਆ ਗਿਆ ਹੈ।ਕਿਉਂਕਿ ਨਾਮ ਤੇ ਨਾਮੀ ਵਿੱਚ ਕੋਈ ਭੇਦ ਨਹੀਂ ਹੁੰਦਾ। ਇਹ ਪ੍ਰਤੱਖ ਪ੍ਰਮੇਸ਼ਵਰ ਦੀ ਸੁੰਦਰ ਸੁਹਾਵਣੀ ਮੂਰਤ ਹੈ ਇਸ ਲਈ ਇਸ ਨੂੰ ਕੋਟਾਨਿ ਕੋਟ ਵਾਰ ਨਮਸਕਾਰ ਅਤੇ ਡੰਡੌਤ ਬੰਦਨ ਹੈ।

*"ਵੇਦ ਪੁਰਾਨ ਮਹਾਨ ਮਹਾਤਮ ਜਾਹਿਂ ਬਖਾਨਤ ਕਰੈਂ ਸਮੁਦਾਇ।*
*ਅੰਤ ਨਾ ਪਾਵਤ ਸ਼ੇਸ਼ ਨ ਸ਼ਾਰਦ ਨੇਤ ਹੀ ਨੇਤ ਅਸ਼ੇਸ਼ ਬਤਾਇ॥*
*ਜੋ ਸਰੋਂਵਤਮ ਜੋ ਸਰਵਾਸ਼੍ਰਿਯ ਤਾਹੀ ਕੇ ਨਾਮ ਇਸੀ ਮੈਂ ਗਾਇ।*
*ਨਾਮ ਸੁ ਨਾਮੀ ਕੋ ਭੇਦ ਨਹੀ ਇਹ ਮੂਰਤ ਸ਼੍ਰੀ ਕਰਤਾਰ ਸੁਹਾਇ॥ "*
*(ਗੁ:ਪ੍ਰ:ਸੂ:ਰਾਸ ੩ ਅੰਸੂ ੫੦ ਛੰਦ ੮ )*

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਨਵਧਾ ਭਗਤੀ ਨੂੰ ਭਾਵੇਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਵਡਿਆਇਆ ਹੈ, ਸਵੀਕਾਰਿਆ ਹੈ ਪਰ ਸਤਿਗੁਰਾਂ ਦਾ ਆਪਣਾ ਸਿਧਾਂਤ ਉਸ ਪਰਮ ਪਿਤਾ ਪ੍ਰਮਾਤਮਾ ਦੀ ਮਾਨਸਿਕ ਪੂਜਾ ਦਾ ਹੈ। ਏਸੇ ਲਈ ਉਹਨਾਂ ਨੇ ਉਸ ਮਾਲਕ ਦੀ ਪ੍ਰਸੰਨਤਾ ਜਾਂ ਪ੍ਰਾਪਤੀ ਲਈ ਕੀਤੇ ਜਾਂਦੇ ਕਿਸੇ ਵੀ ਉੱਦਮ ਨੂੰ ਛੋਟਾ ਜਾਂ ਨੀਂਵਾਂ ਕਰਕੇ ਨਹੀਂ ਵੇਖਿਆ ਸਗੋਂ ਉਸਦੇ ਨਮਿੱਤ ਸਾਰੇ ਹੀ ਪ੍ਰਯਤਨ ਸਲਾਹੇ ਹਨ। ਜਿਵੇਂ ਕਿ ਸ਼੍ਰੀ ਮਦ ਭਾਗਵਤ ਮਹਾਂਪੁਰਾਣ ਦੇ ਦੂਜੇ ਸਕੰਧ ਦੇ ਅਧਿਆਇ ੩ ਦੇ ਸ਼ਲੋਕ ੨੦ ਤੋਂ ਸ਼ੁਰੂ ਕਰਕੇ ੨੪ ਤੱਕ ਵੇਦ ਵਿਆਸ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਮਨੁੱਖ ਪਸ਼ੂਆਂ ਦੇ ਸਮਾਨ ਹੈ। ਜਿੰਨ੍ਹਾਂ ਨੇ ਕੰਨਾਂ ਨਾਲ ਹਰੀ ਜਸ ਨਹੀਂ ਸੁਣਿਆ ਉਹਨਾਂ ਦੇ ਕੰਨ ਸਰਪ ਦੀ

ਖੁੱਡ ਦੇ ਸਮਾਨ ਹਨ, ਜਿਸ ਜੀਭ ਨਾਲ ਹਰੀ ਗੁਣਾਂ ਦਾ ਗਾਇਨ ਨਹੀਂ ਕੀਤਾ ਉਹ ਡੱਡੂ ਦੇ ਤੁੱਲ ਹੈ। ਜਿਸਦਾ ਸਿਰ ਭਗਵਾਨ ਦਿਆਂ ਚਰਨਾਂ ਵਿੱਚ ਨਹੀਂ ਝੁਕਿਆ ਉਸ ਮਨੁੱਖ ਦੇ ਬਸਤਰ, ਗਹਿਣੇ, ਮਣੀਆਂ, ਮੁਕਟ, ਕੰਗਣ ਕੜੇ ਸਭ ਮੁਰਦੇ ਦੇ ਸਮਾਨ ਹਨ। ਜਿਸਦੇ ਨੇਤਰਾਂ ਨੇ ਭਗਵਾਨ ਦਾ ਤੇ ਭਗਵਾਨ ਦੇ ਪਿਆਰਿਆਂ ਦਾ ਦਰਸ਼ਨ ਨਹੀਂ ਕੀਤਾ ਉਹਨਾਂ ਦੇ ਨੇਤਰ ਮੋਰ ਪੰਖ ਦੀਆਂ ਚੰਦ ਟਿੱਕੀਆਂ ਵਰਗੇ ਤੇ ਪੈਰ ਜੜ੍ਹ ਬਿਰਖਾਂ ਵਰਗੇ ਹਨ ਜਿਹੜੇ ਹਰੀ ਮੰਦਰ ਜਾਂ ਸਤਸੰਗ ਵਿੱਚ ਚੱਲਕੇ ਨਹੀਂ ਜਾਂਦੇ।

ਸੋ ਏਥੇ ਭਗਵਾਨ ਸ਼੍ਰੀ ਚੰਦ ਜੀ ਨੇ ਮ੍ਰਿਗਸ਼ਾਲਾ ਨੂੰ ਨਮਿੱਤ ਬਣਾਕੇ ਜਿਹੜੀ ਹਰੀ ਭਗਤੀ ਦੀ ਵਡਿਆਈ ਕੀਤੀ ਹੈ ਉਸ ਨਾਲ ਉਹਨਾਂ ਨੇ ਪ੍ਰਾਣੀ ਮਾਤਰ ਦੇ ਕਲਿਆਣ ਮਾਰਗ ਦੇ ਰਾਹ ਖੋਲ੍ਹੇ ਹਨ। ਅਤੇ ਨਾਲ ਹੀ ਆਪਣੇ ਆਪ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਸਪੁੱਤਰ ਦੱਸਣ ਵਿੱਚ ਵਡਿਆਈ ਵੀ ਜ਼ਾਹਰ ਕੀਤੀ ਹੈ ਕਿਉਂਕਿ ਕਲਯੁਗ ਦੇ ਵਿੱਚ ਜਿੰਨ੍ਹਾਂ ਮਹਾਂਪੁਰਖਾਂ ਨੇ ਇਸ ਪ੍ਰਿਥਵੀ ਉੱਪਰ ਪ੍ਰਮੇਸ਼ਵਰ ਦੇ ਨਾਮ ਦੀ ਜਪ ਰੂਪੀ ਗੰਗਾ ਨੂੰ ਲਿਆਕੇ, ਵਗਾਕੇ ਅਨੰਤ ਅਨੰਤ ਪ੍ਰਾਣੀਆਂ ਨੂੰ ਗੁਰਮੁਖ ਬੈਕੁੰਠ ਜਾਂ ਸੱਚਖੰਡ ਦੇ ਅਧਿਕਾਰੀ ਬਣਾਇਆ ਹੈ ਉਹਨਾਂ ਵਿੱਚ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਅਸਥਾਨ ਸਰਵ ਉੱਚ ਹੈ ਤੇ ਓਸੇ ਗੰਗਾ ਨੂੰ ਹੋਰ ਵਿਸਥਾਰ ਦਿੰਦੇ ਹਨ ਇਸ ਗਿਆਰਵੀਂ ਮਾਤਰਾ ਵਿੱਚ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ।

"ਸੰਤੋਸ਼ ਸੂਤ ਵਿਵੇਕ ਧਾਗੇ।
ਅਨੇਕ ਟੱਲੀ ਤਹਾਂ ਲਾਗੇ॥ "

ਇਸਦਾ ਸਿੱਧਾ ਅਤੇ ਸਾਫ਼ ਸਪੱਸ਼ਟ ਅਰਥ ਹੈ ਕਿ ਦੁਨੀਆਂ ਦਾ ਆਧਾਰ ਦਵੈਤ ਹੈ- ਜੀਵ ਅਤੇ ਈਸ਼ਵਰ, ਜ਼ਮੀਨ ਤੇ ਬੀਜ਼,ਘੜਾ ਤੇ ਘੁਮਿਆਰ, ਦੁੱਖ ਤੇ ਸੁੱਖ, ਮਾਨ ਤੇ ਅਪਮਾਨ, ਸਰਦੀ ਤੇ ਗਰਮੀ, ਊਚ ਤੇ ਨੀਚ, ਗਰੀਬ ਤੇ ਅਮੀਰ, ਪੁੰਨ ਤੇ ਪਾਪ, ਜਨਮ ਮਰਨ, ਗਿਆਨ ਅਗਿਆਨ ਕੁੱਲ ਮਿਲਾ ਕੇ ਦੁਨੀਆਂ ਦੋ ਭਾਂਤੀ ਦੋ ਰੰਗੀ ਹੈ। ਪੁਰਾਣੇ ਸਾਧੂ ਆਪਣੇ ਪਾਸ ਇੱਕ ਅੰਗੋਸ਼ਾ ਰੱਖਦੇ ਸੀ। ਤੁਸੀਂ ਉਸਨੂੰ ਪਟਕਾ, ਪਰਨਾ ਜਾਂ ਤੌਲੀਆ ਆਦਿ ਕੁਝ ਵੀ ਕਹਿ ਸਕਦੇ ਹੋ। ਉਸਨੂੰ ਰੰਗ ਬਰੰਗੇ ਤਾਰੇ ਸਿਤਾਰੇ ਲੱਗੇ ਹੁੰਦੇ ਸੀ। ਉੜੀਆ ਅਤੇ ਬੰਗਾਲੀ ਸਾਧੂਆਂ ਪਾਸ ਉਹ ਅੱਜ ਵੀ ਵੇਖਿਆ ਜਾਂਦਾ ਹੈ। ਕਈ ਸਾਧੂ ਉਸਨੂੰ ਸੂਤਲੀ ਵੀ ਆਖਦੇ ਹਨ। ਉਸਦੀਆਂ ਕਈ ਤੈਹਾਂ ਹੁੰਦੀਆਂ ਹਨ ਅਤੇ ਉਹਨਾਂ ਦੇ ਅਨੁਸਾਰ ਉਸਨੂੰ ਕਈ ਜੇਬਾਂ ਲੱਗੀਆਂ ਹੁੰਦੀਆਂ ਹਨ ਪਰ ਉਹਨਾਂ ਨੂੰ ਹਰ ਇੱਕ ਬੰਦਾ ਨਹੀਂ ਭਾਲ ਸਕਦਾ। ਮਾਤਰਾ ਬਾਣੀ ਦੇ ਹੁਣ ਤੱਕ ਦੇ ਟੀਕਾਕਾਰਾਂ ਨੂੰ ਇਸ ਗੱਲ ਦਾ ਸ਼ਾਇਦ ਭੇਦ ਹੀ ਨਹੀਂ ਲੱਭਾ। ਉਹ ਹਰ ਇੱਕ ਦਾ ਅਰਥ ਗੋਦੜੀ ਹੀ ਕਰਦੇ ਜਾਂਦੇ ਹਨ। ਪਰ ਉਹਨਾਂ ਨੇ ਇਹ ਨਹੀਂ ਸੋਚਿਆ ਕਿ ਬਾਬਾ ਸ਼੍ਰੀ ਚੰਦ ਜੀ ਵਰਗੇ ਵੇਦ ਵਿਗਿਆਨੀ ਮਹਾਂਪੁਰਸ਼ ਪੁਨਰੁਕਤੀ ਵਰਗਾ ਦੋਸ਼ ਆਪਣੀ ਰਚਨਾ ਵਿੱਚ ਕਿਉਂ ਆਉਣ ਦੇਣਗੇ। ਇੱਕ ਪਾਸੇ ਤੁਸੀਂ ਉਹਨਾਂ ਨੂੰ ਧੁਰੰਦਰ ਵਿਦਵਾਨ ਆਖਦੇ ਹੋ, ਅਚਾਰਯ ਦੀ ਉਪਾਧੀ ਨਾਲ ਅਲੰਕ੍ਰਿਤ ਵੀ ਕਰ ਰਹੇ ਹੋ ਤੇ ਅਰਥ ਕਰਨ ਲੱਗਿਆਂ ਵਿਚਾਰ ਹੀ ਨਹੀਂ ਕੀਤੀ ਕਿ ਪੁਰਾਣੇ ਸਾਧੂ ਕਿਹੜੀ ਕਿਹੜੀ ਕਿਸਮ ਦੇ ਬਸਤਰ ਰੱਖਦੇ ਜਾਂ ਪਹਿਨਦੇ ਸੀ। ਜਿੰਨ੍ਹਾਂ ਦਾ ਇੱਥੇ ਬਾਬਾ ਜੀ ਅਧਿਆਤਮੀਕਰਨ ਕਰ ਰਹੇ ਹਨ। ਸੋ ਉਸ ਕਰਧਨੀ ਵਰਗੇ ਕੱਪੜੇ ਨੂੰ ਬਾਬਾ ਜੀ ਰੂਹਾਨੀ ਰੂਪ ਦਿੰਦੇ ਹਨ ਕਿ ਸੰਤੋਖ ਦੇ ਸੂਤ ਨਾਲ ਵਿਵੇਕ ਦੇ ਧਾਗੇ ਵੱਟੇ ਹਨ ਜਾਂ ਇਉਂ ਸਮਝੋ ਕਿ ਸਰੀਰ ਨੂੰ ਚਰਖਾ ਜਾਂ ਕਰਘਾ ਬਣਾਕੇ ਸੰਤੋਖ ਦੇ ਸੂਤ ਨੂੰ ਕੱਤ ਕੇ ਵਿਵੇਕ ਦੇ ਧਾਗੇ ਬਣਾਏ ਹਨ। ਸੰਤੋਖ ਦਾ ਅਰਥ ਹੈ ਇਛਾਵਾਂ ਦਾ ਤਿਆਗ, ਅਨੁਰਾਗ ਨੂੰ

ਤਿਆਗਕੇ ਵੈਰਾਗੀ ਬਨਣਾ ਕਿਉਂਕਿ ਜੋ ਸੰਤੋਖੀ ਨਹੀਂ, ਜਿਸਦਾ ਮਨ ਤ੍ਰਿਪਤ ਨਹੀਂ, ਜਿਸਦੇ ਅੰਦਰੋਂ ਵਿਸ਼ਿਆਂ ਦੀ ਵਿਸ਼ਵ ਮੋਹਨੀ ਖਿੱਚ ਨਹੀਂ ਗਈ ਉਨਾਂ ਚਿਰ ਉਸ ਵਿੱਚ ਸਰਲਤਾ ਅਤੇ ਸਿੱਧਾਪਨ ਨਹੀਂ ਆ ਸਕਦਾ। ਇਸ ਪ੍ਰਕਾਰ ਦੇ ਸੰਸਾਰ ਦੇ ਵੱਟ ਵਲ ਜਾਂ ਵਲੇਵਿਆਂ ਤੋਂ ਹੀਨ ਰੱਜਿਆ ਪੁੱਜਿਆ ਮਨ ਹੀ ਈਸ਼ਵਰ ਦੇ ਸੱਚੇ ਸੁੱਚੇ ਨਿਸ਼ਕਪਟ ਪ੍ਰੇਮ ਦਾ ਪਾਤਰ ਬਣ ਸਕਦਾ ਹੈ। ਕਿਉਂਕਿ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਉਸਦੀ ਕ੍ਰਿਪਾ ਦੀ ਵੱਡੀ ਜ਼ਰੂਰਤ ਹੈ। ਇਸ ਲਈ ਏਥੇ ਸੰਤੋਖ ਨੂੰ ਸੂਤ ਅਰਥਾਤ ਤਾਣਾ ਆਖਿਆ ਹੈ ਅਤੇ ਵਿਵੇਕ ਉਸਦਾ ਬਾਣਾ ਹੈ ਕਿਉਂਕਿ ਤਾਣੇ ਨਾਲੋਂ ਵਿਵੇਕ ਟੇਢਾ ਚੱਲਦਾ ਹੈ। ਕਾਰਨ ਇਹ ਹੈ ਕਿ ਵਿਵੇਕੀ ਪੁਰਸ਼ ਲੋਕਾਂ ਤੋਂ ਉਲਟ ਸੋਚਦਾ ਹੈ। ਜਿਵੇਂ ਕਿਸੇ ਦੁਨਿਆਵੀ ਨੇ ਆਪਣੇ ਸੁੰਦਰ ਘਰ ਨੂੰ ਸੁੱਖ ਦਾ ਕਾਰਨ ਸਮਝ ਲਿਆ ਪਰ ਉਸਦੇ ਨੌਕਰ ਲਈ ਉਹ ਦੁੱਖ ਰੂਪ ਹੋ ਗਿਆ ਕਿਉਂਕਿ ਜਦੋਂ ਸਾਹਿਬ ਛੋਟੇ ਘਰ ਵਿੱਚ ਰਹਿੰਦੇ ਸਨ ਤਾਂ ਕੰਮ ਜਲਦੀ ਖ਼ਤਮ ਹੋ ਜਾਂਦਾ ਸੀ। ਹੁਣ ਨਾ ਕਮਰੇ ਮੁੱਕਦੇ ਹਨ, ਨਾ ਝਾੜੂ ਤੇ ਪੋਚਾ ਖ਼ਤਮ ਹੁੰਦਾ ਹੈ। ਇਹ ਤਾਂ ਸਮੱਸਿਆ ਨੌਕਰ ਦੀ ਹੈ,ਹੁਣ ਮਾਲਕ ਦੀ ਸੁਣੋ।ਵੱਡਾ ਮਕਾਨ ਵੇਖਕੇ ਕੋਈ ਮਿੱਤਰ ਦੋਸਤ ਕਿਰਾਏ ਵਾਸਤੇ ਮੰਗ ਲੈਂਦਾ ਹੈ ਹੁਣ ਜੇ ਮਾਲਕ ਦਿੰਦਾ ਹੈ ਤਾਂ **Privacy** ਖ਼ਤਮ ਹੁੰਦੀ ਹੈ। ਕਿਰਾਇਆ ਨਹੀਂ ਮੰਗ ਸਕਦੇ, ਘਰ ਦੇ ਗੰਦਾ ਹੋਣ ਦਾ ਡਰ ਹੈ। ਬਿਜਲੀ ਦਾ ਬਿੱਲ ਅਤੇ ਪਾਣੀ ਆਦਿਕਾਂ ਦੇ ਬਿੱਲ ਆਪ ਨੂੰ ਦੇਣੇ ਪੈਣਗੇ। ਦੋਸਤ ਗਰੀਬ ਹੋਵੇ ਤਾਂ ਉਸਦੇ ਸਾਹਮਣੇ ਚੰਗਾ ਖਾਣਾ ਨਹੀਂ ਖਾ ਸਕਦੇ। ਉਸਦੇ ਬੱਚਿਆਂ ਦੇ ਸਾਹਮਣੇ ਆਪਣੇ ਨੰਨੇ ਮੁੰਨੇ ਆਲੇ ਭੋਲੇ ਲਾਡਲਿਆਂ ਨੂੰ ਕੋਈ ਖਾਣ ਪੀਣ ਦੀ ਚੀਜ਼, ਖੇਡਣ ਲਈ ਖੇਡ ਖਿਡਾਉਣੇ ਨਹੀਂ ਦੇ ਸਕਦੇ। ਵੱਡੀ ਕੋਠੀ ਵੇਖਕੇ ਰਿਸ਼ਤੇਦਾਰ ਕਰਜ਼ਾ ਮੰਗਣ ਆਉਂਦੇ ਹਨ, ਸਭਾ ਸੁਸਾਇਟੀ, ਮੰਦਰ ਤੇ ਗੁਰਦੁਆਰੇ, ਕਲੱਬ ਅਤੇ ਰਾਮਲੀਲ੍ਹਾ ਮੰਡਲੀ ਵਾਲੇ ਪਰਚੀ ਸੌ ਦੀ ਬਜਾਇ ਹਜ਼ਾਰ ਦੀ ਕੱਢਦੇ ਹਨ। ਜੇ ਮੁਲਾਜ਼ਮ ਹੋਵੇ ਤਾਂ ਰਿਸ਼ਵਤ ਲੈਣ ਦੀਆਂ ਗੱਲਾਂ ਚੱਲ ਪੈਂਦੀਆਂ ਹਨ। ਵਿਉਪਾਰੀ ਹੋਵੇ ਤਾਂ ਗੋਲਮਾਲ, ਕਾਲਾ ਧੰਦਾ, ਬਲੈਕ ਦੀ ਚਰਚਾ ਜ਼ੋਰ ਫੜ੍ਹ ਜਾਂਦੀ ਹੈ ਅਤੇ ਆਖਿਰ ਉਸ ਵੱਡੀ ਕੋਠੀ ਦੇ ਮਾਲਕ ਨੂੰ ਕਹਿਣਾ ਪੈਂਦਾ ਹੈ ਕਿ ਛੋਟਾ ਮਕਾਨ ਹੀ ਚੰਗਾ ਸੀ। ਇਹ ਸੋਚ ਇੱਕ ਵਿਵੇਕੀ ਦੀ ਹੈ। ਇਸਤੋਂ ਅੱਗੇ ਵਿਵੇਕੀ ਹੀ ਇਹ ਸੋਚ ਸਕਦਾ ਹੈ ਕਿ ਜੇ ਸੰਸਾਰ ਦਾ ਸੁਖ ਸੰਪੂਰਨ ਹੋਵੇ ਤਾਂ ਇਹ ਪ੍ਰਾਣੀ ਮਾਤਰ ਲਈ ਬਰਾਬਰ ਹੋਣਾ ਚਾਹੀਦਾ ਹੈ ਪਰ ਏਥੇ ਦੁੱਖ ਵਿੱਚ ਵੀ ਅਸਮਾਨਤਾ ਹੈ ਤੇ ਸੁਖ ਵਿੱਚ ਵੀ। ਜਿਵੇਂ ਕਿਸੇ ਮੁਹੱਲੇ ਵਿੱਚ ਕਿਸੇ ਭਲੇ ਮਾਣਸ ਦੀ ਜਵਾਨੀ ਪਹਿਰੇ ਮੌਤ ਹੋ ਗਈ। ਛੋਟੇ ਛੋਟੇ ਬੱਚੇ ਨੌਜਵਾਨ ਤੇ ਖ਼ੂਬਸੂਰਤ ਪਤਨੀ ਸਾਰਾ ਗੁੜਗੋਬਰ ਹੋ ਗਿਆ। ਸਭ ਤੋਂ ਵੱਧ ਰੋਣਾ ਪਿੱਟਣਾ ਪਤਨੀ ਨੇ ਕੀਤਾ,

ਉਸਤੋਂ ਘੱਟ ਬੱਚਿਆ ਨੇ, ਉਹਨਾਂ ਤੋਂ ਥੋੜ੍ਹਾ ਮਿੱਤਰ ਨੇ, ਗਵਾਂਢੀ ਨੂੰ ਨਾ ਸੁੱਖ ਨਾ ਦੁੱਖ ਅਤੇ ਜਿਸਨੇ ਉਸਦੇ ਪੈਸੇ ਦੇਣੇ ਸੀ ਉਸਨੇ ਉਸੇ ਵੇਲੇ ਡਿੱਬਾ ਬਰਫੀ ਦਾ ਮੰਗਵਾ ਲਿਆ। ਇਹ ਗਿਆਨੀ ਦੀ ਸੋਚ ਹੈ ਕਿ ਏਥੇ ਦੁੱਖ ਵੀ ਇੱਕ ਸਮਾਨ ਨਹੀਂ। ਪਰ ਥੋੜ੍ਹਾ ਸਮਾਂ ਪਾਕੇ ਰੱਬ ਦੀ ਰਜ਼ਾ ਅਨੁਸਾਰ ਉਹ ਮੁਰਦਾ ਜੀਵਤ ਹੋ ਗਿਆ ਤਾਂ ਸਭ ਤੋਂ ਵੱਧ ਖ਼ੁਸ਼ੀ ਪਤਨੀ ਨੂੰ, ਉਸਤੋਂ ਘੱਟ ਬੱਚਿਆਂ ਨੂੰ, ਤੀਜੇ ਦਰਜੇ ਦੀ ਮਿੱਤਰ ਨੂੰ, ਚੌਥਾ ਰਿਸ਼ਤੇਦਾਰ, ਪੰਜਵਾਂ ਪੜੋਸੀ। ਪਰ ਛੇਵਾਂ ਜਿਸਨੇ ਇਸਦੇ ਪੈਸੇ ਦੇਣੇ ਸੀ ਉਸਦੀ ਤਾਂ ਬਰਫੀ ਕਿਰਕਰੀ ਹੋ ਗਈ। ਇਹੋ ਮਿਸਾਲ ਕਾਰ, ਸਕੂਟਰ, ਚੌਧਰ, ਸਰਦਾਰੀ, ਜਾਗੀਰਦਾਰੀ, ਵਜ਼ੀਰੀ, ਅਮੀਰੀ ਸਾਰੇ ਪਾਸੇ ਬਰਾਬਰ ਹੈ। ਭਾਵ ਸੁੱਖ ਆਤਮਾ ਵਿੱਚ ਹੈ ਬਾਹਰ ਸੁੱਖ ਨਹੀਂ। ਸੰਸਾਰੀ ਸੁੱਖ ਜਿਤਨਾ ਵੱਡਾ ਹੈ ਦੁੱਖ ਵੀ ਉਸਦੇ ਅਨੁਪਾਤ ਨਾਲ ਹੀ ਸਹਿਣ ਕਰਨਾ ਪਵੇਗਾ। ਇੱਕ ਗਾਜਰਾਂ ਵੇਚਨ ਵਾਲੇ ਨੂੰ ਕੀ ਘਾਟਾ ਪੈ ਸਕਦਾ ਹੈ ?ਇਹੋ ਪੰਜ ਸੱਤ ਰੁਪਏ ਦਾ। ਪਰ ਜੇ ਕਿਸੇ ਕੱਪੜਾ ਮਿੱਲ੍ਹ ਨੂੰ ਅੱਗ ਲੱਗ ਜਾਵੇ ਤਾਂ ਉਸਦੇ ਘਾਟੇ ਨੂੰ ਉਹ ਉਦਯੋਗਪਤੀ ਜਾਣਦਾ ਹੈ ਜੋ ਉਸ ਮਿੱਲ੍ਹ ਦਾ ਮਾਲਕ ਸੀ। ਇਹੋ ਗੱਲ ਚੌਧਰ ਦੀ ਹੈ ਕਿ ਇੱਕ ਚਪੜਾਸੀ ਤੋਂ ਨੌਕਰੀ ਦਾ ਚਲੇ ਜਾਣਾ ਹੋਰ ਦੁੱਖ ਹੈ ਤੇ ਮੁੱਖਮੰਤਰੀ ਦੀ ਕੁਰਸੀ ਤੋਂ ਡਿੱਗ ਪੈਣ ਦਾ ਦੁੱਖ ਹੋਰ ਹੈ। ਵਿਵੇਕੀ ਇਹ ਸਮਝਦਾ ਹੈ ਕਿ ਜੋ ਵਿਅਕਤੀ ਇਹ ਸੋਚਦਾ ਹੈ ਕਿ ਮੈਂ ਸ਼ਾਇਦ ਧਨਵਾਨ ਹੋ ਕੇ ਸੁਖੀ ਹੋ ਜਾਵਾਂਗਾ ਉਹ ਉਸ ਅਰਬਪਤੀ ਨਾਲੋਂ ਚੰਗਾ ਹੈ ਜਿਸਦਾ ਇਹ ਭਰਮ ਵੀ ਦੂਰ ਹੋ ਗਿਆ ਕਿ ਪੈਸਾ ਜਾਂ ਧਨ ਦੌਲਤ ਸੁਖ ਦੇ ਕਾਰਨ ਨਹੀਂ। ਇਹੋ ਹਾਲ ਜਗਤ ਸੁੰਦਰੀ ਪਤਨੀ ਦੇ ਪ੍ਰਾਪਤ ਹੋਣ ਦਾ ਹੈ। ਜਿਸਨੂੰ ਉਸਦੇ ਪਤੀ ਨਾਲ ਜਾਂਦਿਆਂ ਵੇਖਕੇ ਦੂਜੇ ਹਾਇ ਹਾਇ ਕਰਦੇ ਹਨ ਪਰ ਜੇ ਕਿਧਰੇ ਓਹੀ ਬਦਚਲਨ ਹੋ ਜਾਵੇ ਤਾਂ ਉਸਦਾ ਦੁੱਖ ਜੋ ਉਸਦੇ ਖਾਵੰਦ ਨੂੰ ਹੁੰਦਾ ਹੈ ਉਸਦਾ ਅੱਖਰਾਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ। ਏਸੇ ਤਰ੍ਹਾਂ ਕੰਮ ਕਰਕੇ ਜਾਂ ਕਿਸੇ ਸਿੱਧੇ ਪੁੱਠੇ ਢੰਗ ਨਾਲ ਮਹਿੰਗੀ ਕਾਰ ਖਰੀਦ ਲਈ ਅਤੇ ਉਹ ਮੰਗ ਵੀ ਕਿਸੇ ਇਹੋ ਜਿਹੇ ਰਿਸ਼ਤੇਦਾਰ ਮਿੱਤਰ ਪਿਆਰੇ ਜਾਂ ਆਫੀਸਰ ਨੇ ਲਈ ਜਿਸਨੂੰ ਜਵਾਬ ਨਹੀਂ ਦੇ ਸਕਦੇ ਤੇ ਉਹ ਗੱਡੀ ਲੈਕੇ ਚਲਾ ਵੀ ਵੈਸ਼ਨੋ ਦੇਵੀ ਗਿਆ ਹੁਣ ਜਦ ਤੱਕ ਉਹ ਮਰਸਡੀ ਕਾਰ ਸਹੀ ਸਲਾਮਤ ਘਰ ਨਹੀਂ ਪਹੁੰਚ ਜਾਂਦੀ ਉਨਾ ਚਿਰ ਮਾਲਕ ਦੀਆਂ ਤਾਂ ਨੀਂਦਾ ਹਰਾਮ ਹਨ। ਇਸ ਪ੍ਰਕਾਰ ਗਿਆਨਵਾਨ ਆਦਮੀ ਇਸ ਦੋਧਾਰੀ ਦਾਤਰੀ ਨੂੰ ਜਿਸ ਨਜ਼ਰੀਏ ਨਾਲ ਵੇਖਦਾ ਹੈ ਉਹ ਆਮ ਲੋਕਾਂ ਦੇ ਸੋਚਣ ਤੋਂ ਉਲਟ ਹੁੰਦਾ ਹੈ। ਤਾਂ ਹੀ ਮੈਂ ਪਿੱਛੇ ਅਰਜ਼ ਕੀਤਾ ਸੀ ਕਿ ਤਾਣਾ ਸਿੱਧਾ ਤੇ ਬਾਣਾ ਟੇਢਾ।

ਏਸੇ ਲਈ ਬਾਬਾ ਸ਼੍ਰੀ ਚੰਦ ਜੀ ਆਖਦੇ ਹਨ ਜੇ ਤੁਸੀਂ ਸੰਤੋਖੀ ਸੰਜਮੀ ਬਣੋਗੇ ਤਾਂ ਹੀ ਤੁਹਾਨੂੰ ਚੰਗੇ ਮਾੜੇ, ਨਿੱਤ ਅਨਿੱਤ ਆਦਿ ਦਾ ਗਿਆਨ ਹੋਵੇਗਾ ਜਿਹੜਾ ਏਥੇ ਬਾਬਾ ਜੀ ਅਨੇਕ ਟੱਲੀਆਂ ਆਖਦੇ ਹਨ ਉਹ ਤਪ, ਪਵਿੱਤਰਤਾ, ਦਯਾ, ਖਿਮਾ, ਪ੍ਰਭੂ ਪ੍ਰੇਮ, ਕਰੁਣਾ, ਮੁਦਿਤਾ, ਪ੍ਰਸੰਨਤਾ ਆਦਿ ਸ਼ੁੱਭ ਗੁਣ ਹਨ। ਪਿਛਲੇ ਪਦ ਵਿੱਚ ਮੈਂ ਇੱਕ ਮਾਰੂ ਰਾਗ ਦਾ ਸ਼ਬਦ ਅਰਜ਼ ਕੀਤਾ ਸੀ। ਉਸਦੇ ਸੋਲਾਂ ਪਦਾਂ ਵਿੱਚੋਂ ਸੱਤ ਪਦ ਨਵਧਾ ਭਗਤੀ ਦਾ ਪ੍ਰਤੀਪਾਦਨ ਕਰਦੇ ਸਨ ਅਤੇ ਅਗਲੇ ਪਦ ਸਾਰੇ ਵਿਵੇਕ ਮਾਰਗ ਦੀ ਚਰਚਾ ਕਰਦੇ ਸਨ।

"ਜਲਿ ਥਲਿ ਪੂਰਨ ਅੰਤਰਜਾਮੀ॥
ਘਟਿ ਘਟਿ ਰਵਿਆ ਅਛਲ ਸੁਆਮੀ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ॥
(ਪੰਨਾ ੧੦੮੦)"

ਸ਼ਬਦ ਦਾ ਭਾਵ ਹੈ ਉਹ ਪ੍ਰਮਾਤਮਾ ਜਲ ਥਲ ਵਿੱਚ ਵਿਆਪਕ ਹੈ, ਅੰਤਰਜਾਮੀ ਤੇ ਘਟ ਘਟ ਵਿੱਚ ਰਮਿਆ ਹੋਇਆ ਸੁਆਮੀ ਹੈ। ਮੇਰੇ ਗੁਰੂ ਨੇ ਮੇਰੇ ਭਰਮ ਦੀ ਦੀਵਾਰ ਤੋੜ ਦਿੱਤੀ, ਮੈਨੂੰ ਸਰਵੱਤਰ ਈਸ਼ਵਰ ਦਰਸ਼ਨ ਦੀ ਸੋਝੀ ਬਖ਼ਸ਼ ਦਿੱਤੀ। ਹੁਣ ਜਿੱਥੇ ਵੀ ਦ੍ਰਿਸ਼ਟੀ ਜਾਂਦੀ ਹੈ ਆਪਣੇ ਸੁੱਖ ਸਾਗਰ ਪ੍ਰਮਾਤਮਾ ਨੂੰ ਵੇਖਦੀ ਹੈ। ਉਹ ਰਤਨਾਂ ਦੀ ਖਾਣ ਹੈ, ਉਸਦੇ ਖ਼ਜ਼ਾਨੇ ਕਦੇ ਖ਼ਾਲੀ ਨਹੀਂ ਹੁੰਦੇ, ਉਹ ਅਗਾਹ, ਅਥਾਹ ਤੇ ਮਾਪ ਤੋਲ ਤੋਂ ਰਹਿਤ ਹੈ। ਜਿਸ ਨੂੰ ਉਹ ਖ਼ੁਦ ਦਰਸ਼ਨ ਦੇਣਾ ਚਾਹੇ ਉਸੇ ਉੱਪਰ ਉਸਦੀ ਕ੍ਰਿਪਾ ਹੁੰਦੀ ਹੈ ਤੇ ਉਹੀ ਉਸਨੂੰ ਪਾ ਸਕਦਾ ਹੈ। ਉਸਦੇ ਮਿਲਣ ਨਾਲ ਹਿਰਦਾ ਸ਼ੀਤਲ ਹੁੰਦਾ ਹੈ। ਤਨ ਮਨ ਸ਼ਾਂਤ ਹੋ ਜਾਂਦੇ ਹਨ। ਜਨਮ ਮਰਨ ਦਾ ਚੱਕਰ ਮਿਟ ਜਾਂਦਾ ਹੈ। ਪ੍ਰਭੂ ਨੇ ਆਪਣੀ ਅੰਮ੍ਰਿਤ ਮਈ ਨੂਰੀ ਨਜ਼ਰ ਨਾਲ ਮੇਰਾ ਹੱਥ ਫੜਕੇ ਮੈਨੂੰ ਉਭਾਰ ਲਿਆ ਹੈ। ਉਹ ਇੱਕ ਪ੍ਰਮਾਤਮਾ ਹੀ ਸਭ ਥਾਈਂ ਵਿਆਪਕ ਹੈ। ਉਸਤੋਂ ਬਿਨਾਂ ਹੋਰ ਕੋਈ ਨਹੀਂ, ਆਦਿ, ਮੱਧ, ਅੰਤ ਸਭ ਥਾਈਂ ਉਹ ਰਮਿਆ ਹੋਇਆ ਹੈ। ਤ੍ਰਿਸ਼ਨਾ ਅਤੇ ਭਰਮ ਦਾ ਉਹ ਵਿਨਾਸ਼ਕ ਹੈ। ਉਹ ਗੁਰੂ ਰੂਪ ਹੈ, ਗੁਰੂ ਹੀ ਬ੍ਰਹਮ ਤੇ ਬ੍ਰਹਮ ਗਿਆਨ ਦਾ ਕਰਤਾ ਦਾਤਾ ਸਦਾ ਖ਼ਿਮਾ ਸ਼ੀਲ ਹੈ। ਉਸ ਗੁਰੂ ਦਾ ਨਾਮ ਜਪੋ। ਉਸ ਨਾਲ ਸਾਰੇ ਫਲ ਮਿਲਣਗੇ। ਇਹ ਗਿਆਨ ਦਾ ਪ੍ਰਕਾਸ਼ ਸੰਤਾਂ ਦੇ ਸੰਗ ਕਰਨ ਨਾਲ ਪ੍ਰਾਪਤ ਹੁੰਦਾ ਹੈ। ਜਿੱਥੋਂ ਤੱਕ ਮੇਰੀ ਦ੍ਰਿਸ਼ਟੀ ਜਾਂਦੀ ਹੈ ਉਥੋਂ ਤੱਕ ਹੇ ਸੁਆਮੀ! ਤੂੰ ਹੀ ਤੂੰ ਹੈਂ।ਜੋ ਮੈਂ ਸੁਣਦਾ ਹਾਂ ਉਹ ਤੇਰੀ ਬਾਣੀ ਹੈ। ਜੋ ਕੀਤਾ ਹੈ ਉਹ ਤੂੰ ਕਰਵਾਇਆ ਹੈ। ਉਹ ਆਪਣੇ ਸ਼ਰਨਾਗਤ ਦਾ ਸਹਾਇਕ ਹੈ।ਇਸ ਕਰਕੇ ਸੰਤ ਜਨ ਆਪ ਦਾ ਆਸਰਾ ਲੈ ਕੇ ਤੁਹਾਡਾ ਹੀ ਰੂਪ ਹੋ ਜਾਂਦੇ ਹਨ। ਮੈਂ ਜਾਚਕ ਹਾਂ ਤੇ ਯਾਚਨਾ ਵੀ

ਇਹ ਕਰਦਾ ਹਾਂ ਕਿ ਮੈਨੂੰ ਸਦਾ ਤੇਰੀ ਯਾਦ ਰਹੇ। ਤੂੰ ਪਾਪੀਆਂ ਨੂੰ ਪਾਵਨ ਕਰਨਹਾਰ ਹੈਂ। ਹੇ ਗੁਣ ਨਿਧਾਨ ਤੂੰ ਸਰਬ ਸੁਖਦਾਤਾ ਹੈਂ। ਮੇਰੇ ਉੱਪਰ ਅਜਿਹੀ ਕ੍ਰਿਪਾ ਕਰ ਕਿ ਮੈਂ ਕਿਸੇ ਤੋਂ ਹੁਣ ਕੁਝ ਮੰਗਾ ਨਾ। ਪ੍ਰਮਾਤਮ ਦੇਵ ਇਹ ਦਿਲ ਰੂਪ ਭਾਂਡਾ ਤੇਰਾ ਹੀ ਘੜਿਆ ਹੋਇਆ ਹੈ। ਤੇਰੇ ਸੰਤਾਂ ਦੀ ਸੰਗਤ ਨੇ ਹੀ ਇਸਨੂੰ ਸ਼ਿੰਗਾਰਿਆ ਹੈ, ਆਪ ਦੀ ਅੰਮ੍ਰਿਤਮਈ ਬਾਣੀ ਇਸਦੀ ਸ਼ੋਭਾ ਦਾ ਕਾਰਨ ਹੈ ਅਤੇ ਮਨ ਹੁਣ ਹਰੀ ਨਾਮ ਦੇ ਮਜੀਠ ਰੰਗ ਵਿੱਚ ਰੰਗਿਆ ਗਿਆ ਹੈ। ਮੇਰੀ ਆਤਮਾ ਨੇ ਪੂਰਨ ਗਿਆਨ ਪ੍ਰਾਪਤ ਕਰ ਲਿਆ ਹੈ। ਮੈਨੂੰ ਪਤਾ ਹੈ ਕਿ ਮੇਰੇ ਵਿੱਚ ਕੁਟੱਸਥ ਰੂਪ ਹੈ। ਉਸ ਵਿੱਚ ਚੇਤਨ ਬਣਕੇ ਪ੍ਰਤੀਬਿੰਬਤ ਵੀ ਤੂੰ ਹੀ ਹੁੰਦਾ ਹੈ। ਪੰਜਵੇਂ ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਅਸੀਂ ਇਸ ਪ੍ਰਕਾਰ ਭਗਤੀ ਗਿਆਨ ਸਮੱਨਵੈ ਨਾਲ ਹੀ ਉਸ ਅਨੰਦ ਨੂੰ ਪ੍ਰਾਪਤ ਕਰਨਾ ਹੈ। ਪੂਰਨ ਸੁੱਖ ਦੇ ਰਸ ਵਿੱਚ ਸਰਾਬੋਰ ਹੋ ਕੇ ਉਸਨੂੰ ਭੋਗਣਾ ਹੈ। ਇਸ ਪਦ ਵਿੱਚ ਇੱਕ ਸੋਲ੍ਹਾਂ ਕਲਾ ਸੰਪੂਰਨ ਤੇ ਅਨੰਤ ਕਲਾ ਦੋ ਸ਼ਬਦ ਆਏ ਹਨ ਜਿੰਨ੍ਹਾਂ ਨੂੰ ਲੈ ਕੇ ਕੁਝ ਗੁਰਬਾਣੀ ਦੇ ਗਿਆਨੀ ਜਾਂ ਕਥਾਵਾਚਕ ਇੱਕ ਆਪਣੇ ਕੋਲੋਂ ਹੀ ਢਕੌਂਸਲਾ ਘੜਕੇ ਐਂਵੇ ਇੱਕ ਵਾਧੂ ਵਿਵਾਦ ਖੜ੍ਹਾ ਕਰਦੇ ਹਨ ਕਿ ਸੋਲ੍ਹਾਂ ਕਲਾ ਦਾ ਇਸ਼ਾਰਾ ਗੁਰੂ ਸਾਹਿਬ ਦਾ ਭਗਵਾਨ ਸ਼੍ਰੀ ਕ੍ਰਿਸ਼ਨ ਵੱਲ ਹੈ ਤੇ ਅਨੰਤ ਕਲਾ ਧਾਰੀ ਉਹਨਾਂ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਆਖਿਆ ਹੈ। ਜਿਸਤੋਂ ਸਿੱਧ ਇਹ ਹੁੰਦਾ ਹੈ ਕਿ ਉਹਨਾਂ ਨੂੰ ਮੂਲ ਰੂਪ ਵਿੱਚ ਸੋਲ੍ਹਾਂ ਕਲਾ ਦੇ ਅਰਥਾਂ ਦਾ ਹੀ ਗਿਆਨ ਨਹੀਂ। ਜੋ ਕਿ ਇਸ ਪ੍ਰਕਾਰ ਹਨ:

*ਭੱਦਰ, ਸਮਾਪਤੀ, ਆਭੂਤੀ, ਸੰਭੂਤੀ, ਭੂਤਮ,ਸਰਵਮ, ਰੂਪ, ਅਪਰਿਮਿਤ, ਸ਼੍ਰੀ, ਜਸ, ਨਾਮ, ਉੱਗਰ, ਸਜਾਤਾ, ਪਯ,ਮਹੀਯ, ਰਸ ।ਹੁਣ ਇਹਨਾਂ ਦੇ ਨੰਬਰ ਵਾਰ ਅਰਥ ਸੁਣੋ ।*

*੧.)ਭਜਨ ਕਰਨਾ।*

*੨.ਸਾਰੇ ਗੁਣਾਂ ਵਿੱਚ ਪ੍ਰਪੱਕਤਾ*

*੩.ਜੜ੍ਹ ਚੇਤਨ ਜਗਤ ਨੂੰ ਉਤਪੰਨ ਕਰਨ ਦੀ ਸਮਰੱਥਾ*

*੪.ਰੱਖਿਆ*

*੫.ਸੰਘਾਰ*

*੬.ਪਰਿਪੂਰਣਤਾ*

*੭.ਇੰਦਰੀਆਂ ਤੋਂ ਉਤਪੰਨ ਹੋਣ ਵਾਲੇ ਸੁੱਖ ਦਾ ਆਧਾਰ*

*੮.ਮਨ ਬਾਣੀ ਬੁੱਧੀ ਤੋਂ ਪਰ੍ਹੇ*

*੯.ਸਾਰੇ ਆਸਰਿਆਂ ਦਾ ਆਸਰਾ*

*੧੦.ਸੰਪੂਰਨ ਪ੍ਰਸ਼ੰਸਾ ਤੇ ਤਾਰੀਫਾਂ ਦਾ ਜਾਂ ਵਡਿਆਈਆਂ ਦਾ ਇੱਕ ਮਾਤਰ ਪਾਤਰ*
*੧੧.ਸਾਰੇ ਨਾਮਾਂ ਦਾ ਆਧਾਰ*
*੧੨.ਸੰਪੂਰਨ ਚੇਸ਼ਟਾਵਾਂ ਦਾ ਕੇਂਦਰ*
*੧੩.ਸਮੂਹ ਸ਼ਕਤੀਆਂ ਦਾ ਸਹਜ ਅਸਥਾਨ*
*੧੪.ਪੰਜਾਂ ਮਹਾਂਭੂਤਾਂ ਦੇ ਸਮ ਮਿਸ਼ਰਣ ਦਾ ਆਵਾਸ*
*੧੫.ਮਹਾਨਤਾ ਜਾਂ ਮਾਇਆ ਦਾ ਆਧਾਰ*
*੧੬.ਸਮਾਧੀ ਅਵਸਥਾ ਵਿੱਚ ਪ੍ਰਾਪਤ ਹੋਣ ਵਾਲੇ ਰਸ ਦਾ ਸੋਮਾ।*

ਸੋਲਾਂ ਕਲਾ ਦਾ ਦੂਜਾ ਅਰਥ ਹੈ-ਅੰਨਮਯ, ਪ੍ਰਾਣਮਯ, ਮਨੋਮਯ, ਵਿਗਿਆਨਮਯ ਤੇ ਅਨੰਦਮਯ ਅਤੀਸ਼ਾਇਨੀ, ਵਿਪਰਨਾਮਨੀ,ਸੰਕ੍ਰਾਮਣੀ,,ਪ੍ਰਭਵੀ, ਕੁੰਠਨੀ,ਵਿਕਾਸਨੀ,ਮਰਿਯਾਦਨੀ,ਸੰਹਲਾਦਨੀ,ਅਹਲਾਦਨੀ,ਪਰਿਪੂਰਨਾ, ਸਵੈ ਸਰੂਪ ਇਸਥਿਤੀ।

੧.ਇਹ ਬਿਰਖ, ਵੇਲ ਅਤੇ ਬਨਸਪਤੀਆਂ ਵਿੱਚ ਵੇਖਣ ਲਈ ਮਿਲਦੀ ਹੈ। ਜ਼ਮੀਨ ਵਿੱਚੋਂ ਖੁਰਾਕ ਲੈਣਾ ਤੇ ਵਧਣਾ ਇਸ ਕਲਾ ਦਾ ਲਕਸ਼ਣ ਹੈ ਅਤੇ ਏਸੇ ਕਲਾ ਤੋਂ ਹੀ ਸ਼ਕਤੀ ਪੁਸ਼ਟੀ ਸਫੂਰਤੀ ਲੈ ਕੇ ਸੰਸਾਰ ਦੇ ਪ੍ਰਾਣੀ ਜਿਉਂਦੇ ਹਨ।

੨.ਸਵੇਤਜ ਕਲਾ ਵਿੱਚ ਮੱਖੀ, ਮੱਛਰ, ਜੂੰ, ਲੀਖਾਂ, ਧੱਖਾਂ, ਛੋਟੇ ਛੋਟੇ ਦਿਸਦੇ ਅਣਦਿਸਦੇ ਪ੍ਰਾਣੀ ਆਉਂਦੇ ਹਨ।ਇਸ ਕਲਾ ਦਾ ਅੰਨ ਕਲਾ ਨਾਲੋਂ ਇਹ ਫਰਕ ਹੈ ਕਿ ਰੁੱਖ ਬ੍ਰਿਖ ਹੋਰ ਕਿਧਰੇ ਜਾ ਆ ਨਹੀਂ ਸਕਦੇ ਪਰ ਇਹ ਜੀਵ ਜੰਤੂ ਤੁਰ ਫਿਰ ਸਕਦੇ ਹਨ। ਕੇਵਲ ਚੱਲਦੇ ਫਿਰਦੇ ਹੀ ਨਹੀਂ ਸਗੋਂ ਡੰਗ ਵੀ ਮਾਰਦੇ ਹਨ। ਹੈਜ਼ਾ ਤੇ ਮਲੇਰੀਆ ਰੋਗਾਂ ਦੇ ਕਾਰਨ ਵੀ ਬਣਦੇ ਹਨ। ਸਾਡੇ ਸਰੀਰ ਵਿੱਚ ਵੀ ਇਹ ਚਿੱਟੇ ਤੇ ਕਾਲੇ ਦੋ ਪ੍ਰਕਾਰ ਦੇ ਹੁੰਦੇ ਹਨ। ਸ਼ੁੱਕਰ ਦੇ ਕੀੜੇ ਤਾਂ ਪ੍ਰਾਣ ਸ਼ਕਤੀ ਦਾ ਕਮਾਲ ਹੀ ਵਿਖਾ ਦਿੰਦੇ ਹਨ। ਅਸੀਂ ਕਦੇ ਮਾਤਾ ਪਿਤਾ ਦੇ ਰਜ ਵੀਰਜ ਵਿੱਚ ਏਸੇ ਰੂਪ ਵਿੱਚ ਸਮਾਏ ਹੋਏ ਸੀ। ਕੀੜੀਆਂ ਦਾ ਭਵਿੱਖ ਵਾਸਤੇ ਅੰਨ ਇਕੱਠਾ ਕਰਨਾ, ਦੀਮਕ ਦਾ ਮਿੱਟੀ ਦੇ ਟਿੱਲੇ ਖੜ੍ਹੇ ਕਰ ਦੇਣਾ, ਖਟਮਲ ਦਾ ਆਪਣੀ ਰੱਖਿਆ ਵਾਸਤੇ ਮੰਜੇ ਦੇ ਗੁਪਤ ਅਸਥਾਨਾਂ ਵਿੱਚ ਲੁਕ ਜਾਣਾ, ਇਸ ਕਲਾ ਦੇ ਚਮਤਕਾਰ ਹਨ।

੩. ਮਨੋਮਯ ਕਲਾ ਕਬੂਤਰ, ਚਿੜੀ, ਤੋਤਾ ਮੈਨਾ,ਸੱਪ ਅਤੇ ਮੋਰ ਆਦਿਕ ਅੰਡਜਾਂ ਵਿੱਚ ਪਾਈ ਜਾਂਦੀ ਹੈ। ਇਹ ਖਾ ਪੀ ਸਕਦੇ ਹਨ,ਇਹਨਾਂ ਵਿੱਚ ਉੱਡਣ ਦੀ ਸਮਰੱਥਾ ਵੀ ਹੈ ਅਤੇ ਸੁੱਖ ਦੁੱਖ ਨੂੰ ਅਨੁਭਵ ਕਰਨਾ ਵੀ ਇਸ ਪੜਾਅ ਉੱਪਰ ਜੀਵ ਨੂੰ ਆ ਜਾਂਦਾ ਹੈ। ਕਬੂਤਰ ਕਬੂਤਰੀ ਦਾ ਪ੍ਰੇਮ ਜਾਂ ਚਕਵੇ ਚਕਵੀ ਦੀ

ਮੁਹੱਬਤ ਨੂੰ ਤਾਂ ਕਵੀਆਂ ਨੇ ਆਪਣੀ ਕਵਿਤਾ ਦਾ ਸ਼ਿੰਗਾਰ ਬਣਾਇਆ ਹੈ। ਸੱਪ ਦਾ ਕ੍ਰੋਧ, ਵੱਸ ਕੱਟਣਾ ਜਾਂ ਬਦਲਾ ਲੈਣਾ ਜਗਤ ਪ੍ਰਸਿੱਧ ਹੈ। ਜੇ ਨਾਗ ਨਾਗਿਨ 'ਚੋਂ ਇੱਕ ਮਰ ਜਾਵੇ ਤਾਂ ਦੂਜਾ ਆਪਣੇ ਦੁਸ਼ਮਣ ਨੂੰ ਜੀਵਤ ਨਹੀਂ ਰਹਿਣ ਦਿੰਦਾ। ਬਿਜੜੇ ਦਾ ਇੱਕ ਇੱਕ ਤਿਨਕਾ ਚੁਣ ਕੇ ਇੱਕ ਵਿਲੱਖਣ ਆਲ੍ਹਣਾ ਤਿਆਰ ਕਰਨਾ, ਕੋਇਲ ਦੀ ਮਿੱਠੀ ਬਾਣੀ ਅਤੇ ਚਾਲਾਕੀ ਨਾਲ ਆਪਣੇ ਬੱਚੇ ਕਾਮਨੀ (ਕਾਂ ਦੀ ਮਦੀਨ) ਤੋਂ ਕਢਵਾਉਣੇ ਅਤੇ ਫਿਰ ਉਸਦੇ ਬੱਚਿਆਂ ਵਿੱਚੋਂ ਆਪਣੇ ਬੱਚਿਆਂ ਨੂੰ ਆਪਣੇ ਅਵਾਜ਼ ਦੇ ਸਹਾਰੇ ਅੱਡ ਕਰਨਾ ਕਮਾਲ ਦਾ ਕ੍ਰਿਸ਼ਮਾ ਹੈ। ਚਿੜੀ ਦਾ ਆਪਣੇ ਬੱਚੇ ਨੂੰ ਚੋਗਾ ਦੇਣਾ ਮਨ ਭਾਵਨ ਸਾਵਨ ਦੇ ਆਉਣ ਤੇ ਅਕਾਸ਼ ਵਿੱਚ ਘਣ ਗਰਜਣ ਤੇ ਮੋਰਾਂ ਦਾ ਨੱਚਣਾ ਅਤਿਅੰਤ ਸੁਖਦਾਈ ਪ੍ਰਤੀਤ ਹੁੰਦਾ ਹੈ। ਇਹ ਸਾਰੀ ਕਰਾਮਾਤ ਇਸ ਤੀਜੀ ਕਲਾ ਦੀ ਹੈ।

੪. ਚੌਥੀ ਹੈ ਜਰਾਯੁਜ। ਭਾਵ ਪਸ਼ੂ ਤੋਂ ਪਹਿਲਾ ਉਦਭਿਜ, ਸਵੇਤਜ ਅਤੇ ਅੰਡਜ ਨਾਲੋਂ ਵਿਗਿਆਨਮਯ ਕਲਾ ਵਿਚ ਵਿਕਾਸ ਦਾ ਵਾਧਾ ਆ ਜਾਂਦਾ ਹੈ। ਪੰਛੀਆਂ ਨਾਲੋਂ ਪਸ਼ੂਆਂ ਵਿੱਚ ਗਿਆਨ ਦੀ ਮਾਤਰਾ ਵੱਧ ਹੁੰਦੀ ਹੈ। ਘੋੜੇ ਅਤੇ ਕੁੱਤੇ ਦੀ ਅਸੀਮ ਸਵਾਮੀ ਭਗਤੀ, ਬਾਂਦਰਾ ਦਾ ਮਨੁੱਖ ਸਮਾਨ ਚੇਸ਼ਟਾਵਾਂ ਕਰਨਾ ਏਥੋਂ ਤੱਕ ਕਿ ਕਈ ਦੇਸ਼ਾਂ ਨੇ ਤਾਂ **Monkey Brigade** (ਵਾਨਰ ਸੇਨਾ) ਬਣਾਈ ਹੋਈ ਹੈ। ਜਿਹੜੀ ਮਨੁੱਖੀ ਫੌਜ ਨਾਲੋਂ ਕਿਤੇ ਵੱਧ ਖ਼ਤਰਨਾਕ ਹੈ। ਹਾਥੀਆਂ ਦਾ ਨ੍ਰਿਤ ਤੇ ਆਪਣੇ ਸੰਗਠਨ ਦਾ ਮੁਖੀਆ ਹੋਣਾ, ਗਊਆਂ ਮੱਝਾਂ ਦਾ ਦਿਨ ਭਰ ਖੇਤਾਂ ਵਿੱਚ ਚਰਕੇ ਸਹੀ ਸਮੇਂ ਉੱਪਰ ਆਪਣੇ ਘਰ ਆ ਜਾਣਾ। ਇਹ ਵਿਗਿਆਨ ਕਲਾ ਦੀ ਹੀ ਬਰਕਤ ਹੈ। ਪੁਰਾਣੇ ਸਮਿਆਂ ਵਿੱਚ ਲੋਕ ਹਨੇਰੀਆਂ ਤੂਫਾਨਾਂ ਵਿੱਚ ਗਊ ਜਾਂ ਬੈਲ ਦੀ ਪੂਛ ਫੜ੍ਹਕੇ ਘਰ ਪਹੁੰਚ ਜਾਇਆ ਕਰਦੇ ਸਨ। ਦਰਿਆ ਤਰਨ ਵਿੱਚ ਵੀ ਗਊ ਸਹਾਇਤਾ ਕਰਦੀ ਸੀ। ਸ਼ਾਇਦ ਨਰਕ ਦੀ ਬੈਤਰਨੀ ਨਦੀ ਦਾ ਸੰਕਲਪ ਇਥੋਂ ਹੀ ਸ਼ੁਰੂ ਹੋਇਆ ਹੈ। ਸਰਕਸ ਦੇ ਵਿੱਚ ਸ਼ੇਰਾਂ ਅਤੇ ਹੋਰ ਜਾਨਵਰਾਂ ਦੇ ਕੀਤੇ ਕਰਤੱਬ ਵੇਖਣ ਯੋਗ ਹੁੰਦੇ ਹਨ। ਮਨੁੱਖ ਦੀ ਗਿਣਤੀ ਇਸਤੋਂ ਅੱਗੇ ਹੁੰਦੀ ਹੈ। ਮਾਨਵ ਦੇ ਵਿੱਚ ਅੰਨਪ੍ਰਾਣ, ਮਨ ਅਤੇ ਵਿਗਿਆਨ ਦੀ ਕਲਾ ਦੇ ਨਾਲ ਨਾਲ ਪੰਜਵੀ ਅਨੰਦਮਯ ਕਲਾ ਦਾ ਵਾਧਾ ਹੈ ਅਤੇ ਏਥੋਂ ਲੈ ਕੇ ਅੱਠਵੀਂ ਕਲਾ ਤੱਕ ਮਨੁੱਖ ਪਹੁੰਚ ਸਕਦਾ ਹੈ। ਅਨੰਦ ਕਲਾ ਦੇ ਆਧਾਰ ਤੇ ਹੀ ਮਨੁੱਖ ਦੇ ਸਾਰੇ ਕਾਰਜ ਕ੍ਰਮ ਅਤੇ ਉਦੇਸ਼ ਸ਼ੁਰੂ ਹੁੰਦੇ ਹਨ। ਇਸੇ ਲਈ ਹੀ ਮਨੁੱਖ ਨੂੰ ਸੁੱਖ ਦੀ ਖੋਜ ਵਿੱਚ ਵੱਧ ਲੱਗਿਆ ਰਹਿਣ ਵਾਲਾ ਪ੍ਰਾਣੀ ਮੰਨਿਆ ਹੈ। ਚੀਜ਼ਾਂ ਵਸਤਾਂ ਦੇ ਵਰਤਣ ਵਿੱਚ ਮਤਭੇਦ ਹੋ ਸਕਦਾ ਹੈ ਪਰ ਨਿਸ਼ਾਨਾ ਸਭ ਦਾ ਸੁਖ ਦੀ ਪ੍ਰਾਪਤੀ ਹੀ ਹੈ। ਕਿਸੇ ਨੂੰ ਅੰਗੂਰ ਚੰਗੇ ਲੱਗਦੇ ਹਨ ਤੇ ਕੋਈ ਨਿੰਬੂ ਪਾਣੀ ਨੂੰ

ਪਸੰਦ ਕਰਦਾ ਹੈ। ਕਿਸੇ ਦਾ ਮਨ ਹਲਵੇ ਨਾਲ ਖੁਸ਼ ਹੁੰਦਾ ਹੈ ਤੇ ਕੋਈ ਚਾਟ ਪਕੌੜਿਆਂ ਨੂੰ ਜ਼ਿਆਦਾ ਪਸੰਦ ਕਰਦਾ ਹੈ ਪਰ ਨਿਸ਼ਾਨਾ ਸਭ ਦਾ ਇੱਕ ਹੈ-ਅਨੰਦ। ਖੱਟੇ ਮਿੱਠੇ ਦੀ ਗੱਲ ਛੱਡੋ ਇਹ ਮੈਡੀਕਲ ਸਟੋਰ ਤੋਂ ਕੌੜੀ ਕੁਨੈਨ ਵੀ ਆਪਣੇ ਸੁੱਖ ਵਾਸਤੇ ਹੀ ਖਰੀਦਦਾ ਤੇ ਖਾਂਦਾ ਹੈ। ਕਈ ਵਾਰ ਤਾਂ ਇਸਦੀਆਂ ਹਰਕਤਾਂ ਹੇਰਾਨ ਕਰਨ ਵਾਲੀਆਂ ਹੁੰਦੀਆਂ ਹਨ। ਜਿਵੇਂ ਕੁਝ ਲੋਕ ਬਜ਼ਾਰ ਵਿੱਚ ਕਿਸੇ ਕੁਲ ਕੰਨਿਆ ਨੂੰ ਛੇੜਕੇ ਜੁੱਤੀਆਂ ਖਾਕੇ ਆਨੰਦਿਤ ਹੁੰਦੇ ਹਨ, ਕਈ ਭੱਦਰ ਪੁਰਸ਼ ਸ਼ਰਾਬ ਦੇ ਨਸ਼ੇ ਵਿੱਚ ਧੁੱਤ ਗੰਦੀ ਨਾਲੀ ਉਪਰ ਡਿੱਗੇ ਪਏ ਹੁੰਦੇ ਹਨ ਤੇ ਕੁੱਤੇ ਮੂੰਹ ਚੱਟ ਰਹੇ ਹੁੰਦੇ ਹਨ ਅਤੇ ਫਿਰ ਕੁੱਤੇ ਦੇ ਕੰਨਾਂ ਨੂੰ ਹੱਥ ਲਾਕੇ ਆਖਦੇ ਹਨ। ਬਸੰਤ !ਅੱਜ ਤੂੰ ਕੰਨਾਂ ਵਿੱਚ ਝੁਮਕੇ ਪਾਏ ਹੀ ਨਹੀਂ। ਉਸ ਭਲੇਮਾਣਸ ਨੂੰ ਇਹ ਪਤਾ ਹੀ ਨਹੀਂ ਹੁੰਦਾ ਕਿ ਇਹ ਤੇਰੀ ਬਸੰਤ ਨਹੀਂ ਸਗੋਂ ਇੱਕ ਕਾਲੀ ਕੁੱਤੀ ਹੈ। ਪਰ ਖੋਜ ਉਸ ਵੇਲੇ ਵੀ ਇਸਦੀ ਸੁੱਖ ਦੀ ਹੁੰਦੀ ਹੈ ਅਤੇ ਛੇਂਵੀ ਕਲਾ ਹੈ-ਅਤੀਸ਼ਾਇਨੀ। ਜਿਹੜੀ ਕੁਝ ਵਿਸ਼ੇਸ਼ ਕਿਸਮ ਦੇ ਮਨੁੱਖਾਂ ਵਿੱਚ ਵੇਖੀ ਜਾਂਦੀ ਹੈ ਜਿਸਨੂੰ ਸਾਧਾਰਣ ਆਦਮੀ ਕਰ ਹੀ ਨਹੀਂ ਸਕਦਾ। ਇਸਦੇ ਵੀ ਖੇਤਰ ਅਨੇਕ ਹਨ। ਜਿਵੇਂ ਆਤਮਾ, ਮਨ, ਬੁੱਧੀ, ਸਰੀਰ,ਸੰਪੱਤੀ ਤੇ ਗਿਆਨ ਆਦਿ। ਇਹਨਾਂ ਵਿੱਚੋਂ ਕਿਸੇ ਵੀ ਕੋਟੀ ਵਿੱਚ ਮਨੁੱਖ ਜਾ ਸਕਦਾ ਹੈ। ਜਿਵੇਂ ਆਦਿ ਜਗਤ ਗੁਰੂ ਸ਼ੰਕਰਾਚਾਰਯ ੧੦-੧੨ ਸਾਲ ਦੀ ਉਮਰ ਵਿੱਚ ਹੀ ਅਨੇਕ ਸ਼ਾਸਤਰਾਂ ਦੇ ਪੰਡਿਤ ਅਤੇ ਆਤਮ ਗਿਆਨ ਪ੍ਰਾਪਤ ਕਰ ਚੁੱਕੇ ਸੀ।ਉਹਨਾਂ ਨੇ ਆਪਣੇ ਵੇਦਾਂਤ ਸਿਧਾਂਤ ਦਾ ਪ੍ਰਚਾਰ ਵੀ ਬੜੇ ਧੜੱਲੇ ਨਾਲ ਕੀਤਾ। ਅਭਿਮੰਨਯੂ ਨੇ ਸੋਲ੍ਹਾਂ ਵਰ੍ਹਿਆਂ ਦੀ ਉਮਰ ਵਿੱਚ ਭੀਸ਼ਮ ਤੇ ਦ੍ਰੋਣ ਆਦਿਕ ਸੱਤਾਂ ਸੱਤਾਂ ਮਹਾਂਰਥੀਆਂ ਨੂੰ ਭਾਜੜਾਂ ਪਾਈਆਂ। ਬਾਬਾ ਜੋਰਾਵਰ ਤੇ ਫਤਹਿ ਸਿੰਘ, ਵੀਰ ਹਕੀਕਤ ਰਾਏ ਏਸੇ ਕੋਟੀ ਵਿੱਚ ਹੀ ਆਉਂਦੇ ਹਨ। ਵਿਪਰਨਾਮਣੀ ਤੇ ਸੰਕ੍ਰਾਮਣੀ ਆਦਿ ਕਲਾਵਾਂ ਇਸਤੋਂ ਵੀ ਉੱਪਰ ਵਾਲੀ ਕੋਟੀ ਦੇ ਲੋਕਾਂ ਵਿੱਚ ਆਉਂਦੀਆਂ ਹਨ ਜਿਵੇਂ ਕੋਈ ਯੋਗੀ ਰਾਜ ਤੇ ਪ੍ਰਭੂ ਭਗਤ ਆਦਿ। ਜਿਵੇਂ ਯੋਗੀ ਲੋਕ ਸਿੱਧੀਆਂ ਦੇ ਬਲ ਨਾਲ ਆਪਣੇ ਸਰੀਰ ਨੂੰ ਛੋਟਾ ਵੱਡਾ ਹਲਕਾ ਜਾਂ ਭਾਰਾ ਕਰ ਲੈਂਦੇ ਹਨ। ਦੂਜੇ ਦੇ ਸਰੀਰ ਵਿੱਚ ਪ੍ਰਵੇਸ਼ ਸਾਰੇ ਰੁੱਤਾਂ ਤਿੱਥਾਂ ਤੇ ਮਨੁੱਖੀ ਸੰਕਲਪਾਂ ਦਾ ਗਿਆਨ ਲੋਕ ਲੋਕਾਂਤਰਾਂ ਵਿੱਚ ਗਮਨ ਆਦਿ ਇਸੇ ਕਲਾ ਵਿਚ ਆਉਂਦਾ ਹੈ। ਭਗਵਾਨ ਸ਼੍ਰੀ ਕ੍ਰਿਸ਼ਨ ਨੇ ਸੰਜਯ ਨੂੰ ਦਿੱਬ ਨੇਤਰ ਪ੍ਰਦਾਨ ਕੀਤੇ ਸਨ। ਇਸਤੋਂ ਉੱਪਰ ਵਾਲੀਆਂ ਕਲਾ ਮਨੁੱਖ ਤੋਂ ਅੱਗੇ ਅਵਤਾਰਾਂ ਕਾਰਕਾਂ ਜਾਂ ਦੇਵਪੁਰਸ਼ਾਂ ਵਿੱਚ ਵੇਖਣ ਵਿੱਚ ਆਉਂਦੀਆਂ ਹਨ। ਪ੍ਰਭਵੀ ਕਲਾ ਦਾ ਅਰਥ ਹੈ ਹੋਣ ਯੋਗ, ਨਾ ਹੋਣ ਯੋਗ ਕਾਰਜ ਕਰ ਸਕਣ ਦੀ ਸਮਰੱਥਾ। ਜਿਵੇਂ ਭਗਵਾਨ ਨਰਸਿੰਘ ਦਾ ਮਨੁੱਖ ਤੇ ਸ਼ੇਰ ਦਾ ਮਿਲਿਆ ਜੁਲਿਆ ਆਭੂਤ ਪੂਰਵ

ਸਰੀਰ ਧਾਰਨ ਕਰਨਾ। ਪੱਥਰ ਦੇ ਖੰਭੇ 'ਚੋਂ ਪੈਦਾ ਹੋਣਾ ਇਹ ਸਭ ਇਸ ਕਲਾ ਦੇ ਅੰਤਰਗਤ ਆਉਂਦਾ ਹੈ। ਕੁੰਠਨੀ ਦਾ ਅਰਥ ਹੈ ਪੰਜ ਮਹਾਂਭੂਤ ਅਤੇ ਜ਼ਹਿਰ ਆਦਿ ਸ਼ਕਤੀ ਨੂੰ ਬਿਲਕੁਲ ਬੇਵੱਸ ਕਰ ਦੇਣਾ। ਭਗਵਾਨ ਸ਼੍ਰੀ ਕ੍ਰਿਸ਼ਨ ਦਾ ਜੰਗਲ ਦੀ ਅਗਨੀ ਪੀਣਾ ਤੇ ਸ਼ਿਵਜੀ ਦਾ ਭਿਅੰਕਰ ਕਾਲਕੂਟ ਜ਼ਹਿਰ ਨੂੰ ਹਜ਼ਮ ਕਰਨਾ। ਦਸਵੀਂ ਕਲਾ ਦਾ ਚਮਤਕਾਰ ਹੈ। ਗਿਆਰਵੀਂ ਕਲਾ ਦਾ ਪ੍ਰਯੋਗ ਭਗਵਾਨ ਨੇ ਵਾਮਨ ਅਵਤਾਰ ਵੇਲੇ ਤਿੰਨ ਪੈਰਾਂ ਨਾਲ ਸਾਰੇ ਬ੍ਰਹਿਮੰਡ ਨੂੰ ਮਿਣ ਕੇ ਤ੍ਰਿਵਿਕ੍ਰਮ ਨਾਮ ਧਾਰਨ ਕੀਤਾ। ਬਾਰ੍ਹਵੀਂ ਮਰਯਾਦਨੀ ਕਲਾ ਸਭਤੋਂ ਵੱਧ ਭਗਵਾਨ ਸ਼੍ਰੀ ਰਾਮ ਵਿੱਚ ਵੇਖਣ ਲਈ ਆਉਂਦੀ ਹੈ ਏਸੇ ਲਈ ਉਹਨਾਂ ਨੂੰ ਮਰਯਾਦਾ ਪੁਰਸ਼ੋਤਮ ਆਖਦੇ ਹਨ। ਤੇਰਵੀਂ ਕਲਾ ਹੈ -ਜਿਸ ਵਸਤੂ ਦੀ ਜੋ ਰੁੱਤ ਨਹੀਂ ਉਸਨੂੰ ਪੈਦਾ ਕਰ ਦੇਣਾ ਜਿਵੇਂ ਰਾਸ ਲੀਲ੍ਹਾ ਵੇਲੇ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਸਰਦ ਰੁੱਤ ਵਿੱਚ ਬਸੰਤ ਪੈਦਾ ਕੀਤਾ। ਚੌਦਵੀਂ ਅਹਿਲਾਦਨੀ ਕਲਾ ਹੈ ਜਿਸ ਨਾਲ ਸਾਰੇ ਸੰਸਾਰ ਨੂੰ ਹੀ ਮੰਤਰ ਮੁਗਧ ਕਰ ਦੇਣਾ। ਜਿਵੇਂ ਭਗਵਾਨ ਦਾ ਮੋਹਨੀ ਅਵਤਾਰ। ਪੰਦਰਵੀਂ ਕਲਾ ਵਿੱਚ ਅਵਤਾਰ ਪੁਰਖ ਵਿਲੱਖਣ ਕਾਰਜ ਕਰ ਸਕਣ ਦੀ ਸਮਰੱਥਾ ਹਾਸਲ ਕਰ ਲੈਂਦੇ ਹਨ ਜਿਵੇਂ ਸ਼੍ਰੀ ਕ੍ਰਿਸ਼ਨ ਦਾ ਉਹਨਾਂ ਉਂਗਲਾਂ ਨਾਲ ਹੀ ਬੰਸਰੀ ਵਰਗੀ ਕੋਮਲ ਕਲਾ ਦਾ ਵਾਦਨ ਕਰਨਾ ਤੇ ਉਹਨਾਂ ਵਿੱਚੋਂ ਹੀ ਇੱਕ ਉਂਗਲ ਨਾਲ ਪਹਾੜ ਚੁੱਕ ਲੈਣਾ। ਤੇ ਸੋਲ੍ਹਵੀਂ ਕਲਾ ਦਾ ਅਰਥ ਹੈ ਇਸ ਸੰਸਾਰ ਵਿੱਚ ਵਿਚਰਦਿਆਂ ਹੋਇਆਂ ਕਦੇ ਵੀ ਆਪਣੇ ਸਰੂਪ ਨੂੰ ਨਾ ਭੁੱਲਣਾ।

ਸੋ ਇਸ ਪ੍ਰਕਾਰ ਜਦੋਂ ਇਹਨਾਂ ਖਰੜ ਗਿਆਨੀਆਂ ਨੂੰ ਇਸ ਕਲਾ ਸਿਧਾਂਤ ਦਾ ਮੁੱਢਲਾ ਗਿਆਨ ਹੀ ਨਹੀਂ ਤਾਂ ਫਿਰ ਆਮ ਸੰਗਤਾਂ ਵਿੱਚ ਕਿਉਂ ਭਰਮਾਂ ਦੇ ਪਹਾੜ ਖੜ੍ਹੇ ਕਰਦੇ ਹਨ?ਇਹਨਾਂ ਉੱਪਰ ਲਿਖੀਆਂ ਸੋਲ੍ਹਾਂ ਕਲਾ ਦੇ ਅੰਤਰਗਤ ਉਹ ਸਾਰੇ ਛੋਟੇ ਵੱਡੇ ਗੁਣ ਆ ਜਾਂਦੇ ਹਨ ਜੋ ਇੱਕ ਪੂਰਨ ਪੁਰਖ ਵਿੱਚ ਹੁੰਦੇ ਹਨ। ਉਹ ਭਾਵੇਂ ਭਗਵਾਨ ਸ਼੍ਰੀ ਰਾਮ ਹੈ ਜਾਂ ਕ੍ਰਿਸ਼ਨ, ਸ਼੍ਰੀ ਗੁਰੂ ਨਾਨਕ ਦੇਵ ਜੀ ਜਾਂ ਦਸਮ ਪਾਤਸ਼ਾਹ। ਇਸ ਲਈ ਇਸ ਵਿਸ਼ੇ ਉੱਪਰ ਮੈਨੂੰ ਏਨਾ ਕੁ ਤਾਂ ਲਿਖਣਾ ਪਿਆ ਕਿ ਕੋਈ ਵੀ ਗੱਲ ਅਧਕਚਰੇ ਲੇਖਕਾਂ ਜਾਂ ਪ੍ਰਚਾਰਕਾਂ ਦੀ ਸੁਣ ਕੇ ਐਵੇਂ ਲੜਾਈ ਦਾ ਛੱਜ ਨਾ ਸਿਰ ਉੱਪਰ ਬੰਨ੍ਹਿਆ ਕਰੋ।

ਜੇ ਆਚਾਰਯ ਸ਼੍ਰੀ ਚੰਦ ਜੀ ਦੀ ਇਸ ਬਾਰ੍ਹਵੀਂ ਮਾਤਰਾ ਦੀ ਵਿਸਥਾਰ ਸਹਿਤ ਵਿਆਖਿਆ ਵਿੱਚ ਜਾਈਏ ਤਾਂ ਇਸਤੋਂ ਵੱਡੀ ਹੋਰ ਵਿਆਖਿਆ ਨਹੀਂ ਹੋ ਸਕਦੀ।

*"ਸੁਰਤਿ ਕੀ ਸੂਈ ਲੇ ਸਤਿਗੁਰ ਸੀਵੈ।*
*ਜੋ ਰਾਖੇ ਸੋ ਨਿਰਭਉ ਥੀਵੈ"*

ਪਿਛਲੀ ਬਾਰ੍ਹਵੀਂ ਮਾਤਰਾ ਵਿੱਚ ਜੋ ਚਾਰ ਉਂਗਲ ਚੌੜੀ ਕਰਧਨੀ ਜਾਂ ਸੂਤਲੀ ਦੀ ਮੈਂ ਗੱਲ ਕਰ ਰਿਹਾ ਸੀ ਉਸ ਗਿਆਨ ਤੇ ਸੰਤੋਖ ਰੂਪ ਤਾਣੇ ਬਾਣੇ ਤੋਂ ਜਿਹੜਾ ਬਸਤਰ ਬਣਿਆ ਸੀ ਉਸਨੂੰ ਘੁੰਗਰੂਆਂ ਵਾਲੀ ਕਰਧਨੀ ਬਣਾਉਣ ਵਾਸਤੇ ਇੱਕ ਸੂਈ ਧਾਗਾ ਅਤੇ ਸੀਵਣਹਾਰ ਜਾਂ ਸਿਉਣ ਵਾਲਾ ਕਾਰੀਗਰ ਭਾਵ ਦਰਜੀ ਜਾਂ ਟੇਲਰ ਚਾਹੀਦਾ ਹੈ। ਉਸਦਾ ਅਸਥਾਨ ਏਥੇ ਬਾਬਾ ਜੀ ਸਤਿਗੁਰੂ ਨੂੰ ਦੇ ਰਹੇ ਹਨ ਪਰ ਜਿਹੜੀ ਸੂਈ ਹੈ ਉਹ ਜੀਵ ਦੀ ਪ੍ਰਮਾਤਮਾ ਨੂੰ ਪਿਆਰ ਕਰਨ ਵਾਲੀ ਸੁਰਤ ਹੈ। ਭਾਵ ਪ੍ਰਭੂ ਮਿਲਾਪ ਦੀ ਇੱਛਾ ਜਾਂ ਲਗਨ। ਕਿਉਂਕਿ ਜਦੋਂ ਤੱਕ ਆਤਮਾ ਅਤੇ ਪ੍ਰਮਾਤਮਾ ਦੇ ਵਿਚਾਲੇ ਜੀਵ ਭਾਵ ਦੀ ਕੰਧ ਖੜ੍ਹੀ ਰਹੇਗੀ ਉਤਨਾ ਚਿਰ ਇਹ ਸਿਤਾਰਿਆਂ ਵਾਲੀ ਸੂਤਲੀ ਸਿਉਂਤੀ ਨਹੀਂ ਜਾਣੀ ਕਿਉਂਕਿ ਸਤਿਗੁਰੂ ਨੇ ਜਦੋਂ ਸੇਵਕ ਨੂੰ ਤੂੰ ਬ੍ਰਹਮ ਹੈਂ (*ਤਤ੍ਵਮਸਿ*) ਦੇ ਉਪਦੇਸ਼ ਨਾਲ ਜਗਾਉਣਾ ਹੈ ਅਤੇ ਜਾਗੇ ਹੋਏ ਜੀਵ ਨੇ ਮੈਂ ਬ੍ਰਹਮ ਹਾਂ (ਅਹੰ ਬ੍ਰਹ੍ਮਸ੍ਮਿ) ਆਖਣਾ ਹੈ। ਪਰ ਇਹ ਗੱਲ ਪੜ੍ਹ ਲੈਣ ਵਿੱਚ ਜਾਂ ਸੁਨਣ ਵਿੱਚ ਜਿਤਨੀ ਸੌਖੀ ਹੈ ਉਸ ਤੋਂ ਕਈ ਹਜ਼ਾਰ ਗੁਣਾਂ ਕਮਾਉਣੀ ਔਖੀ ਹੈ। ਇਹਨਾਂ ਗੱਲਾਂ ਦਾ ਵਿਸਥਾਰ ਅਸੀਂ ਪਿੱਛੇ ਵਿਵੇਕ ਵੈਰਾਗ ਆਦਿ ਸਾਧਨ ਦੱਸਕੇ ਕਰ ਆਏ ਹਾਂ। ਇਸ ਲਈ ਜਦੋ ਕੋਈ ਜਿਗਿਆਸੂ ਇਸ ਸੂਤਲੀ ਭਾਵ ਧਾਰਨਾ ਨੂੰ ਆਪਣੇ ਹਿਰਦੇ ਵਿੱਚ ਥਾਂ ਦੇ ਦੇਵੇਗਾ ਤਾਂ ਉਹ ਨਿਰਭਉ ਅਰਥਾਤ ਡਰ ਹੀਣ ਹੋ ਜਾਵੇਗਾ। ਜਿਵੇਂ ਸੂਤਲੀ ਵਿੱਚ ਪਏ ਆਪਣੇ ਅਮੋਲਕ ਧਨ ਹੀਰੇ ਮੋਤੀ ਜਾਂ ਪਾਰਸ ਵੱਟੀ ਆਦਿਕ ਦਿੱਬ ਪਦਾਰਥਾਂ ਨੂੰ ਲੱਕ ਦੇ ਦੁਆਲੇ ਲਪੇਟ ਕੇ ਪੁਰਾਣੇ ਸਮਿਆਂ ਵਿੱਚ ਅਮੀਰ ਲੋਕ ਜਾਂ ਜੋਗੀ ਜਨ ਨਿਰਭੈ ਹੋ ਜਾਂਦੇ ਸਨ। ਓਸੇ ਤਰ੍ਹਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਣ ਤੋਂ ਬਾਅਦ ਸਾਧਕ ਨੂੰ ਜਨਮ ਮਰਨ ਆਦਿ ਦਾ ਕੋਈ ਭੈਅ ਨਹੀਂ ਰਹਿੰਦਾ।

ਇਹੋ ਹੀ ਸਾਡੇ ਸ਼ਾਸਤਰਾਂ ਦਾ ਮੱਤ ਹੈ। ਏਸੇ ਕਰਕੇ ਕਬੀਰ ਜੀ ਦਾ ਕਥਨ ਹੈ :

*"ਸਮਝੇ-ਸਮਝੇ ਏਕ ਮਤ, ਅਣਸਮਝੇ ਮਤ ਔਰ,*
*ਜੈਸੇ ਟਿੰਡਰੀ ਹਰਟ ਕੀ, ਗਿਰੇ ਏਕ ਹੀ ਠੌਰ"*

"ਸਿਆਹ ਸਫੈਦ ਜ਼ਰਦ ਸੁਰਖਾਈ।
ਜੋ ਲੈ ਪਹਿਰੇ ਸੋ ਗੁਰੂ ਭਾਈ॥ "

ਇਸਦਾ ਭਾਵ ਹੈ ਕਾਲਾ, ਚਿੱਟਾ, ਪੀਲਾ ਅਤੇ ਲਾਲ ਸਾਰੇ ਰੰਗ ਪ੍ਰਮੇਸ਼ਵਰ ਦੇ ਹੀ ਹਨ। ਕਾਲਿਆਂ ਵਾਲਾ ਘੋਰੀ, ਨਾਂਗਾ ਜਾਂ ਤਾਂਤ੍ਰਿਕ, ਚਿੱਟੇ ਪਹਿਰਨ ਵਾਲਾ ਜੈਨੀ, ਨਾਮਧਾਰੀ ਜਾਂ ਪਾਦਰੀ, ਪੀਲਿਆਂ ਵਾਲਾ ਬ੍ਰਹਮਚਾਰੀ ਅਤੇ ਲਾਲ ਕੱਪੜੇ ਧਾਰਨ ਕਰਨ ਵਾਲਾ ਦੁਰਗਾ ਦਾ ਭਗਤ ਅਥਵਾ ਭਗਵੇਂ ਵਸਤਰ ਪਹਿਰਨ ਵਾਲੇ ਸੰਨਿਆਸੀ, ਉਦਾਸੀ, ਨਿਰਮਲੇ ਜਾਂ ਪਰਮਹੰਸ, ਸਾਰੇ ਇੱਕੋ ਪ੍ਰਮੇਸ਼ਵਰ ਦੇ ਬੱਚੇ ਹਨ, ਭਾਈ ਭਾਈ ਹਨ। ਏਸੇ ਚਾਰ ਦੀ ਗਿਣਤੀ ਵਿੱਚ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਵੀ ਆ ਜਾਂਦੇ ਹਨ। ਬਾਬਾ ਜੀ ਸਾਨੂੰ ਸਮਝਾਉਣਾ ਚਾਹੁੰਦੇ ਹਨ ਕਿ ਜਾਤਾਂ, ਪਾਤਾਂ, ਰੰਗਾਂ ਜਾਂ ਰਹੁ ਰੀਤਾਂ,ਵਰਨ-ਆਸ਼ਰਮ ਪੰਥ ਜਾਂ ਸੰਪਰਦਾਵਾਂ ਦੇ ਚੱਕਰ ਵਿੱਚ ਫਸਕੇ ਮਾਨਵਤਾ ਨਹੀਂ ਤਿਆਗਣੀ। ਕਿਸੇ ਆਪਣੇ ਨੂੰ ਕੁਕਰਮ ਕਰਦਿਆਂ ਵੇਖਕੇ ਵੀ ਨਿੰਦਾ ਜਾਂ ਨਫ਼ਰਤ ਨਾ ਕਰਨੀ ਅਤੇ ਦੂਜੇ ਨੂੰ ਸਤ ਕਰਮ ਜਾਂ ਪ੍ਰਭੂ ਸਿਮਰਨ ਕਰਦੇ ਨੂੰ ਵੇਖਕੇ ਈਰਖਾ ਜਾਂ ਘ੍ਰਿਣਾ ਕਰਨੀ ਇਹ ਇਨਸਾਨੀਅਤ ਨਹੀਂ। ਇਸ ਵਰਨ ਆਸ਼ਰਮ ਜਾਂ ਫਿਰਕਾ ਪ੍ਰਸਤੀ ਨੇ ਇਸ ਦੇਸ਼ ਦਾ ਹੁਣ ਤੱਕ ਬਹੁਤ ਨੁਕਸਾਨ ਕੀਤਾ ਹੈ। ਇਸ ਈਰਖਾ ਦੀ ਅੱਗ ਵਿੱਚ ਪਤਾ ਨਹੀਂ ਸਾਡਾ ਦੇਸ਼ ਕਦੋਂ ਕਦੋਂ, ਕਿਵੇਂ ਕਿਵੇਂ ਤੇ ਕਿੰਨੀ ਕਿੰਨੀ ਵਾਰ ਜਲਿਆ, ਬਲਿਆ, ਸੜਿਆ ਅਤੇ ਸੁਆਹ ਹੋਇਆ ਹੈ।ਚੰਦ ਰਾਜਨੀਤਿਕ ਸੁਆਰਥੀ ਜਾਂ ਧਨਪਤੀ ਕੁਬੇਰਾਂ ਦੇ ਗੰਦੇ ਮਨਸੂਬਿਆਂ ਦਾ ਸ਼ਿਕਾਰ ਹੋ ਕੇ ਭਾਰਤੀ ਲੋਕਾਂ ਨੇ ਆਪਣਾ ਬਹੁਤ ਨੁਕਸਾਨ ਕੀਤਾ ਹੈ। ਪਹਿਲਾਂ ਇਸ ਦੇਸ਼ ਨੂੰ ਵਿਦੇਸ਼ੀਆਂ ਨੇ ਲੁੱਟਿਆ, ਸਾਡੀਆਂ ਬਹੂ ਬੇਟੀਆਂ ਟਕੇ ਟਕੇ ਦੇ ਭਾਅ ਗ਼ਜ਼ਨੀ ਦੀਆਂ ਮੰਡੀਆਂ ਵਿੱਚ ਵਿਕੀਆਂ। ਤੀਰਥਾਂ ਅਤੇ ਮੰਦਰਾਂ ਦਾ ਘੋਰ ਅਪਮਾਨ ਹੋਇਆ। ਫਿਰ ਅੰਗਰੇਜ਼ ਲੋਕ ਜਾਂਦੇ ਜਾਂਦੇ ਫੁੱਟ ਦੀ ਇੱਕ ਅਜਿਹੀ ਚੰਗਿਆੜੀ ਸੁੱਟ ਗਏ ਕਿ ਆਪਣੇ ਹੀ ਆਪਣਿਆਂ ਦੇ ਖੂਨ ਦੀ ਹੋਲੀ ਖੇਡੇ। ਨਾਂ ਬਦਨਾਮ ਕੀਤਾ ਅਲੀ ਦਾ ਜਾਂ ਮਹਾਂਦੇਵ ਦਾ। ਮੇਰਾ ਭਾਵ ਕਤਲ ਕੀਤਾ ਬੱਚਿਆਂ ਨੂੰ, ਬਜ਼ੁਰਗਾਂ ਨੂੰ, ਨਿਹੱਥਿਆਂ ਨੂੰ ਤੇ ਨਿਰਦੋਸ਼ਾਂ ਨੂੰ। ਨਾਅਰਾ 'ਯਾ ਅਲੀ' ਦਾ ਜਾਂ

'ਹਰ ਹਰ ਮਹਾਂਦੇਵ' ਦਾ ਤੇ ਤੀਜੇ ਪਾਸੇ 'ਬੋਲੇ ਸੋ ਨਿਹਾਲ'। ਏਸੇ ਵਾਸਤੇ ਭਗਵਾਨ ਸ਼੍ਰੀ ਚੰਦ ਸਾਡੇ ਵਿੱਚ ਭਾਈਚਾਰਕ ਏਕਤਾ ਸਥਾਪਿਤ ਕਰਨਾ ਚਾਹੁੰਦੇ ਹਨ। ਜੀਓ ਅਤੇ ਜਿਉਣ ਦਿਉ। ਮੈਂ ਪੁਰਾਣੇ ਬਜ਼ੁਰਗਾਂ ਤੋਂ ਦੇਸ਼ ਦੀ ਵੰਡ ਜਾਂ ਸੰਨ ੪੭ ਦੇ ਅੱਖੀਂ ਡਿੱਠੇ ਅਤੇ ਤਨ ਤੇ ਹੰਢਾਏ ਹਾਲ ਸੁਣੇ ਹਨ। ਖ਼ਾਸ ਕਰਕੇ ਮੇਰੇ ਸ਼ਰਧਾਲੂ ਨਾਲੇ ਮਿੱਤਰ, ਵਿਦਿਆਰਥੀ ਨਾਲੇ ਪਿਤਾ, ਪੂਰਨ ਗੁਰਸਿੱਖ ਸ: ਕਰਤਾਰ ਸਿੰਘ ਜੀ ਲਿਖਾਰੀ ਜੋ ਪਿੰਡ ਬੱਧਨੀ ਕਲਾਂ ਜ਼ਿਲ੍ਹਾ ਮੋਗਾ ਦੇ ਨੰਬਰਦਾਰ ਵੀ ਸਨ। ਆਪ ਸੁਣਾਇਆ ਕਰਦੇ ਸਨ ਕਿ ਪਾਕਿਸਤਾਨ ਵਾਲੇ ਪਾਸਿਓਂ ਇੱਕ ਟਰੇਨ ਪਹੁੰਚਦੀ ਹੈ ਲਾਸ਼ਾਂ ਦੀ। ਕਿਸੇ ਦੇ ਲੱਤ ਨਹੀਂ, ਕਿਸੇ ਦੇ ਸਿਰ ਨਹੀਂ, ਕੋਈ ਪੂਰੇ ਨੰਗੇ, ਕੋਈ ਅਧਨੰਗੇ। ਕਈ ਇੱਕ ਮੁਰਦਿਆਂ ਦੇ ਮੂੰਹਾਂ ਵਿੱਚ ਗਊਆਂ ਦੇ ਮਾਸ ਦੇ ਟੁਕੜੇ। ਨੌਜਵਾਨ ਔਰਤਾਂ ਦੀਆਂ ਕੱਟੀਆਂ ਹੋਈਆਂ ਛਾਤੀਆਂ, ਦਿਲ ਦਹਿਲਾ ਦੇਣ ਵਾਲਾ ਦ੍ਰਿਸ਼ ਅਤੇ ਉਸ ਟਰੇਨ ਉੱਪਰ ਵੱਡੇ ਅੱਖਰਾਂ ਵਿੱਚ ਲਿਖਿਆ ਹੋਇਆ ਸੀ "ਕਤਲ ਕਰਨਾ ਹਮਸੇ ਸੀਖੋ"। ਅਤੇ ਓਸੇ ਪ੍ਰਕਾਰ ਦੀਆਂ ਲਾਸ਼ਾ ਦੀ ਇੱਕ ਟਰੇਨ ਏਧਰਲਿਆਂ ਨੇ ਲਾਹੌਰ ਲਈ ਭੇਜੀ ਜਿਸ ਉੱਪਰ ਲਿਖਿਆ ਸੀ

*"ਹਮ ਕਤਲ ਕਰਨਾ ਜਾਨਤੇ ਹੈਂ"।*

ਮੇਰੇ ਲਿਖਣ ਤੋਂ ਭਾਵ ਮਾਨਵਤਾ ਪਸ਼ੂਆਂ ਨਾਲੋਂ ਵੀ ਗਿਰ ਗਈ ਸੀ।ਪਰ ਇਸਦਾ ਲਾਭ ਕਿੰਨ੍ਹਾਂ ਨੂੰ ਹੋਇਆ ?ਚੰਦ ਕੁ ਗੁੰਡਿਆਂ ਨੂੰ, ਲੁਟੇਰੇ ਜਾਂ ਚੋਰਾਂ ਨੂੰ ਤੇ ਸਭ ਤੋਂ ਵੱਡਾ ਇਸ ਵੇਲੇ ਦਾ ਫਾਇਦਾ ਉਠਾਇਆ ਸਿਆਸਤਦਾਨ ਲੋਕਾਂ ਨੇ। ਪਰ ਏਥੇ ਹੀ ਬੱਸ ਨਹੀਂ ਹੋਈ। ਦੇਸ਼ ਦੇ ਟੁਕੜੇ ਹੋਏ, ਫਿਰ ਟੁਕੜਿਆਂ ਵਿੱਚ ਵੀ ਅੱਗੇ ਸੂਬੇ ਬੰਦੀਆਂ ਬਣੀਆਂ, ਜਿਸਦੇ ਪਿੱਛੇ ਨਾ ਦੇਸ਼ ਭਗਤੀ ਸੀ, ਨਾ ਭਰਾਤਰੀ ਭਾਵ, ਨਾ ਮਨੁੱਖੀ ਹਮਦਰਦੀ, ਨਾ ਕੌਮੀ ਜਜ਼ਬਾ। ਪਰ ਹੈਰਾਨਗੀ ਦੀ ਗੱਲ ਤਾਂ ਇਹ ਹੈ ਕਿ ਇਹ ਕੁਝ ਹੋਇਆ ਧਰਮ ਦੇ ਨਾਂ ਉੱਪਰ। ਦੂਸ਼ਿਤ ਕੀਤਾ ਰਾਮ ਅਤੇ ਬੁੱਧ ਦੀ ਧਰਤੀ ਨੂੰ, ਪੈਗੰਬਰਾਂ ਦੀ ਰੂਹ ਨੂੰ ਦਾਗੀ ਕੀਤਾ ਉਸ ਪਾਗਲਪਨ ਨੇ, ਜਾਂ ਫਿਰ ਕਲੰਕਿਤ ਕੀਤਾ ਤੁਲਸੀ, ਸੂਰਦਾਸ ਦੀ, ਜੈ ਸ਼ੰਕਰ ਪ੍ਰਸਾਦ ਅਤੇ ਮਹਾਂਦੇਵੀ ਵਰਮਾ ਦੀ ਬੋਲੀ ਹਿੰਦੀ ਨੂੰ, ਅਥਵਾ ਗੁਰੂ ਨਾਨਕ, ਫਰੀਦ, ਸਾਈਂ ਬੁੱਲ੍ਹੇਸ਼ਾਹ ਅਤੇ ਵਾਰਸ ਸ਼ਾਹ ਦੀ ਮਾਂ ਬੋਲੀ ਪੰਜਾਬੀ ਨੂੰ। । ਇਸ ਵਾਸਤੇ ਬਾਬਾ ਜੀ ਆਖਦੇ ਹਨ ਅਤੇ ਕਿਉਂਕਿ ਬਾਬਾ ਸ਼੍ਰੀ ਚੰਦਰ ਜੀ ਨੇ ਉਹ ਸਮਾਂ ਵੇਖਿਆ ਸੀ ਜਦੋਂ ਦੇਸ਼ ਦੋ ਭਾਗਾਂ ਵਿੱਚ ਵੰਡਿਆ ਹੋਇਆ ਸੀ। ਇੱਕ ਤਬਕਾ ਰਾਜੇ ਸ਼ਾਸਕ ਜਾਂ ਨਵਾਬਾਂ ਦਾ ਅਥਵਾ ਉਹਨਾਂ ਦੇ ਅਮਲੇ, ਕਰਿੰਦੇ, ਦਰਬਾਰੀ ਜਾਂ ਸਾਮੰਤ ਲੋਕਾਂ ਦਾ। ਸਾਰੇ ਸੁੱਖ ਤੇ ਸਾਰੀਆਂ ਸਹੂਲਤਾਂ ਉਹਨਾਂ ਨੂੰ ਹੀ ਨਸੀਬ ਸਨ। ਸਿੱਖਿਆ ਵੀ ਉਹਨਾ ਪਾਸ, ਸੰਸਕ੍ਰਿਤੀ, ਧਨ, ਦੌਲਤ ਅਤੇ ਸਲਤਨਤ ਦੇ ਮਾਲਕ ਵੀ ਓਹੀ ਲੋਕ ਸਨ। ਦੂਜੇ ਬੰਨੇ ਸੀ ਮਿਹਨਤ ਮਜ਼ਦੂਰੀ ਕਰਨ ਵਾਲੀ ਗਰੀਬ ਜਨਤਾ, ਜਿਹੜੇ ਆਪਣਾ ਤੇ ਆਪਣੇ ਬੱਚਿਆਂ ਦਾ ਪੇਟ ਬੜੀ ਮੁਸ਼ਕਲ ਨਾਲ

ਪਾਲਦੇ ਸਨ। ਉਹਨਾਂ ਦੀ ਹੀ ਮਿਹਨਤ ਮੁਸ਼ੱਕਤ ਦਾ ਫਾਇਦਾ ਉਠਾਉਂਦੇ ਸਨ ਉਸ ਵੇਲੇ ਦੇ ਕੁਝ ਸ਼ਾਹੂਕਾਰ ਜਾਂ ਘੜੰਮ ਚੌਧਰੀ। ਏਸੇ ਵਾਸਤੇ ਬਾਬਾ ਜੀ ਨੇ ਭਾਈਚਾਰੇ ਦਾ ਸੰਦੇਸ਼ ਦਿੱਤਾ ਹੈ ਕਿਉਂਕਿ ਉਹ ਤ੍ਰਿਕਾਲ ਗਿਆਤਾ ਸਨ। ਉਹਨਾਂ ਨੂੰ ਅਤੀਤ, ਵਰਤਮਾਨ ਤੇ ਆਉਣ ਵਾਲੇ ਸਾਰੇ ਸਮਿਆਂ ਦਾ ਗਿਆਨ ਹੋਣ ਕਰਕੇ ਹੀ ਉਹਨਾਂ ਨੇ ਮਾਨਵ ਪਿਆਰ ਨੂੰ ਸਰਵਉੱਚ ਸਾਧਨ ਮੰਨਿਆ ਹੈ। ਉਹਨਾਂ ਦੇ ਵੇਲੇ ਦੇ ਹੋਰ ਯੋਗੀ ਜਨ ਭਾਵੇਂ ਤੀਰਥਾਂ ਉੱਪਰ ਜਾ ਕੇ, ਪਹਾੜਾਂ ਉੱਪਰ ਚੜ੍ਹ ਕੇ ਕੰਦਰਾਂ ਜਾਂ ਗੁਫਾਵਾਂ ਦੇ ਅੰਦਰ ਵੜਕੇ ਸਾਧਨਾ ਕਰਦੇ ਸਨ ਪਰ ਆਚਾਰਯ ਸ਼੍ਰੀ ਨੇ ਲੋਕਾਂ ਦੇ ਵਿੱਚ ਆਕੇ ਉਹਨਾਂ ਦੇ ਦੁੱਖਾਂ ਦਰਦਾਂ ਨੂੰ ਸਮਝਕੇ ਇਹ ਪ੍ਰੇਮ ਭਰਪੂਰ ਸੰਦੇਸ਼ ਦਿੱਤਾ ਹੈ ਕਿ ਚਿਹਨ, ਚੱਕਰ, ਰੰਗ, ਨਸਲ ਆਦਿ ਸਾਰੇ ਭੇਦ ਭਾਵ ਨੂੰ ਮਿਟਾ ਕੇ ਆਪਸ ਵਿੱਚ ਪ੍ਰੇਮ ਕਰਨਾ ਸਿੱਖੋ ਕਿਉਂਕਿ ਪ੍ਰੇਮ ਹੀ ਭਗਵਾਨ ਹੈ। ਜਿਵੇਂ ਕਿ ਇੱਕ ਅੰਗਰੇਜ਼ੀ ਦੀ ਕਹਾਵਤ ਹੈ :

***"Love is God, God is Love"***

ਏਸੇ ਭਾਵ ਨੂੰ ਵਿਅਕਤ ਕਰਦਾ ਹੈ ਕਲਗੀਧਰ ਦਾ ਆਪਣੀ ਬਾਣੀ ਦਾ ਪਹਿਲਾ ਮੰਗਲ :

*"ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।*
*ਅਚਲ ਮੂਰਤ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ।*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿੱਜੈ॥*

*ਤੇ ਦੂਜਾ ਸੰਦੇਸ਼ ਹੈ*

*"ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ,*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥*
*ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ ,*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥"*

*ਅਤੇ ਪਵਿੱਤਰ ਗੁਰਬਾਣੀ ਦਾ ਫੈਸਲਾ ਹੈ :*

*"ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*(ਪੰਨਾ ੧੩੪੯)"*

"ਤ੍ਰੈਗੁਣ ਚਕਮਕ ਅਗਨੀ ਮਥ ਪਾਈ।
ਦੂਖ ਸੁਖ ਧੂਣੀ ਦੇਹ ਜਲਾਈ॥"

ਜਿਸਦਾ ਅਰਥ ਹੈ ਆਪਣੇ ਤਪ, ਗਿਆਨ ਜਾਂ ਯੋਗ ਅਗਨੀ ਦੇ ਦੁਆਰਾ ਤਿੰਨਾਂ ਗੁਣਾਂ ਵਿੱਚ ਘਿਰੇ ਹੋਏ ਜੀਵ ਆਤਮਾ ਦੇ ਦੁੱਖ ਅਤੇ ਸੁੱਖ ਦੋਹਾਂ ਨੂੰ ਹੀ ਜਲਾ ਦੇਣਾ ਕਿਉਂਕਿ ਸੰਸਾਰੀ ਸੁੱਖ ਵੀ ਅਸਲ ਵਿੱਚ ਸੁੱਖ ਨਹੀਂ ਹੁੰਦੇ, ਸੁੱਖ ਦਾ ਆਭਾਸ ਹੁੰਦਾ ਹੈ। ਜੇ ਸ਼ਬਦ ਦੀ ਅੱਖਰੀਂ ਵੀਚਾਰ ਕਰੀਏ ਤਾਂ ਬੀਤੇ ਯੁੱਗ ਦੇ ਰਿਸ਼ੀ ਮੁਨੀ ਤਿੰਨ ਤਰੀਕਿਆਂ ਨਾਲ ਅਗਨੀ ਉਤਪੰਨ ਕਰਦੇ ਸਨ। ਇੱਕ ਚਕਮਕ ਨਾਮ ਦਾ ਪੱਥਰ ਹੁੰਦਾ ਸੀ ਜਿਸਦੇ ਉੱਪਰ ਲੋਹਾ ਘਸਾਉਣ ਨਾਲ ਅਗਨੀ ਦੇ ਚੰਗਿਆੜੇ ਨਿੱਕਲਦੇ ਸਨ ਅਤੇ ਨਾਲ ਹੀ ਉਹ ਲੋਕ ਆਪਣੇ ਪਾਸ ਥੋੜ੍ਹਾ ਬਹੁਤ ਘਾਹ ਫੂਸ ਜਾਂ ਰੂੰ ਆਦਿਕ ਦਾ ਸਾਧਨ ਰੱਖਦੇ ਸਨ। ਅੱਜ ਵੀ ਜਦੋਂ ਕਿਤੇ ਲੁਹਾਰਾਂ ਜਾਂ ਤਰਖਾਣਾਂ ਨੂੰ ਸਾਣ ਉੱਪਰ ਹਥਿਆਰ ਤਿੱਖੇ ਕਰਦੇ ਵੇਖਦੇ ਹਾਂ ਤਾਂ ਅੱਗ ਦੇ ਚੰਗਿਆੜੇ ਨਿੱਕਲਦੇ ਸਾਫ ਹੀ ਦਿਸਦੇ ਹਨ। ਦੂਜਾ ਤਰੀਕਾ ਹੁੰਦਾ ਸੀ ਅਰਨੀ ਜਾਂ ਸ਼ਮੀ ਦੀ ਲੱਕੜ ਵਿੱਚੋਂ ਅਗਨੀ ਪੈਦਾ ਕਰਨੀ। ਹਿਸਾਬ ਉਸਦਾ ਵੀ ਇਹੀ ਸੀ। ਸ਼ਮੀ ਦੀ ਲੱਕੜ ਦੇ ਕੂੰਡੇ ਵਿੱਚ ਅਰਨੀ ਦੀ ਲੱਕੜ ਘਸਾਉਣ ਨਾਲ ਜਾਂ ਮਥਣ ਨਾਲ ਵੀ ਅਗਨੀ ਪ੍ਰਗਟ ਹੋ ਜਾਂਦੀ ਸੀ। ਤੀਜੀ ਵਿਧੀ ਸੀ ਮੰਤਰ ਅਗਨੀ ਦੀ। ਉਹ ਵੇਦ ਵਿਗਿਆਨੀ ਰਿਸ਼ੀ ਅਗਨੀ ਦਿਆਂ ਮੰਤਰਾਂ ਨਾਲ ਅੱਗ ਪ੍ਰਗਟ ਕਰ ਲੈਂਦੇ ਸਨ। ਏਥੇ ਭਗਵਾਨ ਸ੍ਰੀ ਚੰਦਰ ਜੀ ਨੇ ਇਹਨਾਂ ਵਿਧੀਆਂ ਨੂੰ ਪ੍ਰਤੀਕ ਬਣਾ ਕੇ ਬ੍ਰਹਮ ਗਿਆਨ ਦੀ ਗੱਲ ਕੀਤੀ ਹੈ। ਕਿ ਤਿੰਨ ਗੁਣ ਆਤਮਕ ਚਿੱਤ ਰੂਪੀ ਪੱਥਰ ਉੱਪਰ ਯੋਗ ਅਭਿਆਸ ਦੀ ਵਿਧੀ ਕਰਕੇ ਨਿਰਵਿਕਲਪ ਸਮਾਧੀ ਵਿੱਚ ਪਹੁੰਚ ਕੇ ਸੁਖਮਨਾ ਨਾੜੀ ਨਾਲ ਜਿਹੜੀ ਯੋਗ ਦੀ ਅੱਗ ਪ੍ਰਗਟ ਕਰਨੀ ਹੈ। ਉਸਦੇ ਵਿੱਚ ਸੁੱਖ ਦੁੱਖ, ਪੁੰਨ ਪਾਪ ਸਰਦੀ ਗਰਮੀ ਆਦਿ ਦੀਆਂ ਲੱਕੜਾਂ ਨੂੰ ਦੇਹੀ ਰੂਪ ਧੂਣੇ ਵਿੱਚ ਜੀਵ ਦੇ ਪ੍ਰਾਰਬਧ, ਸਾਂਚਿਤ ਅਤੇ ਕੀਤੇ ਜਾਣ ਵਾਲੇ ਤਿੰਨਾਂ ਕਰਮਾਂ ਨੂੰ ਫਲ ਸਹਿਤ ਨਸ਼ਟ ਕਰ ਦੇਣਾ ਹੈ ਜਾਂ ਪੂਰਨ ਸਤਿਗੁਰੂ ਦੁਆਰਾ ਕਰਮ, ਉਪਾਸਨਾ ਤੇ ਗਿਆਨ ਰੂਪ ਤਿੰਨਾਂ ਗੁਣਾਂ ਨੂੰ ਮਥ ਕੇ, ਰਿੜਕ ਕੇ ਉਸ ਵਿੱਚੋਂ ਜਿਹੜਾ ਆਤਮ ਗਿਆਨ ਉਤਪੰਨ ਹੁੰਦਾ ਹੈ। ਉਸ ਮਹਾਨ ਗਿਆਨ ਦੀ ਅਗਨੀ ਵਿੱਚ ਤੇਰ ਮੇਰ

ਦੇ ਸਭ ਝਗੜੇ ਭਸਮ ਹੋ ਜਾਂਦੇ ਹਨ। ਕਿਉਂਕਿ ਗਿਆਨ ਦੀ ਪ੍ਰਾਪਤੀ ਵਾਸਤੇ ਉਪਾਸਨਾ ਅਤੇ ਯੋਗ ਦੋਹਾਂ ਦੀ ਹੀ ਲੋੜ ਹੈ

*"योगेन रहितं ज्ञानं न मोक्षाय भवेद्विधे।*

*ज्ञानेनैव विना योगो न सिद्धयति कदाचन्।।(योगशिखोपनिषत्)*

ਅਤੇ ਸਤਿਗੁਰੂ ਦੇ ਬਖ਼ਸ਼ੇ ਵਿਸ਼ੁੱਧ ਗਿਆਨ ਦੀ ਕ੍ਰਿਪਾ ਨਾਲ ਜਿਗਿਆਸੂ ਨਿਸ਼ਕਾਮ ਆਤਮ ਤੱਤ ਨੂੰ ਪ੍ਰਾਪਤ ਕਰ ਲੈਂਦਾ ਹੈ। ਏਸੇ ਭਾਵ ਦੀ ਇੱਕ ਪੰਗਤੀ ਗੀਤਾ ਵਿੱਚ ਵੀ ਆਉਂਦੀ ਹੈ :

*"ज्ञानग्नि: सर्वकर्माणि भस्मसात् कुरूतेऽर्जुन्।। (गीता)*

*"ਸੰਜਮ ਕਪਾਲੀ ਸ਼ੋਭਾ ਧਾਰੀ।*
*ਚਰਣ ਕਮਲ ਮੇਂ ਸੁਰਤਿ ਹਮਾਰੀ॥"*

ਜੋਗੀ ਲੋਕ ਆਪਣੇ ਪਾਸ ਇੱਕ ਖੱਪਰ ਰੱਖਿਆ ਕਰਦੇ ਸਨ ਜੋ ਕਿ ਇੱਕ ਸਮੁੰਦਰੀ ਫਲ ਤੋਂ ਬਣਦਾ ਸੀ। ਜਿਸਦੇ ਫਲ ਨੂੰ ਚਿੱਪੀ ਵੀ ਆਖਦੇ ਹਨ। ਕੁਝ ਘੋਰੀ ਫਿਰਕੇ ਦੇ ਸਾਧੂ ਮਨੁੱਖੀ ਸਿਰ ਦੀ ਖੋਪੜੀ ਵੀ ਰੱਖਿਆ ਕਰਦੇ ਸਨ। ਇਹ ਉਹ ਲੋਕ ਸਨ ਜਿੰਨ੍ਹਾਂ ਦੇ ਪੰਥ ਦਾ ਨਾਂ ਹੀ ਕਾਪਾਲਿਕ ਹੈ। ਇਹ ਸ਼ਰਾਬ ਤੇ ਮਾਸ ਦੇ ਸੇਵਨ ਕਰਨ ਵਾਲੇ, ਸ਼ਮਸ਼ਾਨਵਾਸੀ, ਤਮੋਗੁਣ ਬਿਰਤੀ ਪ੍ਰਧਾਨ, ਭੂਤ ਵਿੱਦਿਆ ਦੇ ਮਾਹਰ, ਬਹੁਤ ਹੀ ਕ੍ਰੋਧੀ ਤਾਂਤ੍ਰਿਕ ਲੋਕ ਹੁੰਦੇ ਸਨ। ਇਹਨਾਂ ਦੀ ਸਾਧਨਾ ਬਹੁਤ ਹੀ ਕਠਿਨ ਅਤੇ ਘ੍ਰਿਣਾ ਜਨਕ ਹੁੰਦੀ ਸੀ ਪਰ ਇਹਨਾਂ ਨੂੰ ਛੇੜਨਾ ਕਾਲੇ ਨਾਗ ਦੇ ਮੂੰਹ ਵਿੱਚ ਉਂਗਲ ਦੇਣਾ ਹੁੰਦਾ ਸੀ। ਇਹ ਲੋਕ ਸ਼ਮਸ਼ਾਨ ਵਿੱਚ ਭੋਰੇ ਪੁੱਟਕੇ ਸਿਵਿਆਂ ਦੀ ਭਸਮੀ ਉੱਪਰ ਸੌਂਦੇ ਸਨ। ਆਪਣਾ ਹੀ ਪਿਸ਼ਾਬ ਪੀ ਲੈਣਾ, ਆਪਣੀ ਹੀ ਲੈਟਰੀਨ ਖਾ ਲੈਣੀ, ਦੀਵਾ ਨਹੀਂ ਜਗਾਉਣਾ, ਦਾਤੁਨ ਨਹੀਂ ਕਰਨੀ ਇਸ਼ਨਾਨ ਤਾਂ ਬਹੁਤ ਦੂਰ ਦੀ ਗੱਲ ਹੈ, ਇਹ ਆਘੋਰ ਸੰਪ੍ਰਦਾਇ ਦੇ ਸਾਧੂ ਬੜੇ ਭਿਅੰਕਰ ਤਮੋਗੁਣੀ, ਅਤੇ ਚਮਤਕਾਰਾਂ ਦੇ ਮਾਲਕ ਹੁੰਦੇ ਸਨ। ਸੋ ਇੰਨ੍ਹਾ ਸਾਰੇ ਹੀ ਚਿੱਪੀਆਂ ਖੱਪਰਾਂ ਵਾਲਿਆਂ ਉਪਰ ਵਿਅੰਗ ਕਰਦੇ ਬਾਬਾ ਜੀ ਆਖਦੇ ਹਨ ਕਿ ਮਨ ਨੂੰ ਵਿਸ਼ੇ ਵਾਸਨਾ ਵਾਲੇ ਪਾਸਿਓਂ ਮੋੜ ਕੇ ਧਾਰਨਾ, ਧਿਆਨ, ਸਮਾਧੀ ਦਾ ਸੰਜਮ ਅਪਨਾਉਣਾ ਹੀ ਸਾਡੀ ਕਪਾਲੀ ਹੈ ਤੇ ਅਸੀਂ ਓਸੇ ਨਾਲ ਹੀ ਸ਼ੋਭਾਧਾਰੀ, ਸੁਹਾਵਣੇ ਅਤੇ ਸੁੰਦਰ ਲੱਗਦੇ ਹਾਂ। ਸਾਨੂੰ ਉਸ ਅਨੇਕ ਸਿੱਧੀਆਂ ਦੇ ਦਾਤਾ ਸੰਜਮ ਦੀ ਪ੍ਰਾਪਤੀ ਆਪਣੇ ਸ਼੍ਰੀ ਪਿਤਾ ਗੁਰੂ ਦੇ ਚਰਨਾਂ ਵਿੱਚ ਸੁਰਤੀ ਲਾਉਣ ਨਾਲ ਹੀ ਹੁੰਦੀ ਹੈ। ਕਿਉਂਕਿ ਸਾਧਕ ਦੀ ਸਾਧਨਾ ਹੀ ਉਸਦਾ ਉੱਤਮ ਗਹਿਣਾ ਹੁੰਦੀ ਹੈ। ਕੁਝ ਕੁ ਪੁਰਾਣਾਂ ਵਿੱਚ ਆਉਂਦਾ ਹੈ ਕਿ ਭਗਵਾਨ ਸ਼ਿਵਜੀ ਦਾ ਇੱਕ ਨਾਮ ਕਪਾਲੀ ਵੀ ਹੈ ਕਿਉਂਕਿ ਉਹ ਮਨੁੱਖ ਦੀ ਖੋਪੜੀ ਦਾ ਪਿਆਲਾ ਹੱਥ ਵਿੱਚ ਰੱਖਦੇ ਹਨ ਪਰ ਉਹਨਾਂ ਨੂੰ ਇਹ ਨਹੀਂ ਪਤਾ ਕਿ ਉਹਨਾਂ ਪੁਰਾਣਾਂ ਵਿੱਚ ਹੀ ਲਿਖਿਆ ਹੈ ਕਿ ਜੋ ਜੋਗੀ ਸਿੱਧ ਜਾਂ ਨਿਸ਼ਕਰਮ ਯੋਗ ਨੂੰ ਪ੍ਰਾਪਤ ਜਾਂ ਆਤਮ ਗਿਆਨੀ ਭਗਵਾਨ ਸ਼ਿਵ ਦੇ ਪਿਆਰੇ ਭਗਤ ਯੋਗ ਅਗਨੀ ਵਿੱਚ ਆਪਣੇ ਸਰੀਰ ਨੂੰ ਭਸਮ ਕਰ ਦਿੰਦੇ ਸਨ ਉਹਨਾਂ ਦੀ ਖੋਪੜੀ ਹੀ ਭਗਵਾਨ ਸ਼ਿਵ ਜੀ ਧਾਰਨ

ਕਰਦੇ ਹਨ। ਜਿੰਨ੍ਹਾਂ ਦੇ ਕਪਾਲ ਵਿੱਚ ਯਮ ਨਿਯਮ ਪ੍ਰਾਣਾਯਾਮ ਆਦਿ ਵੱਸਦੇ ਹਨ ਉਹਨਾਂ ਦੀ ਖੋਪੜੀ ਹੀ ਭੋਲੇਨਾਥ ਸਵੀਕਾਰ ਕਰਦੇ ਹਨ। ਯੋਗ ਸ਼ਾਸਤਰ ਦੇ ਵਿਭੂਤੀ ਪਾਦ ਵਿੱਚ ਆਉਂਦਾ ਹੈ ਕਿ ਧਾਰਨਾ ਧਿਆਨ ਸਮਾਧੀ ਦੇ ਸੁਮੇਲ ਨੂੰ ਹੀ ਸੰਜਮ ਆਖਿਆ ਜਾਂਦਾ ਹੈ। ਸੰਜਮ ਇੱਕ ਐਸੀ ਮਹਾਨ ਚੀਜ਼ ਹੈ ਕਿ ਜੇ ਸੰਜਮ ਨੂੰ ਕੰਠ ਵਿੱਚ ਲੈ ਆਂਦਾ ਤਾਂ ਭੁੱਖ ਪਿਆਸ ਲੱਗਣੀ ਬੰਦ। ਜੇ ਇਹ ਸੰਜਮ ਪੰਜ ਮਹਾਂਭੂਤ ਤੇ ਉਹਨਾਂ ਦੇ ਪੰਜ ਗੁਣ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਉਹਨਾਂ ਦੇ ਧਰਮ ਅਤੇ ਤਿੰਨ ਗੁਣਾਂ ਉੱਪਰ ਜੋਗੀ ਸੰਜਮ ਕਰ ਲੈਂਦੇ ਸੀ ਤਾਂ ਉਹ ਲੋਕ ਜਲ ਨੂੰ ਅਗਨੀ ਵਿੱਚ, ਅਗਨੀ ਨੂੰ ਜਲ ਵਿੱਚ, ਪ੍ਰਿਥਵੀ ਨੂੰ ਵਾਯੂ ਅਤੇ ਵਾਯੂ ਨੂੰ ਆਕਾਸ਼ ਵਿੱਚ ਬਦਲਣ ਦੀ ਸਮਰੱਥਾ ਪ੍ਰਾਪਤ ਕਰ ਲੈਂਦੇ ਸਨ। ਭੂਤ ਜਯ ਹੋਣ ਨਾਲ ਕਾਇਆ ਸੰਪੱਤੀ ਨਾਮ ਦੀ ਸਿੱਧੀ ਪ੍ਰਾਪਤ ਹੋ ਜਾਂਦੀ ਸੀ। ਜਿਸ ਨਾਲ ਜੋਗੀਆਂ ਦੇ ਸਰੀਰ ਦਰਸ਼ਨੀਯ, ਕਾਂਤੀਮਾਨ, ਬਲਵਾਨ, ਬੱਜਰ ਸਮਾਨ ਕਠੋਰ ਹੋ ਜਾਂਦੇ ਸਨ ਅਤੇ ਉਹ ਆਪਣੀ ਇੱਛਾ ਅਨੁਸਾਰ ਪ੍ਰਾਣ ਤਿਆਗਣ ਦੀ ਸ਼ਕਤੀ ਹਾਸਲ ਕਰ ਲੈਂਦੇ ਸੀ। ਪਰ ਇਹ ਮਾਰਗ ਕਠਿਨ ਬਹੁਤ ਹੈ ਅਤੇ ਇੰਨ੍ਹਾਂ ਸਿੱਧੀਆਂ ਦੇ ਪ੍ਰਦਰਸ਼ਨ ਨਾਲ ਸਾਧੂ ਦਾ ਆਤਮ ਬਲ ਵੀ ਘਟਦਾ ਹੈ। ਉਸਨੂੰ ਦੁਨਿਆਵੀ ਸ਼ੋਭਾ ਜ਼ਮੀਨ ਜਾਇਦਾਦ ਜਾਂ ਧਨ ਸੰਪੱਤੀ ਤਾਂ ਮਿਲ ਜਾਂਦੀ ਹੈ ਪਰ ਉਹਨਾਂ ਲੋਕਾਂ ਦਾ ਅੰਤ ਚੰਗਾ ਨਹੀਂ ਹੁੰਦਾ। ਏਸੇ ਲਈ ਬਾਬਾ ਜੀ ਹਰ ਪ੍ਰਕਾਰ ਦੀਆਂ ਸਿੱਧੀਆਂ ਸੰਜਮ ਪ੍ਰਾਪਤ ਕਰ ਲੈਣ ਉਪਰੰਤ ਵੀ ਸੁਰਤ ਨੂੰ ਗੁਰੂ ਪ੍ਰਮਾਤਮਾ ਦੇ ਚਰਨਾਂ ਨਾਲ ਜੋੜਨ ਦੀ ਹੀ ਗੱਲ ਕਰਦੇ ਹਨ।

"ਭਾਵ ਭੋਜਨ ਅੰਮ੍ਰਿਤ ਕਰ ਪਾਇਆ।
ਭਲਾ ਬੁਰਾ ਮਨ ਨਹੀ ਬਸਾਇਆ॥"

ਇਸ ਦੋਪਦੇ ਵਿੱਚ ਬਾਬਾ ਜੀ ਨੇ ਭਾਵਨਾ ਦੇ ਭੋਜਨ ਨੂੰ ਅੰਮ੍ਰਿਤ ਆਖਿਆ ਹੈ ਅਰਥਾਤ ਸ਼ਰਧਾ ਸਹਿਤ ਦਿੱਤੇ ਅੰਨ ਨੂੰ ਛਕ ਲੈਣਾ ਹੀ ਅੰਮ੍ਰਿਤ ਹੈ। ਪ੍ਰਾਪਤ ਹੋਏ ਭੋਜਨ ਵਿੱਚ ਕੋੜੇ, ਖੱਟੇ, ਫਿੱਕੇ, ਮਿੱਠੇ ਆਦਿ ਰਸ ਕਸ ਸਾਧੂ ਨੂੰ ਨਹੀਂ ਵੇਖਣੇ ਚਾਹੀਦੇ। ਦੇਸ਼ ਕਾਲ ਦੇ ਅਨੁਸਾਰ ਅੰਨ ਦਾਤਾ ਨੇ ਸ਼ੁੱਧ ਮਨ ਨਾਲ ਜੋ ਰੁੱਖਾ ਮਿੱਸਾ ਭੋਜਨ ਭਿੱਖਿਆ ਵਿੱਚ ਦੇ ਦਿੱਤਾ ਉਸੇ ਨੂੰ ਸਵੀਕਾਰ ਕਰਨਾ ਹੀ ਸਾਧੂਤਾ ਹੈ। ਸਿੱਧਾਂ ਜੋਗੀਆਂ ਬਾਰੇ ਹਠ ਯੋਗ ਦਿਆਂ ਗ੍ਰੰਥਾਂ ਵਿੱਚ ਇਹ ਜ਼ਿਕਰ ਆਉਂਦਾ ਹੈ ਕਿ ਉਹ ਖੱਟੇ ਮਿੱਠੇ, ਲੂਣੇ ਸਲੂਣੇ ਅਨੇਕ ਪ੍ਰਕਾਰ ਦੇ ਭੋਜਨ ਆਪਣੇ ਸੰਕਲਪ ਨਾਲ ਪ੍ਰਾਪਤ ਕਰ ਲੈਂਦੇ ਸੀ। ਕਾਸ਼ੀ ਦੀ ਰਬੜੀ, ਬੰਗਾਲ ਦਾ ਰਸਗੁੱਲਾ, ਰਾਜਸਥਾਨੀ ਢੋਕੇ, ਮਥੁਰਾ ਦੇ ਪੇੜੇ, ਰੋਹਤਕ ਦੀ ਰਿਉੜੀ, ਆਗਰੇ ਦਾ ਪੇਠਾ, ਕਸ਼ਮੀਰ ਦਾ ਸੇਬ ਸਹਾਰਨਪੁਰੀ ਅੰਬ, ਨਾਗਪੁਰੀ ਸੰਤਰੇ ਉਹ ਬੈਠੇ ਹੀ ਅਕਾਸ਼ ਵਿੱਚੋਂ ਫੜ੍ਹ ਲੈਂਦੇ ਸੀ ਪਰ ਇਹ ਗੱਲਾਂ ਬਾਬਾ ਜੀ ਨੂੰ ਪਸੰਦ ਨਹੀਂ। ਉਹਨਾਂ ਦਾ ਆਦਰਸ਼ ਜਾਂ ਉਪਦੇਸ਼ ਸੀ ਕਿ ਜੇ ਤੁਸੀਂ ਜਪ ਤਪ, ਧਾਰਨਾ ਧਿਆਨ ਜਾਂ ਸਮਾਧੀ ਦੇ ਬਲ ਸੰਜਮ ਕਰਕੇ ਕੋਈ ਸਿੱਧੀ ਪ੍ਰਾਪਤ ਕੀਤੀ ਹੈ ਤਾਂ ਉਸਨੂੰ ਲੋਕਾਂ ਦੇ ਭਲੇ ਲਈ ਵਰਤੋ। ਬਾਰਠ ਵਿੱਚ ਅੱਜ ਵੀ ਇੱਕ ਅਧਸੁੱਕਿਆ ਪਿੱਪਲ ਵੇਖਣ ਨੂੰ ਮਿਲਦਾ ਹੈ ਜਿਸਦੀ ਸਾਖੀ ਇਹ ਸੁਣਾਉਂਦੇ ਹਨ ਕਿ ਜਦੋਂ ਚੰਦੂ ਨੇ ਪੰਚਮ ਪਾਤਸ਼ਾਹ ਨੂੰ ਤੱਤੀਆਂ ਲੋਹਾਂ ਉੱਪਰ ਬਿਠਾਇਆ ਤਾਂ ਉਸਦਾ ਸਾਰਾ ਸੇਕ ਭਾਵ ਅਗਨੀ ਦੀ ਸਾੜ ਜਾਂ ਤਪਣਸ਼ੀਲਤਾ ਨੂੰ ਬਾਬਾ ਜੀ ਨੇ ਆਪਣੇ ਯੋਗ ਦੇ ਬਲ ਨਾਲ ਖਿੱਚ ਕੇ ਉਸ ਪਿੱਪਲ ਦੇ ਉਸ ਹਿੱਸੇ ਨੂੰ ਸੁਕਾ ਦਿੱਤਾ ਸੀ। ਹੋਰ ਵੀ ਜਿੱਥੇ ਕਿਤੇ ਉਹਨਾਂ ਨੂੰ ਜਗਤ ਦੇ ਭਲੇ ਵਾਸਤੇ ਕੋਈ ਸ਼ਕਤੀ ਵਰਤਣੀ ਪਈ ਤਾਂ ਆਪ ਨੇ ਉਹ ਵਰਤ ਲਈ। ਪਰ ਆਪਣੇ ਨਿੱਜੀ ਸੁਆਰਥ ਵਾਸਤੇ ਉਹਨਾਂ ਨੇ ਕਿਸੇ ਵੀ ਰੂਹਾਨੀ ਜਾਂ ਜਿਸਮਾਨੀ ਤਾਕਤ ਦਾ ਇਸਤੇਮਾਲ ਨਹੀਂ ਕੀਤਾ। ਭੋਜਨ ਦੇ ਮੁਆਮਲੇ ਵਿੱਚ ਤਾਂ ਸੁਣਿਆ ਹੈ ਕਿ ਆਪ ਅੰਨ ਤਾਂ ਬਿਲਕੁਲ ਹੀ ਗ੍ਰਹਿਣ ਨਹੀਂ ਕਰਦੇ ਸਨ। ਜੀਵਨ ਦੇ ਨਿਰਵਾਹ ਵਾਸਤੇ ਜੰਗਲ ਦੇ ਕੰਦ ਮੂਲ ਫਲ ਜਾਂ ਗਊ ਦਾ ਦੁੱਧ ਇਸਤੇਮਾਲ ਕਰਦੇ ਸਨ। ਇਹਨਾਂ ਸੰਸਾਰੀ ਸੁੱਖ ਸੁਆਦਾਂ ਦਾ ਤਿਆਗ ਕਰਨ ਦਾ ਹੋਰ ਮਹਾਂਪੁਰਖ ਵੀ ਉਪਦੇਸ਼ ਕਰਦੇ ਹਨ। ਜਿਵੇਂ ਬਾਬਾ ਫਰੀਦ ਜੀ ਦਾ ਕਥਨ ਹੈ:

*"ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥*
*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥*
*(ਪੰਨਾ ੧੩੭੯)"*

ਕਬੀਰ ਜੀ ਕਹਿੰਦੇ ਹਨ:

*"ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ॥*
*ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥ (ਪੰਨਾ੧੩੭੩)"*

ਪਹਿਲੇ ਪਾਤਸ਼ਾਹ ਰੂਹਾਨੀ ਦੁੱਧ ਮੱਖਣ ਦੀ ਖੁਰਾਕ ਬਾਰੇ ਬੜਾ ਸੁੰਦਰ ਰੂਪਕ ਬੰਨ੍ਹਦੇ ਹਨ।

*"ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥*
*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥੧॥ ਰਹਾਉ॥*
*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥*
*(ਪੰਨਾ ੭੨੮)"*

ਇਸਦਾ ਅਰਥ ਹੈ ਕਿ ਅਧਿਆਤਮਕ ਮੱਖਣ ਪ੍ਰਾਪਤ ਕਰਨ ਵਾਸਤੇ ਪਹਿਲਾਂ ਤੁਸੀਂ ਆਪਣੇ ਮਨ ਬੁੱਧੀ ਅੰਤ੍ਰਾਕਰਨ ਦੇ ਭਾਂਡੇ ਨੂੰ ਜਪ ਤਪ ਨਾਲ ਸਵੱਛ ਕਰੋ, ਫਿਰ ਉਸਨੂੰ ਗਿਆਨ ਦੀ ਧੁੱਪ ਲਵਾਕੇ ਆਪਣੇ ਸ਼੍ਰੀ ਗੁਰੂਦੇਵ ਦੇ ਪਾਸ ਇਹ ਪਵਿੱਤਰ ਨਾਮ ਰੂਪੀ ਦੁੱਧ ਲੈਣ ਜਾਉ। ਸਤ ਕਰਮ ਅਤੇ ਸੁਰਤ ਟਿਕਾਕੇ ਹਰ ਪ੍ਰਕਾਰ ਦੀ ਇੱਛਾ ਰਹਿਤ ਹੋਣ ਦਾ ਜਾਮਣ ਲਗਾਓ ਅਤੇ ਉਸਦੇ ਜੰਮਣ ਤੱਕ ਇੱਕ ਮਨ ਹੋਕੇ ਇੱਕ ਪ੍ਰਮਾਤਮ ੧ਓ ਦਾ ਜਾਪ ਕਰੋ। ਬਾਕੀ ਫੋਕਟ ਕਰਮ ਤਿਆਗ ਦੇਵੋ। ਇਸ ਮਨ ਨੂੰ ਕਾਬੂ ਕਰਕੇ ਇਸਦੀਆਂ ਗੋਟੀਆਂ ਜਾਂ ਢੀਂਗਰੀਆਂ ਫੜ੍ਹਕੇ ਰੱਖੋ ਕਿਉਂਕਿ ਦੁੱਧ ਨੂੰ ਰਾਤ ਦੇ ਚੌਥੇ ਪਹਿਰ ਰਿੜਕੀਦਾ ਹੈ। ਜਿਸ ਵੇਲੇ ਨੀਂਦ ਦਾ ਵੀ ਜ਼ੋਰ ਹੁੰਦਾ ਹੈ। ਇਸ ਮਾਇਆ ਮੋਹ ਦੀ ਨੀਂਦ ਨੂੰ ਤਿਆਗਣਾ ਹੀ ਭਾਵਨਾ ਡੋਰੀ ਨੂੰ ਫੜ੍ਹਕੇ ਰੱਖਣਾ ਹੈ।ਜੀਭ ਦੁਆਰਾ ਵਾਰ ਵਾਰ ਨਾਮ ਦਾ ਜਪਣਾ ਹੀ ਇਸ ਦੁੱਧ ਨੂੰ ਮਥਨਾ, ਮੰਥਨ ਕਰਨਾ ਜਾ ਰਿੜਕਣਾ ਹੈ। ਇਸ ਵਿਧੀ ਨੂੰ ਅਪਨਾ ਕੇ ਤੁਸੀਂ ਮੱਖਣ ਰੂਪ ਅੰਮ੍ਰਿਤ ਨੂੰ ਪ੍ਰਾਪਤ ਕਰ ਲਵੋਂਗੇ। ਵੇਖੋ ਏਥੇ ਰੱਜੀ ਭੋਜਨ ਦੀ ਕਿਤਨੀ ਸੁੰਦਰ ਵਿਆਖਿਆ ਕੀਤੀ ਹੈ ਸਾਹਿਬਾਂ ਨੇ।

"ਪਾਤ੍ਰ ਵਿਚਾਰ ਫਰੂਆ ਬਹੁਗੁਣਾ।
ਕਰਮੰਡਲ ਤੂੰਬਾ ਕਿਸ਼ਤੀ ਘਣਾ॥ "

ਅਠਾਰਵੇਂ ਪਦ ਵਿੱਚ ਆਪ ਸਾਧੂ ਦੇ ਪਾਤਰ ਫਹੁੜਾ, ਕਮੰਡਲ, ਤੂੰਬਾ ਅਤੇ ਚਿੱਪੀ ਦਾ ਰੱਬੀ ਰੂਪਕ ਪੇਸ਼ ਕਰਦੇ ਹਨ ਕਿ ਅਸੀਂ ਬ੍ਰਹਮ ਵਿਚਾਰ ਦੇ ਪਾਤਰ ਅਨੰਤ ਸ਼ੁੱਭ ਗੁਣ ਧਾਰਨ ਕਰਨ ਨੂੰ ਫਹੁੜਾ ਜਾਂ ਗੁਰਸਫਾ ਅਤੇ ਕਮੰਡਲ, ਤੂੰਬਾ, ਚਿੱਪੀ ਆਦਿ ਸਾਡੇ ਸਾਰੇ ਭਾਂਡੇ ਗਿਆਨ ਸਰੂਪ ਹੀ ਹਨ। ਬਾਬਾ ਜੀ ਨਾਥਾਂ ਨੂੰ ਆਖਦੇ ਹਨ ਕਿ ਸਵਾਲ ਭਾਂਡੇ ਦਾ ਨਹੀਂ ਉਸ ਵਿੱਚ ਪਈ ਵਸਤੂ ਦਾ ਹੈ। ਸਿਉਨੇ ਦੇ ਪਾਤਰ ਵਿੱਚ ਪਾਈ ਜ਼ਹਿਰ ਨੂੰ ਕੀ ਕੋਈ ਸਵੀਕਾਰ ਕਰੇਗਾ? ਏਸੇ ਪ੍ਰਕਾਰ ਮਿੱਟੀ ਦੇ ਭਾਂਡੇ ਵਿੱਚ ਜਾਂ ਕਸੋਰੇ ਵਿੱਚ ਪਾਏ ਗਏ ਅੰਮ੍ਰਿਤ ਨੂੰ, ਗਊ ਦੇ ਦੁੱਧ ਜਾਂ ਚਰਨ ਅੰਮ੍ਰਿਤ ਨੂੰ ਤੁਸੀਂ ਤਿਆਗ ਦੇਵੋਗੇ ? ਕਈ ਇੱਕ ਮਹਾਤਮਾ ਤਾਂ ਆਪਣੇ ਪਾਸ ਕੋਈ ਭਾਂਡਾ ਰੱਖਦੇ ਹੀ ਨਹੀਂ। ਫਿਰ ਇਹ ਸਰੀਰ ਵੀ ਤਾਂ ਇੱਕ ਭਾਂਡਾ ਹੀ ਹੈ। ਗੁਰਬਾਣੀ ਦਾ ਕਥਨ ਹੈ :

"ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥
(ਪੰਨਾ ੧੨੫੩)"

ਭਾਂਡੇ ਤੋਂ ਇੱਕ ਕਥਾ ਯਾਦ ਆ ਗਈ ਕਿ ਇੱਕ ਵਾਰ ਭਗਤ ਨਾਮਦੇਵ ਜੀ ਮਹਾਂਰਾਸ਼ਟਰ ਦੇ ਪ੍ਰਸਿੱਧ ਸਾਧੂ ਸੁਆਮੀ ਗਿਆਨੇਸ਼ਵਰ ਜੀ ਦੀ ਮੰਡਲੀ ਵਿੱਚ ਰਲ ਗਏ। ਇੱਧਰ ਓਧਰ ਭ੍ਰਮਣ ਕਰਦਿਆਂ ਇੱਕ ਕਠੋਬਾ ਘੁਮਿਆਰ ਦੇ ਘਰ ਮੰਡਲੀ ਜਾ ਰੁਕੀ। ਜੋ ਇੱਕ ਤੱਤਵੇਤਾ ਸਾਧੂ ਸੀ। ਉਸਨੇ ਆਖਿਆ ਕਿ ਸੁਆਮੀ ਜੀ ਭਾਂਡੇ ਪੱਕੇ ਹਨ ਕਿ ਕੱਚੇ ?ਗਿਆਨੇਸ਼ਵਰ ਜੀ ਬੋਲੇ ਤੂੰ ਘੁਮਿਆਰ ਹੈਂ ਇਹ ਪਰਖ ਤਾਂ ਤੈਨੂੰ ਹੋਣੀ ਚਾਹੀਦੀ ਹੈ। ਉਸਨੇ ਉੱਠਕੇ ਨਾਮਦੇਵ ਦੇ ਸਿਰ ਨੂੰ ਆਪਣਾ ਡੰਡਾ ਲਗਾ ਦਿੱਤਾ ਕਿ ਤੁਹਾਡਾ ਇਹ ਭਾਂਡਾ ਕੱਚਾ ਹੈ। ਭਗਤ ਜੀ ਨੂੰ ਬੜਾ ਗੁੱਸਾ ਆਇਆ, ਉਹਨਾਂ ਨੇ ਕਠੋਬਾ ਜੀ ਨੂੰ ਆਖਿਆ ਕਿ ਤੁਹਾਨੂੰ ਪਤਾ ਹੈ ਮੈਂ ਕੌਣ ਹਾਂ? ਤਾਂ ਅੱਗੋਂ ਉਹ ਘੁਮਿਆਰ ਸਾਧੂ ਬੋਲਿਆ ਕਿ ਹਾਂ ਤੁਹਾਡਾ ਨਾਂ ਨਾਮਦੇਵ ਹੈ, ਤੁਸੀਂ ਪੰਢਰਪੁਰ ਦੇ ਨਿਵਾਸੀ ਹੋਂ, ਤੁਹਾਨੂੰ ੭੨ ਵਾਰ ਠਾਕੁਰ ਜੀ ਦੇ ਦਰਸ਼ਨ ਹੋਏ ਹਨ। ਇਹ ਗੱਲ ਸੁਣ ਕੇ ਨਾਮਦੇਵ ਜੀ ਨੇ ਆਖਿਆ ਕਿ ਫਿਰ ਮੈਂ ਕੱਚਾ ਭਾਂਡਾ

ਕਿਵੇਂ ਹੋਇਆ ?ਉਸ ਪ੍ਰੇਮੀ ਨੇ ਨਿਮਰਤਾ ਪੂਰਵਕ ਅਰਜ਼ ਕੀਤੀ ਕਿ ਇਹ ਤੁਸੀਂ ਸੁਆਮੀ ਗਿਆਨੇਸ਼ਵਰ ਜੀ ਤੋਂ ਪੁੱਛੋ। ਸੁਆਮੀ ਜੀ ਨੇ ਹਾਂ ਦੇ ਰੂਪ ਵਿੱਚ ਸਿਰ ਹਿਲਾ ਦਿੱਤਾ। ਭਗਤ ਜੀ ਤੁਰੰਤ ਉਹਨਾਂ ਦੀ ਮੰਡਲੀ ਤਿਆਗ ਕੇ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਭਾਵ ਬੀਠੁਲ ਜੀ ਦੇ ਮੰਦਰ ਆ ਪਹੁੰਚੇ ਤੇ ਰੋ ਰੋ ਕੇ ਆਖਿਆ ਕਿ ਹੇ ਮੇਰੇ ਮਨ ਮਾਣਸ ਦੇ ਉੱਜਲ ਹੰਸ! ਮੇਰੇ ਪ੍ਰੀਤਮ! ਮੈਨੂੰ ਅੱਜ ਕਠੋਬਾ ਘੁਮਿਆਰ ਨੇ ਕੱਚਾ ਭਾਂਡਾ ਆਖਿਆ ਹੈ ਤਾਂ ਠਾਕੁਰ ਜੀ ਨੇ ਹੱਸ ਕੇ ਆਖਿਆ, ਨਾਮਿਆਂ! ਭਾਂਡਾ ਤਾਂ ਤੂੰ ਅਜੇ ਕੱਚਾ ਹੀ ਹੈਂ। ਇਸ ਇਲਾਕੇ ਵਿੱਚ ਇੱਕ ਵਿਠੋਬਾ ਨਾਮ ਕਰਕੇ ਸੰਤ ਰਹਿੰਦੇ ਹਨ ਉਹਨਾਂ ਨੂੰ ਤੂੰ ਪੁੱਛ, ਉਹ ਤੈਨੂੰ ਸਹੀ ਨਿਰਣਾ ਦੇਣਗੇ। ਨਾਮਦੇਵ ਜੀ ਨੇ ਉਹਨਾਂ ਨੂੰ ਪੁੱਛ ਪੁਛਾਕੇ ਲੱਭਿਆ ਤਾਂ ਉਹ ਇੱਕ ਪੁਰਾਣੇ ਮੰਦਰ ਵਿੱਚ ਮਿਲੇ ਅਤੇ ਉਹਨਾਂ ਨੇ ਦੋਵੇਂ ਪੈਰ ਸ਼ਿਵਲਿੰਗ ਉੱਪਰ ਰੱਖੇ ਹੋਏ ਸਨ। ਭਗਤ ਜੀ ਨੂੰ ਹੋਰ ਵੀ ਹੈਰਾਨਗੀ ਹੋਈ ਕਿ ਇਹ ਮੈਂ ਕਿੱਥੇ ਆ ਗਿਆ ਜਾਂ ਕਿਸ ਪਾਸ ਆ ਗਿਆ। ਅੱਗੋਂ ਸੰਤਾਂ ਨੇ ਅਵਾਜ਼ ਮਾਰੀ ਕਿ ਆ ਜਾਵੋ ਨਾਮਦੇਵ ਜੀ, ਜੀ ਆਇਆਂ ਨੂੰ। ਕੀ ਗੱਲ ਹੋ ਗਈ, ਤੁਸੀਂ ਦਰਸ਼ਨ ਦਿੱਤੇ ਬਗੈਰ ਹੀ ਮੁੜ ਚੱਲੇ ਸੀ। ਨਾਮਦੇਵ ਨੇ ਆਖਿਆ ਕਿ ਮਹਾਰਾਜ ! ਤੁਸੀਂ ਭਗਵਾਨ ਦੇ ਉੱਪਰ ਪੈਰ ਕਿਉਂ ਰੱਖੀ ਪਏ ਹੋ? ਸੰਤ ਕਹਿੰਦੇ ਬੁੱਢੇ ਹਾਂ, ਪੈਰ ਦੁਖਦੇ ਹਨ, ਇਸ ਲਈ ਉੱਚੇ ਥਾਂ ਰੱਖਿਆਂ ਜ਼ਰਾ ਠੀਕ ਰਹਿੰਦੇ ਹਨ ਤਾਂ ਨਾਮੇ ਨੇ ਆਖਿਆ ਮੈਂ ਤੁਹਾਡੇ ਚਰਨਾਂ ਹੇਠ ਇੱਕ ਹੋਰ ਪੱਥਰ ਰੱਖ ਦਿੰਦਾ ਹਾਂ ਤੁਸੀਂ ਉਸ ਉੱਪਰ ਪੈਰ ਰੱਖ ਲਵੋ। ਵਿਠੋਬਾ ਜੀ ਬੋਲੇ ਕੋਈ ਇਤਰਾਜ਼ ਨਹੀਂ ਇਉਂ ਕਰ ਲਵੋ। ਜਦੋਂ ਭਗਤ ਜੀ ਨੇ ਸੰਤਾਂ ਦੇ ਪੈਰ ਦੂਜੇ ਪੱਥਰ ਉੱਪਰ ਰੱਖੇ ਤਾਂ ਉਹ ਵੀ ਸ਼ਿਵਲਿੰਗ ਬਣ ਗਿਆ। ਦੂਜੇ ਥਾਂ, ਤੀਜੇ ਥਾਂ, ਹਰ ਥਾਂ ਸ਼ਿਵਲਿੰਗ ਬਣਦਾ ਗਿਆ। ਨਾਮਦੇਵ ਨੇ ਪ੍ਰਸ਼ਨ ਕੀਤਾ ਕਿ ਸੰਤ ਜੀ ਗ੍ਰੰਥਾਂ ਮੁਤਾਬਿਕ ਮੈਂ ਸੱਚਾ ਹਾਂ ਪਰ ਅਨੁਭਵ ਉਸਤੋਂ ਉਲਟ ਹੋ ਰਿਹਾ ਹੈ। ਇਹ ਸੁਣਕੇ ਵਿਠੋਬਾ ਜੀ ਬੋਲੇ ਕਿ ਤੁਸੀਂ ਮੇਰੇ ਪਾਸ ਆਏ ਕਿਉਂ ਹੋ ਤਾਂ ਨਾਮਦੇਵ ਜੀ ਨੇ ਸਾਰੀ ਪਿਛਲੀ ਬੀਤੀ ਅਰਜ਼ ਕਰ ਦਿੱਤੀ ਅਤੇ ਉਹਨਾਂ ਦੀ ਸਾਰੀ ਵਾਰਤਾ ਸੁਣ ਕੇ ਉਹ ਮਹਾਤਮਾ ਬੋਲੇ ਕਿ ਮੈਂ ਸ਼ਿਵਲਿੰਗ ਦੇ ਉੱਪਰ ਚਰਨ ਰੱਖੇ ਹੀ ਇਸ ਲਈ ਸਨ ਕਿ ਤੁਹਾਨੂੰ ਦੱਸ ਦਿਆਂ ਕਿ ਪੱਕੇ ਭਾਂਡੇ ਬਣਨ ਲਈ ਬੀਠਲ ਜੀ ਨੂੰ ਕਣ ਕਣ ਵਿੱਚ ਵੇਖਣਾ ਸ਼ੁਰੂ ਕਰੋ। ਉਸੇ ਵੇਲੇ ਹੀ ਨਾਮਦੇਵ ਜੀ ਨੇ ਸ਼ਬਦ ਪੜ੍ਹਿਆ ਸੀ :

*"ਹਿੰਦੂ ਅੰਨ੍ਹਾ ਤੁਰਕੂ ਕਾਣਾ॥*
*ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥ (ਪੰਨਾ ੮੭੫)"*

ਅਤੇ ਏਹੋ ਗੱਲ ਏਥੇ ਬਾਬਾ ਜੀ ਸਿੱਧਾਂ ਨੂੰ ਸਮਝਾ ਰਹੇ ਹਨ ਕਿ ਪੀਰ ਫਕੀਰ, ਅਮੀਰ ਵਜ਼ੀਰ, ਕਰੂਪ ਅਨੂਪ, ਸੁੰਦਰ ਅਸੁੰਦਰ, ਗਿਆਨੀ ਅਗਿਆਨੀ,

ਸੰਨਿਆਸੀ ਬਨਵਾਸੀ, ਸੋਹਣਾ ਕੁਸੋਹਣਾ, ਛੱਪਰ ਵਾਸੀ ਮਹਿਲ ਨਿਵਾਸੀ ਇਹ ਸਭ ਭਾਂਡਿਆਂ ਦੇ ਹੀ ਭੇਦ ਹਨ। ਵਸਤੂ ਸਾਰਿਆਂ ਵਿੱਚ ਇੱਕੋ ਹੀ ਹੈ। ਪ੍ਰਮਾਤਮਾ ਜਿਸਨੂੰ ਅਗਿਆਨੀ ਜੀਵ ਆਤਮਾ ਕਹਿੰਦੇ ਹਨ ਤੇ ਮੁਕਤ ਪੁਰਸ਼, ਬ੍ਰਹਮ ਆਤਮਾ ਜਾਂ ਬ੍ਰਹਮ ਸਰੂਪ ਸਮਝਦੇ ਹਨ। ਜਿਵੇਂ ਘੜੇ ਅਨੇਕ ਤੇ ਚੰਦਰਮਾ ਇੱਕ ਹੁੰਦਾ ਹੈ ਪਰ ਉਸਦਾ ਬਿੰਬ ਸਾਰਿਆਂ ਵਿੱਚ ਬਰਾਬਰ ਪੈਂਦਾ ਹੈ। :

*"ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ॥*
*ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ॥ (ਪੰਨਾ ੧੦੯੯)"*

*"ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥*
*(ਪੰਨਾ ੧੪੨੭)"*

*"ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥*
*(ਪੰਨਾ ੧੩੫੦)"*

*"ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*(ਪੰਨਾ ੧੩੪੯)"*

ਭਗਵਾਨ ਨੇ ਪੰਡਿਤ ਦਾ ਜਾਂ ਗਿਆਨੀ ਦਾ ਲਕਸ਼ਣ ਹੀ ਇਹ ਦੱਸਿਆ ਹੈ ਕਿ ਵਿੱਦਿਆ ਵਿਨੈ ਸੰਪੰਨ ਬ੍ਰਾਹਮਣ ਵਿੱਚ, ਗਊ ਵਿੱਚ ਤੇ ਹਾਥੀ ਵਿੱਚ, ਕੁੱਤੇ ਵਿੱਚ ਤੇ ਕੁੱਤਾ ਖਾਣ ਵਾਲੇ ਵਿੱਚ ਇੱਕ ਸਮਾਨ ਦ੍ਰਿਸ਼ਟੀ ਰੱਖਣ ਵਾਲਾ ਹੀ ਪੰਡਿਤ ਹੁੰਦਾ ਹੈ ਕਿਉਂਕਿ ਇਸ ਦੋਪਦੇ ਵਿੱਚ ਵਰਤਿਆ ਹੋਇਆ ਵਿਚਾਰ ਸ਼ਬਦ ਆਪਣੇ ਆਪ ਵਿੱਚ ਬਹੁਤ ਮਹੱਤਵਪੂਰਨ ਹੈ ਕਿਉਂਕਿ ਵਿਚਾਰ, ਵਿਸ਼ਲੇਸ਼ਣ ਜਾਂ ਸੱਤ ਅਸੱਤ ਦੀ ਮੀਮਾਂਸਾ ਕਰਕੇ ਹੀ ਮਨੁੱਖ ਪਰਮਪਦ ਦਾ ਅਧਿਕਾਰੀ ਹੋ ਸਕਦਾ ਹੈ। ਇਸ ਪ੍ਰਕਾਰ ਦੇ ਗਿਆਨਵਾਨ ਮਹਾਂਪੁਰਖ ਪ੍ਰਚੰਡ ਪ੍ਰਕਾਸ਼ਮਈ ਮਾਰਤੰਡ ਭਾਵ ਸੂਰਜ ਦੇ ਸਮਾਨ ਸੰਸਾਰ ਦੇ ਪ੍ਰਾਣੀਆਂ ਦੀ ਭ੍ਰਾਂਤੀ ਨੂੰ ਨਿਵਿਰਤ ਕਰਕੇ ਉਹਨਾਂ ਨੂੰ ਦੁੱਖਾਂ ਦੇ ਘਰ ਸੰਸਾਰ ਤੋਂ ਪਾਰ ਨਿਸਤਾਰੇ ਦੇ ਅਰਥ ਦੱਸਦੇ ਹਨ। ਵਿਚਾਰ ਦੁਆਰਾ ਹੀ ਮਨੁੱਖ ਅਰਥ ਅਨਰਥ ਦੇ ਮਾਰਗ ਨੂੰ ਸਮਝ ਸਕਦਾ ਹੈ। ਜਿਵੇਂ ਅਰਥ ਮਾਰਗ ਕਲਿਆਣ ਦਾ, ਨਿਵਰਤੀ ਦਾ ਜਾਂ ਬੰਧਨ ਮੁਕਤ ਹੋਣ ਦਾ ਹੈ ਅਤੇ ਅਨਰਥ ਦੁੱਖ ਭਰਪੂਰ ਪ੍ਰਵਿਰਤੀ ਮਾਰਗ ਹੈ। ਏਸੇ ਤਰ੍ਹਾਂ ਸਾਰ ਅਸਾਰ, ਸੱਚ ਝੂਠ, ਗਹਿਣ ਕਰਨ ਯੋਗ ਤੇ ਤਿਆਗਣ ਯੋਗ, ਆਤਮ ਤੇ ਅਨਾਤਮ ਤੱਤਵ ਨੂੰ ਸਮਝਣ ਦੀ ਯੋਗਤਾ ਹਾਸਲ ਕਰਨਾ। ਇਸੇ ਨੂੰ ਹੀ ਤੱਤਵ ਦਰਸ਼ਨ ਜਾਂ ਤੱਤਵ ਸਾਖਿਆਤਕਾਰ ਦੀ ਸੰਗਯਾ ਰਿਸ਼ੀਆਂ ਮੁਨੀਆਂ ਨੇ ਪ੍ਰਦਾਨ ਕੀਤੀ ਹੈ। ਏਸੇ ਨੂੰ ਹੀ ਬਾਬਾ ਜੀ ਵਿਚਾਰ ਦੇ ਪਾਤਰ ਆਖਦੇ ਹਨ।

*"ਅੰਮ੍ਰਿਤ ਪਿਆਲਾ ਉਦਕ ਮਨ ਦਿਆ।*
*ਜੋ ਪੀਵੇ ਸੋ ਸ਼ੀਤਲ ਭਿਆ॥"*

ਏਥੇ ਵੀ ਪਿਆਲੇ ਅਤੇ ਪੀਣ ਯੋਗ ਵਸਤੂ ਦਾ ਉਪਦੇਸ਼ ਬਾਬਾ ਜੀ ਕਰਦੇ ਹਨ। ਹੋ ਸਕਦਾ ਹੈ ਸਿੱਧ ਨਾਥ ਜਿਹੜਾ ਮਦਰਾ ਦਾ ਸੇਵਨ ਕਰਦੇ ਸੀ ਇਥੇ ਉਸ ਪਾਸੇ ਇਸ਼ਾਰਾ ਹੋ ਰਿਹਾ ਹੋਵੇ। ਬਾਬਾ ਜੀ ਮਨ ਨੂੰ ਪਿਆਲਾ ਤੇ ਉਸ ਵਿੱਚ ਪੈਣ ਵਾਲੇ ਬ੍ਰਹਮ ਰਸ ਨੂੰ ਉਦਕ ਜਾਂ ਪਾਣੀ ਦੀ ਸੰਗਿਆ ਦਿੰਦੇ ਹਨ ਅਤੇ ਨਾਲ ਹੀ ਇਹ ਦਿੱਬ ਉਪਦੇਸ਼ ਕਰਦੇ ਹਨ ਕਿ ਇਸ ਅੰਮ੍ਰਿਤ ਨੂੰ ਜੋ ਵੀ ਪੀ ਲੈਂਦਾ ਹੈ ਉਸਦੀ ਜਨਮਾਂ ਜਨਮਾਂ ਦੀ ਪਿਆਸ ਬੁਝ ਜਾਂਦੀ ਹੈ ਕਿਉਂਕਿ ਜਿਵੇਂ ਸੱਚਾ ਜਲ ਪੀਣ ਤੋਂ ਬਾਅਦ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਭਰਮ ਮਾਤਰ ਪ੍ਰਤੀਤ ਹੁੰਦਾ ਹੈ। ਏਸੇ ਪ੍ਰਕਾਰ ਬ੍ਰਹਮ ਗਿਆਨ ਰੂਪੀ ਦਿੱਬ ਰਸ ਪ੍ਰਾਪਤ ਕਰਨ ਉਪਰੰਤ ਸੰਸਾਰ ਦੇ ਸਭ ਰਸ ਮਿੱਥਿਆ ਜਾਂ ਝੂਠੇ ਪ੍ਰਤੀਤ ਹੋਣ ਲੱਗ ਪੈਂਦੇ ਹਨ। ਪਹਿਲਾਂ ਆਖੇ ਹੋਏ ਪਾਤਰ ਦੀ ਵਿਆਖਿਆ ਹੀ ਬਾਬਾ ਜੀ ਨੇ ਅੱਗੇ ਤੋਰੀ ਹੈ ਕਿ ਇੱਕ ਇਹੋ ਜਿਹਾ ਵਿਸ਼ਾਲ ਵਿਲੱਖਣ ਪਿਆਲਾ ਹੈ ਜਿਸ ਨਾਲ ਜਨਮਾਂ ਜਨਮਾਂ ਦੀ ਪਿਆਸ ਮਿਟ ਜਾਂਦੀ ਹੈ। ਏਸੇ ਪ੍ਰਕਾਰ ਇਸ ਆਤਮ ਅਨੁਭਵ ਰੂਪੀ ਰਸ ਦੇ ਪਾਨ ਕਰਨ ਨਾਲ ਜੀਵ ਦੇ ਜਨਮ ਮਰਨ ਆਦਿ ਸਭ ਰੋਗ ਨਸ਼ਟ ਹੋ ਜਾਂਦੇ ਹਨ।

"ਇੜਾ ਮੇਂ ਆਵੈ ਪਿੰਗਲਾ ਮੇਂ ਧਾਵੈ।
ਸੁਖਮਣਾ ਕੇ ਘਰ ਸਹਿਜ ਸਮਾਵੈ॥"

ਵੀਹਵੇਂ ਦੋਪਦੇ ਵਿੱਚ ਬਾਬਾ ਜੀ ਯੋਗ ਸ਼ਾਸਤਰ ਜਾਂ ਯੋਗ ਕਿਰਿਆ ਦੀ ਇੱਕ ਬੜੀ ਗਹਿਰੀ ਵਿਧੀ ਦੱਸ ਰਹੇ ਹਨ, ਪ੍ਰਾਣਾਯਾਮ ਦੀ ਵਿਧੀ।

ਇਸ ਵਿਧੀ ਜਾਂ ਵਿਸ਼ੇ ਦੇ ਮੁੱਢਲੇ ਨਿਯਮ ਸਾਡਾ ਭਾਵ ਯੋਗ ਦੇ ਅੱਠ ਅੰਗਾਂ ਦਾ ਵਿਸਥਾਰ ਅਸੀਂ ਪਿੱਛੇ ਧਿਆਨ ਦੇ ਪ੍ਰਕਰਣ ਵਿੱਚ ਕਰ ਆਏ ਹਾਂ। ਉਸੇ ਥਾਂ ਉੱਪਰ ਹੀ ਮੈਂ ਅਰਜ਼ ਕੀਤਾ ਸੀ ਕਿ ਇਸ ਪ੍ਰਥਾਇ ਅਗਲੀ ਬੇਨਤੀ ਅਸੀਂ ਅੱਗੇ ਚੱਲ ਕੇ ਕਰਾਂਗੇ। ਉਹ ਗੱਲ ਮੈਂ ਇਸ ਪਦ ਨੂੰ ਧਿਆਨ ਵਿੱਚ ਰੱਖਕੇ ਆਖੀ ਸੀ ਹੁਣ ਇਸ ਮਾਤਰਾ ਨੂੰ ਕੁਝ ਗਹਿਰਾਈ ਨਾਲ ਵਿਚਾਰਦੇ ਹਾਂ। ਇਹ ਇੜਾ, ਪਿੰਗਲਾ ਅਤੇ ਸੁਖਮਨਾ ਸਾਡੇ ਸਰੀਰ ਦੀਆਂ ਪ੍ਰਧਾਨ ਨਾੜੀਆਂ ਹਨ। ਪਰ ਹੈਨ ਬਹੁਤ ਸੂਖਮ। ਵਿਗਿਆਨਕ ਯੰਤਰਾਂ ਤੋਂ ਵੀ ਦੂਰ, ਬਹੁਤ ਦੂਰ। ਸਾਡੇ ਸਰੀਰ ਨੂੰ ਟੈਲੀਵਿਜ਼ਨ ਯੰਤਰ ਮੰਨ ਲਿਆ ਜਾਵੇ ਤਾਂ ਨਾੜੀਆਂ ਉਸ ਵਿੱਚ ਚੈਨਲਾਂ ਦਾ ਕੰਮ ਕਰਦੀਆਂ ਹਨ। ਠੀਕ ਓਸੇ ਤਰ੍ਹਾਂ ਜਿਵੇਂ ਚੈਨਲਾਂ ਦੀ ਅਸੀਂ ਆਕਾਸ਼ ਵਾਸੀ ਕਿਰਿਆ ਨੂੰ ਨਹੀਂ ਵੇਖ ਸਕਦੇ। ਪੁਰਾਤਨ ਗ੍ਰੰਥਾਂ ਅਨੁਸਾਰ ਸਾਡੇ ਸਰੀਰ ਵਿੱਚ ੭੨੦੦੦ ਨਾੜੀਆਂ ਦਾ ਇੱਕ ਬਹੁਤ ਵੱਡਾ ਤਾਣਾ ਬਾਣਾ ਜਾਂ ਜਾਲ ਹੈ। ਉਹਨਾਂ ਵਿੱਚੋਂ ਪਹਿਲਾਂ ਚੌਦਾਂ ਮਹੱਤਵਪੂਰਨ ਹਨ, ਫਿਰ ਛੇ ਤੇ ਫਿਰ ਤਿੰਨ। ਮੇਰਾ ਭਾਵ ਇੜਾ, ਪਿੰਗਲਾ, ਸੁਖਮਨਾ, ਬ੍ਰਾਹਮਣੀ, ਚਿਤਰਨੀ ਤੇ ਵਿਗਿਆਨਮਈ। ਜਿਵੇਂ ਮੈਂ ਉੱਪਰ ਅਰਜ਼ ਕੀਤਾ ਹੈ ਕਿ ਇੜਾ ਆਦਿਕ ਆਖਿਰ ਤਿੰਨ ਹੀ ਮੁੱਖ ਰਹਿ ਜਾਂਦੀਆਂ ਹਨ। ਇੜਾ (ਚੰਦਰਮਾ) ਜਦੋਂ ਸਾਹ ਖੱਬੀ ਨਾਸਿਕਾ ਰਾਹੀਂ ਆਉਂਦਾ ਜਾਂਦਾ ਹੈ। ਪਿੰਗਲਾ (ਸੂਰਜ) ਇਹ ਸੱਜੀ ਨਾਸਿਕਾ ਵਿੱਚੋਂ ਜਾਂਦੀ ਹੈ। ਸੁਖਮਨਾ ਇਹ ਉਹ ਸਮਾਂ ਹੈ ਜਦੋਂ ਦੋਵੇਂ ਨਾਸਿਕਾ ਇੱਕ ਸਮਾਨ ਚੱਲਦੀਆਂ ਹਨ। ਦੋਹਾਂ ਨੱਕ ਦੇ ਛੇਦਾਂ ਵਿੱਚੋਂ ਜਾਂ ਮਿਸ਼ਰਤ ਸਾਹ ਲੈਣ ਦੀ ਕਿਰਿਆ ਨੂੰ ਸੰਧਿਆ ਅਥਵਾ ਜੋੜ ਆਖਿਆ ਜਾਂਦਾ ਹੈ। ਇਸ ਕਿਰਿਆ ਦੇ ਕਰਨ ਨਾਲ ਮਨੁੱਖ ਬਾਹਰਲੇ ਵਾਤਾਵਰਨ ਤੋਂ ਅਸ਼ਾਂਤੀ ਮਹਿਸੂਸ ਕਰਨੋਂ ਹਟ ਜਾਂਦਾ ਹੈ। ਇਸਨੂੰ ਥੋੜ੍ਹਾ ਹੋਰ ਵਿਸਥਾਰ ਨਾਲ ਸਮਝ ਲਵੋ ਕਿ ਸੁਖਮਨਾ ਇਹਨਾਂ ਦੀ ਮਹਾਰਾਣੀ ਹੈ। ਇੰਨ੍ਹਾਂ

ਤੋਂ ਸ਼੍ਰੇਸ਼ਠ ਹੈ ਤੇ ਉੱਤਮ ਹੈ। ਇੜਾ ਨੂੰ ਗੰਗਾ, ਪਿੰਗਲਾ ਨੂੰ ਯਮੁਨਾ ਅਤੇ ਸੁਖਮਨਾ ਨੂੰ ਸਰਸਵਤੀ ਵੀ ਆਖਿਆ ਜਾਂਦਾ ਹੈ। ਗੁਦਾ ਦੇ ਨੇੜੇ ਵਾਲੇ ਭਾਗ ਨੂੰ ਮੁਕਤ ਤ੍ਰਿਵੇਣੀ ਆਖਿਆ ਜਾਂਦਾ ਹੈ। ਜਿੱਥੋਂ ਇਹ ਤਿੰਨੇ ਅਲੱਗ ਅਲੱਗ ਹੁੰਦੀਆਂ ਹਨ। ਦੋਹਾਂ ਨੇਤਰਾਂ ਦੇ ਭਰਵੱਟਿਆਂ ਦੇ ਵਿਚਾਲੇ ਇਹਨਾਂ ਦਾ ਮੁੜ ਮਿਲਾਪ ਹੋ ਜਾਂਦਾ ਹੈ। ਜਿਸਨੂੰ ਯੋਗ ਦਿਆਂ ਗ੍ਰੰਥਾਂ ਵਿੱਚ ਯੁਕਤ ਸੰਗਮ ਆਖਿਆ ਗਿਆ ਹੈ। ਗੁਰਬਾਣੀ ਵਿੱਚ ਆਉਂਦਾ ਹੈ :

*"ਗੰਗਾ ਜਮੁਨਾ ਕੇਲ ਕੇਦਾਰਾ॥*
*ਕਾਸੀ ਕਾਂਤੀ ਪੁਰੀ ਦੁਆਰਾ॥*
*ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ॥*
*(ਪੰਨਾ ੧੦੨੨)"*

ਸਾਧਾਰਣ ਤੌਰ ਤੇ ਸਾਹਾਂ ਦਾ ਆਉਣ ਜਾਣ ਇੜਾ ਪਿੰਗਲਾ ਰਾਹੀਂ ਹੀ ਹੁੰਦਾ ਹੈ। ਇੜਾ ਨੂੰ ਚੰਦਰ ਨਾੜੀ ਅਤੇ ਪਿੰਗਲਾ ਨੂੰ ਸੂਰਜ ਨਾੜੀ ਵੀ ਆਖਦੇ ਹਨ। ਇੜਾ ਦਾ ਗੁਣ ਤਮ ਹੈ ਅਤੇ ਪਿੰਗਲਾ ਦਾ ਰਜ, ਸਵਾਸ ਦੀ ਗਤੀ ਕਦੇ ਸੱਜੇ, ਕਦੇ ਖੱਬੇ ਬਦਲਦੀ ਰਹਿੰਦੀ ਹੈ। ਸਵਾਸ ਦੇ ਪ੍ਰਵਾਹ ਨੂੰ ਸਵਰ ਵੀ ਆਖਿਆ ਜਾਂਦਾ ਹੈ, ਜਿਹੜਾ ਢਾਈ ਢਾਈ ਘੜੀਆਂ ਬਾਅਦ ਬਦਲਦਾ ਰਹਿੰਦਾ ਹੈ। ਸੁਖਮਨਾ ਨਾੜੀ ਦੇ ਅੰਦਰ ਇੱਕ ਬੱਜਰ ਨਾੜੀ ਹੈ। ਉਸਦੇ ਅੰਦਰ ਚਿਤਰਨੀ ਅਤੇ ਉਸਤੋਂ ਵੀ ਹੋਰ ਸੂਖਮ ਬ੍ਰਹਮ ਨਾੜੀ ਹੈ। ਇਹਨਾਂ ਦਾ ਅਨੁਭਵ ਅਭਿਆਸੀ ਸਾਧੂ ਹੀ ਕਰ ਸਕਦੇ ਹਨ। ਆਮ ਲੋਕਾਂ ਦੀ ਇਹ ਸਮਝ ਤੋਂ ਬਾਹਰਲੀ ਗੱਲ ਹੈ। ਇਹ ਨਾੜੀਆਂ ਸੱਤਵ ਪ੍ਰਧਾਨ ਹੁਸਨਲ ਚਿਰਾਗ ਭਾਵ ਨੂਰ ਭਰਪੂਰ ਹਨ। ਇਹ ਨਾੜੀਆਂ ਸਰੀਰ ਦੇ ਜਿਹੜੇ -੨ ਖਾਸ ਖਾਸ ਥਾਵਾਂ ਨੂੰ ਸਪਰਸ਼ ਕਰਦੀਆਂ ਹਨ। ਉਹਨਾਂ ਨੂੰ ਚੱਕਰ, ਕਮਲ ਜਾਂ ਪਦਮ ਆਖਿਆ ਜਾਂਦਾ ਹੈ। ਇਹ ਕੇਂਦਰ ਮੂਲ ਰੂਪ ਵਿੱਚ ਮਹਾਂਪੁਰਖਾਂ ਨੇ ਸੱਤ ਦੱਸੇ ਹਨ। ਮੂਲਾਧਾਰ, ਸਵਾਧਿਸ਼ਠਾਨ ਮਨੀਪੂਰਕ, ਅਨਾਹਦ, ਵਿਸ਼ੁੱਧ, ਆਗਿਆ ਅਤੇ ਸਾਹਸ। ਇਹ ਚੱਕਰ ਪੰਜ ਗਿਆਨ ਇੰਦਰੀਆਂ, ਪੰਜ ਕਰਮ, ਪੰਜ ਪ੍ਰਾਣ, ਅੰਤ੍ਰਾਕਰਨ, ਸਾਰੇ ਅੱਖਰ ਸਮੂਹ, ਸੱਤੇ ਲੋਕ ਅਤੇ ਸੱਤਾਂ ਮੰਡਲਾਂ ਦੇ ਅਧਾਰ ਸਤੰਭ ਹਨ। ਇਹਨਾਂ ਵਿੱਚ ਅਨੇਕ ਪ੍ਰਕਾਰ ਦੀਆਂ ਰੰਗ ਬਿਰੰਗੀਆਂ ਰੌਸ਼ਨੀਆਂ ਭਾਵ ਬਿਜਲੀਆਂ ਹਨ। ਜਿਹੜਾ ਹੋਮਿਓਪੈਥੀ ਇਲਾਜ ਦਾ ਇੱਕ ਅੰਗ ਇਲੈਕਟਰੋਪੈਥੀ ਹੈ ਉਸਦਾ ਭਾਵ ਅਰਥ ਇਹੋ ਹੀ ਹੈ ਕਿ ਜਿਵੇਂ ਉਹ ਲਾਲ, ਪੀਲੀ, ਚਿੱਟੀ ਬਿਜਲੀ ਆਖਦੇ ਹਨ। ਇਹ ਚੱਕਰ ਇਸ ਪ੍ਰਕਾਰ ਦੇ ਰੰਗਾਂ ਤਰੰਗਾਂ ਅਤੇ ਪ੍ਰਕਾਸ਼ਾਂ ਨਾਲ ਭਰਪੂਰ ਹਨ। ਜਦੋਂ ਇਹ ਨਹੀਂ ਜਾਗੇ ਹੁੰਦੇ ਉਦੋਂ ਇਹਨਾਂ ਨੂੰ ਗੁਪਤ, ਅਧਖਿੜੇ ਜਾਂ ਅਪ੍ਰਕਾਸ਼ਤ ਆਖਦੇ ਹਨ।

ਉਸ ਵੇਲੇ ਇਹਨਾਂ ਦਾ ਵਹਾਅ ਹੇਠਾਂ ਭਾਵ ਗੁਦਾ ਵਾਲੇ ਪਾਸੇ ਨੂੰ ਹੁੰਦਾ ਹੈ। ਜਿਸਨੂੰ ਯੋਗੀ ਅਧੋਮੁਖ ਆਖਦੇ ਹਨ ਅਤੇ ਜਾਗ ਜਾਣ ਜਾਂ ਪ੍ਰਕਾਸ਼ਤ ਹੋਇਆਂ ਨੂੰ ਊਰਧ ਮੁੱਖ ਆਖਿਆ ਜਾਂਦਾ ਹੈ। ਪਹਿਲੇ ਚੱਕਰ ਦਾ ਨਾਮ ਹੈ ਮੂਲਾਧਾਰ -ਇਸਦਾ ਅੰਗਰੇਜ਼ੀ ਨਾਮ **Pelveic Plexus** ਹੈ। ਇਹ ਲੈਟਰੀਨ ਗੇਟ ਭਾਵ ਗੁਦਾ ਤੋਂ ਕੁਝ ਉੱਪਰ ਅਤੇ ਮੂਤਰ ਸੰਸਥਾਨ ਤੋਂ ਥੋੜ੍ਹਾ ਹੇਠਾਂ ਹੁੰਦਾ ਹੈ। ਇਸਦਾ ਅਕਾਰ ਬਹੁਤ ਛੋਟੇ ਕੰਦ ਫਲ ਵਰਗਾ ਮੰਨਿਆ ਹੈ।

ਵ- ਸ਼- ਸ਼- ਸ ਇਹ ਚਾਰ ਉਸਦੇ ਦਲ ਪੱਤੇ ਹਨ। ਇਸਦਾ ਰੰਗ ਲਾਲ ਤੇ ਇਸਦੀ ਡਾਕਨੀ ਦੇਵੀ ਹੈ। ਇਸ ਥਾਂ ਬੱਜਰਾ ਨਾੜੀ ਦੇ ਮੁੱਖ ਨਾਲ ਇਸਦੇ ਕੋਣਾਂ ਦਾ ਤਿੰਨ ਕੋਣਾਂ ਮੇਲ ਹੋਣ ਕਰਕੇ ਇਸਨੂੰ ਸ਼ਕਤੀ ਪੀਠ ਵੀ ਆਖਦੇ ਹਨ। ਤ੍ਰਿਪੁਰਾ ਸੁੰਦਰੀ ਏਥੇ ਵਿਰਾਜਦੀ ਹੈ। ਇਹ ਕਾਮ ਰੂਪ ਕੋਮਲ ਅਤੇ ਤੇਜ਼ ਪੁੰਜ ਹੈ। ਏਥੇ ਕੰਦਰਪ ਨਾਮ ਦੀ ਵਾਯੂ ਨਿਵਾਸ ਕਰਦੀ ਹੈ। ਉਹ ਵਾਯੂ ਜੀਵ ਧਾਰਕ ਬੰਧੂ ਜੀਵ ਫੁੱਲ ਦੇ ਸਮਾਨ ਕਰੋੜਾਂ ਸੂਰਜਾਂ ਸਮਾਨ ਪ੍ਰਕਾਸ਼ ਸ਼ਾਲੀ ਹੈ। ਏਥੇ ਸਵਯੰ ਭੂ ਲਿੰਗ ਵਿਰਾਜਮਾਨ ਹੈ। ਜੋ ਪੱਛਮ ਮੁੱਖ ਤਪੇ ਹੋਏ ਸਿਉਨੇ ਦੇ ਤੁੱਲ ਉਹ ਗਿਆਨ ਧਿਆਨ ਦਾ ਪ੍ਰਕਾਸ਼ਕ ਹੈ। ਏਸੇ ਲਿੰਗ ਦੇ ਉੱਪਰ ਕਮਲ ਡੰਡ ਦੇ ਤੰਤੂ ਦੇ ਸਮਾਨ ਸੂਖਮ ਤਿੰਨ ਵਲ ਖਾਕੇ ਬੈਠੀ ਹੋਈ ਕੁੰਡਲਨੀ ਸ਼ਕਤੀ ਹੈ। ਉਹ ਆਪਣੀ ਪੂਛ ਆਪਣੇ ਮੁੱਖ ਵਿੱਚ ਲੈ ਕੇ ਸੁੱਤੀ ਰਹਿੰਦੀ ਹੈ। ਜਿਸਨੂੰ ਨਾਗਮਾਤਾ ਵੀ ਆਖਿਆ ਜਾਂਦਾ ਹੈ। ਇਸ ਚੱਕਰ ਦਾ ਤੱਤ ਪ੍ਰਿਥਵੀ, ਤਨ ਮਾਤਰਾ ਗੰਧ, ਨੀਚੇ ਵਹਿਨ ਵਾਲੀ ਅਪਾਨ ਵਾਯੂ, ਗਿਆਨ ਇੰਦਰੀ ਨੱਕ ਅਤੇ ਕਰਮ ਇੰਦਰੀ ਗੁਦਾ ਹੈ। ਇਸਨੂੰ ਭੂਲੋਕ ਆਖਦੇ ਹਨ ਅਤੇ ਇਸਦਾ ਸਵਾਮੀ ਬ੍ਰਹਮਾ ਹੈ। ਇਸ ਚੱਕਰ ਦੇ ਹੇਠਾਂ ਤੋਂ ਹੀ ਇੜਾ ਆਦਿਕ ਤਿੰਨੇ ਨਾੜੀਆਂ ਨਿੱਕਲਦੀਆਂ ਹਨ ਇਸ ਚੱਕਰ ਦਾ ਧਿਆਨ ਅਰੋਗਤਾ ਅਤੇ ਧਨਦਾਇਕ ਹੈ। ਦੂਜਾ ਹੈ ਸਵਾਧਿਸ਼ਠਾਨ। ਇਸਦਾ ਇੰਗਲਿਸ਼ ਨਾਮ **Hypogastric Plexus** ਹੈ। ਇਹ ਮੂਲਾਧਾਰ ਤੋਂ ਉੱਪਰ ਪੇਡੂ ਦੇ ਪਾਸ ਹੈ। ਇਸਦਾ ਰੰਗ ਲਾਲ ਤੇ ਏਥੇ ਰਾਕਣੀ ਨਾਮ ਦੀ ਦੇਵੀ ਦਾ ਅਸਥਾਨ ਹੈ। ਏਥੇ ਦੋ ਪੰਖੜੀਆਂ ਵਾਲਾ ਕਮਲ ਹੈ। ਇਸਦਾ ਤੱਤ ਜਲ, ਤਨ ਮਾਤਰਾ ਰਸ, ਸਾਰੇ ਜਿਸਮ ਵਿੱਚ ਘੁੰਮਣ ਵਾਲੀ ਵਿਆਨ ਵਾਯੂ, ਰਸਨਾ ਗਿਆਨ ਇੰਦਰੀ ਅਤੇ ਉਪਸਥ (ਲਿੰਗ) ਕਰਮ ਇੰਦਰੀ ਜਾਣਿਆ ਜਾਂਦਾ ਹੈ। ਇਸਦਾ ਨਾਮ ਭੁਵਰ ਲੋਕ ਹੈ ਤੇ ਵਿਸ਼ਨੂੰ ਦੇਵਤਾ ਇਸਦਾ ਸਵਾਮੀ ਹੈ। ਇਸ ਚੱਕਰ ਉੱਪਰ ਧਿਆਨ ਧਰਨ ਨਾਲ ਮਨੁੱਖ ਵਿੱਚ ਸਿਰਜਨਾ, ਪਾਲਣਾ ਅਤੇ ਵਿਨਾਸ਼ ਦੀ ਸ਼ਕਤੀ ਆਉਂਦੀ ਹੈ। ਵਿੱਦਿਆ ਦੀ ਦੇਵੀ ਸਰਸਵਤੀ ਸਿੱਧ ਹੋ ਜਾਂਦੀ ਹੈ ਭਾਵ ਵਰ ਦੇਣ ਲੱਗ ਜਾਂਦੀ ਹੈ। ਤੀਜਾ ਚੱਕਰ ਹੈ ਮਣੀ ਪੂਰਕ। ਇਹ ਨਾਭੀ ਵਿੱਚ ਹੈ। ਇਸਦਾ

ਅੰਗਰੇਜ਼ੀ ਨਾਮ **Epigastric Plexus** ਹੈ। ਏਥੇ ਡ –ਢ, ਣ, ਤ, ਥ, ਦ, ਧ,ਨ,ਪ,ਫ ਇਹ ਦਸ ਦਲ ਹਨ। ਇਸਦਾ ਸਿਉਨੇ ਵਰਗਾ ਰੰਗ ਹੈ। ਅਤੇ ਏਥੇ ਧਰਮ ਪ੍ਰਧਾਨ ਬਿਰਤੀ ਲਾਕਣੀ ਦੇਵੀ ਦਾ ਨਿਵਾਸ ਹੈ। ਅਗਨੀ ਤੱਤ, ਤਨ ਮਾਤਰਾ ਰੂਪ, ਭੋਜਨ ਨੂੰ ਪਚਾਉਣ ਵਾਲੀ ਸਮਾਨ ਵਾਯੂ, ਗਿਆਨ ਇੰਦਰੀ ਅੱਖ ਅਤੇ ਕਰਮ ਇੰਦਰੀ ਮੁੱਖ ਹੈ। ਇਸਨੂੰ ਸਵ: ਲੋਕ ਆਖਿਆ ਜਾਂਦਾ ਹੈ ਅਤੇ ਰੁੱਦਰ ਇਸਦਾ ਦੇਵਤਾ ਹੈ। ਇਸਦੇ ਧਿਆਨ ਨਾਲ ਪੇਟ ਦੇ ਰੋਗ ਦੂਰ ਹੁੰਦੇ ਹਨ ਤੇ ਆਪਣੇ ਹੀ ਸਰੀਰ ਦੇ ਅੰਦਰੋਂ ਦਰਸ਼ਨ ਹੋਣ ਲੱਗ ਜਾਂਦੇ ਹਨ। ਦੂਜੇ ਦੇ ਮਨ ਦੇ ਸੰਕਲਪ ਦਾ ਗਿਆਨ ਹੋ ਜਾਂਦਾ ਹੈ। ਚੌਥਾ ਹੈ ਅਨਾਹਦ ਚੱਕਰ। ਇਸਦੇ ਅੰਗਰੇਜ਼ੀ ਨਾਮ **Cardiac Plexus** ਹੈ। ਇਹ ਹਿਰਦੇ ਵਿੱਚ ਇਸਥਿਤ ਹੈ। ਕ,ਖ,ਗ,ਘ,ਙ,ਚ,ਛ,ਜ,ਟ,ਠ ਬਾਰਾਂ ਇਸਦੇ ਦਲ ਹਨ। ਇੱਥੇ ਬਾਣ ਲਿੰਗ ਸ਼ਿਵਜੀ ਦਾ ਨਿਵਾਸ ਹੈ। ਤੱਤ ਵਾਯੂ, ਤਨ ਮਾਤਰਾ ਸਪਰਸ਼, ਮੁੱਖ ਵਿੱਚੋਂ ਨਿੱਕਲਣ ਵਾਲੀ, ਵਾਯੂ ਪ੍ਰਾਣ, ਤੁਚਾ ਜਾਂ ਚਮੜੀ ਗਿਆਨ ਇੰਦਰੀ ਕਰਮ ਇੰਦਰੇ ਹੱਥ ਹਨ। ਮਹਰ ਇਸਦਾ ਲੋਕ ਹੈ, ਦੇਵਤਾ ਇਸ਼ਾਨ ਰੁੱਦਰ। ਇੱਥੋਂ ਅਨਾਹਦ ਧੁਨੀ ਪੈਦਾ ਹੈ। ਜਿਸਨੂੰ ਅਨਾਹਦ ਨਾਦ ਜਾਂ ਸ਼ਬਦ ਬ੍ਰਹਮ ਵੀ ਆਖਿਆ ਜਾਂਦਾ ਹੈ। ਇਸਦੀ ਸਿੱਧੀ ਨਾਲ ਵਾਕ ਸਿੱਧੀ, ਤੱਤਵ ਗਿਆਨ, ਕਵਿਤਾ ਰਚਣ ਦੀ ਸ਼ਕਤੀ ਅਤੇ ਇੰਦਰੇ ਜਿੱਤਣ ਦੀ ਸਮਰੱਥਾ ਆ ਜਾਂਦੀ ਹੈ। ਪੰਜਵਾਂ ਚੱਕਰ ਹੈ ਵਿਸ਼ੁੱਧ ਇਸਦਾ ਅੰਗਰੇਜ਼ੀ ਨਾਮ ਹੈ **Carolid Plexus**। ਇਸਦੀ ਨਿਵਾਸ ਭੂਮੀ ਕੰਠ ਹੈ। ਅ, ਆ, ਇ, ਈ, ਉ, ਊ, ਰੀ, ਰਰੀ, ਲਿਰੀ, ਲਿਰਰੀ, ਏ, ਐ, ਓ, ਔ, ਸੋਲਾਂ ਇਸਦੇ ਦਲ ਹਨ। ਏਥੇ ਸ਼ਾਕਣੀ ਦੇਵੀ ਦਾ ਨਿਵਾਸ ਹੈ।ਤੱਤ ਅਕਾਸ਼, ਤਨ ਮਾਤਰਾ ਸ਼ਬਦ, ਉਪਰ ਜਾਣ ਵਾਲੀ ਉਦਾਨ ਵਾਯੂ, ਗਿਆਨ ਇੰਦਰੀ ਕੰਨ ਅਤੇ ਜੀਭ ਇਸਦੀ ਕਰਮ ਇੰਦਰੀ ਹੈ। ਇਸਦਾ ਜਨ ਲੋਕ ਹੈ। ਇਸਦਾ ਸੁਆਮੀ ਸਦਾ ਸ਼ਿਵ ਹੈ। ਬੇਫਿਕਰੀ, ਵੱਡੀ ਉਮਰ, ਮਹਾਂਗਿਆਨ, ਚਿੱਤ ਦੀ ਸ਼ਾਂਤੀ ਇਸ ਉੱਪਰ ਧਿਆਨ ਕਰਨ ਦੇ ਫਲ ਹਨ। ਛੇਵਾਂ ਹੈ ਆਗਿਆ ਚੱਕਰ ਇਸਦਾ ਅੰਗਰੇਜ਼ੀ ਨਾਮ **Medula Plexus** ਹੈ। ਭਰਵੱਟਿਆਂ ਦੇ ਵਿਚਾਲੇ ਨਿਵਾਸ, ਸ਼ੁਕਲ ਮਹਾਂਕਾਲ ਇਸਦੇ ਸਿੱਧ ਹਨ। ਹਾਕਣੀ ਦੇਵੀ ਇਸਦੀ ਮਾਲਕ ਹੈ। ਇਸਦਾ ਲੋਕ ਤਪ ਹੈ। ਤੱਤ ਮਹਾਂਤੱਤ, ਤਪ ਲੋਕ, ਗਿਆਨ ਦਾਤਾ ਸ਼ਿਵ ਇਸਦਾ ਦੇਵਤਾ ਹੈ।

ਇਸਤੋਂ ਅੱਗੇ ਆਉਂਦਾ ਹੈ ਹਜ਼ਾਰ ਦਲ ਵਾਲਾ ਕਮਲ ਚੱਕਰ।ਇਸਦਾ ਇੱਕ ਨਾਮ ਬ੍ਰਹਮ ਰੰਧਰ ਵੀ ਹੈ। ਇਹ ਸੱਤ ਲੋਕ ਨਾਮ ਵਾਲਾ ਪਰਮ ਧਾਮ ਹੈ ਇਥੇ ਪਾਰਬ੍ਰਹਮ ਪ੍ਰਮੇਸ਼ਵਰ ਦਾ ਸਥਾਨ ਹੈ। ਏਸੇ ਨੂੰ ਦਸਮ ਦਰਵਾਜ਼ਾ ਵੀ

ਆਖਿਆ ਜਾਂਦਾ ਹੈ। ਇਸਦੇ ਧਿਆਨ ਦਾ ਫਲ ਮੁਕਤੀ ਹੈ, ਏਥੇ ਪਹੁੰਚ ਕੇ ਹੀ ਸ਼ਿਵ ਨੇਤਰ ਖੁੱਲ੍ਹਦਾ ਹੈ। ਚਿੱਤ ਜਾਂ ਕਾਰਨ ਸਰੀਰ ਦਾ ਏਥੇ ਵਾਸਾ ਹੈ। ਜੀਵ ਆਤਮਾ ਦਾ ਸਿੰਘਾਸਨ ਵੀ ਇਹੋ ਹੀ ਹੈ। ਜੀਵ ਆਤਮਾ ਦਾ ਵਾਸਾ ਜਾਗਣ ਵੇਲੇ ਅੱਖਾਂ ਵਿੱਚ ਤੇ ਸੌਣ ਸਮੇਂ ਕੰਠ ਵਿੱਚ ਹੁੰਦਾ ਹੈ। ਇਸਤੋਂ ਅੱਗੇ ਮੈਂ ਆਪ ਸੰਗਤ ਦੀ ਸੇਵਾ ਵਿੱਚ ਇੱਕ ਗੁਪਤ ਭੇਦ ਅਰਜ਼ ਕਰਨ ਲੱਗਿਆ ਹਾਂ ਜਿਹੜਾ ਕਿ ਗ੍ਰੰਥਾਂ ਵਿੱਚ ਲਿਖਿਆ ਨਹੀਂ ਮਿਲਦਾ ਪਰ ਕਿਉਂਕਿ ਮੈਂ ਆਪਣੇ ਇਸ ਸਰੀਰ ਨਾਲ ਗੁਰੂ ਮੰਤਰ ਦਾ ਉਪਦੇਸ਼ ਅਤੇ ਪਰਮ ਧਿਆਨ ਦੀ ਵਿਧੀ ਬਹੁਤ ਘੱਟ ਪ੍ਰਾਣੀਆਂ ਨੂੰ ਦੱਸੀ ਹੈ ਏਸੇ ਕਰਕੇ ਇਹ ਗੁਹਜ ਤੋਂ ਵੀ ਗੁਹਜ ਬਾਤ ਆਪ ਸਾਧਕ ਅਤੇ ਪਾਠਕਾਂ ਦੀ ਸੇਵਾ ਵਿੱਚ ਅਰਜ਼ ਕਰ ਰਿਹਾ ਹਾਂ ਕਿ ਜਿੱਥੇ ਬੈਠਕੇ ਆਪ ਨੇ ਅਭਿਆਸ ਕਰਨਾ ਹੈ ਉਹ ਅਸਥਾਨ ਸ਼ੁੱਧ ਹੋਵੇ, ਕਿਸੇ ਕਿਸਮ ਦਾ ਸ਼ੋਰਗੁਲ ਨਾ ਹੋਵੇ, ਭੋਰੇ ਪੁੱਟ ਕੇ ਬੈਠਣ ਦੀ ਰੀਤ ਸਾਧਕਾਂ ਨੇ ਏਸੇ ਲਈ ਹੀ ਤੋਰੀ ਸੀ, ਜੰਗਲਾਂ, ਵਣ, ਪਰਬਤਾਂ ਅਤੇ ਗੁਫਾਵਾਂ ਵਿੱਚ ਜਾਕੇ ਅਭਿਆਸ ਕਰਨ ਦਾ ਵੀ ਇਹੋ ਹੀ ਮਕਸਦ ਸੀ ਕਿ ਜਗ੍ਹਾ ਇਕਾਂਤ, ਸ਼ਾਂਤ, ਵਾਤਾਵਰਨ ਸ਼ੁੱਧ, ਸਵੱਛ ਅਤੇ ਨਿਰਮਲ ਹੋਵੇ, ਜ਼ਮੀਨ ਬਹੁਤੀ ਉੱਚੀ ਨੀਂਵੀ ਨਾ ਹੋਵੇ, ਆਸਣ ਉੱਨ ਦੇ ਕੱਪੜੇ ਦਾ ਜਾਂ ਖੱਦਰ ਦਾ ਹੋਵੇ, ਜੇ ਕੋਈ ਅਨੁਭਵੀ ਮਹਾਂਪੁਰਖ ਮਿਲ ਜਾਵੇ ਤਾਂ ਨੇਤੀ ਧੋਤੀ ਆਦਿਕ ਹਲਕੀਆਂ ਹਲਕੀਆਂ ਸਰੀਰ ਸ਼ੁੱਧੀ ਦੀਆਂ ਕਿਰਿਆਵਾਂ ਵੀ ਸਿੱਖ ਲੈਣੀਆਂ ਚਾਹੀਦੀਆਂ ਹਨ। ਵਰਤਮਾਨ ਸਮਿਆਂ ਵਿੱਚ ਹਰ ਵੱਡੇ ਸ਼ਹਿਰ ਵਿੱਚ ਯੋਗ ਦੇ ਕੇਂਦਰ ਖੁੱਲ੍ਹੇ ਹੋਏ ਹਨ। ਉੱਥੋਂ ਇਹ ਵਿਧੀਆਂ ਸਿੱਖ ਲੈਣੀਆਂ ਚਾਹੀਦੀਆਂ ਹਨ। ਇਸ ਪ੍ਰਕਾਰ ਸਰੀਰ ਦੇ ਮੁੱਖ, ਨੱਕ, ਅੱਖਾਂ, ਲਿੰਗ, ਗੁਦਾ ਆਦਿ ਸਾਰੇ ਛਿੱਦਰ ਸਾਫ ਕਰ ਲੈਣੇ ਚਾਹੀਦੇ ਹਨ। ਅਭਿਆਸ ਵੇਲੇ ਜਿਸਮ ਉੱਪਰ ਬਹੁਤੇ ਵਸਤਰ ਨਾ ਹੋਣ। ਕਛਹਿਰਾ ਲੰਗੋਟ ਅਤੇ ਉੱਪਰ ਇੱਕ ਛੋਟੀ ਖੱਦਰ ਦੀ ਚਾਦਰ ਜਾਂ ਹਲਕੀ ਲੋਈ ਲੈ ਲੈਣੀ ਚਾਹੀਦੀ ਹੈ। ਸਰੀਰ ਸਿੱਧਾ ਹੋਵੇ, ਮੁੱਖ ਉੱਤਰ ਅਤੇ ਪੂਰਬ ਦੋ ਦਿਸ਼ਾਵਾਂ ਦੇ ਵਿਚਾਲੇ ਹੋਣਾ ਚਾਹੀਦਾ ਹੈ। ਸਭ ਤੋਂ ਪਹਿਲਾਂ ਆਪਣੇ ਸ੍ਰੀ ਸਤਿਗੁਰੂ ਦਾ ਧਿਆਨ ਕਰਕੇ ਨਮਸਕਾਰ ਕਰਨੀ ਚਾਹੀਦੀ ਹੈ। ਉਪਰੰਤ ਧਿਆਨ ਕਰੋ ਕਿ ਤੁਹਾਡੇ ਸਾਹਮਣੇ ਸਵੇਰ ਵੇਲੇ ਦਾ ਨਿਰਮਲ ਅਕਾਸ਼ ਹੈ, ਦੂਜਾ ਧਿਆਨ ਸੁੰਦਰ ਪਹਾੜੀਆਂ ਦਾ ਧਰੋ, ਤੀਜੇ ਪੜਾਅ ਉੱਪਰ ਇਹ ਵੇਖੋ ਕਿ ਉਹ ਸਾਰੇ ਪਹਾੜ ਅਗਨੀ ਮਯ ਹੋ ਚੁੱਕੇ ਹਨ, ਅੱਗ ਅਕਾਸ਼ ਨੂੰ ਸਪਰਸ਼ ਕਰ ਰਹੀ ਹੈ। ਥੋੜ੍ਹੇ ਸਮੇਂ ਤੋਂ ਬਾਅਦ ਚੌਥੀ ਬਿਰਤੀ ਬਦਲੋ ਕਿ ਮੂਸਲਾਧਾਰ ਵਰਖਾ ਹੋ ਰਹੀ ਹੈ, ਜਲ ਥਲ ਇੱਕ ਹੋ ਗਿਆ ਤੇ ਸਰਵੱਤਰ ਪਾਣੀ ਹੀ ਪਾਣੀ ਹੈ। ਪੰਜਵੀਂ ਸੂਰਤ ਵਿੱਚ ਪਹੁੰਚਕੇ ਸੋਚੋ ਕਿ ਤੇਜ਼ ਹਵਾਵਾਂ ਚੱਲ ਰਹੀਆਂ ਹਨ ਅਤੇ ਉਹਨਾਂ ਨੇ ਅਕਾਸ਼ ਨੂੰ

ਨਿਰਮਲ ਕਰ ਦਿੱਤਾ।ਜਲ ਵੀ ਕਿਧਰੇ ਨਹੀਂ ਰਿਹਾ। ਕੇਵਲ ਤੁਹਾਡੇ ਸਾਹਮਣੇ ਨਿਰਮਲ ਅਕਾਸ਼ ਹੈ। ਛੇਵੀਂ ਮੰਜ਼ਲ ਵਿੱਚ ਚੜ੍ਹਦੇ ਸੂਰਜ ਦੀ ਲਾਲ ਟਿੱਕੀ ਦਾ ਧਿਆਨ ਕਰਨਾ ਹੈ। ਸੱਤਵੇਂ ਅਸਥਾਨ ਉੱਪਰ ਉਸ ਸੂਰਜ ਦੇ ਬਿੰਬ ਵਿੱਚ ਹਿੰਦੀ ਵਾਲੇ ॐ ਜਾਂ ਪੰਜਾਬੀ ਵਾਲੇ ੧ਓ ਦੀ ਤਸਵੀਰ ਆਪਣੇ ਸਾਹਮਣੇ ਲੈ ਕੇ ਆਉਣੀ ਹੈ। ਇਸਤੋਂ ਅੱਗੇ ਜੇ ਤੁਸੀਂ ਕਿਸੇ ਸਰਗੁਣ ਸਰੂਪ ਇਸ਼ਟ ਨੂੰ ਪਿਆਰ ਕਰਦੇ ਹੋਂ ਤਾਂ ਉਹਨਾਂ ਦੇ ਦਿੱਬ ਦਰਸ਼ਨ ਕਰਕੇ ਧਿਆਨ ਕੇਵਲ ਉਹਨਾਂ ਦੇ ਸ਼੍ਰੀ ਚਰਨਾਂ ਦਾ ਧਰੋ। ਹੁਣ ਸੱਜੇ ਹੱਥ ਦੇ ਅੰਗੂਠੇ ਨਾਲ ਨੱਕ ਦੇ ਸੱਜੇ ਸੁਰਾਖ ਨੂੰ ਬੰਦ ਕਰਕੇ ਖੱਬੇ ਰਾਹੀਂ ਹੌਲੀ ਹੌਲੀ ਸਾਹ ਖਿੱਚੋ ਤੇ ਫਿਰ ਨੱਕ ਦੀ ਖੱਬੀ ਸਾਈਡ ਨੂੰ ਬੰਦ ਕਰਕੇ ਸਾਹ ਨੂੰ ਸੱਜੇ ਪਾਸਿਓਂ ਕੱਢੋ। ਇਸ ਤਰ੍ਹਾਂ ਦਸ ਦਸ ਵਾਰ ਕਿਰਿਆ ਕਰਕੇ ਫਿਰ ਸਵਾਸ ਨੂੰ ਜ਼ੋਰ ਜ਼ੋਰ ਨਾਲ ਕੱਢੋ, ਜਿਵੇਂ ਆਪਾਂ ਨੱਕ ਸੁਣਕਦੇ ਹਾਂ। ਵਾਰੀ ਨਾਲ ਸੱਜਿਓਂ ਖੱਬੇ ਅਤੇ ਖੱਬਿਓਂ ਸੱਜੇ ਕੁਝ ਸਮਾਂ ਇਹ ਅਨੁਲੋਮ ਵਿਲੋਮ ਦੀ ਕਿਰਿਆ ਕਰਕੇ ਫਿਰ ਦੋਹਾਂ ਨਾਸਾਂ ਰਾਹੀਂ ਇੱਕ ਵਾਰੀ ਸਾਹ ਨੂੰ ਪੂਰੇ ਜ਼ੋਰ ਨਾਲ ਉੱਪਰ ਖਿੱਚ ਕੇ ਫਿਰ ਜ਼ੋਰ ਜ਼ੋਰ ਨਾਲ ਛੱਡੋ ਪਰ ਸਾਹ ਲਵੋ ਨਾ, ਕੇਵਲ ਜ਼ੋਰ ਨਾਲ ਛੱਡਦੇ ਰਹੋ ਤੇ ਮੁੱਖ ਬੰਦ ਰੱਖੋ। ਪੇਟ ਨੂੰ ਪੂਰਾ ਹਿੱਲਣ ਦਿਉ। ਇਸ ਕਿਰਿਆ ਨੂੰ ਸਮਝਣ ਵਾਸਤੇ ਸੁਆਮੀ ਰਾਮਦੇਵ ਦੀਆਂ ਸੀ.ਡੀ ਕੈਸਟਾਂ ਮਿਲਦੀਆਂ ਹਨ ਉਹਨਾਂ ਨੂੰ ਟੀ.ਵੀ ਰਾਹੀਂ ਵੇਖਕੇ ਸਮਝ ਲਵੋ। ਮੈਂ ਤੁਹਾਨੂੰ ਜੋ ਰਾਜ਼ ਦੀ ਗੱਲ ਦੱਸਣੀ ਹੈ ਉਹ ਇਹ ਹੈ ਕਿ ਇਹ ਲੋਮ ਵਿਲੋਮ, ਕਪਾਲ ਭਾਤੀ, ਭ੍ਰਸਤ੍ਰਿਕਾ ਆਦਿ ਛੋਟੇ ਛੋਟੇ ਪ੍ਰਾਣਾਯਾਮ ਕਰਕੇ ਫਿਰ ਆਪਣੀ ਚਿੱਤ ਬਿਰਤੀ ਨੂੰ ਅੱਖਾਂ ਦੇ ਦੋ ਭਰਵੱਟਿਆਂ ਵਿੱਚ ਜਾਂ ਨੱਕ ਦੇ ਮੂਹਰਲੇ ਹਿੱਸੇ ਉੱਪਰ ਅਥਵਾ ਹਿਰਦੇ ਦੇਸ਼ ਵਿੱਚ ਟਿਕਾਕੇ 'ਸੋ' ਨਾਲ ਸਵਾਸ ਨੂੰ ਅੰਦਰ ਖਿੱਚੋ ਅਤੇ 'ਅਹੰ' ਦੇ ਉਚਾਰਨ ਨਾਲ ਤਿਆਗੋ। ਵਾਧੂ ਸਾਹ ਨਹੀਂ ਲੈਣਾ, ਧਿਆਨ ਜੋ ਪਿੱਛੇ ਦੱਸਿਆ ਹੈ ਉਹੀ ਕਰਨਾ ਹੈ। ਜਿਵੇਂ ਜਿਵੇਂ ਸਾਹ ਸੂਖਮ ਹੁੰਦਾ ਗਿਆ ਵਿਚਾਰ ਸਤੋਗੁਣੀ ਬਣਨਗੇ।ਅੰਤ੍ਰਾਕਰਨ ਸ਼ੁੱਧ ਹੋਵੇਗਾ,ਦੁਨੀਆਂ ਤੋਂ ਵੈਰਾਗ ਅਤੇ ਪ੍ਰਮਾਤਮਾ ਵਿੱਚ ਅਨੁਰਾਗ ਜਾਂ ਪ੍ਰੇਮ ਦੀ ਲਿਵ ਬੱਝ ਜਾਏਗੀ।ਪੂਰਵ ਜਨਮਾਂ ਦੇ ਬੁਰੇ ਸੰਸਕਾਰ ਜਾਂ ਕਰਮਾਂ ਦੇ ਫਲ ਨਸ਼ਟ ਹੋਣਗੇ ਤਾਂ ਸਾਹ ਸੁਖਮਨਾ ਨਾੜੀ ਵਿੱਚ ਪਹੁੰਚਣੇ ਸ਼ੁਰੂ ਹੋ ਜਾਂਦੇ ਹਨ। ਕੁੰਡਲਨੀ ਜਾਂ ਨਾਗ ਮਾਤਾ ਸਹਿਜ ਸੁਭਾਅ ਹੀ ਜਾਗਣੀ ਸ਼ੁਰੂ ਹੋ ਜਾਂਦੀ ਹੈ। ਇਸ ਵੇਲੇ ਸਾਧਕ ਨੂੰ ਥੋੜ੍ਹਾ ਬਹੁਤ ਡਰ ਭੈਅ ਵੀ ਲੱਗਦਾ ਹੈ ਕਿ ਇਉਂ ਕਰਨ ਨਾਲ ਮੈਂ ਕਿਧਰੇ ਮਰ ਹੀ ਨਾ ਜਾਵਾਂ ਪਰ ਅਜਿਹਾ ਕੁਝ ਨਹੀਂ ਹੁੰਦਾ। ਹਿਰਦੇ ਦੇਸ਼ ਵਿੱਚ ਮੰਤਰ ਜਾਪ ਜਾਰੀ ਰੱਖਣਾ ਚਾਹੀਦਾ ਹੈ। ਕੁੰਡਲਣੀ ਨੂੰ ਜਗਾਉਣ ਵਾਸਤੇ ਹੁਣ ਤੱਕ ਜਿਹੜੇ ਦਰਗਾਹੀ ਸ਼ਬਦ ਆਏ ਹਨ ਉਹਨਾਂ ਨੂੰ ਕੋਈ ਤਿੰਨ ਸ਼ਬਦ, ਕੋਈ ਪੰਜ ਜਾਂ ਕੋਈ ਗਿਆਰਾਂ

ਆਖਦਾ ਹੈ। ਪਰ ਉਹ ਧੁਨੀਆਂ ਹਨ ਜਾਂ ਅਨਾਹਦ ਨਾਦ ਦੇ ਭੇਦ, ਨਾਗ ਮਾਤਾ ਨੂੰ ਜਗਾਉਣ ਵਾਲਾ ਉਹਨਾਂ ਵਿੱਚ ਕੋਈ ਸ਼ਬਦ ਨਹੀ। ਲੋਹੇ ਨੂੰ ਗਰਮ ਕੀਤੇ ਬਿਨਾਂ ਅਤੇ ਹਥੌੜੇ ਦੀ ਚੋਟ ਕੀਤੇ ਬਿਨਾਂ ਜਿਵੇਂ ਉਸਦਾ ਤੀਰ, ਤੋਮਰ, ਖੰਡਾ, ਖੜਗ, ਬਰਸ਼ਾ ਕੁਝ ਨਹੀਂ ਬਣਦਾ ਇਸੇ ਤਰ੍ਹਾਂ ਜਿਹੜਾ ਸ਼ਬਦ ਸਹੀ ਅਸਥਾਨ ਉੱਪਰ ਸਹੀ ਚੋਟ ਨਹੀਂ ਕਰਦਾ ਉਹ ਸਿੱਧ ਸ਼ਬਦ ਨਹੀਂ ਹੋ ਸਕਦਾ। ਉਂਝ ਪ੍ਰਭੂ ਦੇ ਸਾਰੇ ਸ਼ਬਦ ਹੀ ਪਿਆਰੇ ਹਨ ਪਰ ਜਿਸਨੂੰ ਕਬੀਰ ਜੀ ਕਹਿੰਦੇ ਹਨ

*"ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥*
*ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥ (ਪੰਨਾ ੧੩੭੪)"*

ਇਸਦਾ ਭਾਵ ਹੈ ਕਿ ਸੇਲੇ ਜਾਂ ਬਰਛੇ ਦੀ ਚੋਟ ਨੂੰ ਸਹਿ ਲੈਣਾ ਆਸਾਨ ਹੈ ਕਿਉਂਕਿ ਉਸ ਨਾਲ ਸਾਸ ਸੁਆਸ ਚੱਲਦੇ ਰਹਿੰਦੇ ਹਨ ਪਰ ਸ਼ਬਦ ਦੀ ਚੋਟ ਏਨੀ ਕਰਾਰੀ ਅਤੇ ਕਠਿਨ ਹੁੰਦੀ ਹੈ ਕਿ ਉਸਨੂੰ ਹਰ ਬੰਦਾ ਨਹੀਂ ਸਹਿਨ ਕਰ ਸਕਦਾ ਪਰ ਜੋ ਸਹਿ ਲਵੇ ਐਸੇ ਪੂਰਨ ਯੋਗੀ ਰਾਜ ਮਹਾਤਮਾ ਦਾ ਮੈਂ ਦਾਸ ਬਣਨ ਵਿੱਚ ਤੇ ਉਹਨਾਂ ਨੂੰ ਗੁਰੂ ਮੰਨਣ ਵਿੱਚ ਮਾਣ ਮਹਿਸੂਸ ਕਰਦਾ ਹਾਂ।

ਸੋ ਮੇਰੇ ਅਨੁਭਵ ਵਿੱਚ ਹੁਣ ਤੱਕ ਤਿੰਨ ਹੀ ਸ਼ਬਦ ਆਏ ਹਨ। ਸਭ ਤੋਂ ਪਹਿਲਾਂ ਸੋਹੰ, ਦੂਜਾ ਅੱਲਾ ਹੂ, ਅਤੇ ਤੀਜਾ ਵਾਹਿਗੁਰੂ। ਏਸੇ ਗੁਪਤ ਵਿਧੀ ਨੂੰ ਬਾਬਾ ਜੀ ਇੜਾ ਵਿੱਚ ਆਉਣਾ, ਪਿੰਗਲਾ ਵਿੱਚੋਂ ਜਾਣਾ ਧਾਵਣਾ ਜਾਂ ਨੱਠਣਾ ਤੇ ਆਖਿਰ ਸਹਿਜ ਵਿੱਚ ਸਮਾਉਣਾ ਆਖਦੇ ਹਨ। ਭਾਵ ਸੁਖਮਨਾ ਰਾਹੀਂ ਕੁਲ ਕੁੰਡਲਨੀ ਨੂੰ ਜਾਗ੍ਰਿਤ ਕਰਨਾ। ਇਸ ਪ੍ਰਸੰਗ ਦੇ ਅਖੀਰ ਵਿੱਚ ਮੇਰੀ ਬੇਨਤੀ ਇਹ ਹੈ ਕਿ ਭਾਵੇਂ ਇਹ ਵਿਧੀਆਂ ਤੁਸੀਂ ਆਪਣੇ ਆਪ ਵੀ ਅਪਣਾ ਸਕਦੇ ਹੋਂ ਪਰ ਕਿਸੇ ਅਭਿਆਸੀ ਸਾਧੂ ਦੇ ਚਰਨਾਂ ਵਿੱਚ ਬੈਠਕੇ ਇਹ ਵਿਧੀ ਵੱਧ ਚੰਗੇ ਢੰਗ ਨਾਲ ਸਮਝ ਆ ਸਕਦੀ ਹੈ।ਇਹਨਾਂ ਸ਼ਕਤੀਆਂ ਨਾਲ ਹੀ ਸਾਡੇ ਵੱਡਿਆਂ ਨੇ ਸਮੁੰਦਰ ਪੀਤੇ ਹਨ। ਚੰਦ ਸੂਰਜ ਨੂੰ ਖੜ੍ਹੇ ਵੀ ਕੀਤਾ ਹੈ ਤੇ ਖਿੱਚਿਆ ਵੀ ਹੈ। ਪਹਾੜਾਂ ਨੂੰ ਪੰਜੇ ਲਾਕੇ ਰੋਕਿਆ ਹੈ ਤੇ ਕੰਗੜਿਆਂ ਨੂੰ ਰਾਜ ਭਾਗ ਬਖਸ਼ੇ ਹਨ ਇਹ ਗੁਪਤ ਭੇਦ ਬਹੁਤ ਹੀ ਅਲੌਕਿਕ ਚਮਤਕਾਰਾਂ ਅਤੇ ਰੱਬੀ ਖਜ਼ਾਨੇ ਦੀਆਂ ਕੁੰਜੀਆਂ ਅਤੇ ਉਸ ਮਹਾਂਨੂਰ ਨਾਲ ਮਿਲਕੇ ਨੂਰੋ ਨੂਰ ਹੋਣ ਦੀਆਂ ਹਨ।

*ਮੇਰੇ ਉੱਪਰ ਲਿਖੇ ਸਾਰੇ ਵਿਚਾਰ ਨੂੰ ਪ੍ਰਮਾਣਿਤ ਕਰਨ ਵਾਸਤੇ ਮੈਂ ਮਹਾਨ ਯੋਗੀਰਾਜ ਭਗਤ ਬੇਣੀ ਜੀ ਦਾ ਸ਼ਬਦ ਆਪ ਸੰਗਤ ਦੀ ਭੇਟ ਕਰਦਾ ਹਾਂ :*

*"ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥*
*ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥ ੧॥*
*ਸੰਤਹੁ ਤਹਾ ਨਿਰੰਜਨ ਰਾਮੁ ਹੈ॥*

ਗੁਰ ਗਮਿ ਚੀਨੈ ਬਿਰਲਾ ਕੋਇ॥
ਤਹਾਂ ਨਿਰੰਜਨੁ ਰਮਈਆ ਹੋਇ॥੧॥ ਰਹਾਉ॥
ਦੇਵ ਸਥਾਨੈ ਕਿਆ ਨੀਸਾਣੀ॥
ਤਹ ਬਾਜੇ ਸਬਦ ਅਨਾਹਦ ਬਾਣੀ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥
ਸਾਖੀ ਜਾਗੀ ਗੁਰਮੁਖਿ ਜਾਣੀ॥੨॥
ਉਪਜੈ ਗਿਆਨੁ ਦੁਰਮਤਿ ਛੀਜੈ॥
ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥
ਭੇਟੈ ਤਾਸੁ ਪਰਮ ਗੁਰਦੇਉ॥੩॥
ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥

(ਪੰਨਾ ੬੭੪

ਇਸ ਸ਼ਬਦ ਦੀ ਵਿਆਖਿਆ ਲਿਖਣ ਤੋਂ ਪਹਿਲਾਂ ਪਾਠਕਾਂ ਨੂੰ ਬੇਨ
ਕਰਨਾ ਚਾਹੁੰਦਾ ਹਾਂ ਕਿ ਕੁਝ ਗੱਲਾਂ ਚੋਪੜੀ ਦੀਆਂ, ਕੁਝ ਖੋਪੜੀ ਦੀਆਂ ਤੇ ਕੁ
ਵਿਚਾਰ ਆਤਮਕ ਮੰਡਲਾਂ ਦੀਆਂ ਹੁੰਦੀਆਂ ਹਨ ਉਹਨਾਂ ਨੂੰ ਚਿੱਤ ਚੇਤਨ ਜਾਂ ਮ
ਬੁੱਧੀ ਇਕਾਗਰ ਕੀਤੇ ਬਗੈਰ ਨਹੀਂ ਸਮਝਿਆ ਜਾ ਸਕਦਾ। ਇਸ ਲਈ ਇ
ਸ਼ਬਦ ਦੀ ਵਿਚਾਰ ਆਪ ਨੇ ਧਿਆਨ ਨਾਲ ਪੜ੍ਹਨੀ। ਇੜਾ, ਪਿੰਗਲਾ ਅ
ਸੁਖਮਨਾ ਜਿੱਥੇ ਇੱਕ ਅਸਥਾਨ ਉੱਪਰ ਇਕੱਠੀਆਂ ਹੁੰਦੀਆਂ ਹਨ ਉਸਨੂੰ ਤ੍ਰਿਵੇ
ਸੰਗਮ ਜਾਂ ਪ੍ਰਯਾਗ ਕਹਿੰਦੇ ਹਨ। ਮਨ ਨੇ ਉਸੇ ਅਸਥਾਨ ਉੱਪਰ ਇਸ਼ਨਾਨ ਕਰ
ਹੈ। ਇਸਨੂੰ ਪ੍ਰਭੂ ਮਿਲਾਪ ਆਖੋ, ਹਰੀ ਦਰਸ਼ਨ ਕਹੋ ਜਾਂ ਤ੍ਰਿਵੇਣੀ ਸੰਗਮ
ਇਸ਼ਨਾਨ ਆਖ ਲਵੋ। ਹੇ ਸਾਧੂ ਜਨੋ !ਉਥੇ ਹੀ ਮਾਇਆ ਅਤੀਤ ਬ੍ਰਹਮ
ਨਿਵਾਸ ਹੈ। ਪੂਰਨ ਗੁਰੂ ਨੂੰ ਮਿਲਕੇ ਕੋਈ ਵਿਰਲਾ ਹੀ ਇਸ ਤੱਥ ਨੂੰ ਪਹਿਚਾਣ
ਹੈ। ਏਥੇ ਹੀ ਨਿੱਤ ਨਿਰੰਜਨ ਰਮਨ ਕਰਦਾ ਹੈ। ਇਸ ਦੇਵ ਅਸਥਾਨ ਦੀ ਜਿ
ਰੱਬ ਦਾ ਅਨੁਭਵ ਹੁੰਦਾ ਹੈ ਕੀ ਨਿਸ਼ਾਨੀ ਹੈ ? ਇਸਦਾ ਉੱਤਰ ਹੈ ਕਿ ਉ
ਅਨਾਹਦ ਧੁਨੀ ਵੱਜਦੀ ਹੈ, ਉਥੇ ਪ੍ਰਕਾਸ਼ ਲਈ ਚੰਦ ਸੂਰਜ ਦੀ ਅਤੇ ਬਾਹਰ
ਪੌਣ ਪਾਣੀ ਦੀ ਕੋਈ ਲੋੜ ਨਹੀਂ ਰਹਿੰਦੀ। ਇਸਦੀ ਸਾਖੀ ਜਾਂ ਗਵਾਹੀ ਕੋ
ਗਰੂ ਭਗਤ ਸਾਧਕ ਹੀ ਦੇ ਸਕਦਾ ਹੈ। ਗਿਆਨ ਦੇ ਉਪਜਣ ਨਾਲ ਦੁਰਮ
ਨਸ਼ਟ ਹੋ ਜਾਂਦੀ ਹੈ। ਜੀਵ ਗਗਨ ਦੇ ਉੱਪਰ ਭਾਵ ਦਸਮ ਦੁਆਰ ਤੋਂ ਪਾਰ ਉ
ਨਾਮ ਰੂਪੀ ਅੰਮ੍ਰਿਤ ਦਾ ਪਾਨ ਕਰਕੇ ਪ੍ਰਸੰਨ ਹੁੰਦਾ ਹੈ। ਇਸ ਕਲਾ ਦਾ ਜੋ ਰਹ

*ਗੁਰ ਗਮਿ ਚੀਨੈ ਬਿਰਲਾ ਕੋਇ॥*
*ਤਹਾਂ ਨਿਰੰਜਨੁ ਰਮਈਆ ਹੋਇ॥੧॥ ਰਹਾਉ॥*
*ਦੇਵ ਸਥਾਨੈ ਕਿਆ ਨੀਸਾਣੀ॥*
*ਤਹ ਬਾਜੇ ਸਬਦ ਅਨਾਹਦ ਬਾਣੀ॥*
*ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥*
*ਸਾਖੀ ਜਾਗੀ ਗੁਰਮੁਖਿ ਜਾਣੀ॥੨॥*
*ਉਪਜੈ ਗਿਆਨੁ ਦੁਰਮਤਿ ਛੀਜੈ॥*
*ਅੰਮ੍ਰਿਤ ਰਸਿ ਗਗਨੰਤਰਿ ਭੀਜੈ॥*
*ਏਸੁ ਕਲਾ ਜੋ ਜਾਣੈ ਭੇਉ॥*
*ਭੇਟੈ ਤਾਸੁ ਪਰਮ ਗੁਰਦੇਉ॥੩॥*
*ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥*
*ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥*
*(ਪੰਨਾ ੯੭੪)"*

ਇਸ ਸ਼ਬਦ ਦੀ ਵਿਆਖਿਆ ਲਿਖਣ ਤੋਂ ਪਹਿਲਾਂ ਪਾਠਕਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੁਝ ਗੱਲਾਂ ਚੋਪੜੀ ਦੀਆਂ, ਕੁਝ ਖੋਪੜੀ ਦੀਆਂ ਤੇ ਕੁਝ ਵਿਚਾਰ ਆਤਮਕ ਮੰਡਲਾਂ ਦੀਆਂ ਹੁੰਦੀਆਂ ਹਨ ਉਹਨਾਂ ਨੂੰ ਚਿੱਤ ਚੇਤਨ ਜਾਂ ਮਨ ਬੁੱਧੀ ਇਕਾਗਰ ਕੀਤੇ ਬਗੈਰ ਨਹੀਂ ਸਮਝਿਆ ਜਾ ਸਕਦਾ। ਇਸ ਲਈ ਇਸ ਸ਼ਬਦ ਦੀ ਵਿਚਾਰ ਆਪ ਨੇ ਧਿਆਨ ਨਾਲ ਪੜ੍ਹਨੀ। ਇੜਾ, ਪਿੰਗਲਾ ਅਤੇ ਸੁਖਮਨਾ ਜਿੱਥੇ ਇੱਕ ਅਸਥਾਨ ਉੱਪਰ ਇਕੱਠੀਆਂ ਹੁੰਦੀਆਂ ਹਨ ਉਸਨੂੰ ਤ੍ਰਿਵੇਣੀ ਸੰਗਮ ਜਾਂ ਪ੍ਰਯਾਗ ਕਹਿੰਦੇ ਹਨ। ਮਨ ਨੇ ਉਸੇ ਅਸਥਾਨ ਉੱਪਰ ਇਸ਼ਨਾਨ ਕਰਨਾ ਹੈ। ਇਸਨੂੰ ਪ੍ਰਭੂ ਮਿਲਾਪ ਆਖੋ, ਹਰੀ ਦਰਸ਼ਨ ਕਹੋ ਜਾਂ ਤ੍ਰਿਵੇਣੀ ਸੰਗਮ ਦਾ ਇਸ਼ਨਾਨ ਆਖ ਲਵੋ। ਹੇ ਸਾਧੂ ਜਨੋ !ਉਥੇ ਹੀ ਮਾਇਆ ਅਤੀਤ ਬ੍ਰਹਮ ਦਾ ਨਿਵਾਸ ਹੈ। ਪੂਰਨ ਗੁਰੂ ਨੂੰ ਮਿਲਕੇ ਕੋਈ ਵਿਰਲਾ ਹੀ ਇਸ ਤੱਥ ਨੂੰ ਪਹਿਚਾਣਦਾ ਹੈ। ਏਥੇ ਹੀ ਨਿੱਤ ਨਿਰੰਜਨ ਰਮਨ ਕਰਦਾ ਹੈ। ਇਸ ਦੇਵ ਅਸਥਾਨ ਦੀ ਜਿਥੇ ਰੱਬ ਦਾ ਅਨੁਭਵ ਹੁੰਦਾ ਹੈ ਕੀ ਨਿਸ਼ਾਨੀ ਹੈ ? ਇਸਦਾ ਉੱਤਰ ਹੈ ਕਿ ਉਥੇ ਅਨਾਹਦ ਧੁਨੀ ਵੱਜਦੀ ਹੈ, ਉਥੇ ਪ੍ਰਕਾਸ਼ ਲਈ ਚੰਦ ਸੂਰਜ ਦੀ ਅਤੇ ਬਾਹਰਲੇ ਪੌਣ ਪਾਣੀ ਦੀ ਕੋਈ ਲੋੜ ਨਹੀਂ ਰਹਿੰਦੀ। ਇਸਦੀ ਸਾਖੀ ਜਾਂ ਗਵਾਹੀ ਕੋਈ ਗੁਰੂ ਭਗਤ ਸਾਧਕ ਹੀ ਦੇ ਸਕਦਾ ਹੈ। ਗਿਆਨ ਦੇ ਉਪਜਣ ਨਾਲ ਦੁਰਮਤ ਨਸ਼ਟ ਹੋ ਜਾਂਦੀ ਹੈ। ਜੀਵ ਗਗਨ ਦੇ ਉੱਪਰ ਭਾਵ ਦਸਮ ਦੁਆਰ ਤੋਂ ਪਾਰ ਉਸ ਨਾਮ ਰੂਪੀ ਅੰਮ੍ਰਿਤ ਦਾ ਪਾਨ ਕਰਕੇ ਪ੍ਰਸੰਨ ਹੁੰਦਾ ਹੈ। ਇਸ ਕਲਾ ਦਾ ਜੋ ਰਹੱਸ

ਜਾਣਦਾ ਹੈ ਉਹੀ ਗੁਰੂਦੇਵ ਇਸ ਨਟਨਾਗਰ ਦਾ, ਪਰਮ ਉਜਾਗਰ ਪ੍ਰਕਾਸ਼ ਬ੍ਰਹਮ ਦਾ ਮਿਲਾਪ ਕਰਾ ਸਕਦਾ ਹੈ। ਦਸਮ ਦੁਆਰ ਭਾਵ ਆਗਿਆ ਚੱਕਰ ਹੇਠਲੇ ਦੁਆਰਿਆਂ ਤੋਂ ਉੱਪਰ ਹੈ ਜੋ ਜੀਵ ਨੂੰ ਅੰਤਰਮੁਖਤਾ ਪ੍ਰਦਾਨ ਕਰਦਾ ਹੈ। ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇੱਕ ਮੂੰਹ, ਗੁਦਾ ਅਤੇ ਲਿੰਗ ਇਹ ਨੀਚੇ ਵਾਲੇ ਨੌਂ ਦਰਵਾਜ਼ੇ ਹਨ। ਦਸਵਾਂ ਅਗਮ ਅਪਾਰ ਪਰਬ੍ਰਹਮ ਦਾ ਨਿਵਾਸ ਅਸਥਾਨ ਹੈ। ਸਭ ਤੋਂ ਉੱਤਮ ਯੋਨੀ ਮਨੁੱਖ ਹੈ। ਉਸਦਾ ਵਿਵੇਕ ਕੇਂਦਰ ਮਸਤਕ ਹੈ। ਉਸਤੋਂ ਵੀ ਅੱਗੇ ਦਸਮ ਦੁਆਰ ਵਿੱਚ ਪਹੁੰਚ ਕੇ ਪਰਮ ਤੱਤ ਦੀ ਪ੍ਰਾਪਤੀ ਯਾਨੀ ਥੈਲੀ ਮੌਜੂਦ ਹੈ। ਇਸ ਥਾਤੀ ਨੂੰ ਪਾ ਲੈਣ ਵਾਲਾ ਸਦਾ ਜਾਗਦਾ ਅਰਥਾਤ ਤ੍ਰਿਕਾਲ ਗਿਆਨੀ ਹੋ ਜਾਂਦਾ ਹੈ।ਉਹ ਮੋਹ ਮਾਇਆ ਦੀ ਘੋਰ ਰਾਤ ਵਿੱਚ ਨਹੀਂ ਸੌਂਦਾ। ਉਥੇ ਤਿੰਨਾਂ ਗੁਣਾਂ ਦੀ ਬਣੀ ਸ੍ਰਿਸ਼ਟੀ ਪ੍ਰਭਾਵਹੀਣ ਹੋ ਜਾਂਦੀ ਹੈ। ਹਰੀ ਨਾਮ ਦੇ ਮੰਤਰ ਦਾ ਬੀਜ ਉਸ ਅਲੌਕਿਕ ਧਰਤੀ ਉੱਪਰ ਜੰਮਦਾ ਹੈ। ਬਾਹਰ ਨੂੰ ਭੱਜਣ ਵਾਲਾ ਮਨ ਉਸ ਪਰਮ ਸੁੰਨ ਵਿੱਚ ਸਮਾ ਜਾਂਦਾ ਹੈ। ਏਥੇ ਪਹੁੰਚਿਆ ਸਾਧਕ ਸਦਾ ਸਾਵਧਾਨ ਰਹਿੰਦਾ ਹੈ। ਕਦੇ ਮਿੱਥਿਆ ਆਚਰਨ ਨਹੀ ਕਰਦਾ। ਉਹ ਸ਼ਬਦ,ਸਪਰਸ਼,ਰੂਪ,ਰਸ, ਗੰਧ ਪੰਜ ਵਿਸ਼ਿਆਂ ਨੂੰ ਗ੍ਰਹਿਣ ਕਰਨ ਵਾਲੀਆਂ ਪੰਜ ਇੰਦਰੀਆਂ ਦਾ ਸਦਾ ਨਿਰੋਧ ਕਰ ਦਿੰਦਾ ਹੈ। ਜਿਵੇਂ ਤੁਲਸੀ ਦਾਸ ਜੀ ਦਾ ਕਥਨ ਹੈ :

"ਸ਼ਬਦ ਸਪਰਸ਼ ਰੂਪ ਰਸ ਗੰਧਾ,ਇਨ ਵਿਸ਼ਯਨ ਕੀਨੋ ਜਗ ਅੰਧਾ॥"

ਅੱਗੇ ਭਗਤ ਜੀ ਆਖਦੇ ਹਨ ਕਿ ਗੁਰੂ ਦੇ ਉਪਦੇਸ਼ ਨੂੰ ਸਦਾ ਚਿੱਤ ਵਿੱਚ ਧਾਰਨ ਕਰਨ ਵਾਲਾ ਭਗਵਾਨ ਕ੍ਰਿਸ਼ਨ ਨਾਲ ਪ੍ਰੀਤ ਕਰਨ ਵਾਲਾ ਤਨ, ਮਨ ਅਰਪਿਤ ਕਰਨ ਵਾਲਾ ਪ੍ਰਭੂ ਪ੍ਰੇਮੀ ਹੀ ਇਸ ਪਦ ਨੂੰ ਪ੍ਰਾਪਤ ਕਰਦਾ ਹੈ। ਜੋ ਹੱਥਾਂ ਨੂੰ ਸ਼੍ਰੀ ਰੂਪੀ ਬ੍ਰਿਖ ਦੇ ਪੱਤੇ ਅਤੇ ਸ਼ਾਖਾ ਮੰਨੇ ਅਰਥਾਤ ਹੱਥਾਂ ਦੁਆਰਾ ਪ੍ਰਾਣੀ ਮਾਤਰ ਦੀ ਸੇਵਾ ਕਰਦਿਆਂ ਸੰਸਾਰ ਵਿੱਚ ਪ੍ਰੇਮ ਵੰਡੇ। ਆਪਣੇ ਮਨੁੱਖੀ ਜਨਮ ਨੂੰ ਜੂਏ ਵਿੱਚ ਨਾ ਹਾਰੇ। ਬੁਰੇ ਵਿਚਾਰਾਂ ਦੀ ਨਦੀ ਦੇ ਪ੍ਰਵਾਹ ਨੂੰ ਰੋਕੇ,ਸੂਰਜ ਨੂੰ ਪੂਰਬ ਤੋਂ ਪੱਛਮ ਵਾਲੇ ਪਾਸੇ ਚੜ੍ਹਾਵੇ ਅਰਥਾਤ ਅਗਿਆਨ ਵਾਲੇ ਪਾਸਿਓਂ ਮਨ ਨੂੰ ਮੋੜ ਕੇ ਗਿਆਨ ਦਾ ਪ੍ਰਕਾਸ਼ ਕਰੇ। ਜਗਤ ਵਾਸਨਾ ਅਤੇ ਮਾਇਆ ਦੀ ਅਜਰ ਅਵਸਥਾ ਨੂੰ ਜਰੇ ਤਾਂ ਉਸਨੂੰ ਦਸਵੇਂ ਦਰਵਾਜਿਓਂ ਝਰਨ ਵਾਲਾ ਅੰਮ੍ਰਿਤ ਨਾਗ ਮਾਤਾ ਦੇ ਮੁੱਖ ਰਾਹੀਂ ਪ੍ਰਾਪਤ ਹੋ ਕੇ ਕੰਤ ਮਿਲਾਵਾ ਕਰਾਉਂਦਾ ਹੈ। ਉਸ ਦਸਵੇਂ ਦੁਆਰ ਤੇ ਚੌਮੁਖੀਆ ਗਿਆਨ ਦਾ ਦੀਵਾ ਜਲਦਾ ਹੈ ਅਰਥਾਤ ਚਾਰ ਵਰਨ - ਬ੍ਰਾਹਮਣ,ਖੱਤਰੀ,ਵੈਸ਼,ਸ਼ੂਦਰ, ਚਾਰ ਆਸ਼ਰਮ -ਬ੍ਰਹਮਚਰਯ, ਗ੍ਰਹਿਸਥ,ਵਾਨਪ੍ਰਸਥ ਤੇ ਸੰਨਿਆਸ। ਚਾਰ ਦਸ਼ਾ-ਬਾਲਕ, ਕੁਮਾਰ, ਜਵਾਨੀ ਤੇ ਬੁਢੇਪਾ ਆਦਿ ਸਾਰੇ

ਲੋਕਾਂ ਨੂੰ ਆਪਣਾ ਪਿਆਰ ਤੇ ਗਿਆਨ ਵੱਡੇ ਅਥਵਾ ਚਾਰ ਵੇਦਾਂ ਦੇ ਸਾਰ ਰੂਪ ਵਾਹਿਗੁਰੂ, ਨਾਰਾਇਣ, ਵਾਸੂਦੇਵ ਆਦਿ ਚੌਮੁਕੀਏ ਦੀਵੇ ਦੇ ਮੂਲ ਕੇਂਦਰਾਂ ਨੂੰ ਸਮਝਕੇ ਜੋ ਸਾਰੀ ਸ੍ਰਿਸ਼ਟੀ ਵਿੱਚ ਫੈਲੇ ਹੋਏ ਹਨ। ਸਰਵ ਸ਼ਕਤੀਮਾਨ ਪ੍ਰਮਾਤਮਾ ਉੱਥੇ ਵਸਦਾ ਹੈ। ਮਨ ਨੂੰ ਸ਼ੁੱਧ ਕਰਨ ਵਾਲਾ ਯੋਗੀ ਉੱਥੋਂ ਹੀ ਹਰੀ ਰੂਪੀ ਰਤਨ ਪ੍ਰਾਪਤ ਕਰ ਲੈਂਦਾ ਹੈ। ਮੱਥੈ ਵਿੱਚ ਕਮਲ ਤੇ ਉਸਦੇ ਆਸ ਪਾਸ ਜੋ ਰਤਨ ਹਨ ਉਥੇ ਤਿੰਨਾਂ ਲੋਕਾਂ ਦਾ ਸੁਆਮੀ ਵਸਦਾ ਹੈ। ਉਥੇ ਨਿਰਮਲ ਪੰਜ ਧੁਨੀਆਂ ਵੱਜਦੀਆਂ ਹਨ। ਜਿੰਨ੍ਹਾਂ ਦੇ ਨਾਮ ਹਨ ਤੱਤ,ਵਿੱਤ ਘਣ, ਨਾਦ ਤੇ ਸੁਘੜ। ਤੱਤ ਦੀ ਧੁਨ ਤੰਤੀ ਭਾਵ ਤਾਰ ਦਿਆਂ ਸਾਜਾਂ ;ਚੋਂ ਸੁਣਦੀ ਹੈ। ਵਿਤ ਤਬਲਾ ਮ੍ਰਿਦੰਗ ਜਾਂ ਪਖਾਵਜ 'ਚੋਂ ਪੈਦਾ ਹੁੰਦੀ ਹੈ। ਘਣ ਨਾਮ ਦੀ ਧੁਨੀ ਕਾਂਸੀ ਦੇ ਛੈਣੇ ਜਾਂ ਖੜਤਾਲਾਂ ਵਿੱਚੋਂ ਉੱਪਜਦੀ ਹੈ। ਨਾਦ ਸ਼ਬਦ ਘੜਾ ਵਜਾਉਣ ਤੋਂ ਪੈਦਾ ਹੁੰਦਾ ਹੈ ਤੇ ਸੁਘੜ ਸ਼ਬਦ ਇਸਰਾਜ ਨਾਮ ਦੇ ਵਾਦਯ ਵਿਸ਼ੇਸ਼ ਤੋਂ ਉਤਪੰਨ ਹੁੰਦਾ ਹੈ। ਇਸ ਸਾਜ ਦੇ ਚਾਰ ਸਪਤਕ ਤੇ ਦੋ ਵਾਧੂ ਸੁਰ ਹੁੰਦੇ ਹਨ। ਜਿਸ ਵਿੱਚੋਂ ਇੱਕੀ ਸੁਰ ਤਾਂ ਬੋਲਦੇ ਹਨ। ੯ ਸੁਰਾਂ ਨੂੰ ਮੋਮ ਨਾਲ ਬੰਦ ਕੀਤਾ ਹੁੰਦਾ ਹੈ। ਇਹ ਸਾਜ ਯੂਨਾਨ ਦੇਸ਼ ਦਾ ਹੈ ਅਤੇ ਉਹਨਾਂ ਦਾ ਵਿਸ਼ਵਾਸ ਹੈ ਕਿ ਮਹਾਂਪ੍ਰਲਯ ਆਉਣ ਤੇ ਇਹ ਵੱਜੂਗਾ। ਇਹਨਾਂ ਧੁਨੀਆਂ ਨੂੰ ਯਾਦ ਰੱਖਣ ਵਾਸਤੇ ਕਿਸੇ ਕਵੀ ਨੇ ਇੱਕ ਦੋਹਾ ਵੀ ਬਣਾਇਆ ਹੈ।

*"ਤਤ ਤੰਤੀ ਵਿਤ ਚਰਮ ਕੋ ਘਨ ਕਾਂਸੀ ਕੋ ਜਾਨ*
*ਨਾਦ ਸ਼ਬਦ ਘਟ ਕੋ ਕਹੈਂ ਸੁਘਰ ਸੋ ਆਸ ਪਹਿਚਾਨ॥ "*

ਅੱਗੇ ਵੇਣੀ ਜੀ ਦੱਸਦੇ ਹਨ ਰੂਹਾਨੀ ਸ਼ਹਿਨਸ਼ਾਹੀ ਦਾ ਪ੍ਰਤੀਕ ਚਵਰ ਹੈ ਤੇ ਆਤਮਕ ਅਨੰਦ ਲਈ ਸ਼ੰਖ ਸ਼ਬਦ ਵਰਤਿਆ ਹੈ। ਗੁਰੂ ਦੁਆਰਾ ਇਸ ਗਿਆਨ ਨੂੰ ਪ੍ਰਾਪਤ ਕਰਨ ਵਾਲਾ ਕਾਮ ਆਦਿ ਦੈਂਤਾਂ ਦਾ ਦਲਨ ਕਰ ਦਿੰਦਾ ਹੈ। ਵੇਣੀ ਜੀ ਕਹਿੰਦੇ ਹਨ ਉੱਪਰ ਉਕਤ ਪਦ ਪ੍ਰਾਪਤ ਕਰਨ ਵਾਸਤੇ ਮੈਂ ਪ੍ਰਭੂ ਤੋਂ ਕੇਵਲ ਉਸਦੇ ਨਾਮ ਦੇ ਜਪਣ ਦੀ ਯਾਚਨਾ ਕਰਦਾ ਹਾਂ। ਇਹ ਸ਼ਬਦ ਸ਼ੁਰੂ ਯੋਗ ਮੱਤ ਤੋਂ ਹੁੰਦਾ ਹੈ ਅਤੇ ਫਿਰ ਜਨ ਸੇਵਾ, ਸਤਿਸੰਗ, ਗੁਰੂ ਭਗਤੀ ਆਦਿ ਪੱਖਾਂ ਨੂੰ ਵਿਸਥਾਰਦਾ ਅੰਤ ਗੁਰਮਤ ਦੇ ਨਿਸ਼ਾਨੇ ਨਾਮ ਸਿਮਰਨ ਉੱਪਰ ਮੁੱਕਦਾ ਹੈ। ਇਸ ਪ੍ਰਕਾਰ ਭਗਵਾਨ ਸ਼੍ਰੀ ਚੰਦਰ ਜੀ ਦੇ ਵਿਚਾਰਾਂ ਦੀ ਪ੍ਰੌੜਤਾ ਗੁਰਬਾਣੀ ਦੇ ਇਹਨਾਂ ਸ਼ਬਦਾਂ ਨਾਲ ਵੀ ਹੁੰਦੀ ਹੈ।

*"ਨਿਰਾਸ਼ ਮਠ ਨਿਰੰਤਰ ਧਿਆਨ।*
*ਨਿਰਭੈ ਨਗਰੀ ਦੀਪਕ ਗੁਰੂ ਗਿਆਨ।"*

ਇਸ ਪਦ ਦਾ ਭਾਵ ਆਸ਼ਾ ਅਤੀਤ ਹੋਕੇ ਨਿਰੰਤਰ ਪ੍ਰਭੂ ਧਿਆਨ ਕਰਨਾ ਸਾਡਾ ਮਠ ਹੈ। ਇਸਨੂੰ ਕਵਿਤਾ ਦੇ ਖੇਤਰ ਵਿੱਚ ਸ਼ਾਂਤ ਰਸ ਵੀ ਆਖਿਆ ਜਾਂਦਾ ਹੈ ਜਦੋਂ ਸਾਧੂ ਹੋਰ ਸਭ ਆਸਰੇ ਤਿਆਗ ਕੇ ਕੇਵਲ ਪ੍ਰਭੂ ਦੇ ਆਸ਼੍ਰਿਤ ਹੋ ਜਾਂਦਾ ਹੈ। ਹਿੰਦੀ ਕਵਿਤਾ ਦੇ ਬਾਦਸ਼ਾਹ ਸਮਝੇ ਜਾਣ ਵਾਲੇ ਆਚਾਰਯ ਕੇਸ਼ਵ ਦਾ ਇੱਕ ਸਵੈਯਾ ਇਸ ਪ੍ਰਥਾਇ ਬਹੁਤ ਹੀ ਉੱਤਮ ਉਦਾਹਰਨ ਹੈ :

"ਦੇਵੇਗੋ ਜੀਵਨ ਵਿਰਤੀ ਵੈ ਪ੍ਰਭੂ ਹੈ ਸਿਗਰੇ ਜਗ ਕੋ ਜਿਹੀ ਦੈਂਯੈ।
ਆਵਤ ਜਿਉਂ ਅਣ ਉੱਦਮ ਤੇ ਸੁਖ ਤਿਉਂ ਦੁਖ ਪੂਰਬ ਕੇ ਕ੍ਰਿਤ ਪੈਯੈ॥
ਰਾਜ ਔ ਰੰਕ ਸੁਰਾਜ ਕਰੌਂ ਸਭ ਕਾਹਿ ਕੋ ਕੇਸ਼ਵ ਕਾਹੂ ਡਰੈਯੈ।
ਮਾਰਨ ਹਾਰ ਜਿਆਵਣਹਾਰ ਸੋ ਤੂੰ ਸਭ ਕੇ ਸਿਰ ਊਪਰ ਹੈਯੈ॥ "(ਕਵੀ ਪ੍ਰਿਯਾ ਪ੍ਰਭਾਵ ੧੧-੬੪)

ਇਸਦਾ ਭਾਵ ਹੈ ਕਿ ਐ ਮਨੁੱਖ ਤੈਨੂੰ ਜੀਵਕਾ ਜਾਂ ਰੋਜੀ ਰੋਟੀ ਦੇਣ ਵਾਲਾ ਉਹੀ ਪ੍ਰਮਾਤਮਾ ਹੈ ਜੋ ਸੰਪੂਰਨ ਜਗਤ ਨੂੰ ਦਿੰਦਾ ਹੈ ਜਿਵੇਂ ਤੇਰੇ ਉੱਦਮ ਕਰੇ ਬਿਨਾਂ ਦਰਖ਼ਾਸਤ ਦਿੱਤੇ ਬਿਨਾਂ ਸੁੱਖ ਆਉਂਦੇ ਹਨ, ਇਸਤਰੀ ਪੁੱਤਰ, ਧਨ ਪਦਵੀ ਪਦਾਰਥ, ਤੈਨੂੰ ਮਿਲਦੇ ਹਨ ਇਸੇ ਤਰ੍ਹਾਂ ਮੱਛਰ ਮਲੇਰੀਆ,ਸਰਦੀ ਬੁਖਾਰ,ਸਾਹ ਦਮਾ ਸ਼ੂਗਰ,ਆਦਿ ਦੁੱਖ ਵੀ ਤੇਰੇ ਹੀ ਕਰਮਾਂ ਦਾ ਫਲ ਹੈ ਅਤੇ ਦੇਣ ਵਾਲਾ ਉਹ ਹੈ ਜੋ ਰਾਜਿਆਂ ਨੂੰ ਕੰਗਲੇ ਅਤੇ ਰੰਕਾਂ ਨੂੰ ਮਹਾਂਰਾਜੇ ਬਣਾ ਦਿੰਦਾ ਹੈ। ਇਸੇ ਲਈ ਕਿਸੇ ਦੀ ਵੀ ਚਾਹ ਤੇ ਪ੍ਰਵਾਹ ਕੀਤੇ ਬਿਨਾਂ ਬੇ-ਡਰ ਹੋ ਕੇ ਰਹੋ ।ਕਿਉਂਕਿ ਮਾਰਨ ਵਾਲਾ ਤੇ ਜੀਵਨ ਦਾਨ ਦੇਣ ਵਾਲਾ ਤੇਰੇ ਸਿਰ ਉੱਪਰ ਵੀ ਉਹੋ ਹੀ ਹੈ ਜੋ ਸਭ ਦੇ ਉੱਪਰ ਹੈ ਭਾਵ ਈਸ਼ਵਰ ਉੱਪਰ ਵਿਸ਼ਵਾਸ ਅਤੇ ਕਰਮ ਫਲ ਨੂੰ ਮੰਨ ਕੇ ਚੱਲਣਾ ਹੀ ਬੁੱਧੀ ਮਾਨੀ ਹੈ।

ਗੁਰੂ ਦੁਆਰਾ ਪ੍ਰਾਪਤ ਗਿਆਨ ਰੂਪੀ ਦੀਵੇ ਦੇ ਪ੍ਰਕਾਸ਼ ਨਾਲ ਅਸੀਂ ਸੱਤ ਲੋਕ ਭਾਵ ਨਿਰਭਉ ਨਗਰੀ ਵਿੱਚ ਪਹੁੰਚਣਾ ਹੈ। ਇੱਥੇ ਨਾ ਜਨਮ ਹੈ, ਨਾ ਮਰਨ, ਜਿਵੇਂ ਭਗਤ ਕਬੀਰ ਜੀ ਕਹਿੰਦੇ ਹਨ:

*"ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*
*(ਪੰਨਾ ੧੩੭੦)"*

"ਸਥਿਰ ਰਿਧੀ ਅਮਰਪਦ ਦੰਡਾ।
ਧੀਰਜ ਫਹੁੜੀ ਤਪ ਕਰ ਖੰਡਾ॥"

ਜਦੋਂ ਸਿੱਧਾਂ ਨੇ ਭਗਵਾਨ ਸ਼੍ਰੀ ਚੰਦਰ ਜੀ ਨੂੰ ਪੁੱਛਿਆ ਸਾਡੇ ਮੱਤ ਵਿੱਚ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਹੈ। ਸੰਜਮ ਵਾਸਤੇ ਅੰਤਰ ਵਸਤਰ ਹੈ। ਸੰਤ ਦੇ ਪ੍ਰਤੀਕ ਰੂਪ ਵਿੱਚ ਅਸੀਂ ਹੱਥ ਵਿੱਚ ਡੰਡਾ ਰੱਖਦੇ ਹਾਂ। ਧੂਣੇ ਦੀ ਅਗਨੀ ਨੂੰ ਸਹੀ ਰੱਖਣ ਵਾਸਤੇ ਸਾਡੇ ਪਾਸ ਫਹੁੜੀ ਹੈ। ਲੱਕੜਾਂ ਕੱਟਣ ਵਾਸਤੇ ਅਸੀਂ ਆਪਣੇ ਪਾਸ ਖੰਡਾ ਜਾਂ ਖੋਖਰੀ ਰੱਖਦੇ ਹਾਂ ਤੁਸੀਂ ਇਹ ਕੁਝ ਆਪਣੇ ਪਾਸ ਕਿਉਂ ਨਹੀਂ ਧਾਰਨ ਕਰਦੇ। ਬਾਬਾ ਜੀ ਨੇ ਆਖਿਆ ਕਿ ਚਿੱਤ ਬਿਰਤੀਆਂ ਨੂੰ ਇਸਥਿਰ ਕਰਨਾ ਹੀ ਸਾਡੀ ਸਿੱਧੀ ਹੈ। ਨਿਰਵਾਣ ਪਦ ਦੀ ਪ੍ਰਾਪਤੀ ਦਾ ਅਸੀਂ ਦੰਡ ਧਾਰਨ ਕਰਦੇ ਹਾਂ। ਧੀਰਜ ਨੂੰ ਅਸੀਂ ਫਹੁੜੀ ਬਣਾਇਆ ਹੋਇਆ ਹੈ ਅਤੇ ਤਪੱਸਿਆ ਸਾਡਾ ਖੰਡਾ ਹੈ। ਇਹਨਾਂ ਗੁਣਾਂ ਨੂੰ ਧਾਰਨ ਕਰਕੇ ਅਸੀਂ ਤੁਹਾਡੇ ਨਾਲੋਂ ਵੱਡੀਆਂ ਸਿੱਧੀਆਂ ਆਤਮ ਨਿਸ਼ਠਾ ਨੂੰ ਪ੍ਰਾਪਤ ਕਰਦੇ ਹਾਂ।

*"ਵਸ਼ ਕਰ ਆਸ਼ਾ ਸਮਦ੍ਰਿਸ਼ਟੀ ਚੌਗਾਨ।*
*ਹਰਸ਼ ਸ਼ੋਕ ਨਹਿੰ ਮਨ ਮੇਂ ਆਨ॥"*

ਜੋਗੀਆਂ ਦੇ ਆਸਾ ਅਥਵਾ ਚੀਗਾਨ ਦੇ ਉਲਟ ਆਪ ਨੇ ਆਖਿਆ ਕਿ ਵੱਸ ਕਰ ਆਸਾ ਭਾਵ ਮਨ ਨੂੰ ਵੱਸ ਵਿੱਚ ਰੱਖਣਾ ਸਾਡਾ ਆਸਾ ਹੈ। ਸਮਦ੍ਰਿਸ਼ਟੀ ਧਾਰਨ ਕਰਨਾ ਹੀ ਅਸੀਂ ਚੌਗਾਨ ਮੰਨਿਆ ਹੈ। ਸਾਡੇ ਮਨ ਉੱਪਰ ਖ਼ੁਸ਼ੀ ਜਾਂ ਗ਼ਮੀ ਦਾ ਕੋਈ ਪ੍ਰਭਾਵ ਨਹੀਂ। ਅਸੀਂ ਦੁੱਖ ਅਤੇ ਸੁੱਖ ਤੋਂ ਅਤੀਤ ਰਹਿਣ ਨੂੰ ਹੀ ਮਹੱਤਵ ਦਿੰਦੇ ਹਾਂ।

"ਸਹਿਜ ਵੈਰਾਗੀ ਕਰੇ ਵੈਰਾਗ।
ਮਾਇਆ ਮੋਹਨੀ ਸਕਲ ਤਿਆਗ ॥"

ਇਸ ਦੋਪਦੇ ਵਿੱਚ ਵਿਚਾਰਨ ਯੋਗ ਸ਼ਬਦ ਹਨ ਸਹਿਜ ਵੈਰਾਗੀ, ਵੈਰਾਗ, ਮਾਇਆ ਮੋਹਨੀ, ਸਕਲ ਤਿਆਗ। ਇਸਦਾ ਭਾਵ ਹੈ ਕਿ ਵੈਰਾਗ ਨੂੰ ਭਾਵ ਸੰਸਾਰ ਤੋਂ ਉਪਰਾਮਤਾ ਨੂੰ ਪ੍ਰਾਪਤ ਹੋ ਚੁੱਕਿਆ ਜੋ ਵੈਰਾਗੀ ਹੈ ਜਿਸਨੇ ਬ੍ਰਹਮ ਨੂੰ ਸੱਤ ਅਤੇ ਜਗ ਨੂੰ ਮਿੱਥਿਆ ਜਾਣ ਲਿਆ ਹੈ, ਹਨੇਰੇ ਅਤੇ ਪ੍ਰਕਾਸ਼ ਦਾ, ਗਿਆਨ ਅਤੇ ਅਗਿਆਨ ਦਾ, ਚੰਗੇ ਮਾੜੇ ਦਾ ਗ੍ਰਹਿਣ ਤੇ ਤਿਆਗਣ ਯੋਗ ਦਾ ਜਿਸਨੂੰ ਪਤਾ ਲੱਗ ਚੁੱਕਿਆ ਹੈ ਅਤੇ ਹੁਣ ਉਹ ਸਾਧਨਾ ਦੇ ਉਸ ਪਦ ਤੇ ਖੜ੍ਹਾ ਹੈ ਜਿੱਥੇ ਉਹ ਸਾਧਕ ਦੀ ਭੂਮੀ ਨੂੰ ਛੱਡ ਕੇ ਸਾਧੂ ਹੋਣ ਦੀ ਮੰਜ਼ਿਲ ਦੇ ਪਾਸ ਪਹੁੰਚ ਗਿਆ ਹੈ। ਉਸਦੇ ਪ੍ਰਥਾਇ ਬਾਬਾ ਜੀ ਆਖਦੇ ਹਨ ਕਿ ਹੇ ਵੈਰਾਗ ਧਾਰੀ ਵੈਰਾਗੀ ਮਹਾਤਮਾ! ਹੁਣ ਤੂੰ ਇਸ ਬ੍ਰਹਮ ਤੱਤ ਨੂੰ ਜਾਨਣ ਵਾਸਤੇ ਕਿਸੇ ਜਲਦਬਾਜ਼ੀ ਵਿੱਚ ਨਹੀਂ ਪੈਣਾ। ਸਗੋਂ ਇਸ ਮਾਰਗ ਨੂੰ ਸਹਿਜ ਨਾਲ ਤੈਅ ਕਰਨਾ ਹੈ। ਭੱਜਕੇ ਪਹਾੜ ਨਹੀਂ ਚੜ੍ਹੇ ਜਾਂਦੇ। ਨੱਕ ਦੀ ਸੇਧ ਦਰਿਆ ਨੂੰ ਤਰਨਾ ਬਹੁਤ ਮੁਸ਼ਕਿਲ ਹੈ। ਕੁਝ ਬਾਹਾਂ ਨੂੰ ਹਿਲਾਉਣਾ ਹੈ ਜਾਂ ਬੇੜੀ ਦੇ ਚੱਪੂ ਚਲਾਉਣੇ ਹਨ ਤੇ ਕੁਝ ਲਹਿਰਾਂ ਨਾਲ ਸਮਝੌਤਾ ਕਰਨਾ ਹੈ। ਜ਼ਿੱਦ ਜਾਂ ਜਬਰਦਸਤੀ ਨਹੀਂ ਕਰਨੀ। ਇਹਨਾਂ ਗੱਲਾਂ ਵਿੱਚ ਨਹੀਂ ਆਉਣਾ ਕਿ ਇੱਕ ਸੰਤ ਨੇ ਕਿੱਲੇ ਨਾਲ ਕੇਸ ਬੰਨ੍ਹ ਕੇ ਜਾਂ ਛੱਤ ਨਾਲ ਕੇਸ ਬੰਨ੍ਹ ਕੇ ਤਪੱਸਿਆ ਕੀਤੀ, ਧੂਣੀਆਂ ਤਾਪੀਆਂ, ਜਲਧਾਰੇ ਕੀਤੇ, ਭੁੱਖਾ ਰਿਹਾ, ਪਿੱਤਾ ਸਾੜਿਆ, ਪਿਆਸਾ ਰਿਹਾ। ਸਰੀਰ ਦੇ ਨਾੜੀ ਸਿਸਟਮ ਵਿੱਚ ਵਹਿਣ ਵਾਲੇ ਖੂਨ ਦੇ ਪ੍ਰਵਾਹ ਨੂੰ ਹੀ ਖ਼ਰਾਬ ਕਰ ਲਿਆ। ਸਿਵੇ ਜਗਾਉਣੇ, ਤੌੜੀਆਂ ਜਾਂ ਸਿੱਟਾਂ ਉਡਾਉਣੀਆਂ, ਯੰਤਰਾਂ, ਤੰਤਰਾਂ ਜਾਂ ਮੰਤਰਾਂ ਦੇ ਤਮੋਗੁਣੀ ਅਭਿਆਸ ਕਰਨੇ, ਸਿੱਧ ਬਾਬਾ ਜੀ ਬਨਣ ਵਾਸਤੇ, ਬਹੁਤੀ ਸੰਗਤ ਤੋਂ ਪੈਰੀਂ ਹੱਥ ਲਵਾਉਣ ਲਈ, ਡੇਰਾ ਬਣਾਉਣ ਵਾਸਤੇ, ਗੁੰਮਜਾਂ ਉੱਪਰ ਸੋਨੇ ਦੇ ਕਲਸ ਚੜ੍ਹਾਉਣ ਵਾਸਤੇ, ਬੱਲੇ ਬੱਲੇ ਕਰਵਾਉਣ ਲਈ, ਰਾਜੇ ਮਹਾਰਾਜਿਆਂ ਨੂੰ ਝੁਕਾਉਣ ਲਈ, ਇਹ ਤਮੋਗੁਣੀ ਜਾਂ ਰਜੋਗੁਣੀ ਸਿੱਧੀਆਂ ਦੇ ਪਿੱਛੇ ਨਹੀਂ ਲੱਗਣਾ ਸਗੋਂ ਇਹਨਾਂ ਤੋਂ ਪ੍ਰਾਪਤ ਹੋਣ ਵਾਲੀ ਜੋ ਵਡਿਆਈ, ਪ੍ਰਭੂਤਾ, ਜਸ ਹੈ ਉਸਨੂੰ ਮਾਇਆ ਸਮਝ ਕੇ

ਛਲ ਕਪਟ ਜਾਂ ਭਰਮ ਜਾਣ ਕੇ ਮਿੱਥਿਆ ਅਤੇ ਝੂਠਾ ਪਸਾਰਾ ਸਮਝ ਕੇ ਅੰਦਰੋਂ ਅਤੇ ਬਾਹਰੋਂ ਤਿਆਗ ਦੇਣਾ ਹੈ। ਰੱਬ ਜੀ ਨਾਲ ਸਹਿਜ ਪ੍ਰੀਤ ਕਰਨੀ ਹੈ। ਸੁਭਾਵਿਕ, ਸਵੱਛ, ਕੁਦਰਤੀ natural ਜਿਵੇਂ ਮਾਂ ਦੀ ਬੱਚੇ ਨਾਲ, ਗਊ ਦੀ ਵੱਛੇ ਨਾਲ, ਦੁੱਧ ਦੀ ਜਲ ਨਾਲ ਉਹ ਸੁਭਾਵਿਕ ਪ੍ਰੀਤ ਆਪਣੇ ਪ੍ਰੀਤਮ ਨਾਲ ਕਰਨੀ ਹੈ। ਜਿਵੇਂ ਮਛਲੀ ਜਲ ਨਾਲ ਕਰਦੀ ਹੈ। ਭੰਵਰਾ ਫੁੱਲ ਨੂੰ ਪਿਆਰਦਾ ਹੈ, ਮ੍ਰਿਗ ਨਾਦ ਪਿੱਛੇ ਜਾਨ ਦੇ ਦਿੰਦੇ ਹਨ।ਸਾਡੇ ਕਹਿਣ ਤੋਂ ਭਾਵ ਸ਼ਮ੍ਹਾਂ ਅਤੇ ਪਰਵਾਨੇ ਵਾਲੀ ਪ੍ਰੀਤ ਕਰਨੀ ਹੈ ਰੱਬ ਜੀ ਨਾਲ।

ਪਰ ਇਸਤੋਂ ਉਲਟ ਜੋ ਮਨਮੁੱਖਤਾ ਕਰਦੇ ਹਨ ਉਹਨਾਂ ਨੂੰ ਕਵੀਵਰ ਭਿਖਾਰੀ ਦਾਸ ਨੇ ਕਾਫੀ ਕਰੜੇ ਸ਼ਬਦਾਂ ਵਿੱਚ ਫਿਟਕਾਰ ਪਾਈ ਹੈ :

ਸਵੈਯਾ:

*"ਮੀਠੀ ਬਸੀਠੀ ਲਗੀ ਮਨ ਕੀ ਗੁਰ ਕੀ ਸਿਖ ਤੌਂ ਬਿਖ ਸੀ ਪਹਿਚਾਨਯੋ।*
*ਆਪਨੀ ਬੂਝਿ ਸੰਭਾਰਿਓ ਨਹੀਂ ਤਬ ਦਾਸ ਕਹਾ ਅਬ ਜੌ ਪਛਤਾਨਿਓ॥*
*ਮੂਰਖ ਤੂੰ ਤਰਨੀ ਤਨ ਕੋ ਭਵਸਾਗਰ ਕੀ ਤਰਨੀ ਅਨੁਮਾਨਿਓ।*
*ਐਸੋ ਡਰਿਓ ਹਰੀਨਾਮ ਕੇ ਪਾਠਹਿਂ ਕਾਠਹਿਂ ਕੀ ਹਰੀ ਕੋ ਜਿਯ ਜਾਨਿਓ॥*
*(ਭਿਖਾਰੀ ਦਾਸ ਗ੍ਰੰਥਾਵਲੀ)"*

ਭਾਵ ਦੀਵਾਨੀ, ਜਵਾਨੀ ਦੇ ਜ਼ੋਰ ਵੇਲੇ ਤੈਨੂੰ ਆਪਣੇ ਮਨ ਦੀਆਂ ਗੱਲਾਂ ਮਿੱਠੀਆਂ ਲੱਗਦੀਆਂ ਰਹੀਆਂ ਅਤੇ ਸਤਿਗੁਰੂ ਤੇ ਸਤਿਪੁਰਖਾਂ ਦੀ ਸਿੱਖਿਆ ਨੂੰ ਜ਼ਹਿਰ ਸਮਝਦਾ ਰਿਹਾ ਹੁਣ ਜਦੋਂ ਵੇਲਾ ਬੀਤ ਗਿਆ ਤਾਂ ਕਵੀ ਜੀ ਕਹਿੰਦੇ ਹਨ ਕਿ ਪਛਤਾਉਣ ਨਾਲ ਕੁਝ ਨਹੀਂ ਹੱਥ ਪੱਲੇ ਆਉਣਾ। ਐ ਮਨੁੱਖ! ਉਸ ਵੇਲੇ ਤਾਂ ਤੂੰ ਇਸਤਰੀ ਦੇ ਹੱਡ ਮਾਸ ਦੇ ਜਿਸਮ ਨੂੰ ਭਵਸਾਗਰ ਪਾਰ ਕਰਨ ਵਾਲੀ ਨੌਕਾ ਹੀ ਸਮਝ ਲਿਆ ਅਤੇ ਹਰੀ ਦੇ ਨਾਮ ਤੋਂ ਇਉਂ ਡਰਦਾ ਰਿਹਾ ਜਿਵੇਂ ਉਹ ਕੋਈ ਤੇਰੇ ਡਾਂਗਾ ਮਾਰਨ ਵਾਲਾ ਕੋਤਵਾਲ ਹੋਵੇ। ਪਰ ਕਿਉਂਕਿ ਤੂੰ ਮਹਾਂਪੁਰਖਾਂ ਦੀ ਸੰਗਤ ਵਿੱਚੋਂ ਸੰਸਾਰੀ ਚਕਾਚੌਂਧ ਵੱਲੋਂ ਵੈਰਾਗ ਧਾਰਨ ਨਹੀਂ ਕੀਤਾ ਇਸ ਲਈ ਹੁਣ ਤੂੰ ਆਪਣੇ ਆਪ ਨੂੰ ਹਾਰਿਆ ਹੋਇਆ ਜੁਆਰੀ ਸਮਝਣ ਤੋਂ ਬਿਨਾਂ ਹੋਰ ਕੁਝ ਨਹੀਂ ਕਰ ਸਕਦਾ।

ਇਸ ਪਦ ਵਿੱਚ ਜਿਵੇਂ ਸਹਿਜ ਸ਼ਬਦ ਉੱਪਰ ਆਚਾਰਯ ਜੀ ਜ਼ੋਰ ਦੇ ਰਹੇ ਹਨ। ਏਸੇ ਪ੍ਰਕਾਰ ਮੋਹਨੀ ਮਾਇਆ ਦੇ ਤਿਆਗ ਦਾ ਵੀ ਜਿਗਿਆਸੂ ਨੂੰ ਉਪਦੇਸ਼ ਕਰਦੇ ਹਨ।ਉਹ ਮਾਇਆ ਕੌਣ ਹੈ ?ਕਿਹੋ ਜਿਹੀ ਹੈ ? ਉਸਦਾ ਕੀ ਰੰਗ ਰੂਪ ਹੈ ?ਇਸ ਗੱਲ ਨੂੰ ਥੋੜ੍ਹਾ ਗਹਿਰਾਈ ਨਾਲ ਸਮਝਣਾ ਪਵੇਗਾ ਕਿ ਅਨਾਦੀ ਕਾਲ ਤੋਂ ਨਿਰਗੁਣ ਜਾਂ ਨਿਰਾਕਾਰ ਬ੍ਰਹਮ ਜਿਹੜਾ ਸਾਨੂੰ ਦੇਸ਼, ਕਾਲ,

ਵਸਤੂ ਜਾਂ ਨਾਮ ਰੂਪ ਮਈ ਦਿਸਦੇ ਰੂਪ ਵਿੱਚ ਭਾਸਦਾ ਹੈ, ਏਸੇ ਨੂੰ ਅਧਿਆਤਮ ਵੇਤਾ ਮਹਾਂਪੁਰਖਾਂ ਨੇ ਮਾਇਆ ਆਖਿਆ ਹੈ। ਏਸੇ ਨੂੰ ਸਾਂਖ ਦਰਸ਼ਨ ਵਾਲੇ ਤ੍ਰਿਗੁਣ ਆਤਮਕ ਪ੍ਰਕ੍ਰਿਤੀ ਆਖਦੇ ਹਨ। ਉਹ ਪੁਰਖ ਅਤੇ ਪ੍ਰਕ੍ਰਿਤੀ ਨਾਮ ਦੇ ਦੋ ਪਦਾਰਥਾਂ ਨੂੰ ਸਵੈ ਪ੍ਰਕਾਸ਼, ਸੁਤੰਤਰ ਅਤੇ ਆਦਿ ਅਨਾਦਿ ਮੰਨਦੇ ਹਨ।ਲੇਕਿਨ ਵੇਦਾਂਤ ਦਾ ਕਥਨ ਹੈ ਕਿ ਮਾਇਆ ਦੇ ਰੂਪ ਕਿਉਂਕਿ ਖਿਨ ਖਿਨ ਬਦਲਦੇ ਹਨ ਇਸ ਵਾਸਤੇ ਉਸਨੂੰ ਅਵਿਨਾਸ਼ੀ, ਨਿਰਵਕਾਰ, ਪਰਬ੍ਰਹਮ ਦੇ ਤੁੱਲ ਨਹੀਂ ਆਖਿਆ ਜਾ ਸਕਦਾ। ਉਹਨਾਂ ਦਾ ਕਥਨ ਹੈ ਕਿ ਬਿਨਸਨ ਹਾਰ ਤੇ ਭਰਮਆਤਮਕ ਮਾਇਆ ਦੀ ਹਸਤੀ ਆਜ਼ਾਦ ਨਹੀਂ। ਇਹ ਸਾਡਾ ਭਰਮ ਭੁਲੇਖਾ ਜਾਂ ਅਗਿਆਨਤਾ ਹੈ ਕਿ ਅਸੀਂ ਇਸਨੂੰ ਸਰਵ ਵਿਆਪਕ ਸੁਧ ਬੁੱਧ ਬ੍ਰਹਮ ਵਿੱਚ ਹੀ ਕਲਪਨਾ ਕਰੀ ਬੈਠੇ ਹਾਂ। ਉਹਨਾਂ ਦਾ ਮੱਤ ਹੈ ਕਿ ਮਾਇਆ ਸਹਿਤ ਦਿਸਦਾ ਸੰਸਾਰ ਬ੍ਰਹਮ ਦਾ ਕਾਲਪਨਿਕ ਜਾਂ ਤਟੱਸਥ ਲੱਛਣ ਮੰਨਿਆ ਜਾ ਸਕਦਾ ਹੈ। ਏਸੇ ਨੂੰ ਹੀ ਵੇਦਾਂਤੀ ਵਿਵਰਤਵਾਦ ਵੀ ਆਖਦੇ ਹਨ। ਬ੍ਰਹਮ ਦਾ ਸ਼ੁੱਧ ਸਰੂਪ ਲਕਸ਼ਣ ਉਹ ਸਤਿ ਚਿੱਤ ਆਨੰਦ ਨੂੰ ਹੀ ਮੰਨਦੇ ਹਨ। ਸੱਤਾ ਬਾਰੇ ਗਿਆਨੀਆਂ ਦੇ ਦੋ ਮੱਤ ਹਨ।ਇੱਕ ਵਿਵਰਤ ਸੱਤਾ ਹੈ, ਜਿਵੇਂ ਅਸੀਂ ਰਾਮ ਸਿੰਘ ਦਾ ਘਰ ਸਮਝਾਉਣ ਵਾਸਤੇ ਆਖੀਏ ਕਿ ਜਿਸ ਘਰ ਅੱਗੇ ਇੱਕ ਬੀਬੀ ਖੜ੍ਹੀ ਹੈ ਤੇ ਉਸਦੀ ਗੋਦੀ ਵਿੱਚ ਇੱਕ ਬੱਚਾ ਚੁੱਕਿਆ ਹੈ, ਜਿਸਦੇ ਵਸਤਰ ਲਾਲ ਰੰਗ ਦੇ ਹਨ ਤਾਂ ਇਹ ਰਾਮ ਸਿੰਘ ਦਾ ਘਰ ਤਟੱਸਥ ਲਕਸ਼ਣ ਵਾਲਾ ਹੈ ਕਿਉਂਕਿ ਇਹ ਬੀਬੀ, ਗੋਦੀ ਵਿਚਲਾ ਬੱਚਾ ਤੇ ਉਸਦੇ ਲਾਲ ਫਰਾਕ ਵਾਲਾ ਦ੍ਰਿਸ਼ਟਾਂਤ ਸਦੀਵੀ ਨਹੀਂ। ਇਹ ਜਿਸ ਕਾਲ ਵਿੱਚ ਕੋਈ ਵਿਅਕਤੀ ਰਾਮ ਸਿੰਘ ਦਾ ਘਰ ਸਮਝਾ ਰਿਹਾ ਹੈ ਇਸਦਾ ਪ੍ਰਯੋਗ ਉਦੋਂ ਤੱਕ ਹੀ ਸਹੀ ਰਹੇਗਾ। ਸਦਾ ਨਾ ਤਾਂ ਮਾਈ ਨੇ ਖੜ੍ਹਨਾ ਹੈ, ਨਾ ਕੁਛੜ ਜਵਾਕ ਹੋਣਾ ਹੈ। ਇਸ ਲਈ ਇਹ ਤਟੱਸਥ ਲਕਸ਼ਣ ਹੈ ਅਤੇ ਜਿਸਦੇ ਪੂਰਬ ਦਿਸ਼ਾ ਵਿੱਚ ਗੁਰੂ ਘਰ ਦਾ ਗੇਟ, ਪੱਛਮ ਵਿੱਚ ਸਕੂਲ, ਦੱਖਣ ਵਿੱਚ ਇੱਕ ਛੱਪੜ ਤੇ ਉੱਤਰ ਵਿੱਚ ਵੱਡੀ ਸੜਕ ਪੈਂਦੀ ਹੈ ਤੇ ਉਹ ਸੰਤ ਰਾਮ ਦਾ ਘਰ ਹੈ। ਇਹ ਇੱਕ ਪ੍ਰਕਾਰ ਦਾ ਸਰੂਪ ਲਕਸ਼ਣ ਆਖਿਆ ਜਾਂਦਾ ਹੈ ਕਿਉਂਕਿ ਦੱਸੀਆਂ ਗਈਆਂ ਨਿਸ਼ਾਨੀਆਂ ਸਦੀਵੀ ਹਨ। ਇਸਨੂੰ ਅੱਗੇ ਜਹਤ ਅਜਹਤ ਆਦਿ ਤਰੀਕਿਆਂ ਨਾਲ ਵੀ ਦੱਸਿਆ ਜਾਂਦਾ ਹੈ। ਗੁਰਬਾਣੀ ਵਿੱਚ ਇਸਨੂੰ ਇਸ ਪ੍ਰਕਾਰ ਆਖਿਆ ਗਿਆ ਹੈ :

*"ਮਾਰੂ ਮਹਲਾ ੩॥*
*ਨਿਰੰਕਾਰਿ ਆਕਾਰੁ ਉਪਾਇਆ॥*
*ਮਾਇਆ ਮੋਹੁ ਹੁਕਮਿ ਬਣਾਇਆ॥*

*ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ॥੧॥*
*ਮਾਇਆ ਮਾਈ ਤ੍ਰੈ ਗੁਣ ਰਸੂਤਿ ਜਮਾਇਆ॥*
*ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥ (ਪੰਨਾ ੧੦੬੫)*

ਭਾਵ ਮਾਇਆ ਅਤੇ ਮੋਹ ਦੀ ਰਚਨਾ ਪਰਮਾਤਮਾ ਨੇ ਖ਼ੁਦ ਕੀਤੀ ਹੈ। ਪਰਮਾਤਮਾ ਹੀ ਪ੍ਰਾਣੀਆਂ ਨੂੰ ਖ਼ੁਦ ਭਰਮ ਵਿੱਚ ਭਰਮਾਉਂਦਾ ਹੈ ਅਤੇ ਅਗਲਾ ਹੁਕਮ ਹੈ ਕਿ ਨਿਰੰਜਨ ਨਿਰੰਕਾਰ ਨੇ ਆਪਣੇ ਆਪ ਨੂੰ ਆਪ ਹੀ ਉਤਪੰਨ ਕੀਤਾ ਹੈ ਅਤੇ ਖ਼ੁਦ ਹੀ ਸਾਰਾ ਖੇਲ ਵਰਤਾ ਰਿਹਾ ਹੈ। ਤਿੰਨ ਗੁਣ ਅਤੇ ਉਹਨਾਂ ਨਾਲ ਸੰਬੰਧਿਤ ਮਾਇਆ ਵੀ ਓਸੇ ਦੀ ਰਚਨਾ ਹੈ। ਅਤੇ ਮੋਹ ਆਦਿਕ ਦਾ ਵਾਧਾ ਵੀ ਓਹੀ ਕਰਦਾ ਹੈ।

*ਪਉੜੀ॥ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥*
*ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥*
*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥*
*ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ॥*
*ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ॥੧ (ਪੰਨਾ ੧੨੩੭)*

ਅੱਗੇ ਏਸੇ ਨੂੰ ਸ਼ਿਵ ਸ਼ਕਤੀ ਵੀ ਆਖਿਆ ਹੈ ਕਿ ਜਦੋਂ ਜੀਵ ਆਤਮਾ ਉੱਪਰ ਸ਼ਿਵ ਵਾਹਿਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ ਤਾਂ ਉਹ ਸ਼ਕਤੀ ਮਾਇਆ ਦੇ ਅੰਧਕਾਰ ਨੂੰ ਆਪਣੇ ਆਪ ਹੀ ਮਿਟਾ ਦਿੰਦਾ ਹੈ। ਅਤੇ ਉਹਨਾਂ ਪੁੰਨ ਵਾਨਾਂ ਨੂੰ ਰੱਬ ਦਾ ਨਾਮ ਚੇਤੇ ਆਉਂਦਾ ਹੈ। ਵੇਦਾਂਤ ਸ਼ਾਸਤਰ ਦੇ ਅਧਿਆਏ ਇੱਕ ਦੇ ਪਹਿਲੇ ਚਰਨ ਦੇ ਸੂਤਰ ਚੌਦਵੇਂ ਦੀ ਵਿਆਖਿਆ ਵਿੱਚ ਅਚਾਰਯ ਸ਼ੰਕਰ ਨੇ ਵੀ ਮਾਇਆ ਨੂੰ ਸ਼ਕਤੀ ਜਾਂ ਪ੍ਰਕ੍ਰਿਤੀ ਆਖਿਆ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਾਇਆ ਨੂੰ ਦਾਸੀ ਵੀ ਕਹਾ ਹੈ ਕਿ ਵਾਹਿਗੁਰੂ ਨੇ ਉਸ ਦਾਸੀ ਦਾ ਨਿਰਮਾਣ ਕੀਤਾ ਹੈ ਜਿਸਦਾ ਪਸਾਰਾ ਸਾਰੇ ਪਾਸੇ ਹੈ। ਤੇ ਜਿਸਨੇ ਪ੍ਰਾਣੀ ਮਾਤਰ ਨੂੰ ਮੋਹਿਆ ਹੈ।

*"ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ॥*
*ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ॥*
*ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ॥*
*ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ॥੨॥*
*(ਪੰਨਾ ੬੨੪)*

ਅਤੇ ਨਾਲ ਹੀ ਇਹ ਵੀ ਹੁਕਮ ਕੀਤਾ ਹੈ ਕਿ ਦਾਸੀ ਉਤਨਾ ਚਿਰ ਹੀ ਦਾਸੀ ਹੈ ਜਦੋਂ ਤੱਕ ਉਹ ਆਪਣੇ ਸਵਾਮੀ ਦਾ ਹੁਕਮ ਬਿਨਾਂ ਕਿਸੇ ਨਾਂਹ ਨੁੱਕਰ ਤੋਂ ਮੰਨਦੀ ਰਹੇ ਕਿਉਂਕਿ ਉਹ ਉਸਦੀ ਆਗਿਆ ਦੇ ਅਧੀਨ ਹੁੰਦੀ ਹੈ:

*"ਆਵਨ ਜਾਨੁ ਇਕੁ ਖੇਲੁ ਬਨਾਇਆ॥*
*ਆਗਿਆਕਾਰੀ ਕੀਨੀ ਮਾਇਆ॥*
*ਸਭ ਕੈ ਮਧਿ ਅਲਿਪਤੋ ਰਹੈ॥*
*ਜੋ ਕਿਛੁ ਕਹਣਾ ਸੁ ਆਪੇ ਕਹੈ॥*
*ਆਗਿਆ ਆਵੈ ਆਗਿਆ ਜਾਇ॥*
*ਨਾਨਕ ਜਾ ਭਾਵੈ ਤਾ ਲਏ ਸਮਾਇ॥੬॥ (ਪੰਨਾ ੨੯੪)*

ਅੱਗੇ ਰਾਗ ਮਾਝ ਵਿੱਚ ਪੰਜਵੇਂ ਸਤਿਗੁਰਾਂ ਨੇ ਹੀ ਇਸਦੇ ਰੂਪ ਦਾ ਬੜਾ ਵਿਲੱਖਣ ਚਿਤਰਨ ਕੀਤਾ ਹੈ ਕਿ ਉਸ ਮਾਇਆ ਦੇ ਮੱਥੇ ਉੱਪਰ ਸਤਗੁਣ, ਰਜਗੁਣ ਤੇ ਤਮਗੁਣ ਦੀਆਂ ਤਿੰਨ ਤਿਊੜੀਆਂ ਸਦਾ ਰਹਿੰਦੀਆਂ ਹਨ। ਇਸਦੀ ਤੱਕਣੀ ਬੜੀ ਕਰੂਰ ਤੇ ਖਤਰਨਾਕ ਹੈ। ਉਹ ਮੂੰਹ ਫੱਟ ਤੇ ਜ਼ੁਬਾਨ ਦੀ ਕੌੜੀ ਹੈ। ਉਸਦੀ ਭੁੱਖ ਕਦੇ ਨਹੀਂ ਭਰਦੀ। ਉਹ ਆਪਣੇ ਪਤੀ ਨੂੰ ਸਦਾ ਆਪਣੇ ਆਪ ਤੋਂ ਦੂਰ ਸਮਝਦੀ ਹੈ। ਉਸ ਰਾਮ ਰੂਪੀ ਪ੍ਰਮਾਤਮਾ ਨੇ ਇੱਕ ਇਹੋ ਜਿਹੀ ਅਦਭੁਤ ਔਰਤ ਸਾਜੀ ਹੈ ਜਿਸਨੇ ਸਾਰੇ ਜਗਤ ਨੂੰ ਖਾ ਲਿਆ ਪਰ ਮੇਰੀ ਰਾਖੀ ਮੇਰੇ ਸਤਿਗੁਰ ਨੇ ਕੀਤੀ ਹੈ। ਇਸ ਲਈ ਇਸ ਮਾਇਆ ਦੇ ਠੱਗੀ ਦੇ ਜਾਲ ਤੋਂਕੋਈ ਨਹੀਂ ਬਚਿਆ ਇਸਨੇ ਆਪਣੇ ਪ੍ਰਭਾਵ ਨਾਲ ਬ੍ਰਹਮਾ ਵਿਸ਼ਨੂੰ ਸ਼ਿਵਜੀ ਆਦਿ ਨੂੰ ਵੀ ਮੋਹਿਤ ਕੀਤੇ ਬਿਨਾਂ ਨਹੀਂ ਛੱਡਿਆ ਕੇਵਲ ਗੁਰਮੁਖ ਲੋਕ ਹੀ ਇਸਤੋਂ ਬਚੇ ਹਨ।

*"ਆਸਾ ਮਹਲਾ ੫॥*
*ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥*
*ਬੋਲੈ ਕਉੜਾ ਜਿਹਬਾ ਕੀ ਫੂੜਿ॥*
*ਸਦਾ ਭੂਖੀ ਪਿਰੁ ਜਾਨੈ ਦੂਰਿ॥ ੧॥*
*ਐਸੀ ਇਸਤ੍ਰੀ ਇਕ ਰਾਮਿ ਉਪਾਈ॥*
*ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ ਰਹਾਉ॥*
*(ਪੰਨਾ ੩੯੪)*

ਅੱਗੇ ਮਹਾਰਾਜ ਕਹਿੰਦੇ ਹਨ ਕਿ ਉਹ ਇਹੋ ਜਿਹੀ ਇੱਕ ਅਨਿੰਦ ਸੁੰਦਰੀ ਹੈ ਜਿਹੜੀ ਆਪਣੇ ਹੁਸਨ ਦੇ ਮਾਇਆ ਜਾਲ ਨਾਲ ਹਰ ਇੱਕ ਦਾ ਮਨ ਮੋਹ ਲੈਂਦੀ ਹੈ। ਇਹ ਹਾਟ ਬਾਟ, ਹੱਟੀ ਭੱਠੀ, ਘਰ ਬਾਰ, ਬਜ਼ਾਰ, ਗਲੀ

ਮੁਹੱਲਾ, ਜਿਥੇ ਵੇਖੋਂ ਓਥੇ ਹੀ ਬਣ ਠਣ ਕੇ ਖਣਕਦੀ ਛਣਕਦੀ ਦਿਸ ਰਹੀ ਹੈ। ਇਹ ਹਰ ਇੱਕ ਮਨੁੱਖ ਦੇ ਤਨ, ਮਨ ਤੇ ਦਿਲ ਦਿਮਾਗ ਨੂੰ ਧੁਰ ਅੰਧਰ ਤੱਕ ਅਤਿਅੰਤ ਮਿੱਠੀ ਲੱਗਦੀ ਹੈ। ਜਿਸ ਵੱਲ ਵੀ ਇਸਦੇ ਤਿੱਖੇ ਨੇਤਰ ਉਠ ਜਾਂਦੇ ਹਨ ਓਸੇ ਨੂੰ ਇਹ ਆਪਣੇ ਕਾਬੂ ਕਰ ਲੈਂਦੀ ਹੈ। ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਇਸਦੇ ਪਾਸ ਇਹੋ ਜਿਹੇ ਹਥਿਆਰ ਹਨ ਕਿ ਇਹਨਾਂ ਜ਼ਹਿਰੀਲੇ ਬਾਣਾਂ ਦਾ ਬਿੰਨ੍ਹਿਆਂ ਕੋਈ ਵੀ ਨਹੀਂ ਉੱਠਦਾ। ਇਸਦਾ ਅਸਲੀ ਡਾਇਣ ਰੂਪ ਤਾਂ ਉਹਨਾਂ ਨੂੰ ਹੀ ਦਿਸਦਾ ਹੈ ਜਿੰਨ੍ਹਾਂ ਉੱਪਰ ਗੁਰੂ ਦੀ ਕ੍ਰਿਪਾ ਹੋ ਜਾਂਦੀ ਹੈ। ਇਸਦੇ ਆਗਿਆਕਾਰੀ ਨੌਕਰ ਚਾਕਰ ਕਾਮ ਕ੍ਰੋਧ ਅਜਿਹੇ ਹਨ ਜਿੰਨ੍ਹਾਂ ਰਾਹੀਂ ਇਹ ਬੇਟਾ ਬਾਪ, ਭੈਣਾਂ ਭਰਾ, ਬੰਧੂ ਬਾਂਧਵ, ਮਿੱਤਰ ਦੋਸਤ, ਮੇਲੇ ਗੇਲੇ ਸਭ ਨੂੰ ਵੱਸ ਕਰ ਲੈਂਦੀ ਹੈ।

*ਐਸੀ ਸੁੰਦਰਿ ਮਨ ਕਉ ਮੋਹੈ॥*
*ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ॥*
*ਮਨਿ ਤਨਿ ਲਾਗੈ ਹੋਇ ਕੈ ਮੀਠੀ॥*
*ਗੁਰ ਪ੍ਰਸਾਦਿ ਮੈ ਖੋਟੀ ਡੀਠੀ॥੨॥*
*ਅਗਰਕ ਉਸ ਕੇ ਵਡੇ ਠਗਾਊ॥*
*ਛੋਡਹਿ ਨਾਹੀ ਬਾਪ ਨ ਮਾਊ॥ (ਪੰਨਾ ੩੯੨)*

*ਤੇ ਅੱਗੇ ਪੰਨਾ ੬੨ ਦੇ ਸਿਰੀ ਰਾਗ ਵਿੱਚ ਪਹਿਲੇ ਪਾਤਸ਼ਾਹ ਦਾ ਹੁਕਮ ਹੈ ਕਿ ਇਸਦੇ ਅਨੇਕ ਰੂਪਾਂ ਨੇ ਸਾਰੇ ਜੱਗ ਨੂੰ ਵੱਸ ਵਿੱਚ ਕੀਤਾ ਹੋਇਆ ਹੈ ਇਹ ਕਦੇ ਪੁੱਤ ਕਦੇ ਭਰਾ। ਕਦੇ ਇਸਤਰੀ ਤੇ ਕਿਧਰੇ ਧਨ ਜੋਬਨ ਦਾ ਲਾਲਚ, ਪਤਾ ਨਹੀਂ ਕਿੰਨੇ ਰੂਪ ਧਾਰ ਧਾਰ ਕੇ ਦੁਨੀਆਂ ਨੂੰ ਠੱਗਦੀ ਹੈ। ਅੱਗੇ ਰਾਗ ਆਸਾ ਦੇ ਹੇਠ ਲਿਖੇ ਸ਼ਬਦ ਵਿੱਚ ਤਾਂ ਸਤਿਗੁਰਾਂ ਨੇ ਕਮਾਲ ਹੀ ਕਰ ਦਿੱਤੀ ਕਿ ਹੇ ਵਾਹਿਗੁਰੂ! ਜੋ ਕੁਝ ਦਿਸਦਾ ਹੈ ਜਾਂ ਸੁਣਦਾ ਹੈ ਸਭ ਤੇਰੀ ਕੁਦਰਤ ਜਾਂ ਮਾਇਆ ਹੈ। ਇਸ ਦੁਨੀਆਂ ਦਾ ਸੁੱਖ ਦੁੱਖ, ਅਕਾਸ਼ ਪਾਤਾਲ, ਵੇਦ ਪੁਰਾਣ, ਕਤੇਬ ਕੁਰਾਨ, ਖਾਣਾ ਪੀਣਾ, ਹੱਸਣਾ, ਸੌਣਾ,ਪਹਿਰਨ ਪੱਚਰਨ .ਕੁੱਲ ਆਲਮ ਦੇ ਕ੍ਰਿਸ਼ਮੇ ਕਰਨ ਵਾਲੀ ਇਹ ਤੇਰੀ ਕਨਕ ਕਮਨੀਜ ਮਾਇਆ ਕਾਮਨੀ ਹੀ ਹੈ। ਇਸ ਜਹਾਨ ਦੀਆਂ ਜਾਤਾਂ ਜਿਨਸਾਂ, ਰੰਗ ਰੂਪ, ਚੰਗਿਆਈਆਂ ਬੁਰਿਆਈਆਂ, ਮਾਨ ਅਭਿਮਾਨ ਸਭ ਵਿੱਚ ਏਸੇ ਦਾ ਹੀ ਬੋਲ ਬਾਲਾ ਹੈ। ਪੌਣ, ਪਾਣੀ, ਧਰਤੀ, ਅਗਨੀ, ਉੱਚੇ ਆਸਮਾਨ ਸਭ ਤੇਰੀ ਕੁਦਰਤ ਦੀ ਹੀ ਖੇਡ ਹੈ। ਤੇਰੀ ਮਹਿਮਾ ਪਵਿੱਤਰ ਤੋਂ ਵੀ ਪਵਿੱਤਰ ਹੈ ਅਤੇ ਅਸਚਰਜ ਨਜ਼ਾਰਾ ਇਹ ਹੈ ਕਿ ਏਨਾ ਕੁਝ*

*ਸਿਰਜ ਕੇ, ਸਿਰਜਾ ਕੇ, ਤੋਰ ਕੇ, ਅਪਣਾ ਕੇ, ਬਣਾਕੇ ਤੂੰ ਫੇਰ ਵੀ ਸਦਾ ਨਿਰਲੇਪ ਤੇ ਅਕੇਲਾ ਵਿਰਾਜਦਾ ਹੈਂ।*

*"ਮਃ ੧॥*
*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥"*

*(ਪੰਨਾ ੪੬੪)*

ਅਤੇ ਫਿਰ ਤੇਰੀ ਮਾਇਆ ਏਨੀ ਵਿਆਪਕ ਅਤੇ ਬਲਵਾਨ ਹੈ ਕਿ ਉਸਦੇ ਰੂਪਾਂ ਦਾ ਕੋਈ ਪਾਰਾਵਾਰ ਹੀ ਨਹੀਂ। ਕਿਧਰੇ ਖੁਸ਼ੀ ਕਿਤੇ ਗ਼ਮ, ਇੱਕ ਤਰਫ਼ ਸੁਰਗ ਦੂਜੇ ਬੰਨੇ ਨਰਕ ਅਤੇ ਉਹ ਤੇਰੀ ਦਿੱਬ ਸ਼ਕਤੀ ਅਵਤਾਰਾਂ ਵਿੱਚ ਰਮ ਰਹੀ ਹੈ ਕਿਸੇ ਵੇਲੇ ਉਹ ਭਿਅੰਕਰ ਲੋਭ ਦਾ ਰੂਪ ਧਾਰਨ ਕਰਦੀ ਹੈ ਤੇ ਕਦੇ ਮੋਹ ਦਾ। ਪਰ ਤੇਰੇ ਸੰਤਾਂ ਉੱਪਰ ਉਸਦਾ ਕੋਈ ਪ੍ਰਭਾਵ ਨਹੀਂ ਪੈਂਦਾ।ਹਉਮੈ ਵਿੱਚ ਦੁਨੀਆਂ ਨੂੰ ਰੰਗਣ ਵਾਲੀ, ਰਮਣਹਾਰ ਤੇ ਰਮਾਉਣਹਾਰ ਵੀ ਉਹੋ ਹੀ ਹੈ। ਪੁੱਤਰ ਕਲੱਤ੍ਰ ਦੇ ਮੋਹ ਤੇ ਰੰਗ ਰਾਜ ਵੀ ਓਸੇ ਦੀ ਹੀ ਰਚਨਾ ਹੈ। ਹਾਥੀ ਘੋੜੇ ਤੇ ਸੁੰਦਰ ਸਾਜੋ ਸਮਾਨ ਰੂਪ ਤੇ ਜਵਾਨੀ ਸਭ ਉਹਦੀਆਂ ਨਿਵਾਸ ਭੂਮੀਆਂ ਹਨ। ਧਰਤੀ ਉੱਤੇ ਅਨੇਕ ਰਾਗਾਂ ਰੰਗਾਂ, ਰੰਕਾਂ ਤੇ ਰਾਜਿਆਂ, ਸੁੰਦਰ ਸਵਰ ਲਹਿਰੀਆਂ ਤੇ ਗੀਤਾਂ ਦੇ ਤਾਨ ਤਰੰਨੁਮ ਵਿੱਚ ਵੀ ਓਹੀ ਤੇਰੀ ਮਾਇਆ ਸ਼ਕਤੀ ਗੂੰਜ ਰਹੀ ਹੈ। ਸੁੰਦਰ ਸੇਜ ਅਨੇਕ ਪ੍ਰਕਾਰ ਦੇ ਮਹਿਲ ਮੁਨਾਰੇ, ਹਾਰ ਸ਼ਿੰਗਾਰ ਕਾਮ ਕ੍ਰੋਧ ਮਦ ਲੋਭ ਪੰਜੇ ਦੂਤ ਉਸਦਾ ਹੀ ਪਸਾਰਾ ਹੈ। ਉਹੀ ਕਰਮ ਤੇ ਕਰਮਾਂ ਦੇ ਬੰਦਨਾਂ ਦੀ ਜਨਨੀ ਹੈ ਦੁਨੀਆਂਦਾਰ ਤੇ ਤਿਆਗੀ ਸਭ ਵਿੱਚ ਓਹੀ ਵਰਤ ਰਹੀ ਹੈ। ਅਚਾਰ ਵਿਹਾਰ, ਜਾਤ ਵਰਨ, ਸਭ ਕੁਝ ਹੇ ਰੱਬ ਜੀ! ਤੇਰੀ ਉਸ ਮਾਇਆ ਦਾ ਹੀ ਝਲਕਾਰਾ, ਲਿਸ਼ਕਾਰਾ ਤੇ ਪਸਾਰਾ ਹੈ। ਪਰ ਪ੍ਰੇਮਾ ਭਗਤੀ ਇੱਕ ਐਸਾ ਮਹਾਨ ਤੱਤ ਹੈ ਜਿਹੜਾ ਉਸਦੀ ਪਕੜ ਵਿੱਚ ਨਹੀਂ ਆਉਂਦਾ।

*"ਬਿਆਪਤ ਹਰਖ ਸੋਗ ਬਿਸਥਾਰ॥*
*ਬਿਆਪਤ ਸੁਰਗ ਨਰਕ ਅਵਤਾਰ॥*
*ਬਿਆਪਤ ਧਨ ਨਿਰਧਨ ਪੇਖਿ ਸੋਭਾ॥*
*ਮੂਲੁ ਬਿਆਧੀ ਬਿਆਪਸਿ ਲੋਭਾ॥੧॥*
*ਮਾਇਆ ਬਿਆਪਤ ਬਹੁ ਪਰਕਾਰੀ॥*
*ਸੰਤ ਜੀਵਹਿ ਪ੍ਰਭ ਓਟ ਤੁਮਾਰੀ॥੧॥ ਰਹਾਉ॥ (ਪੰਨਾ ੧੮੨)*

ਆਪਣੀ ਰਾਮਾਇਣਿ ਵਿੱਚ ਸਵਾਮੀ ਤੁਲਸੀਦਾਸ ਜੀ ਨੇ ਵੀ ਇਸ ਮਾਇਆ ਸ਼ਕਤੀ ਜਾਂ ਪਰਾ ਅਪਰਾ ਪ੍ਰਕ੍ਰਿਤੀ ਦਾ ਬੜਾ ਸੁੰਦਰ ਨਿਰੂਪਣ ਕੀਤਾ ਹੈ। ਸੱਚੇ ਸੰਤਾਂ ਦਾ ਭਾਵੇਂ ਕੋਈ ਵਿਸ਼ੇਸ਼ ਦਾਰਸ਼ਨਿਕ ਮੱਤ ਨਹੀਂ ਹੁੰਦਾ। ਸਾਡੇ ਕਹਿਣ ਤੋਂ ਭਾਵ ਕਿ ਉਹ ਹੋਰਾਂ ਗੂੜ੍ਹ ਗਿਆਨੀਆਂ ਵਾਂਗ ਨਯਾਯ, ਸਾਂਖਯ, ਮੀਮਾਂਸਾਂ ਅਥਵਾ ਵੇਦਾਂਤ ਦਰਸ਼ਨ ਦੀ ਕਿਸੇ ਇੱਕ ਧਾਰਾ ਨਾਲ ਨਹੀਂ ਬੱਝੇ ਹੁੰਦੇ ਪਰ ਆਪਣੇ ਸਾਦੇ ਸਰਲ ਅਤੇ ਅਨੁਭਵ ਵਿੱਚ ਰੰਗੇ ਬਚਨਾਂ ਨਾਲ ਉਹ ਇਹੋ ਜਿਹੇ ਗਹਿਰ ਗੰਭੀਰ ਵਿਸ਼ਿਆਂ ਦਾ ਅਜਿਹਾ ਸ਼ੁੱਧ ਅਤੇ ਹਰ ਇੱਕ ਦੀ ਸਮਝ ਵਿੱਚ ਆਉਣ ਵਾਲਾ ਵਖਿਆਨ ਕਰ ਜਾਂਦੇ ਹਨ, ਜਿਸ ਨੂੰ ਵੱਡੇ ਵੱਡੇ ਚਿੰਤਕ ਗਵੇਸ਼ਕ ਜਾਂ ਫਿਲਾਸਫਰ ਆਪਣੀਆਂ ਗੁੰਝਲਦਾਰ ਬੁਝਾਰਤਾਂ ਨਾਲ ਲੁਕਾਈ ਨੂੰ ਸਗੋਂ ਹੋਰ ਉਲਝਾ ਦਿੰਦੇ ਹਨ। ਜਦੋਂ ਭਗਵਾਨ ਸ਼੍ਰੀ ਰਾਮ ਜੀ ਰਿਸ਼ੀ ਮੂਕ ਪਹਾੜ ਉੱਪਰ ਆਪਣੀ ਸਹਿਜ ਅਵਸਥਾ ਵਿੱਚ ਬੈਠੇ ਸਨ ਤਾਂ ਉਹਨਾਂ ਦੇ ਛੋਟੇ ਭ੍ਰਾਤਾ ਲਕਸ਼ਮਣ ਜੀ ਬਚਨ ਕਰਦੇ ਹਨ ਕਿ ਮੈਨੂੰ ਇਹ ਸਮਝਾਓ ਕਿ ਗਿਆਨ ਕੀ ਹੈ ਤੇ ਵੈਰਾਗ ਕਿਸਨੂੰ ਕਹਿੰਦੇ ਹਨ ਤੇ ਨਾਲ ਹੀ ਜਿਹੜਾ ਮੇਰਾ ਸਭ ਤੋਂ ਵੱਡਾ ਪ੍ਰਸ਼ਨ ਹੈ ਕਿ ਮਾਇਆ ਕੀ ਚੀਜ਼ ਹੈ? ਪਰ ਭਗਵਾਨ ਨੇ ਗਿਆਨ ਵੈਰਾਗ ਦਾ ਉਪਦੇਸ਼ ਕਰਨ ਤੋਂ ਬਾਅਦ ਜਦੋਂ ਮਾਇਆ ਦਾ ਰੂਪ ਦੱਸਿਆ ਤਾਂ ਆਖਿਆ ਕਿ ਹੰਕਾਰ ਮਾਇਆ ਦਾ ਮੂਲ ਹੈ। ਮੈਂ ਮੇਰਾ, ਤੂੰ ਤੇ ਤੇਰਾ, ਇਹ ਸਭ ਓਸੇ ਦੀ ਹੀ ਲੀਲ੍ਹਾ ਹੈ, ਸੰਸਾਰ ਵਿੱਚ ਜੋ ਵੀ ਪ੍ਰਾਣੀ ਮਾਤਰ ਵਿੱਚ ਭੇਦ ਨਜ਼ਰ ਆਉਂਦਾ ਹੈ, ਉਹ ਏਸੇ ਦਾ ਵਿਸਥਾਰ ਹੈ। ਇਸਨੂੰ ਵਿੱਦਿਆ ਤੇ ਅਵਿੱਦਿਆ ਵੀ ਆਖਿਆ ਜਾਂਦਾ ਹੈ। ਵਿੱਦਿਆ ਸਤਿ ਰੂਪ ਮੂਲ ਪ੍ਰਕ੍ਰਿਤੀ ਅਤੇ ਸੰਸਾਰ ਦੀ ਇਸਥਿਤੀ ਸਿਰਜਨਾ ਅਤੇ ਸੰਘਾਰ ਦਾ ਕਾਰਨ ਹੈ। ਅਤੇ ਦੂਜੀ ਹੈ ਅਵਿੱਦਿਆ। ਜੋ ਬਹੁਤ ਹੀ ਦੁੱਖ ਰੂਪ ਅਤੇ ਦੁਸਟ ਹੈ ਜਿਸਦੇ ਕਾਰਨ ਇਹ ਜੀਵ ਸੰਸਾਰ ਰੂਪੀ ਖੂਹ ਵਿੱਚ ਗਿਰਿਆ ਹੋਇਆ ਹੈ। ਪਿਛਲੀ ਵਿੱਦਿਆ ਦਾ ਵਿਸਥਾਰ ਇਹ ਹੈ ਕਿ ਉਹ ਤਾਂ ਸੰਸਾਰ ਰਚਨਾ ਦਾ ਮੁੱਖ ਕਾਰਨ ਹੈ। ਪਰ ਉਸਦਾ ਆਪਣਾ ਬਲ ਤੇਜ਼ ਜਾਂ ਜ਼ੋਰ ਜੁਗਤ ਕੋਈ ਨਹੀਂ ਉਹ ਪ੍ਰਭੂ ਦੀ ਪ੍ਰੇਰਨਾ ਨਾਲ ਹੀ ਸਾਰੇ ਕੌਤਕ ਤਮਾਸ਼ੇ ਨੂੰ ਰਚਦੀ ਹੈ। ਉਹਨਾਂ ਦੇ ਇਸ ਕਥਨ ਨੂੰ ਅਸੀਂ ਇੱਕ ਮਸ਼ੀਨ ਜਾਂ ਮਸ਼ੀਨ ਦੇ ਸੰਚਾਲਕ ਦੇ ਉਦਾਹਰਨ ਨਾਲ ਸਮਝ ਸਕਦੇ ਹਾਂ ਕਿ ਜਿਵੇਂ ਕੋਈ ਕੱਪੜਾ ਬੁਨਣ ਵਾਲੀ ਮਸ਼ੀਨ ਓਨਾ ਚਿਰ ਆਪਣਾ ਕੰਮ ਨਹੀਂ ਕਰ ਸਕਦੀ ਜਦੋਂ ਤੱਕ ਉਸਦੇ ਸਾਰਿਆਂ ਪੁਰਜ਼ਿਆਂ ਹਿੱਸਿਆਂ ਤੇ ਕਨੈਕਸ਼ਨ ਆਦਿ ਨੂੰ ਕੋਈ ਟੈਕਨੀਸ਼ੀਅਨ ਹਰ ਪੱਖੋਂ ਦਰੁਸਤ ਕਰਕੇ ਚਾਲੂ ਨਾ ਕਰ ਦੇਵੇ। ਇਸਤੋਂ ਬਿਨਾਂ ਉਸਨੂੰ ਇੱਕ ਇਹੋ ਜਿਹੀ ਵਿੱਲਖਣ ਪਾਵਰ ਦੀ ਜ਼ਰੂਰਤ ਪੈਂਦੀ ਹੈ ਜਿਸਨੂੰ ਅਸੀਂ ਇਲੈਕਟ੍ਰੀਸਿਟੀ ਜਾਂ

ਬਿਜਲੀ ਆਦਿ ਕਹਿ ਸਕਦੇ ਹਾਂ। ਰੱਬ ਨਾ ਕਰੇ ਜੇ ਕਿਸੇ ਵੇਲੇ ਉਸ ਯੰਤਰ ਦਾ ਕੋਈ ਪੁਰਜਾ ਆਪਣਾ ਦਰੁਸਤ ਕੰਮ ਨਾ ਕਰੇ ਤਾਂ ਸਾਰੀ ਮਸ਼ੀਨ ਹੀ ਬੇਕਾਰ ਹੋ ਜਾਂਦੀ ਹੈ। ਇਸ ਲਈ ਮਾਇਆ ਨੂੰ ਜੇ ਅਸੀਂ ਮਸ਼ੀਨ ਦੀ ਥਾਂ ਰੱਖੀਏ ਤੇ ਉਸਨੂੰ ਸੱਤਾ ਸ਼ਕਤੀ ਜਾਂ ਪਾਵਰ ਦੇਣ ਵਾਲਾ ਈਸ਼ਵਰ ਨੂੰ ਮੰਨੀਏ ਜੋ ਉਸ ਯੰਤਰ ਦਾ ਯੰਤਰੀ ਜਾਂ ਚਾਲਕ, ਸੰਚਾਲਕ ਅਥਵਾ ਡਾਇਰੈਕਟਰ ਹੈ। ਸਾਡੇ ਮੱਤ ਮੁਤਾਬਿਕ ਜੜ੍ਹ ਪ੍ਰਕਿਰਤੀ ਤੇ ਪਰਮ ਸ਼ਕਤੀਮਾਨ ਈਸ਼ਵਰ ਨੂੰ ਸਮਝਣ ਦਾ ਇਹ ਢੁਕਵਾਂ ਦ੍ਰਿਸ਼ਟਾਂਤ ਹੈ। ਇਸੇ ਗੱਲ ਨੂੰ ਮਾਰਕੰਡੇ ਪੁਰਾਣ ਦੀ ਕਥਾ ਦੁਰਗਾ ਸਪਤਸ਼ਤੀ ਵਿੱਚ ਇਉਂ ਆਖਿਆ ਗਿਆ ਹੈ ਕਿ ਗਿਆਨੀਆਂ ਦੇ ਮਨ ਨੂੰ ਵੀ ਜ਼ਬਰਦਸਤੀ ਆਪਣੇ ਵੱਲ ਖਿੱਚਣ ਵਾਲੀ ਸੰਸਾਰ ਦੀ ਇਸਥਿਤੀ ਪਾਲਣ ਤੇ ਸੰਘਾਰ ਦੀ ਕਾਰਨ ਅਚਰਜ ਰੂਪ ਯੋਗ ਨਿਦਰਾ ਹੀ ਇਸ ਸੰਪੂਰਨ ਜੜ੍ਹ ਚੇਤਨ ਜਗਤ ਦਾ ਕਾਰਨ ਹੈ।

ਓਸੇ ਭਾਵ ਨਾਲ ਮਿਲਦਾ ਜੁਲਦਾ ਕਥਨ ਸ਼੍ਰੀ ਦਸਮ ਗ੍ਰੰਥ ਸਾਹਿਬ ਵਿੱਚ ਵੀ ਆਉਂਦਾ ਹੈ:

*ਸਵੈਯਾ:*

*ਤਾਰਨ ਲੋਕ ਉਧਾਰਨ ਭੂਮਹਿ ਦੈਤ ਸੰਘਾਰਨ ਚੰਡਿ ਤੁਹੀ ਹੈ।*
*ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸਤਾ ਜਹ ਦੇਖੋ ਉਹੀ ਹੈ॥*
*ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ।*
*ਕੀਨੋ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤਿ ਜਾਹਿ ਛੁਹੀ ਹੈ॥*

*(ਚੰਡੀ ਚਰਿੱਤ੍ਰ ਛੰਦ ੪)*

ਅਰਥਾਤ ਤੂੰ ਹੀ ਲੋਕਾਂ ਦਾ ਉੱਧਾਰ ਕਰਨ ਵਾਲੀ ਦੈਂਤਾਂ ਦੀ ਸੰਘਾਰ ਕਰਤਾ ਸ਼ਿਵਜੀ ਦੀ ਸ਼ਕਤੀ, ਵਿਸ਼ਨੂੰ ਦੀ ਲਕਸ਼ਮੀ ਅਤੇ ਪਾਰਵਤੀ ਵੀ ਤੂੰ ਹੀ ਹੈਂ। ਤੂੰ ਹੀ ਤਮਗੁਣ, ਮਮਤਾ, ਨਿਮਰਤਾ ਤੇ ਕਵਿਤਾ ਜਾਂ ਕਵੀ ਦੀ ਪ੍ਰਤਿਭਾ, ਸ਼ੁਭ ਗੁਣਾਂ ਦੀ ਕਰਤਾ, ਵਿਧਾਤਾ ਤੇ ਦੇਣਹਾਰ ਹੈਂ। ਤੇਰੇ ਪਾਰਸ ਤੁੱਲ ਸਪਰਸ਼ ਨੂੰ ਜਿਸ ਨੇ ਵੀ ਪ੍ਰਾਪਤ ਕਰ ਲਿਆ ਉਹ ਲੋਹੇ ਤੋਂ ਸਿਉਨਾ ਬਣ ਗਿਆ। ਇਸਤੋਂ ਪਹਿਲੇ ਸਵੈਯੇ ਵਿੱਚ ਕਲਗੀਧਰ ਦਾ ਕਥਨ ਹੈ ਕਿ ਆਦਿ ਪੁਰਖ, ਅਨੰਤ, ਅਲੱਖ, ਅਭੇਦ, ਅਭੇਖ, ਅਵਿਨਾਸ਼ੀ ਆਦਿ ਗੁਣਾਂ ਦੇ ਸਾਗਰ ਪ੍ਰਮਾਤਮਾ ਨੇ ਹੀ ਸਭ ਤੋਂ ਪਹਿਲਾਂ ਸਿਵ ਸ਼ਕਤੀ, ਰਜਗੁਣ, ਸਤਗੁਣ, ਤਮਗੁਣ ਆਦਿ ਤਿੰਨ ਗੁਣ ਤੇ ਸੰਪੂਰਨ ਬ੍ਰਹਿਮੰਡ ਦੀ ਰਚਨਾ ਕੀਤੀ ਹੈ। ਦਿਨ ਰਾਤ ਚੰਦ, ਸੂਰਜ, ਅੰਧਕਾਰ, ਦੀਪਕ, ਪ੍ਰਿਥਵੀ, ਜਲਵਾਯੂ, ਅਗਨੀ, ਅਕਾਸ਼, ਪੰਜਾਂ ਤੱਤਾਂ ਨੂੰ ਸਿਰਜ ਕੇ ਸੰਸਾਰ ਨੂੰ ਪ੍ਰਕਾਸ਼ਿਤ ਕੀਤਾ ਹੈ। ਉਹ ਨਿਰਗੁਣ, ਨਿਰਾਕਾਰ, ਕੌਤਕਹਾਰ, ਕਾਲ ਪੁਰਖ ਹੀ ਸੁਰ ਅਸੁਰ ਭਾਵ ਦੇਵਤੇ ਆਦਿ ਨੂੰ ਸਾਜ ਕੇ ਉਹਨਾਂ ਵਿੱਚ ਵਿਵਾਦ ਖੜ੍ਹੇ

ਕਰਕੇ, ਲੜਾਕੇ ਭਿੜਾਕੇ, ਜਿਤਾ ਕੇ ਹਰਾ ਕੇ, ਸਾਰੇ ਤਮਾਸ਼ੇ ਨੂੰ ਖ਼ੁਦ ਹੀ ਵੇਖ ਰਿਹਾ ਹੈ।

*ਸਵੈਯਾ:*

*ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲਖ ਅਨਾਸਾ।*
*ਕੈ ਸਿਵ ਸਕਤ ਦਏ ਸ੍ਰਤਿ ਚਾਰ ਰਜੋ ਤਮ ਸਤ ਤਿਹੂੰ ਪੁਰ ਬਾਸਾ॥*

*ਦਿਉਸ ਨਿਸਾ ਸਸਿ ਸੂਰ ਕੋ ਦੀਪਕ ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ।*
*ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ॥*

*(ਚੰਡੀ ਚਰਿੱਤ੍ਰ ਛੰਦ ੧)*

ਸੋ ਇਥੋਂ ਤੱਕ ਤਾਂ ਵਰਨਣ ਹੈ ਵਿੱਦਿਆ, ਮਾਇਆ ਜਾਂ ਸ਼ਿਵ ਸ਼ਕਤੀ ਦਾ। ਅੱਗੇ ਹੁਣ ਅਵਿੱਦਿਆ ਦਾ ਰੂਪ ਸੁਣੋ। ਜਿਸ ਬਾਰੇ ਗੋਸਾਂਈ ਜੀ ਕਹਿੰਦੇ ਹਨ:

*"ਏਕ ਦੁਸ਼ਟ ਅਤਿਸਯ ਦੁਖ ਰੂਪਾ। ਜਾ ਵਸ ਜੀਵ ਪਰਾ ਭਵ ਕੂਪਾ॥"*

ਤੇ ਇਸਦਾ ਵਿਸਥਾਰ ਉਹਨਾਂ ਨੇ ਜਿਸ ਪ੍ਰਕਾਰ ਕੀਤਾ ਹੈ ਉਸਦੇ ਮੂਲ ਪਾਠ ਨੂੰ ਛੱਡ ਕੇ ਅਸੀਂ ਉਸਦੀ ਵਾਰਤਿਕ ਵਿੱਚ ਕੀਤੀ ਵਿਆਖਿਆ ਵੱਲ ਆਉਂਦੇ ਹਾਂ। ਜਿਸਦਾ ਭਾਵ ਹੈ ਕਿ ਦੁਨੀਆਂ ਦੀ ਇਸ ਭਰਮ ਉਤਾਪਦਕ ਮਾਇਆ ਦਾ ਬਹੁਤ ਹੀ ਭਿਅੰਕਰ ਦਲ ਆਪਣਾ ਪ੍ਰਚੰਡ ਰੂਪ ਧਾਰ ਕੇ ਸੰਸਾਰ ਦੇ ਜੰਗ ਰੂਪੀ ਅਖਾੜੇ ਦਾ ਕਾਰਨ ਬਣਿਆ ਹੋਇਆ ਹੈ। ਜਿਸਦੇ ਕਾਮ, ਕ੍ਰੋਧ, ਦੰਭ, ਕਪਟ ਤੇ ਪਾਖੰਡ ਆਦਿਕ ਵੱਡੇ ਵੱਡੇ ਯੋਧੇ ਜਰਨੈਲ ਸੈਨਾ ਨਾਇਕ ਹਨ। ਉਸ ਮਾਇਆ ਦੇ ਅਨੇਕ ਦਿੱਬ ਮੋਹਕ ਪਦਾਰਥਾਂ ਦੀ ਮ੍ਰਿਗ ਤ੍ਰਿਸ਼ਨਾ ਤੋਂ ਪ੍ਰਭਾਵਿਤ ਇਹ ਜੀਵ ਜੰਤੂ ਕੁਪੰਥ ਗਾਮੀ ਬਣੇ ਹੋਏ ਹਨ। ਵੇਖਣ ਵਿੱਚ ਅੰਮ੍ਰਿਤ ਸਮਾਨ ਅਤੇ ਅੰਦਰੋਂ ਜ਼ਹਿਰੀਲਾ ਪ੍ਰਭਾਂਵ ਉਤਪੰਨ ਕਰਨ ਵਾਲੀ ਇਸ ਨਾਗਿਨ ਦੇ ਡੰਗ ਦੇ ਜ਼ਹਿਰ ਦਾ ਅਸਰ ਐਸਾ ਅਦਭੁਤ ਹੈ ਕਿ ਨਾਰਦ ਆਦਿਕ ਮੁਨੀ, ਸਨਕਾਦਿ ਆਦਿ ਰਿਸ਼ੀ, ਸ਼ਿਵ, ਬ੍ਰਹਮਾ ਆਦਿ ਦੇਵਤੇ ਵੀ ਇਸਦੀ ਪਕੜ ਤੋਂ ਨਹੀਂ ਬਚੇ। ਗੋਸਾਂਈ ਜੀ ਦਾ ਕਥਾਨ ਹੈ ਕਿ ਇਹੋ ਜਿਹਾ ਕੌਣ ਹੈ ਕਿ ਜਿਸਨੂੰ ਮੋਹ ਦੇ ਪ੍ਰਭਾਵ ਨੇ ਅੰਨ੍ਹਾਂ ਨਾ ਕੀਤਾ ਹੋਵੇ, ਉਹ ਲਿਖਦੇ ਹਨ ਕਿ ਅਜਿਹਾ ਕੌਣ ਹੈ ਜਿਸਨੂੰ ਕਾਮ ਨੇ ਨਾ ਨਚਾਇਆ ਹੋਵੇ, ਤ੍ਰਿਸ਼ਨਾ ਨੇ ਪਾਗਲ ਨਾ ਕੀਤਾ ਹੋਵੇ, ਜਿਸਦੇ ਹਿਰਦੇ ਨੂੰ ਕ੍ਰੋਧ ਨੇ ਸਾੜਿਆ ਨਾ ਹੋਵੇ, ਧਨ ਦੇ ਮਾਨ ਨੇ ਟੇਢਾ ਨਾ ਤੁਰਨ ਲਾਇਆ ਹੋਵੇ ਤੇ ਰਾਜ ਪਦਵੀ ਜਾਂ ਪ੍ਰਭੂਸੱਤਾ ਨੇ ਬੋਲਾ ਨਾ ਕੀਤਾ ਹੋਵੇ। ਅਜਿਹਾ ਕੌਣ ਸੂਰਮਾ ਹੈ ਜਿਹੜਾ ਮ੍ਰਿਗਨੈਣੀਆਂ ਦੇ ਤਿਰਛੇ ਬਾਣਾਂ ਤੋਂ ਘਾਇਲ ਨਾ ਹੋਇਆ ਹੋਵੇ, ਤਿੰਨਾਂ ਗੁਣਾਂ ਦਾ ਸੰਨੀਪਾਤ(ਟਾਈਫਾਈਡ) ਕਿਸਨੂੰ ਨਹੀਂ ਹੋਇਆ ?ਮਾਨ, ਮੋਹ, ਮਦ ਅਤੇ

ਮਤਸਰ ਨੇ ਕਿਸਨੂੰ ਨਹੀਂ ਕੁਚਲਿਆ। ਅੱਗੇ ਇਸ ਗੱਲ ਨੂੰ ਹੋਰ ਸਪੱਸ਼ਟ ਕਰਨ ਵਾਸਤੇ ਅਸੀਂ ਦੂਸਰੀ ਵਿਧੀ ਅਪਣਾ ਕੇ ਚੰਦ ਇੱਕ ਉਦਾਹਰਨ ਪੇਸ਼ ਕਰਦੇ ਹਾਂ ਕਿ ਇਹ ਮਾਇਆ ਅਨੇਕਾਂ ਪ੍ਰਕਾਰ ਦੇ ਠੱਗ ਰੂਪ ਧਾਰਨ ਕਰਕੇ ਅਨੇਕ ਪ੍ਰਕਾਰ ਦੀਆਂ ਦੁਸ਼ਟ ਵਾਸਨਾਵਾਂ ਦੇ ਨਸ਼ੇ ਵਿੱਚ ਸਾਰੇ ਸੰਸਾਰ ਨੂੰ ਚੂਰ ਕਰ ਰਹੀ ਹੈ। ਲਾਲਚ ਦਾ ਪਾਗਲਪਣ ਤੇ ਕ੍ਰੋਧ ਦੀ ਅੱਗ ਨਾਲ ਇਹ ਮਨੁੱਖ ਦੀਆਂ ਅਧਿਆਤਮਕ ਪ੍ਰਵਿਰਤੀਆਂ ਦੀ ਪ੍ਰਣਾਲੀ ਨੂੰ ਸਾੜ ਰਹੀ ਹੈ। ਧਨੀਆਂ ਨੂੰ ਧਨ ਦੇ ਹੰਕਾਰ ਨਾਲ ਤੇ ਉੱਚ ਅਧਿਕਾਰੀਆਂ ਨੂੰ ਅਧਿਕਾਰ ਦੇ ਥੱਪੜਾਂ ਨਾਲ ਅੱਗੇ ਲਾਈ ਫਿਰਦੀ ਹੈ। ਚਾਰ ਅੱਖਾਂ ਦੇ ਮਿਲਣ ਤੋਂ ਜਿਹੜਾ ਨਾ ਸਹਿਣ ਯੋਗ ਦੁੱਖ ਹੁੰਦਾ ਹੈ। ਉਸਨੂੰ ਉਹੀ ਜਾਣਦਾ ਹੈ ਜਿਹੜਾ ਇਸ ਜੋਬਨ ਦੇ ਬੁਖਾਰ ਤੇ ਹੁਸਨ ਦੇ ਬਜ਼ਾਰ 'ਚੋਂ ਲੰਘਿਆ ਹੋਵੇ। ਮਿੱਥਿਆ ਮਾਨ ਦਾ ਮਹਾਂਦੈਂਤ ਵੱਡਿਆਂ ਵੱਡਿਆਂ ਦਾ ਮੂੰਹ ਕਾਲਾ ਕਰਦਾ ਹੈ। ਅਨੇਕ ਪ੍ਰਕਾਰ ਦੀਆਂ ਚਿੰਤਾਂ ਵਡੱਪਣ ਦੀ ਇੱਛਾ ਧਨ ਦੀ ਵਿਰਧੀ ਦਾ ਮੋਹ, ਭੋਗ ਵਿਲਾਸ ਦੀ ਅਥਾਹ ਨਦੀ ਤੇ ਇੱਛਾਵਾਂ ਦੇ ਮਗਰਮੱਛ ਸਭ ਨੂੰ ਚੱਬਦੇ ਫਿਰਦੇ ਹਨ। ਹੋਰ ਤਾਂ ਹੋਰ ਆਪਣੇ ਆਪ ਨੂੰ ਧਰਮ ਗੁਰੂ ਸਮਝਣ ਵਾਲੇ ਵੱਡੇ ਵੱਡੇ ਮਠਾਂ ਤੇ ਆਸ਼ਰਮਾਂ ਦੇ ਸੰਸਥਾਪਕ, ਚਾਲਕ ਤੇ ਸੰਚਾਲਕ ਧਰਮ ਗਰੂ ਤੇ ਜਗਤ ਗੁਰੂ ਆਖੇ ਜਾਣ ਵਾਲੇ ਸ਼੍ਰੀ ਮਹੰਤ ਜਾਂ ਪੀਠ ਅਧੀਸ਼ਵਰ ਵੀ ਇਸਤੋਂ ਨਹੀਂ ਬਚੇ। ਆਪਣੇ ਨਾਮ ਦੇ ਨਾਲ ਉਹਨਾਂ ਨੇ ਲੋਕ ਵਿਖਾਵੇ ਵਾਸਤੇ ਭਾਵੇਂ ਸਵਾਮੀ, ਅਚਾਰਯ, ਬਾਲਯੋਗੀ, ਯੋਗੀਰਾਜ, ਭਗਵਾਨ, ਮਹਾਨ, ਪਰਮ ਪੂਜਯ, ਅਨੰਤ ਸ਼੍ਰੀ ਵਿਭੂਸ਼ਿਤ, ੧੦੦੮, ਬਾਪੂ, ਮਾਲਕ, ਪਿਤਾ, ਦਾਦਾ, ਗੁਰੂ, ਸਤਿਗੁਰੂ, ਸਾਂਈ ਆਦਿ ਕਿੰਨੇ ਵੀ ਵਿਸ਼ੇਸ਼ਣ ਜੋੜੇ ਹੋਏ ਹਨ ਪਰ ਮਾਇਆ ਵਾਦ ਦੀ ਇਸ ਹਨੇਰੀ ਤੋਂ ਕੋਈ ਨਹੀਂ ਬਚਿਆ। ਅੱਜਕੱਲ੍ਹ ਟੈਲੀਵਿਜ਼ਨਾਂ ਉੱਪਰ ਆਮ ਹੀ ਵੇਖਿਆ ਜਾਂਦਾ ਹੈ ਕਿ ਉਸ ਪ੍ਰਕਾਰ ਦੇ ਠਾਠ ਬਾਠ ਪੁਰਾਤਨ ਸਮਿਆਂ ਵਿੱਚ ਰਾਜਿਆਂ ਮਹਾਂਰਾਜਿਆਂ ਦੇ ਹੁੰਦੇ ਸਨ ਜਿਹੋ ਜਿਹੇ ਸਿੰਘਾਸਨ ਅੱਜਕਲ੍ਹ ਇਹਨਾਂ ਬਾਬਿਆਂ ਦੇ ਲੱਗਦੇ ਹਨ। ਓਹੀ ਰਾਗੀ, ਓਹੀ ਨੱਚਣ ਵਾਲੀਆਂ ਨ੍ਰਤਕੀਆਂ ਤੇ ਆਗਿਆਕਾਰ ਚਾਟੂਕਾਰ ਤੇ ਮਿੱਥਿਆ ਪ੍ਰਸ਼ੰਸਕ ਚਾਟੜੇ ਜਿੰਨ੍ਹਾਂ ਨੂੰ ਕਿਸੇ ਵੇਲੇ ਭਾਟ, ਬੰਦੀਗਣ ਜਾਂ ਮਾਘਦਜਨ ਤੇ ਨੱਚਣ ਵਾਲੀਆਂ ਨੂੰ ਦੇਵਦਾਸੀਆਂ ਆਖਿਆ ਜਾਂਦਾ ਸੀ। ਅੱਜਕੱਲ੍ਹ ਉਹ ਸ਼ਿਸ਼, ਸਾਧੂ, ਸਾਧਕ ਜਾਂ ਸਾਧਵੀਆਂ ਆਦਿ ਨਾਮਾਂ ਦੇ ਨਵੇਂ ਨਵੇਂ ਲਿਬਾਸ ਪਹਿਨਕੇ ਲੁਕਾਈ ਨੂੰ ਠੱਗ ਰਹੇ ਹਨ। ਇਹਨਾਂ ਧਰਮ ਸੁਧਾਰਕਾਂ, ਬ੍ਰਹਮਪ੍ਰਚਾਰਕਾਂ, ਤਪ ਤਿਆਗ ਦੀਆਂ ਮੂਰਤਾਂ ਦੇ ਜਦੋਂ ਭੋਰੇ ਜਾਂ ਧਿਆਨ ਦੇ ਕੇਂਦਰ ਵੇਖੀਦੇ ਹਨ ਤਾਂ ਸ਼ਾਇਦ ਉਹ ਸੁੱਖ ਸੁਵਿਧਾ, ਰਜੋਗੁਣੀ ਸਮੱਗਰੀ ਤਾਂ ਸਮਰਾਟਾਂ ਨੂੰ ਵੀ ਨਾ ਪ੍ਰਾਪਤ ਹੋਵੇ ਜਿਹੜੀ ਇਹਨਾਂ ਸ਼੍ਰੀਮਾਨਾਂ ਦੇ ਆਸ਼ਰਮਾਂ ਵਿੱਚ ਵੇਖੀ ਜਾਂਦੀ ਹੈ।

ਪਹਾੜਾਂ ਦੀਆਂ ਗੁਫਾਂਵਾਂ, ਘਣੇ ਜੰਗਲ ਅਤੇ ਦਰਿਆਵਾਂ ਦੇ ਕਿਨਾਰੇ ਕੰਦ ਮੂਲ ਫਲ ਖਾਕੇ ਸੰਸਾਰ ਨੂੰ ਵੱਡੇ ਵੱਡੇ ਦਰਸ਼ਨਾਂ ਅਤੇ ਔਸ਼ਧੀਆਂ ਦੇ ਆਵਿਸ਼ਕਾਰ ਕਰਕੇ ਦੇਣ ਵਾਲੇ, ਸ਼ਰੁਤੀਆਂ ਤੇ ਸਿਮ੍ਰਤੀਆਂ ਦੇ ਲੇਖਕ ਭਾਰਤ ਦੇ ਤਪੋਧਨ ਮਹਾਂਰਿਸ਼ੀ ਲੋਕਾਂ ਦੇ ਵੰਸ਼ਧਰ ਜਾਂ ਪੈਰੋਕਾਰ ਇਹ ਬਾਬੇ ਇਹਨਾਂ ਆਪਣੀਆਂ ਆਟੋਮੈਟਿਕ ਮਸ਼ੀਨ ਗੰਨਾਂ ਨਾਲ ਤੇ ਤੀਹ ਤੀਹ ਲੱਖ ਜਾਂ ੪੦ -੪੦ ਲੱਖ ਦੀਆਂ ਗੱਡੀਆਂ ਵਿੱਚ ਬੈਠਕੇ ਸੰਸਾਰ ਦਾ ਕਿਵੇਂ ਕਲਿਆਣ ਕਰਨਾ ਚਾਹੁੰਦੇ ਹਨ ਇਹ ਘੱਟੋ ਘੱਟ ਮੇਰੀ ਸਮਝ ਵਿੱਚ ਤਾਂ ਨਹੀਂ ਆਉਂਦਾ। ਉਸ ਵੇਲੇ ਤਾਂ ਹੈਰਾਨਗੀ ਦੀ ਹੋਰ ਵੀ ਹੱਦ ਹੋ ਜਾਂਦੀ ਹੈ ਜਦੋਂ ਇਹ ਸਰਵ ਸ਼ਕਤੀ ਸੰਪੰਨ ਯੋਗੀਰਾਜ ਭਗਵਾਨ ਸ਼੍ਰੀ ਕ੍ਰਿਸ਼ਨ ਤੇ ਸਰਬੰਸ ਦਾਨੀ ਦਸ਼ਮੇਸ਼ ਪਿਤਾ ਵਰਗੀਆਂ ਵਿਭੂਤੀਆਂ ਦਾ ਉਦਾਹਰਣ ਆਪਣੇ ਨਾਲ ਮਿਲਾਕੇ ਦਿੰਦੇ ਹਨ। ਜਾਂ ਉਹਨਾਂ ਨਾਲ ਆਪਣੇ ਆਪ ਨੂੰ ਤੋਲਦੇ ਹਨ ਤਾਂ ਇਹਨਾਂ ਨੂੰ ਜਗਤ ਜਾਲ ਦੇ ਪਿੰਜਰਿਆਂ ਵਿੱਚ ਫਸੇ ਹੋਏ ਗੁਲਾਮ ਪੰਛੀ ਜਾਂ ਅਨਾਜ ਦੀ ਮੁੱਠੀ ਪਿੱਛੇ ਘਰ ਘਰ ਨੱਚਣ ਵਾਲੇ ਬਾਂਦਰਾਂ ਤੋਂ ਬਿਨਾਂ ਹੋਰ ਕੁਝ ਨਹੀਂ ਕਹਿ ਸਕਦੇ। ਪਵਿੱਤਰ ਗੁਰਬਾਣੀ ਦਾ ਕਥਨ ਹੈ :

*ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥*
*ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥੨॥*
*ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਇਆ ਇਹੁ ਬਿਉਹਾਰੁ॥*
*ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ॥*

*(ਪੰਨਾ ੩੩੬)*

*ਤੇ ਸਾਰਕੁਤਾਵਲੀਕਾਰ ਨੇ ਇਸ ਗੱਲ ਨੂੰ ਇਉਂ ਲਿਖਿਆ ਹੈ ਕਿ :*

*ਗ੍ਰੰਥ ਅਪਾਰ ਵਿਚਾਰ ਵਿਚਾਰ ਗਵਾਰ ਮਹਾ ਮਦ ਕੇ ਸੁਖ ਝੂਲਾ।*
*ਪੰਡਤ ਹਵੈ ਵਿਚਰੈ ਭਵ ਮੈ ਨਿਜ ਪ੍ਰੋਜਨ ਡਾਰ ਦਯੋ ਅਨੁਕੂਲਾ॥*
*ਔਰਨ ਕੋ ਉਪਦੇਸ ਬਤਾਵਤ ਆਪ ਬੰਧਯੋ ਜੈਸੇ ਗੱਡ ਕੋ ਜੂਲਾ।*
*ਸੁੰਦਰ ਊਪਰ ਤੇ ਬਹੁ ਦੀਸਤ ਭੀਤਰ ਯੌਂ ਜੈਸੇ ਕਿੰਸੁਕ ਫੂਲਾ॥*

ਪਰ ਅਸੀਂ ਤਾਂ ਇਸਨੂੰ ਵਿਸ਼ਵ ਮੋਹਨੀ, ਜਗਤ ਸੋਹਣੀ ਉਸ ਅਵਿੱਦਿਆ ਦਾ ਹੀ ਚਮਤਕਾਰ ਮੰਨਦੇ ਹਾਂ ਜਿਸਨੂੰ ਗੁਰਬਾਣੀ ਨੇ ਨਾਗਿਨ ਕਿਹਾ ਹੈ।

ਹੁਣ ਅਸੀਂ ਵਿਚਾਰ ਕਰਦੇ ਹਾਂ ਇਸ ਮਾਇਆ ਨੂੰ ਤਿਆਗ ਕੇ ਪਰਮ ਪਦ ਦੀ ਪ੍ਰਾਪਤੀ ਕਰਨ ਦੇ ਵਿਧੀ ਵਿਧਾਨ ਦੀ।ਪਹਿਲਾ ਰਸਤਾ ਹੈ ਬ੍ਰਹਮਗਿਆਨ ਦਾ। ਉਸ ਵਿੱਚ ਸਾਧਕ ਨੂੰ ਸਭ ਤੋਂ ਪਹਿਲਾਂ ਅਹੰਕਾਰ ਹੀਣ ਹੋਣ ਦੀ ਲੋੜ ਹੈ। ਉਹ ਹਰ ਜਗ੍ਹਾ ਬ੍ਰਹਮ ਦੇ ਹੀ ਦਰਸ਼ਨ ਕਰੇ। ਉਸਨੂੰ ਪੂਰਨ ਵੈਰਾਗਵਾਨ ਹੋਣ ਦੀ

ਲੋੜ ਹੈ ਅਤੇ ਇਹ ਅਵਸਥਾ ਓਦੋਂ ਤੱਕ ਪ੍ਰਾਪਤ ਨਹੀ ਹੁੰਦੀ ਜਦੋਂ ਤੱਕ ਉਹ ਸੰਸਾਰ ਦੇ ਸਾਧਰਣ ਸੁੱਖਾਂ ਤੋਂ ਲੈਕੇ ਰਿੱਧੀਆਂ ਸਿੱਧੀਆਂ ਤੱਕ ਦੀ ਦਾਸਤਾ ਨੂੰ ਨਹੀਂ ਤਿਆਗਦਾ। ਅਤੇ ਇਹ ਮਾਰਗ ਅਤਿਅੰਤ ਕਠਿਨ ਹੈ। ਇਸ ਵਿੱਚ ਭਾਵੇਂ ਅਨੇਕਾਂ ਅੜਿੱਚਨਾਂ ਹਨ ਪਰ ਮੁੱਖ ਤੌਰ ਤੇ ਜੀਵ ਅਗਿਆਨ ਤੋਂ ਉਪਜਣ ਵਾਲੀਆਂ ਵਾਸਨਾਵਾਂ ਦੇ ਗੋਰਖ ਧੰਦੇ ਵਿੱਚ ਫਸਿਆ ਹੋਇਆ ਇਸਤੋਂ ਛੁੱਟਣ ਦਾ ਉਪਰਾਲਾ ਹੀ ਨਹੀਂ ਕਰਦਾ। ਇਸਦੇ ਵਿਚਾਲੇ ਇੱਕ ਬਹੁਤ ਵੱਡੀ ਅਗਿਆਨਤਾ ਦੀ ਗੰਢ ਹੈ। ਜਿਸਨੂੰ ਜੜ੍ਹ ਚੇਤਨ ਦੀ ਗ੍ਰੰਥੀ ਵੀ ਆਖਿਆ ਜਾਂਦਾ ਹੈ। ਬੇਸ਼ੱਕ ਇਹ ਝੂਠੀ ਹੈ ਪਰ ਜਦੋਂ ਤੱਕ ਜੀਵ ਇਸਨੂੰ ਖੋਲ੍ਹਦਾ ਨਹੀਂ ਉਤਨਾ ਚਿਰ ਉਸਨੂੰ ਅਖੰਡ ਸੁੱਖ ਪ੍ਰਾਪਤ ਨਹੀਂ ਹੁੰਦਾ। ਲੇਕਿਨ ਸਮੱਸਿਆ ਇਹ ਹੈ ਕਿ ਹਿਰਦੇ ਵਿੱਚ ਅਗਿਆਨ ਦਾ ਅੰਧਕਾਰ ਹੋਣ ਕਰਕੇ ਇਸ ਗੰਢ ਨੂੰ ਜਿਵੇਂ ਜਿਵੇਂ ਪ੍ਰਾਣੀ ਖੋਲ੍ਹਣ ਦੀ ਕੋਸ਼ਿਸ਼ ਕਰਦਾ ਤਿਵੇਂ ਤਿਵੇਂ ਇਹ ਹੋਰ ਉਲਝਦੀ ਜਾਂਦੀ ਹੈ। ਜੇ ਕਦੇ ਸਤੋਗੁਣੀ ਸ਼ਰਧਾ ਰੂਪੀ ਗਊ ਇਸ ਜੀਵ ਨੂੰ ਪ੍ਰਾਪਤ ਹੋ ਜਾਵੇ ਤੇ ਉਸਨੂੰ ਇਹ ਜਪ, ਤਪ, ਵਰਤ, ਨਿਯਮ, ਧਰਮ ਅਤੇ ਸ਼ੁੱਧ ਆਚਰਨ ਆਦਿ ਦੇ ਹਰੇ ਘਾਹਾਂ ਦੀ ਖੁਰਾਕ ਦੇਵੇ। ਭਾਵਨਾ ਦਾ ਵੱਛਾ ਛੱਡਕੇ ਉਸਨੂੰ ਪਸਮਾਵੇ। ਨਿਵਿਰਤੀ ਦਾ ਨਿਆਣਾ ਪਾਕੇ, ਵਿਸ਼ਵਾਸ ਦੇ ਭਾਂਡੇ ਵਿੱਚ ਨਿਰਮਲ ਮਨ ਨਾਲ ਚੋਵੇ, ਅਕਾਮ ਦੀ ਅੱਗ ਨਾਲ ਗਰਮ ਕਰੇ, ਸੰਤੋਖ ਦੀ ਹਵਾ ਨਾਲ ਠਾਰੇ, ਧੀਰਜ ਦਾ ਜਾਗ ਲਾਵੇ, ਪ੍ਰਸੰਨਤਾ ਦੀ ਮਧਾਣੀ ਬਣੇ, ਦਮ ਇੱਛਾਵਾਂ ਨੂੰ ਰੋਕਣ ਦਾ ਮੇਰੂ ਬਣਾਵੇ, ਸਤਿ ਸੰਸ਼ੋਧਨ ਦੀ ਰੱਸੀ ਬਣਾਕੇ ਨਿਰਮਲ ਵੈਰਾਗ ਰੂਪੀ ਮੱਖਣ ਕੱਢੇ। ਜੋਗ ਦੀ ਅੱਗ ਨਾਲ ਉਸ ਮੱਖਣ ਨੂੰ ਗਰਮ ਕਰੇ ਤੇ ਸ਼ੁੱਭ ਅਸ਼ੁੱਭ ਕਰਮਾਂ ਦੀ ਮੈਲ ਨੂੰ ਸਾੜ ਦੇਵੇ। ਜਦੋਂ ਉਸ ਵਿੱਚੋਂ ਮਮਤਾ ਰੂਪੀ ਮੈਲ ਬਿਲਕੁਲ ਖਤਮ ਹੋ ਜਾਵੇ ਫਿਰ ਉਸ ਗਿਆਨ ਰੂਪ ਘਿਉ ਨੂੰ ਨਿਸ਼ਚੈ ਆਤਮਿਕ ਬੁੱਧੀ ਨਾਲ ਠੰਢਾ ਕਰੇ। ਜਾਗ੍ਰਿਤ, ਸੁਪਨ ਤੇ ਸੁਖੋਪਤ ਤਿੰਨ ਅਵਸਥਾ, ਸਤ, ਰਜ ਅਤੇ ਤਮ ਤਿੰਨ ਗੁਣ, ਆਦਿ ਦੀ ਕਪਾਹ ਵਿੱਚੋਂ ਤੁਰੀਆ ਅਵਸਥਾ ਰੂਪੀ ਰੂੰ ਕੱਢਕੇ ਉਸਦੀ ਬੱਤੀ ਵੱਟੇ ਤੇ ਫਿਰ ਤੇਜ਼ ਦੀ ਰਾਸ, ਵਿਗਿਆਨ ਮਈ ਦੀਪਕ ਜਲਾਵੇ, ਜਿਸਦੇ ਨੇੜੇ ਜਾਂਦਿਆਂ ਹੀ ਮਦ ਮਤਸਰ ਆਦਿ ਪਤੰਗੇ ਸੜ ਜਾਣਗੇ। 'ਸੋਹੰ' (ਮੈਂ ਬ੍ਰਹਮ ਹਾਂ) ਦੀ ਅਖੰਡ ਬਿਰਤੀ ਉਸ ਦੀਪਕ ਦੀ ਪ੍ਰਚੰਡ ਦੀਪ ਸ਼ਿਖਾ ਬਣੇ। ਫਿਰ ਜਦੋਂ ਆਤਮ ਅਨੁਭਵ ਦੇ ਸੁਖ ਦਾ ਸੁੰਦਰ ਪ੍ਰਕਾਸ਼ ਫੈਲਦਾ ਹੈ ਤਾਂ ਸੰਸਾਰ ਦੇ ਮੂਲ ਭੇਦ ਰੂਪ ਭਰਮ ਦਾ ਨਾਸ਼ ਹੋ ਜਾਂਦਾ ਹੈ। ਮਹਾਨ ਬਲਵਾਨ ਅਵਿੱਦਿਆ ਤੇ ਉਸਦੇ ਪਰਿਵਾਰ ਦਾ ਅਪਾਰ ਅੰਧਕਾਰ ਮਿਟ ਜਾਂਦਾ ਹੈ। ਫਿਰ ਗਿਆਨ ਰੂਪੀ ਬੁੱਧੀ ਨਿਜ ਅਨੁਭਵ ਦੇ ਪ੍ਰਕਾਸ਼ ਨੂੰ ਪ੍ਰਾਪਤ ਕਰਕੇ, ਹਿਰਦੇ ਰੂਪੀ ਘਰ ਵਿੱਚ ਬੈਠ ਕੇ, ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਦੀ ਹੈ ਅਤੇ ਉਸ ਗੰਢ ਦੇ

ਖੁਲ੍ਹੱਣ ਨਾਲ ਜੀਵ ਕਿਰਤ ਕਿਰਤ ਹੋ ਜਾਂਦਾ ਹੈ। ਪਰ ਇਸ ਖੇਡ ਵਿੱਚ ਮਾਇਆ ਪੂਰਾ ਅੜਿੱਕਾ ਬਣਦੀ ਹੈ। ਉਹ ਅਨੇਕਾਂ ਰਿੱਧੀਆਂ ਸਿੱਧੀਆਂ ਨੂੰ ਭੇਜਕੇ ਉਹਨਾਂ ਦੇ ਛਲ ਬਲ ਦੇ ਪੱਲੂਆਂ ਦੀ ਹਵਾ ਨਾਲ ਉਸ ਵਿਗਿਆਨ ਮਈ ਦੀਪਕ ਨੂੰ ਬੁਝਾਉਣ ਦੀ ਕੋਸ਼ਿਸ਼ ਕਰਦੀ ਹੈ। ਫਿਰ ਜੇ ਤਾਂ ਬੁੱਧੀ ਸਿਆਣੀ ਹੋਈ ਤਾਂ ਇਹਨਾਂ ਪ੍ਰਲੋਭਨਾਂ ਵੱਲ ਧਿਆਨ ਨਹੀਂ ਦਿੰਦੀ ਪਰ ਜੇ ਥੋੜ੍ਹਾ ਬਹੁਤਾ ਵੀ ਸੂਲੀ ਦੀ ਛਾਲ ਵਾਂਗੂੰ ਪੈਰਾਂ ਦੀ ਚਾਲ ਤੋਂ ਉੱਕ ਗਈ ਤਾਂ ਗਰਦਨ ਦਾ ਮਣਕਾ ਟੁੱਟਣਾ ਨਿਸ਼ਚਿਤ ਹੈ। ਰੱਬ ਕਰੇ ਕਿ ਬੁੱਧੀ ਇਸ ਜੰਗ ਵਿੱਚ ਜੇਤੂ ਹੋ ਜਾਵੇ ਤਾਂ ਉਸਤੋਂ ਪਿੱਛੋਂ ਮਾਇਆ ਫਿਰ ਦੇਵਤਿਆਂ ਨੂੰ ਭੇਜਦੀ ਹੈ, ਕਿਉਂਕਿ ਸਰੀਰ ਰੂਪੀ ਘਰ ਦੇ ਜਿਤਨੇ ਵੀ ਦਰਵਾਜ਼ੇ ਹਨ ਉਹਨਾਂ ਸਾਰਿਆਂ ਵਿੱਚ ਹੀ ਦੇਵਤਿਆਂ ਦਾ ਪਹਿਰਾ ਹੈ। ਨੇਤਰਾਂ ਵਿੱਚ ਚੰਦ ਸੂਰਜ ਅੱਡਾ ਜਮਾ ਕੇ ਬੈਠੇ ਹਨ, ਤੇ ਨੱਕ ਨਾਸਿਕਾ ਅਸ਼ਵਨੀ ਕੁਮਾਰਾਂ ਦਾ ਕਵਾਟਰ ਹੈ, ਜੀਭ ਉੱਪਰ ਵਰੁਣ ਦੇਵਤਾ ਵਿਰਾਜਦੇ ਹਨ, ਇਸ ਲਈ ਜਦੋਂ ਵੀ ਵਿਸ਼ਿਆਂ ਦੀ ਹਵਾ ਇਸ ਘਰ ਵਿੱਚ ਪ੍ਰਵੇਸ਼ ਕਰਦੀ ਹੈ ਤਾਂ ਉਹ ਭਲੇ ਮਾਣਸ ਤੁਰੰਤ ਗੇਟ ਖੋਲ੍ਹ ਦਿੰਦੇ ਹਨ। ਕਿਉਂਕਿ ਉਹਨਾਂ ਨੇ ਵੀ ਇੱਥੋਂ ਹੀ ਅਨੰਦ ਲੈਣਾ ਹੈ। ਸੋ ਜਦੋਂ ਵਿਸ਼ਿਆਂ ਦੀ ਹਨੇਰੀ ਹਿਰਦੇ ਗੁਫਾ ਵਿੱਚ ਪਹੁੰਚਦੀ ਹੈ ਤਾਂ ਉਹ ਵਿਗਿਆਨ ਦੇ ਦੀਵੇ ਨੂੰ ਬੁਝਾ ਦਿੰਦੀ ਹੈ ਤੇ ਗੰਢ ਉੱਥੇ ਦੀ ਉੱਥੇ ਫਿਰ ਰਹਿ ਜਾਂਦੀ ਹੈ। ਕਿਉਂਕਿ ਇੰਦ੍ਰਿਯਗਣ ਤੇ ਉਹਨਾਂ ਦੇ ਦੇਵਤਿਆਂ ਨੂੰ ਗਿਆਨ ਬਿਲਕੁਲ ਹੀ ਚੰਗਾ ਨਹੀਂ ਲੱਗਦਾ। ਕਿਉਂਕਿ ਉਹਨਾਂ ਦੀ ਪ੍ਰੀਤੀ ਤਾਂ ਸਦਾ ਭੋਗਾਂ ਵਿੱਚ ਹੀ ਲੱਗੀ ਰਹਿੰਦੀ ਹੈ। ਸੋ ਜਦੋਂ ਇਹ ਸਾਰੀ ਚੰਡਾਲ ਚੌਕੜੀ ਮਿਲ ਕੇ ਉਸ ਗਿਆਨ ਦੀਪਕ ਨੂੰ ਬੁਝਾ ਦਿੰਦੀ ਹੈ ਤਾਂ ਫਿਰ ਉਹ ਉੱਦਮ ਦੁਬਾਰਾ ਕਰਨਾ ਬਹੁਤ ਮੁਸ਼ਕਿਲ ਹੈ। ਫਿਰ ਤਾਂ ਸੰਤ ਜੀ ਮੰਡਲੇਸ਼ਵਰ, ਮਹਾਂਮੰਡਲੇਸ਼ਵਰ ਜਾਂ ਹੋਰ ਪਤਾ ਨਹੀਂ ਕੀ ਕੁਝ ਬਣਕੇ ਸੰਸਾਰ ਤੋਂ ਮੱਥਾ ਟਿਕਵਾਉਣ ਦੇ ਚੱਕਰ ਵਿੱਚ ਪੈ ਜਾਂਦਾ ਹੈ। ਇਸ ਲਈ ਗਿਆਨ ਦੇ ਮਾਰਗ ਨੂੰ ਤਲਵਾਰ ਦੀ ਧਾਰ ਆਖਿਆ ਗਿਆ ਹੈ।

ਦੂਜਾ ਤਰੀਕਾ ਹੈ ਭਗਤੀ ਦਾ। ਉਹ ਇਸ ਪ੍ਰਕਾਰ ਕਿ ਜਦੋਂ ਜਿਗਿਆਸੂ ਭਗਵਾਨ ਦਾ ਭਜਨ ਕਰਨ ਲੱਗਦਾ ਹੈ ਤਾਂ ਮੁਕਤੀ ਆਪਣੇ ਆਪ ਹੀ ਭਗਤ ਵਾਲੇ ਪਾਸੇ ਨੂੰ ਦੌੜੀ ਆਉਂਦੀ ਹੈ। ਜਿਵੇਂ ਨੀਂਵੇਂ ਥਾਂ ਵਾਲੇ ਪਾਸੇ ਨੂੰ ਜਲ ਆਪਣੇ ਆਪ ਹੀ ਆਉਂਦਾ ਹੈ। ਇਸ ਪ੍ਰਕਾਰ ਭਗਤੀ ਪ੍ਰਧਾਨ ਸਾਧੂਆਂ ਵੱਲ ਬਿਨਾਂ ਪ੍ਰਯਤਨ ਤੋਂ ਹੀ ਮੋਖ ਪਦਾਰਥ ਨੱਠੇ ਆਉਂਦੇ ਹਨ। ਅਤੇ ਜਿਵੇਂ ਜੜ੍ਹ ਚੇਤਨ ਦੀ ਗੰਢ ਨੂੰ ਖੋਲ੍ਹਣ ਵਾਸਤੇ ਗਿਆਨ ਰੂਪੀ ਦੀਵੇ ਦਾ ਪਿੱਛੇ ਵਰਨਣ ਹੋਇਆ ਹੈ, ਏਸੇ ਤਰ੍ਹਾਂ ਇੱਕ ਭਗਤੀ ਰੂਪੀ ਮਣੀ ਵੀ ਹੈ। ਜਿਸਨੂੰ ਚਿੰਤਾਮਣੀ ਆਖਿਆ ਜਾਂਦਾ ਹੈ। ਜਿਸਦੇ ਹਿਰਦੇ ਵਿੱਚ ਉਸ ਮਣੀ ਦਾ ਪ੍ਰਕਾਸ਼ ਫੈਲ ਜਾਂਦਾ ਹੈ ਉਹ ਦਿਨ ਰਾਤ ਨਿਰੰਤਰ

ਇੱਕ ਸਮਾਨ ਹੀ ਬਣਿਆ ਰਹਿੰਦਾ ਹੈ. ਉੱਥੇ ਕਿਸੇ ਦੀਵੇ, ਘਿਉ ਜਾਂ ਬੱਤੀ ਆਦਿ ਦੀ ਕੋਈ ਲੋੜ ਨਹੀਂ ਰਹਿੰਦੀ। ਉਸ ਜਗ੍ਹਾ ਦਰਿੱਦਰਤਾ ਜਾਂ ਮੋਹ ਰੂਪੀ ਅੰਧਕਾਰ ਰਹਿੰਦਾ ਹੀ ਨਹੀਂ। ਕਿਸੇ ਵੀ ਕਿਸਮ ਦੀ ਹਵਾ ਉਸ ਮਣੀ ਦੇ ਪ੍ਰਕਾਸ਼ ਨੂੰ ਮਿਟਾ ਬੁਝਾ ਨਹੀਂ ਸਕਦੀ। ਉਸਦੇ ਚਾਨਣ ਨਾਲ ਸਭ ਹਨੇਰੇ ਮਿਟ ਜਾਂਦੇ ਹਨ। ਕਾਮ ਆਦਿਕ ਦੁਸ਼ਟ ਓਧਰ ਤੱਕਦੇ ਤੱਕ ਨਹੀਂ। ਉਹਨਾਂ ਭਗਤਾਂ ਲਈ ਵਿਸ਼ ਅੰਮ੍ਰਿਤ ਤੇ ਸ਼ੱਤਰੂ ਮਿੱਤਰ ਹੋ ਜਾਂਦੇ ਹਨ। ਹਰ ਪ੍ਰਕਾਰ ਦੇ ਮਾਨਸਿਕ ਰੋਗਾਂ ਦਾ ਉਹ ਮਣੀ ਨਾਸ਼ ਕਰ ਦਿੰਦੀ ਹੈ। ਹੁਣ ਪ੍ਰਸ਼ਨ ਉੱਠਦਾ ਹੈ ਕਿ ਉਹ ਮਣੀ ਪ੍ਰਾਪਤ ਕਿਵੇਂ ਹੋਵੇ ?ਉਸ ਵਾਸਤੇ ਸਾਧੂਆਂ ਦਾ ਕਥਨ ਹੈ ਕਿ ਵੇਦ, ਪੁਰਾਣ, ਪਵਿੱਤਰ ਪਰਵਤ ਹਨ। ਸ਼੍ਰੀ ਭਗਵਾਨ ਦੀਆਂ ਅਨੇਕ ਕਥਾਵਾਂ ਹੀ ਸੁੰਦਰ ਖਾਨਾਂ ਹਨ। ਸੱਚੇ ਸੁੱਚੇ ਮਹਾਂਪੁਰਖ ਉਹਨਾਂ ਖਾਨਾਂ ਨੂੰ ਜਾਨਣ ਵਾਲੇ ਮਰਮੀ ਖਨਿਕ ਹਨ ਅਤੇ ਸ਼ੁੱਧ ਬੁੱਧੀ ਕਹੀ ਹੈ, ਗਿਆਨ ਵੈਰਾਗ ਦੋ ਨੇਤਰ ਹਨ,ਜਿਹੜਾ ਪ੍ਰਭੂ ਪ੍ਰੇਮੀ ਉਸ ਚਿੰਤਾਮਣੀ ਨੂੰ ਪ੍ਰੇਮ ਨਾਲ ਖੋਜ ਲੈਂਦਾ ਹੈ ਉਸਨੂੰ ਇੱਕ ਮੁਕਤੀ ਤਾਂ ਕੀ ਸਾਰੇ ਬ੍ਰਹਮੰਡ ਦੇ ਸੁਖ ਹੀ ਪ੍ਰਾਪਤ ਹੋ ਜਾਂਦੇ ਹਨ। ਭਗਤੀ ਪੱਖ ਦਾ ਹੀ ਪ੍ਰਤੀਪਾਦਨ ਗੁਰਬਾਣੀ ਕਰਦੀ ਹੈ। ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਉਂਦਾ ਹੈ ਕਿ ਮਾਇਆ ਤੋਂ ਬਚਣ ਵਿੱਚ ਹਰੀ ਕ੍ਰਿਪਾ ਦਾ ਬਹੁਤ ਵੱਡਾ ਹੱਥ ਹੈ। ਤੇ ਉਹ ਪ੍ਰਾਪਤ ਹੁੰਦੀ ਹੈ ਸਤਿਸੰਗਤ ਵਿੱਚੋਂ। ਸਤਿਸੰਗਤ ਰਾਹੀਂ ਮਨੁੱਖ ਨੂੰ ਸੱਤ ਅਸੱਤ ਦਾ ਗਿਆਨ ਹੋ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਹਨ :ਮਾਇਆ ਸਰਵ ਵਿਆਪਨੀ ਹੈ। ਅਨੇਕ ਰੂਪਾਂ ਨਾਲ ਮਨੁੱਖ ਨੂੰ ਮੋਂਹਦੀ ਹੈ, ਪੁੱਤਰ ਕਲੱਤ੍ਰ, ਹਾਥੀ ਘੋੜੇ, ਰੂਪ ਜੋਬਨ, ਕਾਮ, ਕ੍ਰੋਧ, ਲੋਭ, ਮੋਹ ਆਦਿਕ ਦਾ ਰੂਪ ਧਾਰਨ ਕਰਕੇ ਅਤੇ ਨਾਨ੍ਹਾ ਪ੍ਰਕਾਰ ਦੇ ਅਚਾਰਾਂ ਵਿਹਾਰਾਂ ਦੇ ਸਵਾਂਗ ਧਾਰਨ ਕਰਕੇ ਇਹ ਜਗਤ ਨੂੰ ਠੱਗ ਰਹੀ ਹੈ। ਪਰ ਸੰਤਾਂ ਦੇ ਨੇੜੇ ਇਹ ਨਹੀਂ ਜਾਂਦੀ। ਕਿਉਂਕਿ ਉਹਨਾਂ ਦੇ ਬੰਧਨ ਤਾਂ ਪ੍ਰਮਾਤਮਾ ਨੇ ਕੱਟੇ ਹੋਏ ਹਨ :

*"ਸੰਤਨ ਕੇ ਬੰਧਨ ਕਾਟੇ ਹਰਿ ਰਾਇ॥*
*ਤਾ ਕਉ ਕਹਾ ਬਿਆਪੈ ਮਾਇ॥*
*ਕਹੁ ਨਾਨਕ ਜਿਨਿ ਧੂਰਿ ਸੰਤ ਪਾਈ॥*
*ਤਾ ਕੈ ਨਿਕਟਿ ਨ ਆਵੈ ਮਾਈ॥ (ਪੰਨਾ ੧੯੨)*

ਅੱਗੇ ਰਾਗ ਗੂਜਰੀ ਵਿੱਚ ਪੰਚਮ ਪਾਤਸ਼ਾਹ ਦਾ ਹੁਕਮ ਹੈ ਕਿ ਇਹ ਮਾਇਆ ਬ੍ਰਹਮ ਲੋਕ, ਸ਼ਿਵ ਲੋਕ ਅਤੇ ਇੰਦਰ ਲੋਕ ਤੱਕ ਆਪਣਾ ਪ੍ਰਭਾਵ ਜਮਾਈ ਬੈਠੀ ਹੈ। ਪਰ ਸੰਤਾਂ ਦੇ ਤਾਂ ਇਹ ਪੈਰ ਧੋ ਧੋ ਕੇ ਪੀਂਦੀ ਹੈ।

*ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥*
*ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ॥ ੧॥*

*(ਪੰਨਾ ੫੦੦)*

*ਕਿਉਂਕਿ ਸਾਧੂਆਂ ਦੇ ਪਾਸ ਹਰੀ ਭਗਤੀ ਰੂਪੀ ਖ਼ਜ਼ਾਨਾ ਹੈ। ਭਗਤੀ ਦਾ ਲਕਸ਼ਣ ਸ਼ਾਂਡਿੱਲਯ ਭਗਤੀ ਸੂਤਰ ਵਿੱਚ ਇਉਂ ਕੀਤਾ ਹੈ :*

*ਸਾ ਪਰਾ ਅਨੁਰਕਤੀ ਈਸ਼ਵਰੇ॥ (ਪਾਦ ਪਹਿਲਾ ਸੂਤਰ ੨)*

ਭਾਵ ਪ੍ਰਮਾਤਮਾ ਦੇ ਪ੍ਰਤੀ ਅਤਿਅੰਤ ਪ੍ਰੇਮ ਹੀ ਭਗਤੀ ਹੈ। ਦੇਵ ਰਿਸ਼ੀ ਨਾਰਦ ਨੇ ਆਪਣੇ ਭਗਤੀ ਸੂਤਰ ਵਿੱਚ ਇਸਦੇ ਕਈ ਭੇਦ ਲਿਖੇ ਹਨ। ਜਿਵੇਂ ਗੁਣ, ਮਹਾਤਮ, ਆਸਕਤੀ ਆਦਿ। ਦੇਖੋ ਨਾਰਦ ਭਗਤੀ ਦਰਸ਼ਨ ਸੂਤਰ ੮੨॥ ਅਤੇ ਸ੍ਰੀ ਮਦ ਭਾਗਵਤ ਮਹਾਂਪੁਰਾਣ ਦੇ ਸਕੰਧ ਸੱਤ ਦੇ ਅਧਿਆਏ ਪੰਜ, ਸ਼ਲੋਕ ੨੩ ਵਿੱਚ ਇਸ ਨੂੰ ਨੌਂ ਪ੍ਰਕਾਰ ਦੀ ਭਗਤੀ ਆਖਿਆ ਗਿਆ ਹੈ। ਸ੍ਰਵਣ, ਕੀਰਤਨ, ਸਿਮਰਨ,ਚਰਨ ਸੇਵਾ,ਅਰਚਨ, ਨਮਸਕਾਰ, ਦਾਸ ਭਾਵ,ਤੇ ਸਖਾ ਭਗਤੀ।

*"श्रवणं कीर्तनं विष्णोः स्मरणं पादसेवनम् ।*
*अर्चनं वन्दनं दास्यं सख्यमात्मनिवेदनम् ।।"*

ਗੁਰਬਾਣੀ ਵਿੱਚ ਸੱਚੀ ਭਗਤੀ ਪ੍ਰਮਾਤਮਾ ਦੀ ਰਜ਼ਾ ਵਿੱਚ ਰਹਿਣਾ ਹੈ। ਇਸਤੋਂ ਬਿਨਾਂ ਜੋ ਲੋਕ ਹੋਰ ਢੰਗ ਅਪਨਾਉਂਦੇ ਹਨ ਉਸਨੂੰ ਸਤਿਗੁਰਾਂ ਨੇ ਦੰਭ ਜਾਂ ਪਾਖੰਡ ਆਖਿਆ ਹੈ ਤੇ ਕਰਨ ਵਾਲਿਆਂ ਨੂੰ ਅਧਮ ਜਾਂ ਕਚ ਨਕੱਚ ਦੀ ਸੰਗਯਾ ਦਿੱਤੀ ਹੈ।

*ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥*
*ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ॥*

*(ਪੰਨਾ ੯੫੦)*

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ ਕਿ ਸਾਰੇ ਅਹੰਕਾਰ ਨੂੰ ਮਿਟਾਕੇ, ਅਤਿਅੰਤ ਨੀਂਵੇਂ ਹੋ ਕੇ, ਇਕਾਗਰ ਭਾਵ ਨਾਲ ਪ੍ਰਮਾਤਮਾ ਦਾ ਚਿੰਤਨ ਕਰਨਾ ਹੀ ਸੱਚੀ ਭਗਤੀ ਹੈ।

*ਸਲੋਕ ਮਃ ੫॥*
*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

*(ਪੰਨਾ ੧੧੦੨)*

ਰਾਗ ਬਿਲਾਵਲ ਵਿੱਚ ਤਾਂ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਗਤੀ ਦੀ ਪ੍ਰਗਾਢਤਾ ਤੇ ਤਨਮਯਤਾ ਦੇ ਉਦਾਹਰਣ ਦੇਣ ਲੱਗਿਆਂ ਤਸ਼ਬੀਹਾਂ ਦੀ ਇੱਕ ਝੜੀ ਹੀ ਲਗਾ ਦਿੱਤੀ ਕਿ ਸਾਡਾ ਪ੍ਰੇਮ ਵਾਹਿਗੁਰੂ ਨਾਲ ਇਉਂ ਹੋਣਾ ਚਾਹੀਦਾ ਹੈ ਜਿਵੇਂ ਚਕੋਰ ਦਾ ਚੰਦਰਮਾ ਨਾਲ, ਮੱਛੀ ਦਾ ਪਾਣੀ, ਭੰਵਰੇ ਦਾ

ਕਮਲ, ਚਕਵੀ ਦਾ ਸੂਰਜ,ਪਤਨੀ ਦਾ ਪਤੀ, ਲੋਭੀ ਦਾ ਧਨ, ਜਲ ਦਾ ਦੁੱਧ,ਭੁੱਖੇ ਦਾ ਅੰਨ,ਮਾਤਾ ਦਾ ਪੁੱਤ,ਪਤੰਗੇ ਦਾ ਦੀਪਕ,ਚੋਰ ਦਾ ਇਕਾਂਤ,ਹਾਥੀ ਦਾ ਕਾਮ, ਵਿਸ਼ਯੀ ਮਨੁੱਖ ਦਾ ਸੰਸਾਰ,ਜੁਆਰੀ ਦਾ ਜੂਆ, ਮ੍ਰਿਗ ਦਾ ਘੰਡਾਹੇੜਾ ਨਾਦ ਤੇ ਚਾਤ੍ਰਿਕ ਦਾ ਸਵਾਤੀ ਬੂੰਦ ਨਾਲ ਹੁੰਦਾ ਹੈ। ਹਜ਼ੂਰ ਦੀ ਅੰਮ੍ਰਿਤਮਈ ਬਾਣੀ ਦਾ ਅਨੰਦ ਮਾਣਕੇ ਵੇਖੋ।

*ਇਕ ਨਿਮਖ ਰਹਨੁ ਨ ਜਾਇ॥ ਵਡ ਭਾਗਿ ਨਾਨਕ ਪਾਇ॥੫॥*

*ਪ੍ਰਭ ਤੁਝ ਬਿਨਾ ਨਹੀ ਹੋਰ॥ ਮਨਿ ਪ੍ਰੀਤਿ ਚੰਦ ਚਕੋਰ॥ ਜਿਉ ਮੀਨ ਜਲ ਸਿਉ ਹੇਤੁ॥ਅਲਿ ਕਮਲ ਭਿੰਨੁ ਨ ਭੇਤੁ॥ ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ॥ ੬॥ ਜਿਉ ਤਰੁਨਿ ਭਰਤ ਪਰਾਨ॥ਜਿਉ ਲੋਭੀਐ ਧਨੁ ਦਾਨੁ॥ ਜਿਉ ਦੂਧ ਜਲਹਿ ਸੰਜੋਗੁ॥ਜਿਉ ਮਹਾ ਖੁਧਿਆਰਥ ਭੋਗੁ॥ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥੭॥ ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥ ਮੈਗਲਹਿ ਕਾਮੈ ਬੰਧੁ॥ਜਿਉ ਗ੍ਰਸਤ ਬਿਖਈ ਧੰਧੁ॥ ਜਉ ਜੂਆਰ ਬਿਸਨੁ ਨ ਜਾਇ॥ ਹਰਿ ਨਾਨਕ ਇਹੁ ਮਨੁ ਲਾਇ॥੮॥ਕੁਰੰਕ ਨਾਦੈ ਨੇਹੁ॥ ਚਾਤ੍ਰਿਕੁ ਚਾਹਤ ਮੇਹੁ॥ ਜਨ ਜੀਵਨਾ ਸਤਸੰਗਿ॥ ਗੋਬਿਦੁ ਭਜਨਾ ਰੰਗਿ॥ ਰਸਨਾ ਬਖਾਨੈ ਨਾਮੁ॥ ਨਾਨਕ ਦਰਸਨ ਦਾਨੁ॥ ੯॥ ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥ਕੁਲ ਸਮੂਹ ਕਰਤ ਉਧਾਰੁ॥ਸੰਸਾਰੁ ਉਤਰਸਿ ਪਾਰਿ॥ ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥ ਹਰਿ ਪੈਜ ਰਖੈ ਮੁਰਾਰਿ॥ਹਰਿ ਨਾਨਕ ਸਰਨਿ ਦੁਆਰਿ॥੧੦॥੨॥*

*(ਪੰਨਾ ੯੩੮)*

ਫਿਰ ਪਵਿੱਤਰ ਗੁਰਬਾਣੀ ਵਿੱਚ ਹਰੀ ਦੇ ਵਿਯੋਗ ਅਤੇ ਮਿਲਾਪ ਦੋਹਾਂ ਨੂੰ ਹੀ ਮਹੱਤਵਪੂਰਨ ਆਖਿਆ ਹੈ। ਬਿਰਹਾ ਦੀ ਤੜਪ ਵਿੱਚ ਪੁਰਾਤਨ ਜਨਮਾਂ ਦੇ ਇਕੱਠੇ ਹੋਏ ਪਾਪ ਨਸ਼ਟ ਹੋ ਜਾਂਦੇ ਹਨ ਅਤੇ ਮਿਲਾਪ ਦੇ ਅਨੰਦ ਨਾਲ ਪੁੰਨਾਂ ਦੇ ਫਲ। ਇਸ ਪ੍ਰਕਾਰ ਸਾਧਕ ਪੁੰਨ ਅਤੇ ਪਾਪ ਦੋਹਾਂ ਤੋਂ ਮੁਕਤ ਹੋ ਕੇ ਪ੍ਰਮਾਤਮਾ ਦੇ ਨਾਲ ਅਖੰਡ ਅਨੰਦ ਭੋਗਦਾ ਹੈ। ਸਤਿਗੁਰਾਂ ਨੇ ਵਿਯੋਗ ਦਾ ਬੜਾ ਮਰਮ ਸਪਰਸ਼ੀ ਚਿੱਤਰਨ ਕੀਤਾ ਹੈ। ਪਹਿਲੇ ਪਾਤਸ਼ਾਹ ਦੀ ਤੜਪ ਦੇਖੋ।

*"ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥*
*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥*

*(ਪੰਨਾ ੧੧੦੯)"*

ਭਾਵ ਸਤਿਗੁਰੂ ਇੱਕ ਇੱਕ ਘੜੀ ਦੇ ਵਿਯੋਗ ਨੂੰ ਛੇ ਛੇ ਮਹੀਨਿਆਂ ਦਾ ਨਾਮ ਦਿੰਦੇ ਹਨ ਅਤੇ ਇਸੇ ਭਾਵ ਨੂੰ ਮੀਰਾਂ ਬਾਈ ਨੇ ਆਪਣੀ ਪਦਾਵਲੀ ਵਿੱਚ

ਆਖਿਆ ਹੈ "ਭਈ ਛਮਾਸੀ ਰੈਣ" ਤੇ ਇਸ ਦਰਦ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਪੰਨਾ ੧੨੭੯ ਉੱਪਰ ਲਿਖਦੇ ਹਨ

*ਸਲੋਕ ਮਃ ੧॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*

*(ਪੰਨਾ ੧੨੭੯)*

ਸੋ ਮੇਰਾ ਖ਼ਿਆਲ ਹੈ ਕਿ ਜਿਹੜੀ ਗੱਲ ਬਾਬਾ ਜੀ ਇਸ ਪਦ ਵਿੱਚ ਕਰਦੇ ਹਨ ਉਸਦੀ ਵਿਆਖਿਆ ਸ਼ਾਇਦ ਪਾਠਕ ਚੰਗੀ ਤਰ੍ਹਾਂ ਸਮਝ ਗਏ ਹੋਣਗੇ ਕਿ ਜੇ ਵੈਰਾਗੀ ਵੈਰਾਗ ਨੂੰ ਸਹਿਜ ਵਿੱਚ ਲੈ ਆਵੇ ਭਾਵ ਸਹਿਜ ਯੋਗ ਨੂੰ ਅਪਣਾ ਲਵੇ ਤਾਂ ਉਹ ਮਾਇਆ ਨੂੰ ਕਿਵੇਂ ਤਿਆਗ ਸਕਦਾ ਹੈ ?ਜਾਂ ਉਸਨੂੰ ਮਾਇਆ ਅਤੇ ਮਾਇਅਪਤੀ ਦੀ ਸੋਝੀ ਕਿਵੇਂ ਹੋ ਸਕਦੀ ਹੈ ?ਕਿਉਂਕਿ ਮੈਂ ਪਿੱਛੇ ਵੀ ਇਹ ਲਿਖਕੇ ਆਇਆ ਹਾਂ ਕਿ ਬਾਬਾ ਜੀ ਦੇ ਇਹ ਬਚਨ ਬਹੁਤ ਹੀ ਗਹਿਰ ਗੰਭੀਰ ਹਨ। ਉਹਨਾਂ ਨੇ ਇਹ ਗੱਲਾਂ ਸੂਤਰ ਆਤਮਕ ਸ਼ੈਲੀ ਵਿੱਚ ਲਿਖੀਆਂ ਹਨ। ਜਿੰਨ੍ਹਾਂ ਦਾ ਵਿਸਥਾਰ ਕਰਕੇ ਵੀ ਅਸੀਂ ਵਿਸਥਾਰ ਨਹੀਂ ਕਰ ਸਕਦੇ ਕਿਉਂਕਿ ਜਿਵੇਂ ਆਕਾਸ਼ ਮੁੱਠੀ ਵਿੱਚ ਨਹੀਂ ਬੰਨ੍ਹੇ ਜਾਂਦੇ, ਪਹਾੜਾਂ ਨੂੰ ਜੇਬ ਵਿੱਚ ਪਾਉਣਾ ਮੁਸ਼ਕਿਲ ਹੈ, ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨਾ ਅਸੰਭਵ ਹੈ । ਇਸ ਤਰ੍ਹਾਂ ਇਹਨਾਂ ਕਾਰਕ ਪੁਰਖਾਂ ਦੇ ਬਚਨਾਂ ਨੂੰ ਅਸੀਂ ਜਾਨਣ ਜਾਂ ਸਮਝਣ ਦੀ ਕੋਸ਼ਿਸ਼ ਹੀ ਕਰ ਸਕਦੇ ਹਾਂ ਪਰ ਇਹ ਦਾਅਵਾ ਕਰਨਾ ਬਿਲਕੁਲ ਹੀ ਗਲਤ ਹੈ ਕਿ ਮੈਂ ਉਹਨਾਂ ਦੀ ਆਖੀ ਗੱਲ ਨੂੰ ਸਹੀ ਸਹੀ ਸਮਝ ਕੇ ਸਭ ਕੁਝ ਲਿਖ ਦਿੱਤਾ ਹੈ। ਸ਼ਾਇਦ ਉਹ ਦਿਨ ਦੂਰ ਨਹੀਂ ਜਦੋਂ ਇਸ ਮਾਤਰਾ ਬਾਣੀ ਉੱਪਰ ਵੱਡੇ ਵੱਡੇ ਸ਼ੋਧ ਗ੍ਰੰਥ ਲਿਖੇ ਜਾਣਗੇ।ਸੋ ਇਸ ਪ੍ਰਕਾਰ ਮੋਹਣੀ ਮਾਇਆ ਦਾ ਤਿਆਗ ਤੇ ਸਹਿਜ ਵੈਰਾਗ ਦਾ ਭਾਵ ਮੇਰਾ ਖਿਆਲ ਹੈ ਪਾਠਕ ਸਮਝ ਗਏ ਹੋਣਗੇ ।

"ਨਾਮ ਕੀ ਪਾਖਰ ਪਵਨ ਕਾ ਘੋੜਾ।
ਨਿਸ਼ਕਰਮ ਜੀਨ ਤੱਤਵ ਕਾ ਜੋੜਾ॥
ਨਿਰਗੁਣ ਢਾਲ ਗੁਰੂ ਸ਼ਬਦ ਕਮਾਨ।
ਅਕਲ ਸੰਜੋਹ ਪ੍ਰੀਤਿ ਕੇ ਬਾਣ॥
ਅਕਲ ਕੀ ਬਰਛੀ ਗੁਣੋਂ ਕੀ ਕਟਾਰੀ।
ਮਨ ਕੋ ਮਾਰ ਕਰੋ ਅਸਵਾਰੀ॥
ਵਿਖਮ ਗੜ ਤੋੜ ਨਿਰਭਉ ਘਰ ਆਇਆ।
ਨੌਬਤ ਸ਼ੰਖ ਨਗਾਰਾ ਬਾਇਆ॥
ਗੁਰੂ ਅਵਿਨਾਸ਼ੀ ਸੂਕਸ਼ਮ ਵੇਦ।
ਨਿਰਬਾਣ ਵਿੱਦਿਆ ਅਪਾਰ ਭੇਦ॥"

ਭਾਵ ਅਰਥ- ਮਾਇਆ ਮੋਹ ਨੂੰ ਤਿਆਗਣ ਜਾਂ ਜਿੱਤਣ ਵਾਲਾ ਸੂਰਬੀਰ ਕਿਹੋ ਜਿਹਾ ਹੋਵੇ। ਉਸਦੇ ਪਾਸ ਅਸਤਰ ਸ਼ਸਤਰ ਕਿਹੋ ਜਿਹੇ ਹੋਣ ਇਤ ਆਦਿਕ ਸਾਰੇ ਸਵਾਲਾਂ ਦਾ ਜਵਾਬ ਧੰਨ ਧੰਨ ਬਾਬਾ ਸ਼੍ਰੀ ਚੰਦ ਜੀ ਇਉਂ ਦੇ ਰਹੇ ਹਨ ਕਿ ਉਸ ਸੂਰਬੀਰ ਨੂੰ ਇਸ ਪ੍ਰਿਥਵੀ, ਜਲ, ਅਗਨੀ, ਅਕਾਸ਼, ਵਾਯੂ ਰੂਪ ਪੰਜਾਂ ਤੱਤਾਂ ਤੋਂ ਬਣੇ ਸਰੀਰ ਵਿੱਚ ਹਰ ਵੇਲੇ ਸਾਹ ਪ੍ਰਤੀ ਸਾਹ ਨੂੰ ਘੋੜਾ ਬਣਾਉਣਾ ਚਾਹੀਦਾ ਹੈ। ਉਸਦੇ ਉੱਪਰ ਹਰੀ ਨਾਮ ਦੇ ਜਾਪ ਦੀ ਕਾਠੀ ਜਾਂ ਪਾਖਰ ਪਾਉਣੀ ਚਾਹੀਦੀ ਹੈ। ਨਿਸ਼ਕਾਮ ਬਿਰਤੀ ਦੀ ਜੀਨ ਅਤੇ ਆਤਮ ਗਿਆਨ ਦਾ ਜੋੜਾ ਕਸ ਲੈਣਾ ਚਾਹੀਦਾ ਹੈ। ਜਿਸਦਾ ਭਾਵ ਹੈ ਪ੍ਰਾਣ ਵਾਯੂ ਨੂੰ ਰੋਕ ਕੇ ਨਿਸ਼ਕਾਮ ਭਗਤੀ ਦੀ ਭਾਵਨਾ ਅਤੇ ਆਤਮ ਗਿਆਨ ਦੀ ਸਾਜ ਸੱਜਾ ਦੇ ਕਾਰਨ ਸਭ ਤੋਂ ਵੱਧ ਵੱਖਰਾ ਦ੍ਰਿਸ਼ਟੀ ਗੋਚਰ ਹੋਣਾ ਚਾਹੀਦਾ ਹੈ। ਉਸ ਵੀਰ ਪੁਰਖ ਨੂੰ ਹੁਣ ਦੁਨਿਆਵੀ ਹਥਿਆਰਾਂ ਦੀ ਜ਼ਰੂਰਤ ਨਹੀਂ ਪਵੇਗੀ ਉਹ ਗੁਣ ਅਤੀਤ ਸੱਤ ਚਿੱਤ ਆਨੰਦ

ਬ੍ਰਹਮ ਨੂੰ ਆਪਣੀ ਢਾਲ ਬਣਾਕੇ ਪ੍ਰਮਾਤਮ ਦੇਵ ਦੀ ਓਟ ਲੈ ਕੇ ਗੁਰੂ ਦੇ ਉਪਦੇਸ਼ ਦੀ ਕਮਾਨ ਧਾਰਨ ਕਰੇ। ਉਸ ਤਿਆਰ ਬਰ ਤਿਆਰ ਜਗਤ ਵਿਲੱਖਣ ਧਨੁਸ਼ ਦੇ ਉੱਪਰ ਗੁਰੂ ਦੀ ਪ੍ਰੀਤ ਦੇ ਅਮੋਘ ਬਾਣ ਚਿੱਲੇ ਚਾੜ੍ਹੇ। ਆਪਣੀ ਸੁਰੱਖਿਆ ਲਈ ਉਸਨੂੰ ਕਵਚ ਵੀ ਧਾਰਨ ਕਰਨਾ ਪਵੇਗਾ ਜੋ ਆਤਮ ਸ਼ੁੱਧੀ ਬ੍ਰਹਮ ਗਿਆਨ ਦੀ ਪ੍ਰਪੱਕਤਾ ਦੇ ਰੂਪ ਵਿੱਚ ਹੋਵੇਗਾ। ਫਿਰ ਮਨ ਰੂਪੀ ਵਿਗੜੇ ਤਿਗੜੇ ਉਦੰਡ ਯੋਧੇ ਨੂੰ ਮਾਰ ਕੇ ਵੱਸ ਕਰਨਾ ਪਵੇਗਾ ਉਸਨੂੰ ਪਵਨ ਤੋਂ ਰੋਕਣ ਲਈ ਅਤੇ ਕਾਬੂ ਵਿੱਚ ਰੱਖਣ ਲਈ ਸੂਖਮ ਪਰਾਮੇਧਾ (ਉੱਚੀ ਬੁੱਧੀ) ਦੀ ਬਰਛੀ ਅਤੇ ਮਹਾਨ ਗੁਣਾਂ ਦੀ ਕਟਾਰ ਵਰਤਨੀ ਪਵੇਗੀ। ਉਸ ਚੰਚਲ ਚਿੱਤ ਦਾ ਬਣਾਇਆ ਹੋਇਆ ਇੰਦਰੀਆਂ ਅਤੇ ਇੱਛਾਵਾਂ ਦਾ ਜਾਂ ਵਾਸਨਾਵਾਂ ਦਾ ਗੜ੍ਹ ,ਬੜੀ ਮੁਸ਼ਕਿਲ ਨਾਲ ਤੋੜਿਆ ਜਾਣ ਵਾਲਾ ਕਿਲਾ ਤੋੜਕੇ ਉਸ ਸਾਧਨ ਸੰਪੰਨ ਸੂਰਮੇ ਨੂੰ ਮਾਇਆ ਤੋਂ ਨਿਰਭੈਅਤਾ ਦੀ ਪ੍ਰਾਪਤੀ ਹੋਵੇਗੀ। ਉਸ ਅਸਥਾਨ ਉੱਪਰ ਪਹੁੰਚੇਗਾ ਜਿੱਥੇ ਆਵਾਗਉਣ ਦੇ ਚੱਕਰ ਦਾ ਡਰ ਨਹੀਂ ਤੇ ਸਦ ਖ਼ੁਸ਼ੀਆਂ ਦੇ ਨੌਬਤ ਨਗਾਰੇ ਵੱਜਦੇ ਹਨ।ਬੇਥਾਹ ਖ਼ੁਸ਼ੀਆਂ ਭਰੀਆਂ ਅਨਾਹਦ ਧੁਨੀਆਂ ਸੁਣਾਈ ਦਿੰਦੀਆਂ ਹਨ ਇਸ ਮਨ ਵਾਲੀ ਵਾਰਤਾ ਦਾ ਭਾਵ ਜੰਗ ਨੂੰ ਜਿੱਤਣ ਦਾ ਜ਼ਿਕਰ ਵੱਡੇ ਵੱਡੇ ਰਿਖੀਆਂ ਮੁਨੀਆਂ, ਵਿਦਵਾਨ ਲੋਕਾਂ, ਕਵੀਆਂ ਅਤੇ ਮਹਾਂਕਵੀਆਂ ਨੇ ਅਨੇਕ ਢੰਗਾਂ ਨਾਲ ਕੀਤਾ ਹੈ। ਇਸਦੇ ਪ੍ਰਥਾਇ ਪਹਿਲਾਂ ਮੈਂ ਮਹਾਂਕਵੀ ਪਦਮਾਕਰ ਦੇ ਉਹ ਵਿਚਾਰ ਪੇਸ਼ ਕਰਨਾ ਚਾਹੁੰਦਾ ਹਾਂ ਜਿਸ ਵਿੱਚ ਉਹ ਮਨ ਦੇ ਜਿੱਤਣ ਤੋਂ ਲੈਕੇ ਉਸਦੀ ਵਿਜਯ ਵਿੱਚ ਪੈਣ ਵਾਲੇ ਵਿਘਨਾਂ ਦਾ ਜ਼ਿਕਰ ਕਰਦਿਆਂ ਅਖੀਰ ਮਨੁੱਖ ਨੂੰ ਪ੍ਰਮੇਸ਼ਵਰ ਦੇ ਲੜ ਲੱਗਣ ਦੀ ਪ੍ਰੇਰਣਾ ਕਰਦਾ ਹੈ ਅਤੇ ਆਪਣੇ ਹਰ ਪਦ ਦੇ ਤੁਕਾਂਤ ਵਿੱਚ ਮਾਇਆ ਸ਼ਬਦ ਦਾ ਪ੍ਰਯੋਗ ਕਰਦਾ ਹੈ

*"ਬਹੁ ਕੀਏ ਸੁਬਸ ਰਿਪੁ ਝਾੜ ਹਥਿਆਰਨ ਬਾਰਨ ਬਸਿ ਕਰ ਪਾਇਆ ਹੈ।*
*ਖਗ ਚੀਤਾ ਬਾਘ ਸੁਬਸ ਕਰ ਰਾਖੇ ਰਾਖੀ ਬਸ ਮੇਂ ਜਾਇਆ ਹੈ।*
*ਸਠ ਯੋਂ ਬਸ ਕੀਯੇ ਸੁਬਸ ਤੌਂ ਕਾ ਫਿਰ ਯੌਂ ਮਨ ਹਾਥ ਨਾ ਆਇਆ ਹੈ।*
*ਅਬ ਬਚਨ ਬਿਚਾਰ ਕਹੈ ਪਦਮਾਕਰ ਯਹ ਈਸ਼ਵਰ ਕੀ ਮਾਇਆ ਹੈ॥ "*

*ਜੋ ਜਸ ਕਰੈ ਲਹੈ ਫਲ ਤੈਸਾ ਯਹ ਮਤ ਤੌਂ ਵਿਸਰਾਇਆ ਹੈ।*
*ਨਰ ਅਪਨੇ ਕਰਮ ਨਾ ਨੇਕ ਨਿਹਾਰਤ ਔਰਨ ਦੋਸ਼ ਲਗਾਇਆ ਹੈ।*
*ਬਹੁ ਵਿਸ਼ ਕੇ ਬੀਜ ਬੋਏ ਚਾਹਤ ਜੜ੍ਹ ਅੰਮ੍ਰਿਤ ਕੇ ਫਲ ਖਾਇਆ ਹੈ।*
*ਅਬ ਬਚਨ ਬਿਚਾਰ ਕਹੈ ਪਦਮਾਕਰ ਯਹ ਈਸ਼ਵਰ ਕੀ ਮਾਇਆ ਹੈ॥ "*

*ਨਵ ਨਾਰੀ ਨਜ਼ਰ ਪਰੀ ਨਹੀਂ ਜਬ ਲਗਿ ਤਬ ਲਗਿ ਗਿਆਨ ਗਵਾਇਆ ਹੈ।*
*ਮਦ ਮੋਹ ਲੋਭ ਅਰੁ ਕਾਮ ਕ੍ਰੋਧ ਤੇ ਜਬ ਤਬ ਯੋਗ ਉਡਾਇਆ ਹੈ।*
*ਕਲੀ ਕਾਲ ਕਠਣ ਵਿਕਰਾਲ ਜਗਤ ਮੈਂ ਜਹਾਂ ਲਖੋ ਤਰੁ ਛਾਇਆ ਹੈ।*
*ਅਬ ਬਚਨ ਬਿਚਾਰ ਕਹੈ ਪਦਮਾਕਰ ਯਹ ਈਸ਼ਵਰ ਕੀ ਮਾਇਆ ਹੈ॥ ”*

*ਸੁਹਿਰਦ ਬੰਧੁ ਸੁਤ ਨਾਰ ਭਰੋਸੇ ਚਹਤ ਜੋ ਹਰ ਪਦ ਦਾਇਆ ਹੈ।*
*ਬਿਨ ਆਪਨੀ ਲਾਗ ਲਗੇ ਰਘੁਨਾਇਕ ਕਛੂ ਨਾ ਮਨ ਮੇਂ ਆਇਆ ਹੈ।*
*ਕਰ ਪਰ ਹਥ ਮੈਂ ਨਿਜ ਸੰਦੇਸ਼ਨ ਖੇਤੀ ਕਿਸਨੇ ਫਲ ਪਾਇਆ ਹੈ।*
*ਅਬ ਬਚਨ ਬਿਚਾਰ ਕਹੈ ਪਦਮਾਕਰ ਯਹ ਈਸ਼ਵਰ ਕੀ ਮਾਇਆ ਹੈ॥ ”*

ਭਾਵੇਂ ਇਹਨਾਂ ਪਦਾਂ ਦੇ ਅਰਥ ਸਰਲ ਹਨ ਫਿਰ ਵੀ ਮੈਂ ਆਮ ਪਾਠਕਾਂ ਲਈ ਥੋੜ੍ਹਾ ਜਿਹਾ ਦੱਸ ਦਿਆਂ ਕਿ ਕਵੀ ਜੀ ਕਹਿੰਦੇ ਹਨ ਕਿ ਤੂੰ ਆਪਣੇ ਮਾਰੂ ਹਥਿਆਰਾਂ ਦੇ ਬਲ ਨਾਲ ਸ਼ੱਤਰੂਆਂ ਅਤੇ ਹਾਥੀਆਂ, ਚਿੱਤਰੇ ਅਤੇ ਬਘਿਆੜ, ਇਸਤਰੀ ਅਤੇ ਪੁੱਤਰ ਵੱਸ ਵਿੱਚ ਵੀ ਕੀਤੇ ਹਨ ਤੇ ਮਾਰੇ ਵੀ ਹਨ ਪਰ ਹੇ ਮੂਰਖ ਬਹਾਦੁਰ! ਉਤਨਾ ਚਿਰ ਇਹ ਸਾਰੇ ਤੇਰੇ ਬਲ ਨਿਹਫਲ ਹਨ ਜਦ ਤੱਕ ਤੂੰ ਮਨ ਨੂੰ ਨਹੀਂ ਜਿੱਤਿਆ। ਜੋ, ਜੇਹਾ ਕਰਮ ਕਰਦਾ ਹੈ ਉਸਨੂੰ ਉਹੋ ਜਿਹੇ ਹੀ ਫਲ ਮਿਲਦਾ ਹੈ ਇਹ ਗੱਲ ਤੂੰ ਭੁੱਲ ਗਿਆ ਆਪਣੇ ਮਾੜੇ ਕਰਮਾਂ ਵੱਲ ਤਾਂ ਕਦੇ ਵੇਖਦਾ ਨਹੀਂ ਅਤੇ ਦੂਜਿਆਂ ਨੂੰ ਦੋਸ਼ ਲਗਾ ਰਿਹਾ ਹੈਂ। ਬਿਖ ਦੇ ਬੀਜ ਬੀਜ ਕੇ ਅਮਰ ਫਲ ਖਾਣ ਦੀ ਇੱਛਾ ਰੱਖਦਾ ਹੈਂ। ਹੇ ਸਿਆਣੇ ਦੋਸਤ ! ਇਹ ਤੇਰਾ ਕਿਤਾਬੀ ਗਿਆਨ ਉਤਨਾ ਚਿਰ ਹੀ ਰਹੇਗਾ, ਜਿਤਨਾ ਚਿਰ ਤੂੰ ਨਵਰੂਪਵਤੀ ਔਰਤ ਨਹੀਂ ਵੇਖੀ। ਜਦੋਂ ਮਨ ਵਿੱਚ ਮਦ, ਮੋਹ, ਲੋਭ ਅਤੇ ਕਾਮ ਕ੍ਰੋਧ ਜਾਗ ਪਏ ਤਾਂ ਉਹ ਤੇਰੇ ਸਾਰੇ ਜਪ ਤਪ ਨੂੰ ਉਡਾ ਦੇਣਗੇ। ਇਹ ਤੈਨੂੰ ਦੂਰੋਂ ਦਿਸਣ ਵਾਲੇ ਦੁਨੀਆਂ ਦੇ ਪਦਾਰਥ ਬ੍ਰਿਖ ਦੀ ਛਾਂ ਦੇ ਸਮਾਨ ਮਿੱਥਿਆ ਹਨ ਅਤੇ ਇਹ ਕਲਿਯੁੱਗ ਦੀ ਖੇਡ ਹੈ। ਤੂੰ ਆਪਣੇ ਮਿੱਤਰ ਪੁੱਤਰ, ਇਸਤਰੀ ਅਤੇ ਹੋਰ ਬਹਾਨੇ ਲਾ ਕੇ ਹਰੀ ਪਦ ਨੂੰ ਭੁੱਲਿਆ ਬੈਠਾ ਹੈਂ। ਹੇ ਸਿਆਣੇ ਦੋਸਤ ! ਆਪਣੇ ਮਨ ਦੀ ਲਗਨ ਲਗਾਏ ਬਿਨਾਂ ਪ੍ਰਮਾਤਮਾ ਕਿਸੇ ਦੇ ਵੀ ਹਿਰਦੇ ਵਿੱਚ ਨਹੀਂ ਆ ਸਕਦਾ। ਪਰ ਵਣਜ ਹੱਥੀਂ ਕੀਤੇ ਬਿਨਾਂ ਤੇ ਸੁਨੇਹੇ ਦੇਣ ਨਾਲ ਕਦੇ ਖੇਤੀ ਨਹੀਂ ਕੀਤੀ ਜਾ ਸਕਦੀ। ਇਸ ਲਈ ਇਸ ਹਰੀ ਦੀ ਮਾਇਆ ਨੂੰ ਹਰੀ ਦੇ ਚਰਨੀਂ ਪੈ ਕੇ ਹੀ ਤਰਿਆ ਜਾ ਸਕਦਾ ਹੈ। ਅਤੇ ਇਹੋ ਵਿਧੀ ਹੈ ਮਨ ਉੱਪਰ ਅਸਵਾਰੀ ਕਰਨ ਦੀ। (ਪਦਮਾਕਰ ਗ੍ਰੰਥਾਵਲੀ)

ਸ਼੍ਰੀ ਦਸਮ ਗ੍ਰੰਥ ਸਾਹਿਬ ਵਿੱਚ ਯੋਗੀ ਮਛਿੰਦਰਨਾਥ ਰਾਜੇ ਪਾਰਸਨਾਥ ਨੂੰ ਇਹੋ ਹੀ ਗੱਲ ਸਮਝਾਉਂਦੇ ਹਨ ਕਿ ਹੇ ਰਾਜਾ! ਤੂੰ ਭਾਵੇਂ ਦੁਨੀਆਂ ਭਰ ਦੇ ਭੂਮੀਪਤੀ, ਛੱਤਰਪਤੀ,ਨਿਰਪਾਲਾਂ-ਭੂਪਾਲਾਂ, ਰਾਜਿਆਂ ਜਾਂ ਮਹਾਂਰਾਜਿਆਂ ਨੂੰ ਜਿੱਤ ਲਿਆ ਹੈ। ਉਹਨਾਂ ਦੇ ਮਣੀਆਂ ਜੜਤ ਮੁਕਟਾਂ ਨਾਲ ਰਥ ਭਰ ਲਏ ਹਨ ਪਰ ਤੂੰ ਅਜੇ ਇੱਕ ਮਨ ਨਾਮ ਦੇ ਸੂਰਮੇ ਨੂੰ ਨਹੀਂ ਜਿੱਤਿਆ।(ਨੋਟ:ਇਸ ਵਿਸ਼ੇ ਦਾ ਵਿਸਥਾਰ ਮੇਰੀ ਪੁਸਤਕ "ਸ਼੍ਰੀ ਦਸਮ ਗ੍ਰੰਥ ਸਾਹਿਬ ਅਤੇ ਚਰਿੱਤ੍ਰੋਪਖਿਆਨ ਦੇ ਲੇਖ "ਸ਼੍ਰੀ ਦਸਮ ਗ੍ਰੰਥ ਸਾਹਿਬ ਦਾ ਅਧਿਐਨ ਅਖੀਰ ਵਿੱਚ ਕਿਉਂ?" ਵਿੱਚੋਂ ਪੜ੍ਹ ਸਕਦੇ ਹੋਂ।)

ਅਖੀਰਲੇ ਪਦ ਵਿੱਚ ਬਾਬਾ ਜੀ ਆਪਣੇ ਮਹਾਨ ਸਤਿਗੁਰੂ ਅਬਿਨਾਸੀ ਗੁਰੂ ਦੇ ਉਪਦੇਸ਼ ਨੂੰ ਵੇਦਾਂ ਦੇ ਰਹੱਸ ਨਾਲੋਂ ਵੀ ਸੂਖਮ ਦੱਸਦੇ ਹਨ ਜਿੰਨ੍ਹਾਂ ਨੇ ਉਹਨਾਂ ਨੂੰ ਅਪਾਰ ਭਾਵ ਬੇਅੰਤ ਭੇਦਾਂ ਨਾਲ ਭਰੀ ਹੋਈ ਮੋਖ ਵਿੱਦਿਆ ਦਾ ਦਾਨ ਦਿੱਤਾ।

"ਅਖੰਡ ਜਨੇਊ ਨਿਰਮਲ ਧੋਤੀ।
ਸੋਹੰ ਜਾਪ ਸੱਚਿ ਮਾਲ ਪਿਰੋਤੀ॥
ਸਿੱਖਿਆ ਗੁਰ ਮੰਤਰ ਗਾਯੜ੍ਰੀ ਹਰਿਨਾਮ।
ਨਿਸ਼ਚਲ ਆਸਨ ਕਰਿ ਵਿਸਰਾਮ॥
ਤਿਲਕ ਸੰਪੂਰਨ ਤਰਪਣ ਯਸ।
ਪੂਜਾ ਪ੍ਰੇਮ ਭੋਗ ਮਹਾਰਸ॥
ਨਿਰਵੈਰ ਸੰਧਿਆ ਦਰਸ਼ਨ ਛਾਪਾ।
ਵਾਦ ਵਿਵਾਦ ਮਿਟਾਵੋ ਆਪਾ॥ "

ਇਹਨਾਂ ਉੱਪਰ ਲਿਖੇ ਚਾਰ ਦੋਪਦਿਆਂ ਵਿੱਚ ਬਾਬਾ ਜੀ ਸਨਾਤਨ ਧਰਮ ਵਿੱਚ ਪਹਿਰੇ ਵਰਤੇ ਅਤੇ ਅਨੁਸ਼ਠਾਨ ਕਰਨ ਯੋਗ ਆਦਿ ਧਾਰਮਿਕ ਚਿੰਨ੍ਹ ਆਦਿਕ ਦਾ ਅਧਿਆਤਮੀਕਰਨ ਕਰ ਰਹੇ ਹਨ ਕਿ ਸਾਡਾ ਜਨੇਊ ਅਖੰਡ ਹੈ। ਭਾਵ ਅਸੀਂ ਅਖੰਡ ਜਤੀਪੁਣਾ ਜਾਂ ਸੰਜਮ ਵਿੱਚ ਕੀਤੇ ਹੋਏ ਕਾਮ ਵਿਕਾਰ ਨੂੰ ਆਪਣਾ ਜਨੇਊ ਸਮਝਦੇ ਹਾਂ। ਕਿਸੇ ਨਾਲ ਪਿਆਰ ਤੇ ਕਿਸੇ ਨਾਲ ਘ੍ਰਿਣਾ ਆਦਿ ਤੋਂ ਮੁਕਤ ਹੋ ਕੇ ਰਹਿਣਾ ਸਾਡੀ ਪੰਜਗਜੀ ਧੋਤੀ ਹੈ। ਅਸੀਂ 'ਸੋ਽ਹਮ' ਦੇ ਸੱਚੇ ਜਾਪ ਦੀ ਨਿਰੰਤਰਤਾ ਨੂੰ ਆਪਣੀ ਮਾਲਾ ਬਣਾਇਆ ਹੋਇਆ ਹੈ। ਹਰੀ ਦਾ ਨਾਮ ਜਪ ਹੀ ਸਾਡੀ ਗਾਇਤਰੀ ਜਾਂ ਗੁਰੂ ਦੀਖਿਆ ਹੈ। ਅਸੀਂ 'ਸੋ਽ਹਮ', 'ਤੱਤਵਮਸੀ', 'ਅਹੰ ਬ੍ਰਹਮਾਸਮੀ' ਆਦਿ ਮਹਾਂਵਾਕਾਂ ਦੇ ਨਿਸ਼ਚੈ ਨੂੰ ਹੀ ਆਪਣੇ ਇਸਥਿਰ ਆਸਣ ਬਣਾਇਆ ਹੋਇਆ ਹੈ। ਪ੍ਰਾਣੀਆਂ ਵਿੱਚ ਬ੍ਰਹਮ ਦ੍ਰਿਸ਼ਟੀ ਜਗਾਉਣਾ ਉਹਨਾਂ ਨੂੰ ਰੂਹਾਨੀ ਰੰਗ ਵਿੱਚ ਰੰਗ ਕੇ ਜਾਗ੍ਰਿਤ ਕਰਨਾ ਹੀ ਸਾਡਾ ਤਿਲਕ ਹੈ। ਪ੍ਰਭੂ ਦੇ ਸਿਮਰਨ ਨੂੰ ਹੀ ਅਸੀਂ ਤਰਪਣ ਸਮਝਿਆ ਹੈ। ਪ੍ਰਮਾਤਮ ਜਾਂ ਪਰਮਾਨੰਦ ਦਾ ਅਨੁਭਵ ਹੀ ਸਾਡੀ ਪੂਜਾ ਹੈ। ਦੁੱਖ ਦੇ ਕਾਰਨ ਸਰਪ,ਰੋਗ ਸ਼ੱਤਰੂ ਆਦਿ ਦੇ ਉਤਪੰਨ ਹੋਣ ਉੱਪਰ ਵੀ ਆਪਣੀ ਤਿਆਗ ਮਈ ਅਵਸਥਾ ਨੂੰ

ਦ੍ਰਿੜ ਰੱਖਣਾ ਭਾਵ ਆਪਣੀ ਉਦਾਸੀਨਤਾ ਨੂੰ ਕਾਇਮ ਰੱਖਣਾ ਸਾਡੀ ਸੰਧਿਆ ਹੈ। ਨਾਰਾਯਣ ਦੇ ਸਦਾ ਨਾਮ ਗੁਣ ਕੀਰਤਨ ਨੂੰ ਅਸੀਂ ਨਿਰਵੈਰ ਸੰਧਿਆ ਆਖਦੇ ਹਾਂ। ਜੜ੍ਹ ਚੇਤਨ ਪ੍ਰਾਣੀ ਮਾਤਰ ਵਿੱਚ ਕਰਤਾ ਪਰੁਖ ਦੇ ਦਰਸ਼ਨ ਕਰਦਿਆਂ ਤਰਕ ਵਿਤਰਕ ਕੁਤਰਕ ਤੋਂ ਮੁਕਤ ਰਹਿ ਕੇ ਬ੍ਰਹਮ ਸਾਖਿਆਤਕਾਰ ਦੇ ਨਿਸ਼ਚੇ ਨੂੰ ਦ੍ਰਿੜ ਕਰਕੇ ਸਤ ਅਸਤ ਨੂੰ ਸਹੀ ਸਮਝ ਕੇ ਕੁਤਰਕਾਂ ਦਾ ਤਿਆਗ ਕਰਨਾ ਹੀ ਸਾਡਾ ਵਿਵਾਦ ਰਹਿਤ ਗਿਆਨ ਭਗਤੀ ਸਮੁੱਚਯਵਾਦ ਸਿਧਾਂਤ ਹੈ। ਅਸੀਂ ਆਪਣੇ ਆਪ ਨੂੰ ਸਥਾਪਿਤ ਕਰਨ ਦੀ ਬਜਾਇ ਇਸ ਭਾਵਨਾ ਦੇ ਮਿਟਾਉਣ ਨੂੰ ਪਹਿਲ ਦਿੰਦੇ ਹਾਂ।

"ਪ੍ਰੀਤਿ ਪੀਤਾਂਬਰ ਮਨ ਮ੍ਰਿਗਸ਼ਾਲਾ।
ਚੀਤਿ ਚਿਤਾਂਬਰ ਰੁਣ ਝੁਣ ਮਾਲਾ॥
ਬੁੱਧ ਬਾਘੰਬਰ ਕੁਲਹਿ ਪੋਸਤੀਨ।
ਖੋਸ ਖੜਾਵਾਂ ਇਹ ਮਤਿ ਲੀਨ॥
ਤੋੜਾ ਚੂੜਾ ਔਰ ਜੰਜ਼ੀਰ।
ਲੈ ਪਹਿਰੇ ਸਾਧੂ ਉਦਾਸੀ ਧੀਰ॥
ਜਟਾ ਜੂਟ ਮੁਕਟ ਸਿਰ ਹੋਇ।
ਮੁਕਤਾ ਫਿਰੇ ਬੰਧ ਨਹਿ ਕੋਇ॥ "

ਏਥੇ ਭਗਵਾਨ ਨੇ ਕਿਸੇ ਵੀ ਪ੍ਰਕਾਰ ਤੇ ਵਾਦ ਵਿਵਾਦ ਨੂੰ ਤਿਆਗ ਕੇ ਆਪਣੇ ਪੈਰੋਕਾਰ ਉਦਾਸੀ ਸਾਧੂਆਂ ਨੂੰ ਉਪਦੇਸ਼ ਕਰਦਿਆਂ ਆਖਿਆ ਹੈ ਕਿ ਮਨ ਨੂੰ ਜਿੱਤ ਕੇ ਮ੍ਰਿਗਸ਼ਾਲਾ ਬਣਾਓ। ਚੰਚਲ ਚਿੱਤ ਨੂੰ ਮ੍ਰਿਗ ਦੇ ਸਮਾਨ ਧਾਵਨ ਤੋਂ ਰੋਕ ਕੇ ਚਿੱਤ ਵਿਰਤੀਆਂ ਦਾ ਨਿਰੋਧ ਕਰਕੇ ਉਹਨਾਂ ਨੂੰ ਪ੍ਰਭੂ ਵਿੱਚ ਲੀਨ ਕਰੋ। ਇਹੋ ਆਤਮ ਸਾਖਿਆਤਕਾਰ ਹੈ। ਬਾਹਰੀ ਭੇਖ ਦੀ ਚਰਚਾ ਕਰਦਿਆਂ ਆਪ ਆਖਦੇ ਹਨ ਕੋਈ ਮਹਾਂਪੁਰਖ ਨਗਨ ਰਹਿੰਦੇ ਹਨ, ਕੋਈ ਟੋਪੀ ਕੁੱਲ੍ਹਾ, ਪੋਸਤੀਨ, ਜੋੜਾ ਅਤੇ ਖੜਾਓਂ ਪੈਰਾਂ ਵਿੱਚ ਪਾਕੇ ਰੱਖਦੇ ਹਨ। ਕੋਈ ਤੋੜੇ ਅਤੇ ਚੂੜੇ ਨੂੰ ਸਿਰ ਦਾ ਗਹਿਣਾ ਬਣਾਕੇ ਰੱਖਦੇ ਹਨ। ਕੁਝ ਮਹਾਤਮਾ ਲੱਕ ਨੂੰ ਜੰਜ਼ੀਰ ਬੰਨ੍ਹਕੇ ਰੱਖਣਾ ਪਸੰਦ ਕਰਦੇ ਹਨ ਕਿਸੇ ਨੂੰ ਆਪਣੀਆਂ ਲੰਬੀਆਂ ਅਤੇ ਸੁਨਹਿਰੀ ਜਟਾਵਾਂ ਦਾ ਤਾਜ ਪਸੰਦ ਹੈ ਕੁਝ ਮਹਾਂਪੁਰਖ ਰੁੰਡਿਤ ਮੁੰਡਿਤ ਭਾਵ ਪਰਮਹੰਸ ਹੋਕੇ ਰਹਿਣ ਨੂੰ ਪਹਿਲ ਦਿੰਦੇ ਹਨ। ਪਰ ਇਹ ਸਾਰੇ ਬਾਹਰੀ ਚਿੰਨ੍ਹ ਹਨ। ਬਾਬਾ ਜੀ ਦਾ ਸ਼ੁੱਭ ਅਤੇ ਉਚ ਆਦੇਸ਼ ਹੈ ਕਿ ਸਭ ਤੋਂ ਮਹੱਤਵਪੂਰਨ ਬਾਤ ਤਾਂ ਸਾਧੂ ਦਾ ਉੱਚਾ ਸੁੱਚਾ ਆਚਰਣ ਹੀ ਹੈ। ਬਾਹਰਲੇ ਭੇਖ ਦਾ ਵੀ ਭਾਵੇਂ ਕੋਈ ਸੰਪਰਦਾਇਕ ਨਜ਼ਰੀਏ ਨਾਲ ਘੱਟ ਮੁੱਲ ਨਹੀਂ ਪਰ ਅੱਜ ਕੱਲ੍ਹ ਵੇਖਣ ਵਿੱਚ ਆਉਂਦਾ ਹੈ ਕਿ ਕੁਝ ਲੋਕਾਂ ਨੇ

ਇਸਨੂੰ ਆਪਣੀ ਪੇਟ ਪੂਰਤੀ ਜਾਂ ਲੋਕਾਂ ਨੂੰ ਠੱਗਣ ਦਾ ਸਾਧਨ ਬਣਾਇਆ ਹੋਇਆ ਹੈ। ਜਿਸਦਾ ਹਰ ਇੱਕ ਸੋਝੀਵਾਨ ਨੂੰ ਅਨੁਭਵ ਹੈ ਇਸ ਗੱਲ ਦੇ ਵਿਸਥਾਰ ਵਿੱਚ ਜਾਣ ਦੀ ਬਹੁਤੀ ਲੋੜ ਨਹੀਂ। ਪਰ ਬਾਬਾ ਜੀ ਇਹਨਾਂ ਕਲਿਯੁਗ ਦੇ ਰੌਲਿਆਂ ਘਚੋਲਿਆਂ ਨੂੰ ਬਹੁਤ ਸਮਾਂ ਪੂਰਵ ਹੀ ਆਪਣੀ ਤ੍ਰਿਕਾਲ ਗਿਆਨ ਰੱਖਣ ਵਾਲੀ ਦ੍ਰਿਸ਼ਟੀ ਨਾਲ ਅਨੁਭਵ ਕਰ ਗਏ ਸਨ। ਇਸ ਲਈ ਵਿਖਾਵੇ ਦੀ ਫਕੀਰੀ ਦਾ ਕਿਧਰੇ ਆਪ ਨੇ ਸਿੱਧਾ ਖੰਡਨ ਕਰ ਦਿੱਤਾ ਕਿਸੇ ਵੇਲੇ ਵਿਅੰਗ ਸ਼ੈਲੀ ਨੂੰ ਅਪਣਾ ਕੇ ਸਾਡਾ ਮਾਰਗ ਦਰਸ਼ਨ ਕੀਤਾ ਹੈ। ਤੇ ਬਹੁਤਾ ਕਰਕੇ ਆਪ ਨੇ ਇਹਨਾਂ ਸਾਰੀਆਂ ਗੱਲਾਂ ਦਾ ਅਧਿਆਤਮੀਕਰਨ ਕਰਕੇ ਹੀ ਸਾਡਾ ਮਾਰਗ ਦਰਸ਼ਨ ਕੀਤਾ ਹੈ। ਇਸ ਵਿਸ਼ੇ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਮੁੱਖ ਬਾਣੀ 'ਜਪੁਜੀ' ਅਤੇ 'ਸਿੱਧ ਗੋਸਟਿ' ਵਿੱਚ ਬੜੇ ਹੀ ਸਾਫ ਢੰਗ ਨਾਲ ਸਪੱਸ਼ਟ ਕੀਤਾ ਹੈ। ਇਸ ਮਜ਼ਮੂਨ ਨੂੰ ਸਪੱਸ਼ਟ ਕਰਨ ਵਾਲਾ ਭਗਤ ਕਬੀਰ ਜੀ ਦਾ ਹੇਠ ਲਿਖਿਆ ਸ਼ਬਦ ਵੀ ਬਹੁਤ ਉੱਤਮ ਸ਼ੈਲੀ ਦੀ ਰੌਸ਼ਨੀ ਪਾਕੇ ਸਾਨੂੰ ਸਹੀ ਸੇਧ ਸਮਝਾਉਂਦਾ ਹੈ।

*"ਨਾਨਕ ਪੂਤਾ ਸ਼੍ਰੀ ਚੰਦ ਬੋਲੈ।*
*ਜੁਗਤਿ ਪਛਾਣੈ ਤੱਤਵ ਬਿਰੋਲੈ॥*
*ਐਸੀ ਮਾਤ੍ਰਾ ਲੈ ਪਹਿਰੇ ਕੋਇ।*
*ਆਵਾਗਮਨ ਮਿਟਾਵੈ ਸੋਇ॥"*

ਧੰਨ ਧੰਨ ਜ਼ਾਹਰ ਪੀਰ ਜਗਤ ਗੁਰ ਬਾਬਾ ਸੱਚੇ ਪਾਤਸ਼ਾਹ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਭਗਵਾਨ ਸ਼੍ਰੀ ਚੰਦਰ ਜੀ ਦਾ ਇਹ ਦਾਅਵਾ ਹੈ ਕਿ ਜਦੋਂ ਤੱਕ ਕੋਈ ਸਾਧਕ ਉੱਪਰ ਲਿਖੀਆਂ ਜੁਗਤੀਆਂ ਨੂੰ ਨਹੀਂ ਪਹਿਚਾਨਦਾ ਉਤਨਾ ਚਿਰ ਉਹ ਪਰਮ ਤੱਤ ਦੇ ਮਹਾਨ ਲੈਯ ਯੋਗ ਜਾਂ ਲੀਨਤਾਂ ਨੂੰ ਨਹੀਂ ਪ੍ਰਾਪਤ ਹੋ ਸਕਦਾ। ਆਪ ਹੁਕਮ ਕਰਦੇ ਹਨ ਕਿ ਮਾਇਆ ਤੋਂ ਤਰਾਨ (ਰਾਖੀ) ਕਰਨ ਵਾਲੀ ਇਹ ਮਾਤਰਾ ਬਾਣੀ ਅਸੀਂ ਜਗਤ ਦੇ ਕਲਿਆਣ ਵਾਸਤੇ ਉਚਾਰਨ ਕੀਤੀ ਹੈ। ਜੋ ਕੋਈ ਇਸ ਨੂੰ ਗ੍ਰਹਿਣ ਕਰੇਗਾ, ਅਪਨਾਵੇਗਾ। ਇਸਦੇ ਸੰਦੇਸ਼ ਨੂੰ ਅੱਖਰ ਅੱਖਰ ਅੰਗੀਕਾਰ ਕਰ ਲਵੇਗਾ। ਉਸਨੂੰ ਪੂਰਨ ਪਦ ਦੀ ਪ੍ਰਾਪਤੀ ਹੋਵੇਗੀ ਤੇ ਉਸਦਾ ਆਵਗੌਣ ਦਾ ਭਾਵ ਜਨਮ ਮਰਨ ਦਾ ਚੱਕਰ ਕੱਟਿਆ ਜਾਵੇਗਾ।

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਬਾਬਾ ਜੀ ਦੀ ਇਹ ਮਾਤਰਾ ਬਾਣੀ ਇੱਕ ਸੱਚੇ ਸੁੱਚੇ ਧਰਮ ਦੇ ਰਾਹ ਨੂੰ ਖੋਲ੍ਹ ਰਹੀ ਹੈ ਅਤੇ ਮੈਂ ਆਪਣੀ ਅੰਤਲੀ ਬੇਨਤੀ ਵਜੋਂ ਇਹ ਅਰਜ਼ ਜ਼ਰੂਰ ਕਰਨਾ ਚਾਹਾਂਗਾ ਕਿ ਸਤਪੁਰਖਾਂ ਦੀਆਂ ਬਾਣੀਆਂ ਜਾਂ ਉਪਦੇਸ਼ ਕਿਸੇ ਇੱਕ ਸਮੇਂ ਜਾਂ ਵਰਗ ਵਿਸ਼ੇਸ਼ ਲਈ ਨਹੀਂ ਹੁੰਦੀਆਂ, ਇਹ ਤ੍ਰਿਕਾਲ ਸੱਤ ਉਪਦੇਸ਼ ਹੁੰਦੇ ਹਨ। ਇਹਨਾਂ ਦੀ ਸਾਰਥਕਤਾ ਜਿਤਨੀ ਉਸ ਵੇਲੇ ਸੀ ਉਤਨੀ ਹੀ ਹੁਣ ਹੈ। ਅੱਜ ਦੇ ਸਾਧੂਆਂ ਦੇ ਵੀ ਭੇਖਾਂ ਦੇ ਅਡੰਬਰ ਵਿਖਾਵੇ ਦੇ ਧਾਰਮਿਕ ਕਾਰ ਵਿਹਾਰ, ਪਹਿਲਾਂ ਨਾਲੋਂ ਵੀ ਫੋਕੇ ਫਾਕੇ ਵੱਧ ਪ੍ਰਤੀਤ ਹੁੰਦੇ ਹਨ। ਅੱਜ ਵੀ ਸਾਡੇ ਵਿੱਚ ਇੱਕ ਦੂਜੇ ਨੂੰ ਪਿਆਰਨ ਦੀ ਪਰੰਪਰਾ ਬਹੁਤ ਘਟਦੀ ਜਾ ਰਹੀ ਹੈ। ਇਸਤੋਂ ਵੱਧ ਹੋਰ ਨਿੰਦਾ ਯੋਗ ਕਾਰਜ ਕੀ ਹੋ ਸਕਦਾ ਹੈ ਕਿ ਜੇ ਕਿਸੇ ਇੱਕ ਸੰਤ ਦੇ ਪਾਸ ਦੂਜਾ ਸੰਤ ਜਾਂਦਾ ਹੈ ਤਾਂ ਉਹ ਆਪਣੇ ਭਗਤਾਂ ਦੇ ਵਿੱਚੋਂ

ਉੱਠ ਕੇ ਉਹਨਾਂ ਦਾ ਭਰਪੂਰ ਸਤਿਕਾਰ ਕਰਦਾ ਹੈ।ਸੰਗਤ ਦੇ ਸਾਹਮਣੇ ਉਹਨਾਂ ਦੇ ਬੋਲ ਹੁੰਦੇ ਹਨ ਤੁਸੀਂ ਵੱਡੇ ਹੋਂ,ਵਿਦਵਾਨ ਹੋਂ, ਤੁਹਾਡਾ ਜਪ ਤਪ ਸਾਥੋਂ ਬਹੁਤ ਜ਼ਿਆਦਾ ਹੈ, ਆਪ ਯੋਗੀਰਾਜ ਹੋਂ, ਅਸੀਂ ਤੁਹਾਡੇ ਬੱਚੇ ਹਾਂ, ਤੁਹਾਥੋਂ ਸਿੱਖਣਾ ਹੈ,ਤੁਸੀਂ ਦਾਸਾਂ ਦੇ ਸੀਸ ਉੱਪਰ ਆਪਣਾ ਮਿਹਰਾਂ ਭਰਿਆ ਹੱਥ ਰੱਖੋ, ਅਸੀਸਾਂ ਬਖ਼ਸ਼ੋ ਅਤੇ ਨਾਲ ਨਾਲ ਚੇਲਿਆਂ ਨੂੰ ਭਜਾਉਂਦੇ ਹਨ ਕਿ ਫਰੂਟ ਲੈ ਕੇ ਆਉ, ਦੁੱਧ ਗਰਮ ਕਰੋ, ਠੰਡਾ ਪੀਣ ਵਾਸਤੇ ਲੈ ਕੇ ਆਉ, ਜੂਠੇ ਹੱਥ ਨਾ ਲਾਇਓ, ਸੁੱਚ ਸੋਧ ਨਾਲ ਸਾਰੀ ਚੀਜ਼ ਲੈਕੇ ਆਉਣੀ ਫਿਰ ਉਹਨਾਂ ਸਾਧੂਆਂ ਨੂੰ ਸਤਿਕਾਰ ਨਾਲ ਵਿਦਾ ਕਰਨਾ ਪਰ ਉਹਨਾਂ ਦੇ ਜਾਣ ਉੱਪਰ ਆਪਣੇ ਓਸੇ ਆਸਣ ਉੱਪਰ ਬੈਠ ਕੇ ਅਤੇ ਉਹਨਾਂ ਹੀ ਸੰਗੀਆਂ ਦੇ ਸਾਹਮਣੇ ਫਿਰ ਭਾਸ਼ਣ ਹੁੰਦਾ ਹੈ -ਪਾਖੰਡੀ ਹੈ, ਪੱਕਾ ਮਾਇਆਧਾਰੀ, ਕੋਈ ਸੰਜਮ ਨਹੀਂ, ਜਪ ਤਪ ਉੱਕਾ ਹੀ ਨਹੀਂ ਕਰਦਾ, ਗਿਆਨ ਦਾ ਇਹ ਊੜਾ ਆੜਾ ਵੀ ਨਹੀਂ ਜਾਣਦਾ, ਸਾਧੂ ਵੀ ਅਖਵਾਉਂਦਾ ਹੈ, ਬੱਚੇ ਵੀ ਜੰਮੀ ਫਿਰਦਾ ਹੈ, ਨਿਰਾ ਕਲੰਕ ਹੈ ਫਕੀਰਾਂ ਦੇ ਨਾਮ ਨੂੰ। ਕੀ ਕਰੀਏ ਜਗਤ ਵਿਖਾਵੇ ਵਾਸਤੇ ਥੋੜ੍ਹਾ ਬਹੁਤਾ ਮਾਨ ਤਾਨ ਕਰਨਾ ਪੈਂਦਾ ਹੈ।

ਹੁਣ ਆਪ ਹੀ ਸੋਚੋ ਕਿ ਉਹਨਾਂ ਭਗਤਾਂ ਜਾਂ ਜਿਗਿਆਸੂਆਂ ਦੇ ਮਨ ਉੱਪਰ ਕੀ ਗੁਜ਼ਰੇਗੀ ? ਕਿ ਜਦੋਂ ਇਹ ਲੋਕ ਇਤਨਾ ਵਿਖਾਵਾ ਕਰਦੇ ਹਨ ਤੇ ਏਡੇ ਵੱਡੇ ਵੱਡੇ ਝੂਠ ਬੋਲਦੇ ਹਨ।ਜਿਹੜੇ ਸੰਤ ਨੂੰ ਹੁਣੇ ਹੁਣੇ ਰੱਬ ਦਾ ਰੂਪ ਆਖਿਆ ਸੀ ਉਸਨੇ ਅਜੇ ਡੇਰੇ ਦੀ ਹੱਦ ਵੀ ਨਹੀਂ ਪਾਰ ਕੀਤੀ ਅਤੇ ਇਹਨਾਂ ਨੇ ਨਵੀਂ ਬੋਲੀ ਸ਼ੁਰੂ ਕਰ ਦਿੱਤੀ। ਇੰਝ ਤਾਂ ਆਪਣੇ ਮਹਿਮਾਨ ਬਾਰੇ ਅਸੀਂ ਦੁਨੀਆਂਦਾਰ ਵੀ ਨਹੀਂ ਬੋਲਦੇ,ਕੂੰਦੇ। ਇਸ ਕਰਕੇ ਮੈਂ ਸਾਰੇ ਸਾਧੂ ਸਮਾਜ ਨੂੰ ਬੇਨਤੀ ਕਰਦਾ ਹਾਂ ਕਿ ਅਜੇ ਵੀ ਕੁਝ ਨਹੀਂ ਵਿਗੜਿਆ, ਆਪਣਾ ਕਥਨ ਤੇ ਆਚਰਨ ਇੱਕ ਹੋਣਾ ਚਾਹੀਦਾ ਹੈ। ਈਰਖਾ, ਦਵੈਖ ਨਾਲ ਕਦੇ ਕੋਈ ਕਾਰਜ ਨੇਪਰੇ ਨਹੀਂ ਚੜ੍ਹਿਆ। ਸਾਧੂਤਾ -ਪਿਆਰ, ਮੁਹੱਬਤ ਅਤੇ ਤਿਆਗ ਸਿਖਾਉਂਦੀ ਹੈ। ਸਾਨੂੰ ਸਾਡੇ ਵੱਡਿਆਂ ਨੇ ਇਹ ਦ੍ਰਿੜ ਕਰਵਾਇਆ ਹੈ ਕਿ ਪਹਿਲਾਂ ਤੁਸੀਂ ਆਪਣੇ ਆਚਾਰ ਨੂੰ ਉੱਚਾ ਸੁੱਚਾ ਬਣਾਓ, ਫਿਰ ਵਿਚਾਰਾਂ ਵਿੱਚ ਵਿਵੇਕਸ਼ੀਲਤਾ ਅਤੇ ਸੁੱਚ ਸੰਜਮ ਨੂੰ ਮੂਰਤੀਮਾਨ ਕਰੋ ਫਿਰ ਪ੍ਰਮੇਸ਼ਰ ਦੀ ਭਗਤੀ, ਸੰਕੀਰਤਨ ਅਤੇ ਪਾਰਬ੍ਰਹਮ ਦੇ ਸੱਚੇ ਸੁੱਚੇ ਨਾਮ ਦਾ ਉਪਦੇਸ਼ ਕਰੋ। ਆਪਣੇ ਜੀਵਨ ਦੇ ਮਹਾਨ ਆਦਰਸ਼ਾਂ ਨਾਲ ਲੋਕਾਂ ਦੇ ਰਾਹ ਰੌਸ਼ਨ ਕਰੋ ਤੁਹਾਡੇ ਹਰ ਵਾਕ ਜਾਂ ਕਰਮ ਵਿੱਚੋਂ ਲੋਕ ਕਲਿਆਣ ਦੀ ਭਾਵਨਾ ਨਜ਼ਰੀਂ ਪੈਣੀ ਚਾਹੀਦੀ ਹੈ। ਕਿਉਂਕਿ ਸਾਧੂ ਨੂੰ ਗੁਰਬਾਣੀ ਨੇ ਪ੍ਰਮੇਸ਼ਰ ਦੇ ਮੁਕਾਬਲੇ ਉੱਪਰ ਲਿਆ ਕੇ ਖੜ੍ਹਾ ਕੀਤਾ ਹੈ। ਇਸ ਲਈ ਸਾਡਾ ਵੀ ਸਭ ਦਾ ਫਰਜ਼ ਬਣਦਾ ਹੈ ਕਿ ਅਸੀਂ ਆਪਣੇ ਦੇਸ਼,

ਕੌਮ,ਸਾਹਿਤ,ਸੰਸਕ੍ਰਿਤੀ ਅਤੇ ਸਦਾਚਾਰ ਦੀਆਂ ਕਦਰਾਂ ਕੀਮਤਾਂ ਦੀ ਰਾਖੀ ਸੱਚੇ ਮਨੋਂ ਕਰੀਏ ਅਤੇ ਗੁਰਬਾਣੀ ਦੇ ਹੇਠ ਲਿਖੇ ਵਾਕਾਂ ਮੁਤਾਬਕ ਆਪਣੀ ਪਦਵੀ ਅਤੇ ਫਰਜ਼ ਨੂੰ ਪਹਿਚਾਣੀਏ।

*"ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥ (ਪੰਨਾ ੧੩੭੩)"*

*"ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*
*ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ (ਪੰਨਾ ੩੧੯)"*

*॥ਭਗਵਾਨ ਸ਼੍ਰੀ ਚੰਦਰ ਜੀ ਮਹਾਰਾਜ ਕੀ ਜੈ॥*

*ਸਮੂਹ ਸਾਧੂ ਜਨਾਂ ਦੀ ਚਰਨ ਧੂੜ,*

*ਸਵਾਮੀ ਬ੍ਰਹਮਦੇਵ 'ਉਦਾਸੀ'*
*ਬੱਧਨੀ ਕਲਾਂ, ਜ਼ਿਲ੍ਹਾ ਮੋਗਾ (ਪੰਜਾਬ)*
*ਮੋਬ:* **94173-57552**

*ਮਿਤੀ :-੨੫-੧੦-੨੦੦੯*

# ਮੂਲ ਪਾਠ
# ਮਾਤ੍ਰਾ ਬਾਣੀ ਬਾਬਾ ਸ਼੍ਰੀ ਚੰਦ ਜੀ

"ਕਹੋ ਰੇ ਬਾਲ!"
"ਕਿਸ ਨੇ ਮੁੰਡਿਆ ਕਿਸ ਨੇ ਮੁੰਡਾਇਆ।
ਕਿਸ ਕਾ ਭੇਜਿਆ ਨਗਰੀ ਆਇਆ॥੧॥

ਸਤਿਗੁਰੂ ਮੁੰਡਿਆ ਲੇਖ ਮੁੰਡਾਇਆ।
ਗੁਰੂ ਕਾ ਭੇਜਿਆ ਨਗਰੀ ਆਇਆ॥੨॥"

ਚੇਤਹੁ ਨਗਰੀ ਤਾਰਹੁ ਗਾਂਵ।
ਅਲਖ ਪੁਰਖ ਕਾ ਸਿਮਰਹੁ ਨਾਮ॥੩॥

ਗੁਰੂ ਅਵਿਨਾਸ਼ੀ ਸੂਕਸ਼ਮ ਵੇਦ।
ਨਿਰਬਾਣ ਵਿੱਦਿਆ ਅਪਾਰ ਭੇਦ॥੪॥

ਅਕਾਲ ਖਿੰਥਾ ਨਿਰਾਸ਼ ਝੋਲੀ।
ਯੁਕਤਿ ਕਾ ਟੋਪ ਗੁਰੂਮੁਖੀ ਬੋਲੀ॥੫॥

ਧਰਮ ਕਾ ਚੋਲਾ ਸੱਤਯ ਕੀ ਸੇਲੀ।
ਮਰਯਾਦਾ ਮੇਖਲੀ ਲੈ ਗਲੇ ਮੇਲੀ॥੬॥

ਧਿਆਨ ਕਾ ਬਟੂਆ ਨਿਰਤ ਕਾ ਸੂਈਦਾਨ ।
ਬ੍ਰਹਮ ਅੰਚਲਾ ਲੈ ਪਹਿਰੇ ਸੁਜਾਨ॥੮॥

ਬਹੁਰੰਗੀ ਮੋਰਛੜ ਨਿਰਲੇਪ ਵਿਸ਼ਟੀ।
ਨਿਰਭਉ ਜੰਗਡੋਰਾ ਨਾ ਕੋ ਦ੍ਰਿਸ਼ਟੀ॥੯॥

ਜਾਪ ਜੰਗੋਟਾ ਸਿਫਤ ਉਡਾਨੀ।
ਸਿੰਗੀ ਸ਼ਬਦ ਅਨਾਹਤ ਗੁਰਬਾਣੀ॥੧੦॥

ਸ਼ਰਮ ਕੀ ਮੁੰਦਰਾ ਸ਼ਿਵ ਵਿਭੂਤਾ।
ਹਰਿ ਭਗਤੀ ਮ੍ਰਿਗਾਨੀ ਲੈ ਪਹਿਰੇ ਗੁਰੂਪੂਤਾ॥੧੧॥

ਸੰਤੋਸ਼ ਸੂਤ ਵਿਵੇਕ ਧਾਗੇ।
ਅਨੇਕ ਟੱਲੀ ਤਹਾਂ ਲਾਗੇ॥੧੨॥

ਸੁਰਤਿ ਕੀ ਸੂਈ ਲੇ ਸਤਿਗੁਰ ਸੀਵੈ।
ਜੋ ਰਾਖੇ ਸੋ ਨਿਰਭਉ ਥੀਵੈ ॥੧੩॥

ਸਿਆਹ ਸਫੈਦ ਜ਼ਰਦ ਸੁਰਖਾਈ।
ਜੋ ਲੈ ਪਹਿਰੇ ਸੋ ਗੁਰੂ ਭਾਈ॥੧੪॥

ਤ੍ਰੈਗੁਣ ਚਕਮਕ ਅਗਨੀ ਮਥ ਪਾਈ।
ਦੂਖ ਸੁਖ ਧੂਣੀ ਦੇਹ ਜਲਾਈ॥੧੫॥

ਸੰਜਮ ਕਪਾਲੀ ਸ਼ੋਭਾ ਧਾਰੀ।
ਚਰਣ ਕਮਲ ਮੇਂ ਸੁਰਤਿ ਹਮਾਰੀ॥੧੬॥

ਭਾਵ ਭੋਜਨ ਅੰਮ੍ਰਿਤ ਕਰ ਪਾਇਆ।
ਭਲਾ ਬੁਰਾ ਮਨ ਨਹੀ ਬਸਾਇਆ॥੧੭॥

ਪਾਤ੍ਰ ਵਿਚਾਰ ਫਰੂਆ ਬਹੁਗੁਣਾ।
ਕਰਮੰਡਲ ਤੂੰਬਾ ਕਿਸ਼ਤੀ ਘਣਾ॥੧੮॥

ਅੰਮ੍ਰਿਤ ਪਿਆਲਾ ਉਦਕ ਮਨ ਦਿਆ।
ਜੋ ਪੀਵੇ ਸੋ ਸ਼ੀਤਲ ਭਿਆ॥੧੯॥

ਇੜਾ ਮੇਂ ਆਵੈ ਪਿੰਗਲਾ ਮੇਂ ਧਾਵੈ।
ਸੁਖਮਣਾ ਕੇ ਘਰ ਸਹਿਜ ਸਮਾਵੈ॥੨੦॥

ਨਿਰਾਸ਼ ਮਠ ਨਿਰੰਤਰ ਧਿਆਨ।
ਨਿਰਭੈ ਨਗਰੀ ਦੀਪਕ ਗੁਰੂ ਗਿਆਨ॥੨੧॥

ਸਥਿਰ ਰਿਧੀ ਅਮਰਪਦ ਦੰਡਾ।
ਧੀਰਜ ਫਹੁੜੀ ਤਪ ਕਰ ਖੰਡਾ॥੨੨॥

ਵਸ਼ ਕਰ ਆਸ਼ਾ ਸਮਦ੍ਰਿਸ਼ਟੀ ਚੌਗਾਨ।
ਹਰਸ਼ ਸ਼ੋਕ ਨਹਿੰ ਮਨ ਮੇਂ ਆਨ॥੨੩॥

ਸਹਿਜ ਵੈਰਾਗੀ ਕਰੇ ਵੈਰਾਗ।
ਮਾਇਆ ਮੋਹਨੀ ਸਕਲ ਤਿਆਗ ॥੨੪॥

ਨਾਮ ਕੀ ਪਾਖਰ ਪਵਨ ਕਾ ਘੋੜਾ।
ਨਿਸ਼ਕਰਮ ਜੀਨ ਤੱਤਵ ਕਾ ਜੋੜਾ॥੨੫॥

ਨਿਰਗੁਣ ਢਾਲ ਗੁਰੂ ਸ਼ਬਦ ਕਮਾਨ।
ਅਕਲ ਸੰਜੋਹ ਪ੍ਰੀਤਿ ਕੇ ਬਾਣ॥੨੬॥

ਅਕਲ ਕੀ ਬਰਛੀ ਗੁਣੋਂ ਕੀ ਕਟਾਰੀ।
ਮਨ ਕੋ ਮਾਰ ਕਰੋ ਅਸਵਾਰੀ॥੨੭॥

ਵਿਖਮ ਗੜ ਤੋੜ ਨਿਰਭਉ ਘਰ ਆਇਆ।
ਨੌਬਤ ਸ਼ੰਖ ਨਗਾਰਾ ਬਾਇਆ॥੨੮॥

ਗੁਰੂ ਅਵਿਨਾਸ਼ੀ ਸੂਕਸ਼ਮ ਵੇਦ।
ਨਿਰਬਾਣ ਵਿੱਦਿਆ ਅਪਾਰ ਭੇਦ॥੨੯॥

ਅਖੰਡ ਜਨੇਊ ਨਿਰਮਲ ਧੋਤੀ।
ਸੋਹੰ ਜਾਪ ਸੱਚਿ ਮਾਲ ਪਿਰੋਤੀ॥੩੦॥

ਸਿੱਖਿਆ ਗੁਰ ਮੰਤਰ ਗਾਯਤ੍ਰੀ ਹਰਿਨਾਮ।
ਨਿਸ਼ਚਲ ਆਸਨ ਕਰਿ ਵਿਸਰਾਮ॥੩੧॥

ਤਿਲਕ ਸੰਪੂਰਨ ਤਰਪਣ ਯਸ।
ਪੂਜਾ ਪ੍ਰੇਮ ਭੋਗ ਮਹਾਰਸ॥ ੩੨॥

ਨਿਰਵੈਰ ਸੰਧਿਆ ਦਰਸ਼ਨ ਛਾਪਾ।
ਵਾਦ ਵਿਵਾਦ ਮਿਟਾਵੋਂ ਆਪਾ॥ ੩੩॥

ਪ੍ਰੀਤ ਪੀਤਾਂਬਰ ਮਨ ਮ੍ਰਿਗਸ਼ਾਲਾ।
ਚੀਤਿ ਚਿਤਾਂਬਰ ਰੁਣ ਝੁਣ ਮਾਲਾ॥ ੩੪॥

ਬੁੱਧ ਬਾਘੰਬਰ ਕੁਲਹਿ ਪੋਸਤੀਨ।
ਖੋਸ ਖੜਾਵਾਂ ਇਹ ਮਤਿ ਲੀਨ॥ ੩੫॥

ਤੋੜਾ ਚੂੜਾ ਔਰ ਜੰਜ਼ੀਰ।
ਲੈ ਪਹਿਰੇ ਸਾਧੂ ਉਦਾਸੀ ਧੀਰ॥ ੩੬॥

ਜਟਾ ਜੂਟ ਮੁਕਟ ਸਿਰ ਹੋਇ।
ਮੁਕਤਾ ਫਿਰੇ ਬੰਧ ਨਹਿ ਕੋਇ॥ ੩੭॥

ਨਾਨਕ ਪੂਤਾ ਸ਼੍ਰੀ ਚੰਦ ਬੋਲੇ।
ਜੁਗਤਿ ਪਛਾਣੈ ਤੱਤਵ ਬਿਰੋਲੇ॥ ੩੮॥

ਐਸੀ ਮਾਤ੍ਰਾ ਲੈ ਪਹਿਰੇ ਕੋਇ।
ਆਵਾਗਮਨ ਮਿਟਾਵੈ ਸੋਇ॥ ੩੯॥





ਸ਼੍ਰੀ ਮਾਨ ਸੰਤ ਗੁਰਵਿੰਦਰ ਸਿੰਘ ਜੀ

ਇਸ ਪੁਸਤਕ ਦੇ ਭਾਸ਼ਯ ਆਤਮਕ ਅਨੁਵਾਦ ਦੀ ਪ੍ਰੇਰਨਾ ਮੈਨੂੰ ਵਰਤਮਾਨ ਯੁੱਗ ਦੇ ਪਰਉਪਕਾਰੀ ਸਾਧੂ, ਉੱਤਮ ਸ਼੍ਰੇਣੀ ਦੇ ਗੁਰੂ ਸਿੱਖ, ਗੁਰੂ ਭਗਤ ਤੇ ਬਾਬਾ ਸ਼੍ਰੀ ਚੰਦ ਜੀ ਨੂੰ ਤਨ, ਮਨ ਤੇ ਧਨ ਤੋਂ ਸਮਰਪਿਤ ਸੱਚੇ ਸੇਵਕ, ਉਦਾਸੀ ਭੇਖ ਦੇ ਅਨਮੋਲ ਰਤਨ, ਕਰਮਠ ਸ਼ਿਰੋਮਣੀ, ਪ੍ਰਸੰਨ ਚਿੱਤ, ਭਗਤ ਹਿਰਦੇ, ਨਿਮਰਤਾ ਦੀ ਮੂਰਤ, ਸਾਧੂ ਮਾਤਰ ਦੇ ਪ੍ਰੇਮੀ, ਸ਼੍ਰੀਮਾਨ ਸੰਤ ਬਾਬਾ ਗੁਰਵਿੰਦਰ ਸਿੰਘ ਜੀਸ਼੍ਰੀ ਬ੍ਰਹਮ ਅਖਾੜਾ ਮਾਂਡੀ ਜ਼ਿਲ੍ਹਾ ਕੁਰੂਕਸ਼ੇਤਰ (ਹਰਿਆਣਾ) ਦੇ ਸੰਸਥਾਪਕ ਤੇ ਸੰਚਾਲਕ ਹੋਰਾਂ ਨੇ ਕੀਤੀ ਹੈ। ਧੰਨ ਧੰਨ ਬਾਬਾ ਸ਼੍ਰੀ ਚੰਦਰਜੀ ਆਪਣੇ ਭਗਤਾਂ ਉੱਪਰ ਅਜਿਹੀ ਕ੍ਰਿਪਾਦੀ ਰੂਹਾਨੀ ਵਰਖਾ ਕਰਨ ਕਿ ਉਹਨਾਂ ਦੀ ਇਸ ਮਹਾਨ ਰਤਨਾਕਰ ਸਰੂਪ ਰਚਨਾ 'ਮਭ੍ਰਾ ਸ਼ਾਸਤਰ' ਦੀ ਵਿਆਖਿਆ ਦੇ ਲਿਖਣ, ਵਿਚਾਰਨ, ਪੜ੍ਹਨ, ਸ਼੍ਰਵਣ ਕਰਨ ਤੇ ਜੀਵਨ ਵਿੱਚ ਧਾਰਨ ਦੇ ਅਸੀਂ ਯੋਗ ਹੋ ਸਕੀਏ ਤੇ ਸਾਡੇ ਲੋਕ ਤੇ ਪ੍ਰਲੋਕ ਦੋਵੇਂ ਸੁਹੇਲੇ ਹੋ ਜਾਣ।

ਦਾਸਨ ਦਾਸ

ਸਵਾਮੀ ਬ੍ਰਹਮਦੇਵ 'ਉਦਾਸੀ'



Rs. 300/-

ISBN 93-80085-42-7




Sangambooks@rediff.com
Sangam Publications
Sekhon Colony, Near Bus stand
SAMANA-147101 Distt. Patiala (Pb)
Ph. 01764-223047,222347
Mob. 98152-43917